# ਪ੍ਰਿੰ: ਸਤਿਬੀਰ ਸਿੰਘ ਰਚਿਤ ਹੋਰ ਧਾਰਮਿਕ ਤੇ ਇਤਿਹਾਸਕ ਰਚਨਾਵਾਂ

| | |
|---|---|
| ਸੌ ਸਵਾਲ | ਗੁਰਮਤਿ ਸਬੰਧੀ |
| ਸਾਡਾ ਇਤਿਹਾਸ (ਭਾਗ ਪਹਿਲਾ) | ਦਸ ਪਾਤਸ਼ਾਹੀਆਂ |
| ਸਾਡਾ ਇਤਿਹਾਸ (ਭਾਗ ਦੂਜਾ) | ਬੰਦਾ ਬਹਾਦਰ ਤੋਂ ਮਾ. ਰਣਜੀਤ ਸਿੰਘ ਤੱਕ |
| ਬਲਿਓ ਚਿਰਾਗ਼ | ਜੀਵਨੀ ਗੁਰੂ ਨਾਨਕ ਦੇਵ ਜੀ |
| ਕੁਦਰਤੀ ਨੂਰ | ਜੀਵਨੀ ਗੁਰੂ ਅੰਗਦ ਦੇਵ ਜੀ |
| ਪਰਬਤੁ ਮੇਰਾਣੁ | ਜੀਵਨੀ ਗੁਰੂ ਅਮਰਦਾਸ ਜੀ |
| ਪੂਰੀ ਹੋਈ ਕਰਾਮਾਤਿ | ਜੀਵਨੀ ਗੁਰੂ ਰਾਮ ਦਾਸ ਜੀ |
| ਪਰਤਖੁ ਹਰਿ | ਜੀਵਨੀ ਗੁਰੂ ਅਰਜਨ ਦੇਵ ਜੀ |
| ਗੁਰ ਭਾਰੀ | ਜੀਵਨੀ ਗੁਰੂ ਹਰਗੋਬਿੰਦ ਜੀ |
| ਨਿਰਭਉ-ਨਿਰਵੈਰ | ਜੀਵਨੀ ਗੁਰੂ ਹਰਿ ਰਾਇ ਜੀ |
| ਅਸ਼ਟਮ ਬਲਬੀਰਾ | ਜੀਵਨੀ ਗੁਰੂ ਹਰਿਕ੍ਰਿਸ਼ਨ ਜੀ |
| ਇਤਿ ਜਿਨਿ ਕਰੀ | ਜੀਵਨੀ ਗੁਰੂ ਤੇਗ਼ ਬਹਾਦਰ ਜੀ |
| ਪੁਰਖ ਭਗਵੰਤ | ਜੀਵਨੀ ਗੁਰੂ ਗੋਬਿੰਦ ਸਿੰਘ ਜੀ |
| ਪੁਰਾਤਨ ਇਤਿਹਾਸਕ ਜੀਵਨੀਆਂ | ਜਿਨ੍ਹਾਂ ਬਾਰੇ ਅਸੀਂ ਕੁਝ ਨਹੀਂ ਜਾਣਦੇ |
| ਰੱਛਿਆ ਰਹਿਤ | ਰਹਿਤ ਦੀ ਮਹੱਤਤਾ ਸਬੰਧੀ |
| ਖ਼ਾਲਸੇ ਦੀ ਵਾਸੀ | ਧਾਰਮਿਕ ਲੇਖ |
| ਅਨਾਦਿ ਅਨਾਹਤਿ | ਜਪੁਜੀ ਦਾ ਸਾਰ ਤੇ ਵਿਸਥਾਰ |
| ਮਨਿ ਬਿਸ੍ਰਾਮ | ਸੁਖਮਨੀ ਸਾਹਿਬ ਦਾ ਸਾਰ ਤੇ ਵਿਸਥਾਰ |
| ਬਾਰਹਮਾਹੇ ਤਿੰਨੇ | ਗੁਰੂ ਨਾਨਕ, ਗੁਰੂ ਅਰਜਨ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਬਾਰਹਮਾਹੇ |
| ਆਦਿ ਸਿੱਖ ਤੇ ਆਦਿ ਸਾਖੀਆਂ | ਪ੍ਰਸਿੱਧ ਪੁਰਾਤਨ ਸਿੱਖ ਅਤੇ ਸਾਖੀਆਂ |
| ਕਥਾ ਪੁਰਾਤਨ ਇਉਂ ਸੁਣੀ (ਭਾਗ ੧,੨) | ਸਿੱਖ ਧਰਮ ਦੇ ਹਵਾਲਾ ਗ੍ਰੰਥਾਂ ਦਾ ਸਾਰ |
| ਰਬਾਬ ਤੇ ਨਗਾਰਾ | |
| ਪੂਰਨ ਸਚਿ ਭਰੇ | ਮੰਨੋ ਭਾਵੇਂ ਨਾਂਹ |
| ਮੇਰੇ ਲੈਕਚਰ | ਗੁਰਮਤਿ ਬਾਰੇ |



# ਸਾਡਾ ਇਤਿਹਾਸ

ਭਾਗ-੧

(ਦਸ ਪਾਤਸ਼ਾਹੀਆਂ)
(੧੪੬੯-੧੭੦੮)

ਸਤਿਬੀਰ ਸਿੰਘ



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ।

SADA ITIHAS (PART I)
*(Life Story of Ten Masters)*
*by* SATBIR SINGH

Published by :
New Book Co., Mai Hiran Gate, Jalandhar. Ph : 2280045, 3293190, 2284325

ISBN : 81-87476-00-1

ਪਹਿਲੀ ਵਾਰ : 1957 ; ਦੂਜੀ ਵਾਰ : 1966 ; ਤੀਜੀ ਵਾਰ : 1971 ; ਚੌਥੀ ਵਾਰ : 1979 ;
ਪੰਜਵੀਂ ਵਾਰ : 1984 ; ਛੇਵੀਂ ਵਾਰ : 1988 ; ਸੱਤਵੀਂ ਵਾਰ : 1991 ; ਅੱਠਵੀਂ ਵਾਰ : 1994 ;
ਨੌਵੀਂ ਵਾਰ : 2000 ; ਦਸਵੀਂ ਵਾਰ : 2004 ; ਗਿਆਰਵੀਂ ਵਾਰ : 2008 ; ਬਾਰਵੀਂ ਵਾਰ : 2011

ਮੁੱਲ : 250 ਰੁਪਏ

ਪ੍ਰਕਾਸ਼ਕ : ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ-144008
Ph : 2280045, 3293190, 2284325
Fax : 0181-2234081
E-mail : newbookco@hotmail.com

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈੱਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ਼, ਜਲੰਧਰ।

## ਤੀਜੇ ਐਡੀਸ਼ਨ ਬਾਰੇ

ਆਰੀ ਦੇ ਦੰਦਿਆਂ ਨੂੰ ਜੇ ਸਾਨ ਤੇ ਚਾੜ੍ਹ ਕੇ ਸਮੇਂ-ਸਮੇਂ ਤਿੱਖਾ ਨਾ ਕੀਤਾ ਜਾਏ ਤਾਂ ਉਹ ਬਹੁਤੀ ਵਾਰੀ ਕੰਮ ਕਰਨ ਤੋਂ ਨਾਂਹ ਕਰ ਦਿੰਦੇ ਹਨ। ਕੁਝ ਇਸੇ ਤਰ੍ਹਾਂ ਇਤਿਹਾਸ ਤੇ ਇਤਿਹਾਸਕ ਘਟਨਾਵਾਂ ਹਨ। ਜੇ ਉਨ੍ਹਾਂ ਨੂੰ ਮੁੜ-ਮੁੜ ਨਵੀਂ ਰੌਸ਼ਨੀ ਦੇ ਚੱਕ ਤੇ ਚਾੜ੍ਹ ਕੇ ਤਿੱਖਾ ਨਾ ਕੀਤਾ ਜਾਏ ਤਾਂ ਕਈ ਵਾਰੀ ਘਟਨਾਵਾਂ ਨਿਰਜਿੰਦ ਲੱਗਣ ਲੱਗ ਪੈਂਦੀਆਂ ਹਨ। ਇਤਿਹਾਸ ਦੀ ਸੋਧ ਸੁਧਾਈ ਕਰਨਾ ਲਾਜ਼ਮੀ ਹੈ। ਖੋਜ ਕਰਦਿਆਂ ਕਈ ਵਾਰੀ ਐਸੇ ਤੱਥ ਸਾਹਮਣੇ ਆ ਜਾਂਦੇ ਹਨ ਕਿ ਸਦੀਆਂ ਦੇ ਬਣੇ ਖ਼ਿਆਲ ਹੀ ਭੱਜ ਜਾਂਦੇ ਹਨ।

'ਸਾਡਾ ਇਤਿਹਾਸ' ਦਾ ਤੀਜਾ ਐਡੀਸ਼ਨ ਸੋਧਣ ਵੇਲੇ ਕਈ ਥਾਵੇਂ ਐਸਾ ਹੋਇਆ ਹੈ। ਉਦਾਹਰਣ ਵਜੋਂ ਗੁਰੂ ਨਾਨਕ ਦੇਵ ਜੀ ਦੀ ਦੂਜੀ ਉਦਾਸੀ ਮੂਲੋਂ ਹੀ ਫਿਰ ਲਿਖਣੀ ਪਈ ਹੈ। ਜਦ ਡਾਕਟਰ ਬੀ. ਸੀ. ਲਾਅ ਨੇ ਆਪਣੀ ਪੁਸਤਕ 'ਮਾਉਂਟੇਨਜ਼ ਔਫ ਇੰਡੀਆ' ਵਿਚ ਸੁਮੇਰ ਪਰਬਤ ਨੂੰ ਰੁਦ੍ਰ ਹਿਮਾਲਾ ਨਾਲ ਮੇਲਿਆ। ਸੋ ਸੁਮੇਰ ਪਰਬਤ ਜਾਣ ਦਾ ਰਾਹ ਲੱਭਣਾ ਜ਼ਰੂਰੀ ਸੀ ਅਤੇ ਇਸ ਐਡੀਸ਼ਨ ਵਿਚ ਉਸ ਨੂੰ ਉਲੀਕਣ ਦਾ ਜਤਨ ਕੀਤਾ ਹੈ। ਗੁਰੂ ਹਰਿਗੋਬਿੰਦ ਜੀ, ਗੁਰੂ ਹਰਿਕ੍ਰਿਸ਼ਨ ਜੀ, ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਕਈ ਅਧਿਆਵਾਂ ਨੂੰ ਫਿਰ ਲਿਖਣਾ ਪਿਆ ਹੈ। ਮੈਨੂੰ ਇਹ ਲਿਖਣ ਵਿਚ ਖ਼ੁਸ਼ੀ ਹੈ ਕਿ 'ਸਾਡਾ ਇਤਿਹਾਸ' ਦੇ ਦੋਵੇਂ ਹਿੱਸਿਆਂ ਦਾ ਹਰ-ਥਾਂ ਸੁਆਗਤ ਹੋਇਆ ਹੈ। ਮੈਨੂੰ ਪੂਰਨ ਆਸ ਹੈ ਕਿ ਇਹ ਸੋਧਿਆ ਐਡੀਸ਼ਨ ਵੀ ਗੁਰੂ ਸਾਹਿਬਾਨ ਦੇ ਸਰੂਪਾਂ ਤੇ ਕਰਤਵਾਂ ਨੂੰ ਸਮਝਣ ਵਿਚ ਪੂਰੀ ਸਹਾਇਤਾ ਕਰੇਗਾ।

ਇਹ ਐਡੀਸ਼ਨ ਇਤਨੀ ਛੇਤੀ ਸੋਧਿਆ ਨਾ ਜਾਂਦਾ ਜੇ ਪਹਿਲੇ ਵਾਂਗ ਹੀ ਪਹਿਲਗਾਮ ਮੈਨੂੰ ਸਰਦਾਰ ਜਗਤ ਸਿੰਘ ਅਤੇ ਵੀਰ ਨਰਿੰਦਰ ਸਿੰਘ ਜੀ, ਘਰ ਵਾਲਾ ਵਾਤਾਵਰਣ ਨਾ ਬਣਾ ਦਿੰਦੇ। ਇਹ ਕਹਿਣਾ ਕੋਈ ਅਤਿ-ਕਥਨੀ ਨਹੀਂ ਕਿ ਪਹਿਲਗਾਮ ਮਹੀਨਿਆਂ ਦਾ ਕੰਮ ਦਿਨਾਂ ਵਿਚ ਹੁੰਦਾ ਹੈ।

ਇਸ ਨਵੇਂ ਐਡੀਸ਼ਨ ਦੇ ਟਾਈਟਲ ਨੂੰ ਸਰਦਾਰ ਦਲੀਪ ਸਿੰਘ ਨੇ ਇਕੋ ਛੁਹ ਨਾਲ ਸਮੁੱਚੇ ਇਤਿਹਾਸ ਨੂੰ ਦੋ ਚਿਨ੍ਹਾਂ ਰਬਾਬ ਤੇ ਖੰਡਾ ਵਿਚ ਮੂਰਤੀਮਾਨ ਕਰ ਕੇ ਮੈਨੂੰ ਧੰਨਵਾਦੀ ਬਣਾਇਆ ਹੈ।

ਪਹਿਲਗਾਮ
ਜੁਲਾਈ, ੧੯੭੦

— ਸਤਿਬੀਰ ਸਿੰਘ ਪ੍ਰਿੰਸੀਪਲ
ਗੁਰੂ ਨਾਨਕ ਖ਼ਾਲਸਾ ਕਾਲਜ
ਯਮੁਨਾ ਨਗਰ, (ਅੰਬਾਲਾ)

## ਕੁਝ ਦੂਜੇ ਐਡੀਸ਼ਨ ਬਾਰੇ

'ਸਾਡਾ ਇਤਿਹਾਸ' ਦੇ ਪਹਿਲੇ ਹਿੱਸੇ ਦਾ ਦੂਜਾ ਐਡੀਸ਼ਨ ਪਾਠਕਾਂ ਦੇ ਹੱਥ ਦੇ ਕੇ ਮੈਨੂੰ ਖ਼ੁਸ਼ੀ ਪ੍ਰਤੀਤ ਹੋ ਰਹੀ ਹੈ। ਨਾ ਸਿਰਫ਼ ਪੁਸਤਕ ਦਾ ਆਕਾਰ, ਰੂਪ ਅਤੇ ਨੁਹਾਰ ਬਦਲੀ ਹੈ ਸਗੋਂ ਕਈ ਥਾਵੇਂ ਵੀਚਾਰ ਵੀ ਸੁਧਾਰਨੀ ਪਈ ਹੈ। ਹਰ ਅਧਿਆਇ ਨੂੰ ਨਵੇਂ ਸਿਰਿਓਂ ਸੋਧਿਆ ਹੈ ਤੇ ਕਈ ਅਧਿਆਇ ਨਵੇਂ ਲਿਖਣੇ ਪਏ ਹਨ। ਇਤਿਹਾਸ ਦਾ ਸੁਭਾਅ ਹੈ ਕਿ ਉਹ ਨਵੇਂ ਚਾਨਣੇ ਵਿਚ ਆਪਣਾ ਰੂਪ ਵਟਾ ਲੈਂਦਾ ਹੈ ਤੇ ਪੁਰਾਣਾ ਰੂਪ ਫਿਰ ਕੁਹਜ਼ਾ ਤੇ ਕਈ ਵਾਰੀ ਭਿਆਨਕ ਵੀ ਦਿੱਸਣ ਲੱਗ ਪੈਂਦਾ ਹੈ।

ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਤੇ ਫ਼ਲਸਫ਼ੇ ਨੂੰ ਨਵੇਂ ਸਿਰਿਓਂ ਲਿਖਿਆ ਹੈ। ਭਾਈ ਮਰਦਾਨਾ ਜੀ ਨੂੰ 'ਮਰਦਾਨਾ' ਕਿਉਂ ਆਖਿਆ ਗਿਆ, ਸਮਝਣ ਨਾਲ ਸੰਬੰਧ ਰੱਖਦਾ ਹੈ। ਗੁਰੂ ਹਰਗੋਬਿੰਦ ਜੀ ਦੀ ਗ੍ਰਿਫ਼ਤਾਰੀ ਤੇ ਰਿਹਾਈ ਉੱਤੇ ਉਚੇਚੀ ਮਿਹਨਤ ਕਰਨੀ ਪਈ ਹੈ। ਪਾਠਕ ਇਹ ਪੜ੍ਹ ਕੇ ਹੈਰਾਨ ਹੋਣਗੇ ਕਿ ਗੁਰੂ ਹਰਗੋਬਿੰਦ ਜੀ ਦੀ ਗ੍ਰਿਫ਼ਤਾਰੀ ਦਾ ਸਮਾਂ, ਸਾਲ ਉਹ ਹੀ ਹੈ ਜਦੋਂ ਮੁਰਤਜ਼ਾ ਖ਼ਾਨ ਨੇ ਪੰਜਾਬ ਦੀ ਨਵਾਬੀ ਸੰਭਾਲੀ ਤੇ ਗੁਰੂ ਮਹਾਰਾਜ ਦੀ ਰਿਹਾਈ, ਉਸ ਸਾਲ ਭਾਵ (੧੬੧੨) ਵਿਚ ਹੋਈ, ਜਦ ਨੂਰਜਹਾਨ ਦਾ ਪ੍ਰਭਾਵ ਜਹਾਂਗੀਰ ਉੱਤੇ ਪ੍ਰਤੱਖ ਦਿੱਸਣ ਲੱਗ ਪਿਆ ਸੀ। ਮੀਆਂ ਮੀਰ ਦੇ ਪ੍ਰਭਾਵ ਹੇਠਾਂ ਨੂਰਜਹਾਨ ਸੀ। ਫਿਰ ਬਹੁਤੇ ਇਤਿਹਾਸਕਾਰਾਂ ਨੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਸਮੇਂ ਔਰੰਗਜ਼ੇਬ ਨਾਲ ਮੇਲ ਦੱਸਿਆ ਹੈ, ਪਰ ਔਰੰਗਜ਼ੇਬ ਉਸ ਦਿਨ (ਨਵੰਬਰ ੧੧, ੧੬੭੫) ਤੇ ਬਹੁਤ ਚਿਰ ਉਸ ਤੋਂ ਪਹਿਲਾਂ ਸਰਹੱਦੀ ਸੂਬੇ ਗਿਆ ਹੋਇਆ ਸੀ ਤੇ ਸ਼ਹਾਦਤ ਵਾਲੇ ਦਿਨ ਤਾਂ ਉਹ ਹਸਨ ਅਬਦਾਲ (ਪੰਜਾ ਸਾਹਿਬ) ਕੈਂਪ ਲਗਾਈ ਬੈਠਾ ਸੀ।

ਅਨੰਦਪੁਰ ਤੋਂ ਮੁਕਤਸਰ ਦਾ ਕੀਤਾ ਹੋਇਆ ਗੁਰੂ ਗੋਬਿੰਦ ਸਿੰਘ ਜੀ ਦਾ ਸਫ਼ਰ ਉਚੇਚ ਕਰ ਕੇ ਲਿਖਿਆ ਹੈ। ਮੁਕਤਿਆਂ ਨੂੰ ਦਿੱਤੇ ਖ਼ਿਤਾਬਾਂ 'ਪੰਜ ਹਜ਼ਾਰੀ ਜਾਂ ਕਾਬਲ ਦੀ ਪਾਤਸ਼ਾਹੀ' ਪਿੱਛੇ ਜੋ ਰਹਿਸ ਹੈ ਉਹ ਵੀ ਖੋਲ੍ਹਣ ਦਾ ਜਤਨ ਕੀਤਾ ਹੈ। ਮੇਰਾ ਤਾਂ ਇਹ ਵਿਸ਼ਵਾਸ ਬਣਿਆ ਹੈ ਕਿ ਕਿਤਾਬ ਨੂੰ ਨਵੇਂ ਸਿਰਿਓਂ ਲਿਖਣਾ ਸਹਿਲਾ ਹੈ ਤੇ ਆਪਣੇ ਹੀ ਲਿਖੇ ਨੂੰ ਮੁੜ ਸੁਧਾਰਨਾ ਇਕ ਕਠਨ ਜਿਹਾ ਕੰਮ ਹੈ।

ਕਿੱਥੋਂ ਤੱਕ ਇਸ ਕਾਰਜ ਵਿਚ ਸਫ਼ਲਤਾ ਮਿਲੀ ਹੈ, ਇਹ ਤਾਂ ਪਾਠਕ ਹੀ ਪੜ੍ਹ ਕੇ ਦੱਸ ਸਕਣਗੇ।

—ਸਤਿਬੀਰ ਸਿੰਘ

ਕਾਨ੍ਹਪੁਰ
ਫ਼ਰਵਰੀ ੧੫, ੧੯੯੬

# ਮੁੱਖ ਸ਼ਬਦ

ਚਿਰਾਂ ਤੋਂ ਇੱਛਾ ਸੀ ਕਿ ਸਿੱਖ ਇਤਿਹਾਸ ਨੂੰ ਸਿੱਖੀ ਦ੍ਰਿਸ਼ਟੀਕੋਣ ਤੋਂ ਲਿਖਾਂ ਪਰ ਕਈ ਕਾਰਨਾਂ ਕਰ ਕੇ ਮੇਰਾ ਖ਼ਿਆਲ ਅਮਲੀ ਸੂਰਤ ਨਾ ਧਾਰ ਸਕਿਆ। ਇਤਨਾ ਸ਼ੁਕਰ ਹੈ ਕਿ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਟਰੇਨਿੰਗ ਕੈਂਪਾਂ ਨੇ ਉਸ ਖ਼ਿਆਲ ਨੂੰ ਜੀਵਤ ਰੱਖਿਆ। ਉਨ੍ਹਾਂ ਖ਼ਿਆਲਾਂ ਦਾ ਮੂੰਹ ਮੱਥਾ ਕੈਂਪਾਂ ਨੇ ਹੀ ਬਣਾਇਆ। ਅਚਾਨਕ ਬੀਮਾਰੀ ਦਾ ਹੱਲਾ ਹੋ ਜਾਣ ਕਾਰਨ ਮੈਨੂੰ ਇਕ ਸਾਲ ਦੇ ਕਰੀਬ ਮੰਜੇ ਉੱਤੇ ਪੈਣਾ ਪਿਆ। ਉਹ ਬਿਮਾਰੀ ਇਕ ਤਰ੍ਹਾਂ ਦੀ ਮਿਹਰ ਸਾਬਤ ਹੋਈ। ਸਿੱਖ ਇਤਿਹਾਸ ਨੂੰ ਲਿਖਣ ਦੀ ਇੱਛਾ ਉਸੇ ਬਿਮਾਰੀ ਵਿਚ ਤੀਬਰ ਹੋਈ। ਲੋੜੀਂਦੀਆਂ ਪੁਸਤਕਾਂ ਪੜ੍ਹ ਲਈਆਂ ਤੇ ਸਾਰੀ ਤਸਵੀਰ ਘਸਮੈਲੀ ਜਿਹੀ ਸ਼ਕਲ ਵਿਚ ਮੇਰੇ ਸਾਹਮਣੇ ਫਿਰਨ ਲੱਗੀ। 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਮੋਰਚੇ ਨੇ ਇਤਿਹਾਸ ਲਿਖਣ ਦਾ ਕੰਮ ਇਕ ਸਾਲ ਹੋਰ ਅਗੇਰੇ ਪਾ ਦਿੱਤਾ ਪਰ ਜੇਲ੍ਹ ਨੇ ਇਕ ਲਾਭ ਜ਼ਰੂਰ ਪਹੁੰਚਾਇਆ ਕਿ ਸਾਰੇ ਖ਼ਿਆਲ ਇਕ ਲੜੀ ਵਿਚ ਪਰੋਏ ਗਏ।

ਜਦ ਫਿਰ ਕਾਲਿਜ ਵਿਚ ਪੜ੍ਹਾਉਣ ਦਾ ਕੰਮ ਆਰੰਭ ਕੀਤਾ ਤਾਂ ਇਕ ਦਿਨ ਕਲਾਸ ਵਿਚ ਇਕ ਐਸੀ ਵਾਰਤਾ ਹੋਈ ਜਿਸ ਨੇ ਇਤਿਹਾਸ ਨੂੰ ਆਖ਼ਰੀ ਸ਼ਕਲ ਦੇਣ ਲਈ ਮਜ਼ਬੂਰ ਕਰ ਦਿੱਤਾ। ਇਕ ਵਿਦਿਆਰਥੀ ਮੁੜ-ਮੁੜ ਇਹ ਹੀ ਕਹੀ ਜਾਏ, "ਗੁਰੂ ਹਰਿਗੋਬਿੰਦ ਜੀ ਨੇ ਗੁਰੂ ਨਾਨਕ ਦੇ ਪਾਏ ਹੋਏ ਰਸਤੇ ਨੂੰ ਛੱਡ ਦਿੱਤਾ ਸੀ।" ਮੈਂ ਬਹੁਤ ਸਮਝਾਇਆ ਪਰ ਉਹ ਆਪਣੀ ਦਲੀਲ ਦੇ ਹੱਕ ਵਿਚ ਛਪੀਆਂ ਹੋਈਆਂ ਕਈ ਪੁਸਤਕਾਂ ਦੇ ਨਾਮ ਲਈ ਜਾਏ। ਜਦ ਮੈਂ ਆਖਾਂ, "ਉਨ੍ਹਾਂ ਠੀਕ ਨਹੀਂ ਲਿਖਿਆ" ਤਦ ਉਹ ਵਿਦਿਆਰਥੀ ਕਹਿਣ ਲੱਗਾ ਕਿ ਕਿਹੜੀ ਕਿਤਾਬ ਵਿਚ ਠੀਕ ਲਿਖਿਆ ਹੈ। ਮੈਂ ਆਖਿਆ "ਮੇਰੀ ਛਪੀ ਕਿਤਾਬ ਵਿਚ।" "ਕਿੱਥੋਂ ਮਿਲਦੀ ਹੈ ?" ਉਸ ਦਾ ਅਗਲਾ ਸਵਾਲ ਸੀ। "ਇਕ ਮਹੀਨੇ ਬਾਅਦ ਮਾਰਕਿਟ ਵਿਚੋਂ ਮਿਲ ਜਾਏਗੀ।" ਮੈਂ ਇਤਨਾ ਆਖ ਕੇ ਕਿਤਾਬ ਨੂੰ ਸਿਰੇ ਚਾੜ੍ਹਣ ਦੇ ਕੰਮ ਨੂੰ ਤੇਜ਼ ਕਰ ਦਿੱਤਾ ਅਤੇ ਨਾਲ ਹੀ ਛਪਵਾਈ ਸ਼ੁਰੂ ਕਰਵਾ ਦਿੱਤੀ। ਮੇਰੀ ਆਸ ਨਾਲੋਂ ਵੱਧ ਵਕਤ ਲਿਖਣ ਤੇ ਫਿਰ ਛਪਣ ਵਿਚ ਲੱਗ ਗਿਆ। ਇਸ ਗੱਲ ਦਾ ਮੈਨੂੰ ਅਹਿਸਾਸ ਹੈ ਤੇ ਖਿਮਾਂ ਮੰਗਣ ਵਿਚ ਮੈਨੂੰ ਕੋਈ ਸੰਕੋਚ ਨਹੀਂ। ਇਹ ਹੈ ਸੰਖੇਪ ਜਿਹਾ ਇਤਿਹਾਸ 'ਸਾਡਾ ਇਤਿਹਾਸ' ਦੀ ਪੁਸਤਕ ਦਾ।

ਸਭ ਤੋਂ ਪਹਿਲਾਂ ਮੈਂ ਉਸ ਅਕਾਲ ਪੁਰਖ ਦਾ ਸ਼ੁਕਰ ਕਰਦਾ ਹਾਂ ਜਿਸ ਬਲ ਬਖ਼ਸ਼ਿਆ ਅਤੇ ਕਲਮ ਚਲਾਣ ਦਾ ਵੱਲ ਸਿਖਾਇਆ। ਆਲ ਇੰਡਿਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਰਿਣੀ ਹਾਂ ਜਿਸ ਦੇ ਸਕੂਲ ਵਿਚ ਪੜ੍ਹ ਕੇ ਮੈਂ ਇਸ ਯੋਗ ਹੋ ਸਕਿਆ। "ਫ਼ੈਡਰੇਸ਼ਨ ਇਕ ਐਸੀ ਭੱਠੀ ਹੈ", ਮੇਰਾ ਛੋਟਾ ਵੀਰ ਬਲਵਿੰਦਰ ਸਿੰਘ ਕਿਹਾ ਕਰਦਾ ਹੈ, "ਜਿੱਥੋਂ ਕੋਈ ਖੁੰਭ ਚੜ੍ਹਾ ਕੇ ਨਾ ਵੀ ਨਿਕਲੇ ਪਰ ਸਾਫ਼ ਜ਼ਰੂਰ ਹੋ ਜਾਂਦਾ ਹੈ।" ਇਸੇ ਕਰ ਕੇ ਅੱਜ ਇਸ ਪੁਸਤਕ ਨੂੰ ਉਸ ਮਹਾਨ ਜਥੇਬੰਦੀ ਨੂੰ ਭੇਟ ਕਰ ਕੇ ਮੈਨੂੰ ਅਤਿਅੰਤ ਪ੍ਰਸੰਨਤਾ ਹੋ ਰਹੀ ਹੈ।

ਆਪਣੇ ਮਿੱਤਰ-ਵੀਰ ਸਰਦਾਰ ਸਰੂਪ ਸਿੰਘ-ਜੀ ਦਾ ਰਿਣੀ ਹਾਂ ਜਿਨ੍ਹਾਂ ਮੈਨੂੰ ਲਿਖਣ ਵੱਲ ਪ੍ਰੇਰਿਆ। ਉਹਨਾਂ ਦਾ ਦਿੱਤਾ ਉਤਸ਼ਾਹ ਹੀ ਮੇਰੀ ਹਰ ਔਕੜ ਨੂੰ ਹੱਲ ਕਰਦਾ ਰਿਹਾ ਹੈ। ਜੋ ਥੋੜ੍ਹਾ ਬਹੁਤ ਲਿਖਣ ਦਾ ਢੰਗ ਆਇਆ ਹੈ, ਇਹ ਸਰਦਾਰ ਸਰੂਪ ਸਿੰਘ ਜੀ ਦੀ ਸੁਚੱਜੀ ਅਗਵਾਈ ਦਾ ਹੀ ਸਦਕਾ ਹੈ।

ਸਤਿਕਾਰ ਯੋਗ ਪਿਤਾ ਭਾਈ ਹਰਨਾਮ ਸਿੰਘ ਜੀ ਤੇ ਪੂਜ ਮਾਤਾ ਰਣਜੀਤ ਕੌਰ ਜੀ ਦੇ ਪਰਉਪਕਾਰਾਂ ਨੂੰ ਰਿਣੀ ਕਹਿ ਕਿ ਮੈਂ ਘਟਾਣਾ ਨਹੀਂ ਚਾਹੁੰਦਾ। ਮਾਂ ਜੀ ਦਾ ਖ਼ਾਸ ਕਰ ਰਿਣੀ ਹਾਂ ਜਿਨ੍ਹਾਂ ਪਾਸ ਬੈਠ ਕੇ ਗੁਣ ਗ੍ਰਹਿਣ ਕੀਤੇ।

ਡਾਕਟਰ ਗੰਡਾ ਸਿੰਘ ਜੀ, ਪ੍ਰੋਫ਼ੈਸਰ ਸਾਹਿਬ ਸਿੰਘ ਜੀ ਤੇ ਪ੍ਰਿਸੀਪਲ ਗੁਰਬਚਨ ਸਿੰਘ ਜੀ ਤਾਲਿਬ ਦਾ ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਮੇਰੇ ਖ਼ਿਆਲਾਂ ਨੂੰ ਬਣਾਉਣ ਵਿਚ ਪੂਰਾ ਹਿੱਸਾ ਪਾਇਆ ਹੈ। ਲੋੜ ਵੇਲੇ ਇਤਿਹਾਸਕ ਤੇ ਸਾਹਿਤਕ ਅਗਵਾਈ ਵੀ ਦਿੱਤੀ ਹੈ।

ਸਰਦਾਰ ਰਤਨ ਸਿੰਘ ਨੇ ਜਿਸ ਤਨ-ਦੇਹੀ, ਮਿਹਨਤ ਤੇ ਲਗਨ ਨਾਲ ਪਰੂਫ਼ ਪੜ੍ਹੇ ਹਨ ਉਹ ਕੋਈ ਵਿਰਲਾ ਹੀ ਪੜ੍ਹ ਸਕਦਾ ਹੈ। ਉਹਨਾਂ ਦਾ ਧੰਨਵਾਦ ਕਰਦਿਆਂ ਮੈਨੂੰ ਖ਼ੁਸ਼ੀ ਹੋ ਰਹੀ ਹੈ। ਸਰਦਾਰ ਕਿਰਪਾਲ ਸਿੰਘ ਜੀ ਦੇ ਬੁਰਸ਼ਾਂ ਨੇ ਕਈ ਇਕ ਨਵੇਂ ਖ਼ਿਆਲ ਉਘਾੜੇ ਹਨ। "ਜਿਥੇ ਬਾਬਾ ਪੈਰ ਧਰੈ" ਅਤੇ ਟਾਈਟਲ ਦੇ ਖ਼ਿਆਲਾਂ ਨੂੰ ਉਹਨਾਂ ਦੀ ਹੀ ਕਲਮ ਨੇ ਮੂਰਤੀਮਾਨ ਕੀਤਾ ਹੈ। ਇਹ ਕਿਤਾਬ ਕਾਫ਼ੀ ਦੇਰ ਹੋਰ ਨਾ ਛਪ ਸਕਦੀ ਜੇ ਸਰਦਾਰ ਮਹਿਤਾਬ ਸਿੰਘ ਜੀ ਇਸ ਨੂੰ ਛਪਵਾਉਣ ਦਾ ਕੰਮ ਆਪਣੇ ਜ਼ਿੰਮੇਂ ਨਾ ਲੈਂਦੇ। ਉਹਨਾਂ ਬੜੇ ਚਾਅ ਨਾਲ ਛਪਵਾ ਕੇ ਮੈਨੂੰ ਧੰਨਵਾਦੀ ਬਣਾਇਆ ਹੈ।

ਆਖ਼ਿਰ ਵਿਚ ਉਹਨਾਂ ਸਾਰਿਆਂ ਲੇਖਾਂ ਅਤੇ ਪੁਸਤਕਾਂ ਦੇ ਲਿਖਾਰੀਆਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਇਸ ਇਤਿਹਾਸ ਦੇ ਬਣਾਉਣ ਵਿਚ ਹਿੱਸਾ ਪਾਇਆ ਹੈ।

ਗੁਰੂ ਮਿਹਰ ਰੱਖੀ ਤਾਂ ਦੂਜੀ ਜਿਲਦ ਫ਼ਰਵਰੀ ੧੯੫੮ ਤਕ ਛਪ ਕੇ ਤਿਆਰ ਹੋ ਜਾਏਗੀ ਤੇ ਤੀਜੀ ਜਿਲਦ ਸ਼ਾਇਦ ਉਸ ਤੋਂ ਪਹਿਲਾਂ ਹੀ ਆ ਜਾਏ।

ਇਕ ਵਾਰ ਫਿਰ ਸਾਰਿਆਂ ਦਾ ਧੰਨਵਾਦ ਕਰਦਾ ਹੋਇਆ ਇਸ ਨਿਮਾਣੇ ਜਿਹੇ ਉੱਦਮ ਨੂੰ ਵਿਦਿਆਰਥੀਆਂ ਅਤੇ ਪਾਠਕਾਂ ਦੀ ਭੇਟ ਕਰਦਾ ਹਾਂ।

ਸਤੰਬਰ ੧੦,੧੯੫੭
ਜਲੰਧਰ।

—ਸਤਿਬੀਰ ਸਿੰਘ
ਐਮ. ਏ.

# ਤਤਕਰਾ



ਅਧਿਆਇ ਪਹਿਲਾ

# ਇਤਿਹਾਸ

**ਇਤਿਹਾਸ ਕੀ ਹੈ?** : ਇਤਿਹਾਸ ਵੀ ਇਕ ਸਾਇੰਸ ਹੈ। ਵਿਸ਼ਵ ਦੀ ਸਿਲਸਿਲੇਵਾਰ ਪੜ੍ਹਾਈ ਨੂੰ ਸਾਇੰਸ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਜਗਤ ਵਿਚ ਵਾਪਰ ਚੁੱਕੀਆਂ ਘਟਨਾਵਾਂ ਨੂੰ ਇਕ ਸੁਰ ਕਰਕੇ ਸੁਣਾਉਣ ਦਾ ਨਾਮ ਇਤਿਹਾਸ ਹੈ। ਉਸ (His) ਦੀ ਕਹਾਣੀ (Story) ਨੂੰ ਉਸੇ ਤਰ੍ਹਾਂ ਇੰਨ-ਬਿੰਨ ਬਿਆਨ ਕਰਨ ਨੂੰ (History) ਕਿਹਾ ਜਾ ਸਕਦਾ ਹੈ। ਜੇ ਵਿਚ ਆਪਾ (My) ਮਿਲਾ ਕੇ ਕਹਾਣੀ (story) ਦੱਸੀ ਜਾਵੇ ਤਾਂ ਉਹ ਉਸ ਦੀ ਕਹਾਣੀ (His Story) ਨਹੀਂ ਰਹਿੰਦੀ ਬਲਕਿ My Story ਤੋਂ ਹੌਲੇ-ਹੌਲੇ Mystery ਮਿਸਟਰੀ (ਮਿਥਿਹਾਸ) ਬਣ ਜਾਂਦੀ ਹੈ। ਇਤਿਹਾਸ ਹੈ ਹੀ, ਉਸ ਦੀ ਕਹਾਣੀ ਨੂੰ ਇੰਨ-ਬਿੰਨ ਬਿਆਨ ਕਰਨ ਦਾ ਨਾਮ। ਸਾਇੰਸਦਾਨ ਆਪ ਪੜ੍ਹੀ ਸੁਣੀ ਗੱਲ ਨੂੰ ਲੈਬਾਰਟਰੀ ਵਿਚ ਜਾ ਕੇ ਪਰਖਦਾ ਹੈ ਤੇ ਅਮਲੀ ਤਜਰਬੇ ਕਰਕੇ ਲੋਕਾਂ ਤਕ ਪੁਜਾਂਦਾ ਹੈ। ਇਸੇ ਤਰ੍ਹਾਂ ਇਤਿਹਾਸ ਦਾ ਜਾਣੂੰ ਤੇ ਖੋਜੀ ਪੁਰਾਣੀਆਂ ਕੰਦਰਾਂ, ਪਹਾੜਾਂ, ਲਿਖਤਾਂ ਤੇ ਸਿੱਕਿਆਂ ਆਦਿ ਦੀ ਲੈਬਾਰਟਰੀ ਵਿਚ ਜਾ ਕੇ ਸੱਚ ਭਾਲਣ ਦੀ ਕੋਸ਼ਿਸ਼ ਕਰਦਾ ਹੈ। ਦੱਸੀ ਹੋਈ ਚੀਜ਼ ਨੂੰ ਸੱਚ ਦੀ ਕਸਵੱਟੀ 'ਤੇ ਲਾ ਕੇ ਦੁੱਧ ਪਾਣੀ ਵਾਂਗ ਮਿਥਿਹਾਸ ਤੇ ਇਤਿਹਾਸ ਵਿਚ ਫ਼ਰਕ ਪ੍ਰਗਟਾਂਦਾ ਹੈ। ਖੋਜ ਬਾਅਦ ਜਿਸ ਸਿੱਟੇ 'ਤੇ ਉਹ ਪੁੱਜਦਾ ਹੈ, ਉਹ ਇਤਿਹਾਸ ਹੈ। ਭਾਈ ਮਨੀ ਸਿੰਘ ਜੀ ਪਾਸੋਂ ਸਿੱਖਾਂ ਪੁੱਛਿਆ ਕਿ ਉਹ ਕਿਵੇਂ ਜਾਣਨ ਕਿ ਕਿਹੜੀ ਸਾਖੀ ਸਹੀ ਹੈ ਤੇ ਕਿਹੜੀ ਗ਼ਲਤ, ਤਾਂ ਭਾਈ ਜੀ ਨੇ ਕਿਹਾ ਸੀ : "ਹੰਸ ਬਣ ਜਾਓ।" ਹੰਸ ਦੀ ਚੁੰਝ ਵਿਚ ਖਟਾਸ ਹੈ ਤੇ ਜਦ ਉਹ ਦੁੱਧ ਰਲੇ ਪਾਣੀ ਵਿਚ ਚੁੰਝ ਮਾਰੇਗਾ ਤੇ ਦੁੱਧ ਵੱਖ ਤੇ ਪਾਣੀ ਵੱਖ ਹੋ ਜਾਵੇਗਾ। ਜੇ ਐਸਾ ਨ ਕਰ ਸਕੋ ਤਾਂ ਹੋਰ ਸਹਿਲਾ ਢੰਗ ਹੈ, ਹੇਠਾਂ ਤਾਅ ਦੇ ਦੇਵੋ, ਤਾਂ ਪਾਣੀ ਉੱਡ ਜਾਏਗਾ ਤੇ ਦੁੱਧ ਰਹਿ ਜਾਏਗਾ। ਦੁੱਧ ਰੂਪੀ ਇਤਿਹਾਸ, ਲਗਨ ਤੇ ਮਗਨ ਪਿੱਛੋਂ ਹੀ ਮਿਲ ਸਕਦਾ ਹੈ।

**ਇਤਿਹਾਸ ਦੀ ਮਹੱਤਤਾ** : ਰੂਸੀ ਇਤਿਹਾਸ ਦੀ ਮਹਾਨਤਾ ਦਰਸਾਉਣ ਲਈ ਪ੍ਰਮਾਣ ਦਿੰਦੇ ਕਹਿੰਦੇ ਹਨ ਕਿ ਅਸੀਂ ਆਪਣੇ ਪਿਛਲੇ ਕਦਮ ਉੱਤੇ ਜ਼ੋਰ ਦੇ ਕੇ ਹੀ ਅਗਾਂਹ ਕਦਮ ਪੁੱਟ ਸਕਦੇ ਹਾਂ। ਇਸੇ ਤਰ੍ਹਾਂ ਪਿਛਲਾ ਇਤਿਹਾਸ ਪੜ੍ਹ ਕੇ ਹੀ ਅਸੀਂ ਅੱਗੇ ਟੁਰਨ ਜੋਗ ਹੋ ਸਕਦੇ ਹਾਂ।

ਵਨਸਪਤੀ ਦੀ ਵਾਕਫ਼ੀਅਤ ਲਈ ਵਨਸਪਤੀ ਵਿਗਿਆਨ (Botany), ਪ੍ਰਾਣੀ ਮਾਤਰ ਦੀ ਸੂਝ-ਬੂਝ ਲਈ ਜ਼ੂਆਲੋਜੀ (Zoology), ਧਰਤੀ ਦੀ ਭੂਗੋਲਿਕ ਵਾਕਫ਼ੀਅਤ ਲਈ ਜੁਗਰਾਫ਼ੀਆ (Geography), ਸਤਾਰਿਆਂ ਦੀ ਸਾਇੰਸ ਪੜ੍ਹਨ ਲਈ ਐਸਟ੍ਰੋਨਾਮੀ (Astronomy), ਰਸਾਇਣਕ ਵਿੱਦਿਆ ਸਮਝਣ ਲਈ ਕੈਮਿਸਟਰੀ (Chemistry) ਦੀ ਜ਼ਰੂਰਤ ਹੈ ਤਿਵੇਂ ਇਸ ਇਨਸਾਨ ਦੇ ਕਰਤੱਵ, ਸੁਭਾਅ ਅਤੇ ਕਰਤੂਤ ਨੂੰ ਸਮਝਣ ਲਈ ਇਤਿਹਾਸ ਦੀ ਲੋੜ ਹੈ।

ਮਨੁੱਖ ਨੂੰ ਤਾਂ 'ਇਸੁ ਧਰਤੀ ਮਹਿ ਤੇਰੀ ਸਿਕਦਾਰੀ' ਆਖ ਕੇ ਨਿਵਾਜਿਆ ਗਿਆ ਹੈ। ਧਰਤੀ ਦੇ ਸਰਦਾਰ ਨਾਲ ਤੁਲਨਾ ਗੁਰੂ ਅਰਜਨ ਦੇਵ ਜੀ ਨੇ ਦਿੱਤੀ ਹੈ। ਇਸ ਨੂੰ ਕੋਈ "ਅਸ਼ਰਫ਼ਉਲ ਮਖ਼ਲੂਕਾਤ" (Crown of Creation) ਵੀ ਕਹਿੰਦਾ ਹੈ। ਜੇ ਇਸ ਦੀ ਪਰਜਾ, ਬਾਕੀ ਵਿਗਿਆਨਕ ਪੜ੍ਹਾਈਆਂ ਪੜ੍ਹਨੀਆਂ ਅੱਜ ਜ਼ਰੂਰੀ ਹਨ ਤਾਂ ਇਸ ਰਾਜੇ ਨੂੰ ਪੜ੍ਹਨਾ ਤੇ ਸਮਝਣਾ ਉਸ ਨਾਲੋਂ ਵੀ ਵੱਧ ਜ਼ਰੂਰੀ ਹੈ। ਇਤਿਹਾਸ ਦੇ ਜਾਣਨ ਤੋਂ ਬਗ਼ੈਰ ਇਨਸਾਨ ਕੁਝ ਵੀ ਨਹੀਂ ਰਹਿ ਜਾਂਦਾ, ਇਹ ਅਸਲੇ ਤੋਂ ਹੀ ਟੁੱਟ ਜਾਂਦਾ ਹੈ।

ਇਤਿਹਾਸ ਕੋਈ ਮੁਰਦਾ ਨਿਰਜੀਵ ਵਸਤੂ ਨਹੀਂ, ਇਸ ਵਿਚ ਸ਼ਕਤੀ ਹੈ ਤੇ ਸ਼ਕਤੀ ਵੀ ਉਹ ਜੋ ਮੁਰਦਾ ਰੂਹਾਂ ਵਿਚ ਵੀ ਜਾਨ ਪਾ ਦੇਵੇ। ਕਿਤਨੇ ਹੀ ਲਿਤਾੜੇ ਹੋਏ ਮੁਲਕ, ਕੌਮਾਂ ਅਤੇ ਮਨੁੱਖ ਇਸੇ ਦੀ ਇਕੋ ਗੁੜ੍ਹਤੀ ਨਾਲ ਉੱਠ ਖਲੋਤੇ। ਇਸ ਦਾ ਜ਼ਿੰਦਾ ਚਮਤਕਾਰ ਸਾਡੀ ਅਰਦਾਸ ਹੈ। ਅਰਦਾਸ ਅਸਲ ਵਿਚ ਸੰਖੇਪ ਕੀਤਾ ਹੋਇਆ ਪੰਜ-ਮਿੰਟੀ ਇਤਿਹਾਸ ਕੈਪਸੂਲ ਵਿਚ ਹੀ ਬੰਦ ਕੀਤਾ ਹੈ। ਫਿਰ ਇਸ ਵਿਚੋਂ ਸਮਾਂ-ਸਥਾਨ (Time Space) ਕੱਢ ਲਿਆ ਗਿਆ ਹੈ। ਇਹ ਕੋਈ ਨਿਰੀਆਂ ਬੀਤੀਆਂ ਹੋਈਆਂ ਘਟਨਾਵਾਂ ਦਾ ਸੂਚੀ-ਪੱਤਰ ਨਹੀਂ ਬਲਕਿ ਸਾਡੀ ਆਪਣੀ ਤਸਵੀਰ ਹੈ ਜੋ ਅਸੀਂ ਸ਼ੀਸ਼ਾ ਸਾਫ਼ ਕਰਕੇ ਦੇਖ ਸਕਦੇ ਹਾਂ। "ਇਤਿਹਾਸ ਪੜ੍ਹਨਾ ਕਿਉਂ ਜ਼ਰੂਰੀ ਹੈ" ਦਾ ਜਵਾਬ ਦੇਂਦੇ ਹੋਏ *ਸਰ ਜੁਗਿੰਦਰ ਸਿੰਘ* ਕਿਹਾ ਕਰਦੇ ਸਨ, "ਇਸ ਤੋਂ ਪਤਾ ਲੱਗਦਾ ਹੈ ਕਿ ਅਸੀਂ ਹਾਰੇ ਕਿਉਂ ਤੇ ਉਨ੍ਹਾਂ ਕਾਰਨਾਂ ਨੂੰ ਸਮਝ ਕੇ ਹੁਣ ਜਿੱਤ ਕਿਵੇਂ ਸਕਦੇ ਹਾਂ।"

ਅੰਗਰੇਜ਼ੀ ਵਿਚ ਇਕ ਅਖਾਣ ਹੈ : "ਇਤਿਹਾਸ ਆਪਣੇ ਆਪ ਨੂੰ ਦੁਹਰਾਂਦਾ ਹੈ।" ਇਹ ਅਖਾਣ ਆਪਣੇ ਆਪ ਵਿਚ ਇਤਿਹਾਸਕ ਪੜ੍ਹਾਈ ਦੀ ਲੋੜ ਲੁਕਾਈ ਬੈਠਾ ਹੈ। ਜੋ ਪਿੱਛੇ ਹੋਇਆ ਹੈ ਉਹ ਫਿਰ ਅਵੱਸ਼ ਅੱਜ ਜਾਂ ਕੱਲ੍ਹ ਹੋਵੇਗਾ। ਜੋ ਕੱਲ੍ਹ ਨੂੰ ਹੋਣਾ ਹੈ ਉਸ ਸੰਬੰਧੀ ਅਸੀਂ ਜਾਣ ਸਕਦੇ ਹਾਂ ਕਿ ਕੀ ਹੋਵੇਗਾ, ਕਿਉਂਕਿ ਅੱਗੇ ਇਕ ਵਾਰੀ ਇਹੋ ਹੀ 'ਕੱਲ੍ਹ' ਪਿੱਛੇ ਵਾਪਰ ਚੁੱਕਾ ਹੈ। ਪਿੱਛੇ ਬੀਤ ਚੁੱਕੇ ਹਾਲਾਤ ਵਿਚ ਅਸਾਂ ਕੁਝ ਕੀਤਾ ਤੇ ਅਸੀਂ ਜਿੱਤੇ, ਜੇਕਰ ਕੱਲ੍ਹ ਨੂੰ ਫਿਰ ਉਹੋ ਜਿਹੇ ਹੀ ਹਾਲਾਤ ਵਾਪਰਨ 'ਤੇ ਅਸੀਂ ਉਹੋ ਕੁਝ ਹੀ ਕਰੀਏ ਤਾਂ ਅਸੀਂ ਜ਼ਰੂਰ ਜਿੱਤ ਪ੍ਰਾਪਤ ਕਰਾਂਗੇ। ਜੇਕਰ ਅਸੀਂ ਪਿਛਲੇ ਸਮੇਂ ਵਿਚ ਅਣਗਹਿਲੀ ਦੇ ਕਾਰਨ ਹਾਰ ਗਏ ਸਾਂ ਉਸ ਹਾਰ ਦੇ ਕਾਰਨਾਂ ਦੀ ਵੀਚਾਰ ਕਰਕੇ ਅੱਗੋਂ ਆਉਣ ਵਾਲੇ 'ਕੱਲ੍ਹ' ਵਿਚ ਅਸੀਂ

ਜਿੱਤ ਪ੍ਰਾਪਤ ਕਰ ਸਕਦੇ ਹਾਂ। ਇਤਿਹਾਸ ਆਪਣੇ ਆਪ ਨੂੰ ਦੁਹਰਾਏਗਾ ਤੇ ਅਸੀਂ ਗੁਜ਼ਰ ਚੁੱਕੇ ਹਾਲਾਤ ਦੀ ਵਾਕਫ਼ੀਅਤ ਤੋਂ ਫ਼ਾਇਦਾ ਉਠਾ ਸਕਾਂਗੇ। ਇਸੇ ਲਈ ਸਿਆਣੇ ਆਖਿਆ ਕਰਦੇ ਹਨ ਕਿ "ਸੁਚੱਜੇ ਇਤਿਹਾਸਕਾਰ ਪੈਗ਼ੰਬਰ ਹਨ" ਕਿਉਂਕਿ ਉਹ ਆਉਣ ਵਾਲੇ ਖ਼ਤਰਿਆਂ ਤੋਂ ਸਾਨੂੰ ਸੁਚੇਤ ਕਰਦੇ ਰਹਿੰਦੇ ਹਨ। ਅੱਜ ਹਰ ਕੋਈ ਜਾਣਦਾ ਹੈ ਕਿ ਦੂਜੀ ਵੱਡੀ ਜੰਗ ਦੇ ਸਿਆਣੇ ਲੇਖਕ ਇਤਿਹਾਸਕਾਰ, ਲਿੱਡਲ ਹਾਰਟ ਨੇ ਆਪਣੀਆਂ ਲਿਖਤਾਂ ਦੁਆਰਾ ਆਪਣੇ ਆਪ ਨੂੰ ਪੈਗ਼ੰਬਰ ਹੀ ਸਿੱਧ ਕੀਤਾ ਹੈ। ਜੋ ਕੁਝ ਉਸ ਨੇ ਦੂਜੀ ਵੱਡੀ ਜੰਗ ਸ਼ੁਰੂ ਹੋਣ ਤੋਂ ਕਈ ਦਹਾਕੇ ਪਹਿਲਾਂ ਆਖਿਆ ਸੀ, ਉਹੋ ਕੁਝ ਹੀ ਦੂਜੀ ਵੱਡੀ ਜੰਗ ਵਿਚ ਹੋਇਆ। ਉਸ ਦੀ ਹਰ ਪੇਸ਼ੀਨਗੋਈ ਜੋ ਉਸ ਨੇ ਲੜਾਈ ਦੇ ਤਰੀਕਿਆਂ, ਹਥਿਆਰਾਂ ਬਾਰੇ ਕੀਤੀ, ਉਹ ਸੱਚ ਨਿਕਲੀ। ਇਸੇ ਤਰ੍ਹਾਂ ਛੋਟੀ ਉਮਰ ਵਿਚ ਚਰਚਲ, ਹੈਨੀਬਾਲ ਦਾ ਯੂਰਪ ਵਿਚ ਵੱਡਾ ਪਹਾੜ ਐਲਪਸ ਪਾਰ ਕਰਨ ਦੀ ਵਾਰਤਾ ਹੀ ਪੜ੍ਹਦਾ ਰਿਹਾ ਤੇ ਉਸ ਵਾਕਫ਼ੀਅਤ ਨੇ ਚਰਚਲ ਨੂੰ ਦੂਜੀ ਵੱਡੀ ਜੰਗ ਦਾ ਜੇਤੂ ਬਣਨ ਵਿਚ ਸਹਾਇਤਾ ਦਿੱਤੀ। ਅੱਜ ਦੀ ਦੁਨੀਆਂ ਵਿਚ ਤਾਂ ਵਿਸ਼ਵ ਇਤਿਹਾਸ ਜਾਣਨਾ ਹੋਰ ਵੀ ਜ਼ਰੂਰੀ ਬਣ ਗਿਆ ਹੈ ਕਿਉਂ ਜੋ ਜੰਗ ਨਿਰੋਲ ਚਤੁਰ-ਸਿਆਣਪ ਦਾ ਕੰਮ ਬਣ ਕੇ ਰਹਿ ਗਈ ਹੈ।

ਜ਼ਰਾ ਹੋਰ ਗਹੁ ਨਾਲ ਵੇਖਿਆ ਜਾਏ ਤਾਂ ਇਤਿਹਾਸ ਕੌਮਾਂ ਦੀ ਜ਼ਿੰਦਗੀ ਹੁੰਦਾ ਹੈ। ਇਤਿਹਾਸ ਦੀ ਹੋਂਦ ਨਾਲ ਹੀ ਕੌਮਾਂ ਜੀਊਂਦੀਆਂ ਹਨ। ਜੇ ਇਹ ਹੋਂਦ ਨਾਸ ਕਰ ਦਿੱਤੀ ਜਾਵੇ ਜਾਂ ਲਾਂਭੇ ਤੇ ਓਹਲੇ ਕਰ ਦਿੱਤੀ ਜਾਏ ਤਾਂ ਕੌਮਾਂ ਕੇਵਲ ਟੁਰਦੀਆਂ-ਫਿਰਦੀਆਂ ਲੋਥਾਂ ਹੀ ਰਹਿ ਜਾਂਦੀਆਂ ਹਨ। ਬਹੁਤ ਵਾਰ ਇਸ ਹੋਂਦ ਦਾ ਅਹਿਸਾਸ ਕਰਾਣ ਨਾਲ ਵੀ ਨਵੀਂ ਜ਼ਿੰਦਗੀ ਆ ਜਾਂਦੀ ਹੈ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਅਮਰ ਕ੍ਰਿਤ, "ਚੰਡੀ ਦੀ ਵਾਰ" ਪੜ੍ਹਨ ਨਾਲ ਸਾਡੇ ਵਿਚ ਇਕ ਅਥਾਹ ਜੋਸ਼ ਆ ਜਾਂਦਾ ਹੈ ਅਤੇ ਡੌਲੇ ਫਰਕਣ ਲੱਗ ਪੈਂਦੇ ਹਨ, ਗਿੱਦੜ ਸ਼ੇਰ ਬਣ ਜਾਂਦੇ ਹਨ। ਤਿਵੇਂ ਕਾਲੀ ਬੋਲੀ ਰਾਤ ਵਿਚ ਤਾਰਿਆਂ ਦੀ ਛਾਂ ਹੇਠਾਂ, ਨਿਆਸਰੇ, ਨਿਓਟੇ, ਟੁਰਦੇ ਜਾ ਰਹੇ ਰਾਹੀ ਨੂੰ ਜੇ ਕੋਈ ਚੀਜ਼ ਧਰਵਾਸ ਪੁਜਾਂਦੀ ਹੈ ਤਾਂ ਉਹ ਦੂਰ ਬਲਦੀ ਇਕ ਬੱਤੀ ਦੀ ਲੋਅ ਹੁੰਦੀ ਹੈ। ਇਸੇ ਤਰ੍ਹਾਂ ਰਸਾਤਲ ਦੇ ਗੜ੍ਹੇ ਵਿਚ ਡਿੱਗੀ ਹੋਈ ਕੌਮ ਨੂੰ ਜੇ ਕੋਈ ਚੀਜ਼ ਚੁੱਕ ਉਠਾਂਦੀ ਹੈ ਤਾਂ ਉਹ ਇਤਿਹਾਸ ਹੈ। ਗੁਰੂ ਅਰਜਨ ਦੇਵ ਜੀ ਦਾ ਤਾਂ ਫ਼ਰਮਾਨ ਹੈ :

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥
ਤਾ ਮੇਰੈ ਮਨਿ ਭਇਆ ਨਿਧਾਨਾ॥੧॥

(ਗਉੜੀ ਗੁਆਰੇਰੀ, ਮਹਲਾ ੫, ਪੰਨਾ ੧੮੬)

ਜੇ ਪਿਉ ਦਾਦੇ ਦਾ ਖਜ਼ਾਨਾ ਖੋਲ੍ਹ ਕੇ ਵੇਖਿਆ ਜਾਵੇ ਤਾਂ ਸੱਖਣਾ ਤੇ ਕਮਜ਼ੋਰ ਮਨ ਵੀ ਚੜ੍ਹਦੀ ਕਲਾ ਵਿਚ ਆ ਸਕਦਾ ਹੈ। ਮਿਸਾਲ ਵਜੋਂ ਜਦ ਰੋਜ਼ ਅਰਦਾਸੀਆ ਅਰਦਾਸ ਕਰਦਾ-ਕਰਦਾ ਇਥੇ ਪੁੱਜਦਾ ਹੈ :

"ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀ ਮੁਕਤਿਆਂ, ਹਠੀਆਂ,

ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ਼ ਚਲਾਈ, ਤੇਗ਼ ਵਾਹੀ, ਦੇਖ ਕੇ ਅਣਡਿੱਠ ਕੀਤਾ, ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਾ ਸੁਧਾਰ ਦੀ ਖ਼ਾਤਰ ਜੇਲ੍ਹ ਯਾਤਰਾ ਪ੍ਰਵਾਨ ਕੀਤੀ, ਗੱਡੀਆਂ ਥੱਲੇ ਸੀਸ ਦਿੱਤੇ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰਕੇ ਖ਼ਾਲਸਾ ਜੀ—ਬੋਲੋ ਜੀ ਸ੍ਰੀ ਵਾਹਿਗੁਰੂ", ਤਾਂ ਇਕ ਜੋਸ਼ ਤੇ ਉਮਾਹ ਦੀ ਤਰੰਗ ਮਨ ਵਿਚ ਉਠ ਪੈਂਦੀ ਹੈ। ਮਨ ਦੀ ਤਿਆਰੀ ਹੋ ਜਾਂਦੀ ਹੈ ਅਤੇ ਸਰੀਰ ਨੂੰ ਹਰ ਕੁਰਬਾਨੀ ਕਰਨ ਲਈ ਤਿਆਰ ਕਰ ਦੇਂਦੀ ਹੈ। ਇਸੇ ਇਤਿਹਾਸ ਤੇ ਅਰਦਾਸ ਸਦਕਾ ਅੱਜ ਅਸੀਂ ਇਹ ਵੀ ਅਰਦਾਸ ਵਿਚ ਸੁਣਦੇ ਹਾਂ, "ਵਰਤਮਾਨ ਘੱਲੂਘਾਰੇ (੧੯੪੭) ਵਿਚ ਜਿਨ੍ਹਾਂ ਸਿੰਘਾਂ ਨੇ ਸਨਮੁਖ ਲੜਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ ਜਿਨ੍ਹਾਂ ਸਿੰਘਣੀਆਂ ਨੇ ਪਤੀ ਬਰਤਾ ਧਰਮ ਦੀ ਖਾਤਰ ਖੂਹਾਂ ਵਿਚ ਜਾ ਤਪਦੇ ਤੇਲ ਦੇ ਕੜਾਹਿਆਂ ਵਿਚ ਹੱਸ-ਹੱਸ ਕੇ ਛਾਲਾਂ ਮਾਰੀਆਂ ਤਿਨ੍ਹਾਂ ਸਿੰਘਾਂ ਸਿੰਘਣੀਆਂ ਦੀ ਕਮਾਈ ਦਾ ਸਦਕਾ ਬੋਲੋ ਜੀ ਵਾਹਿਗੁਰੂ"—ਇਹ ਇਤਿਹਾਸ ਦੀ ਹੀ ਮਹੱਤਤਾ ਹੈ, ਇਕ ਨਹੀਂ ਸਗੋਂ ਕਈ ਕਮਾਲ ਪ੍ਰਗਟ ਹੋ ਰਹੇ ਹਨ।

ਭਾਈ ਦਿਆਲਾ ਜੀ ਨੂੰ ਦੇਗ਼ ਵਿਚ ਉਬਾਲਣ ਦਾ ਹੁਕਮ ਦੇ ਦਿੱਤਾ ਗਿਆ। ਉਨ੍ਹਾਂ ਨੂੰ ਆਖ਼ਰੀ ਮੰਗ ਮੰਗਣ ਲਈ ਕਿਹਾ ਗਿਆ। ਭਾਈ ਦਿਆਲਾ ਜੀ ਨੇ ਇਹ ਹੀ ਕਿਹਾ ਕਿ ਦੇਗ਼ ਦੇ ਉਬਾਲਣ ਵੇਲੇ ਉਨ੍ਹਾਂ ਦਾ ਮੂੰਹ ਗੁਰੂ ਤੇਗ਼ ਬਹਾਦਰ ਵੱਲ ਹੋਵੇ ਤੇ ਉਨ੍ਹਾਂ ਨੂੰ ਅਰਦਾਸ ਕਰਨ ਦੀ ਆਗਿਆ ਹੋਵੇ। ਉਨ੍ਹਾਂ ਦਾ ਮੂੰਹ ਗੁਰੂ ਤੇਗ਼ ਬਹਾਦਰ ਜੀ ਵੱਲ ਕਰ ਦਿੱਤਾ ਗਿਆ ਤੇ ਉਨ੍ਹਾਂ ਅਰਦਾਸ ਕੀਤੀ : "ਹੇ ਗੁਰੂ ਅਰਜਨ ਜੀ ਇਕ ਵਾਰੀ ਅੱਗੇ ਉਬਲੇ ਹੋ ਚੰਦੂ ਦੀ ਦੇਗ਼ ਅੰਦਰ, ਇਕ ਵਾਰੀ ਫੇਰ ਆ ਕੇ ਔਰੰਗਜ਼ੇਬ ਦੀ ਦੇਗ਼ ਵਿਚ ਉਬਲ ਜਾਉ।" ਗੁਰੂ ਅਰਜਨ ਜੀ ਦਾ ਦੇਗ਼ ਵਿਚ ਹੱਸ-ਹੱਸ ਉਬਲਣਾ, ਭਾਈ ਦਿਆਲਾ ਜੀ ਲਈ ਉਤਸ਼ਾਹ ਬਣਿਆ।

ਇਹ ਸਾਰੀ ਵਿਚਾਰ ਸਾਨੂੰ ਇਸ ਸਿੱਟੇ 'ਤੇ ਪੁਜਾਂਦੀ ਹੈ ਕਿ ਇਤਿਹਾਸ ਇਕ ਅਤਿ ਲੋੜੀਂਦਾ ਇਲਮ ਹੈ। ਇਸ ਨੂੰ 'ਤਾਰੀਖ਼ ਜੁਗਰਾਫ਼ੀਆ ਬੜੇ ਬੇਹਯਾ, ਸ਼ਬੋ ਯਾਦ ਕਰਦਮ ਦਿਨੇ ਭੂਲ ਜਾ' ਆਖ ਕੇ ਸੁੱਟ ਨਹੀਂ ਦੇਣਾ ਚਾਹੀਦਾ ਜਾਂ ਸਿਰਫ਼ ਸਿੱਖਿਆ ਦੇ ਨੁਕਤੇ ਨਾਲ ਹੀ ਨਹੀਂ ਪੜ੍ਹਨਾ ਚਾਹੀਦਾ ਸਗੋਂ ਸਮਝ ਦੀ ਉੱਨਤੀ ਲਈ ਪੜ੍ਹਨਾ ਵੀ ਅਤਿ ਜ਼ਰੂਰੀ ਹੈ। 'ਗੁਰ ਸਾਖੀ ਕਾ ਉਜੀਆਰਾ—ਤਾ ਮਿਟਿਆ ਸਗਲ ਅੰਧ੍ਯਾਰਾ', ਗੁਰੂ ਨਾਨਕ ਜੀ ਦਾ ਹੀ ਫ਼ਰਮਾਨ ਹੈ।

ਹਿੰਦੁਸਤਾਨ ਇਤਿਹਾਸ ਦੀ ਮਹੱਤਤਾ ਜਾਣ ਨਹੀਂ ਸਕਿਆ ਕਿਉਂਕਿ ਉਹ ਜੀਵਨ ਨੂੰ ਮਿਥਿਆ ਗਿਣਦਾ ਰਿਹਾ ਹੈ ਤੇ ਮਿਥਿਆ ਵਸਤੂ ਦਾ ਲੇਖਾ ਰੱਖਣਾ ਉਹ ਠੀਕ ਨਹੀਂ ਸੀ ਸਮਝਦਾ। ਇਹ ਹੀ ਕਾਰਨ ਹੈ ਕਿ ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਕੋਈ ਸਿਲਸਿਲੇਵਾਰ ਜਾਂ ਲਿਖਤੀ ਇਤਿਹਾਸ ਨਹੀਂ ਮਿਲਦਾ ਹੈ। ਜੋ

ਉਹ ਅਸੀਂ ਥੋੜ੍ਹਾ-ਬਹੁਤ ਜਾਣ ਵੀ ਸਕੇ ਹਾਂ ਉਹ ਨਾਟਕਾਂ ਤੇ ਮਹਾਂਕਾਵਾਂ ਵਿਚੋਂ ਹੈ।

**ਪੰਜਾਬ ਦੇ ਇਤਿਹਾਸ ਦੀ ਵਿਸ਼ੇਸ਼ਤਾ** : ਜਿੱਥੇ ਇਤਿਹਾਸ ਦਾ ਪੜ੍ਹਨਾ ਬਹੁਤ ਵਿਸ਼ੇਸ਼ਤਾ ਰੱਖਦਾ ਹੈ, ਉਥੇ ਪੰਜਾਬ ਦੇ ਇਤਿਹਾਸ ਦੇ ਅਧਿਐਨ ਦੀ ਮਹਾਨਤਾ ਉਸ ਤੋਂ ਘੱਟ ਨਹੀਂ ਹੈ। ਇਸ ਨੂੰ ਸਮਝਣਾ ਤੇ ਵਾਚਣਾ ਸਭ ਤੋਂ ਜ਼ਰੂਰੀ ਹੈ। ਇਹ ਪੰਜਾਬ ਹੀ ਹੈ ਜੋ ਹੋਂਦ ਵਿਚ ਆਉਣ ਤੋਂ ਲੈ ਕੇ ਅੱਜ ਤਕ ਲਤਾੜਿਆ ਗਿਆ। ਕਦੀ ਆਰੀਆਂ ਨੇ, ਕਦੀ ਯੂਨਾਨੀਆਂ ਨੇ, ਕਦੀ ਮੰਗੋਲਾਂ ਨੇ, ਕਦੀ ਹੁਨਾਂ ਨੇ, ਕਦੀ ਕਾਸਮਾਂ ਨੇ, ਕਦੀ ਗਜ਼ਨਵੀਆਂ ਨੇ, ਕਦੀ ਗੌਰੀਆਂ ਨੇ, ਕਦੀ ਗ਼ੁਲਾਮਾਂ ਨੇ, ਕਦੀ ਖ਼ਿਲਜੀਆਂ ਨੇ, ਕਦੀ ਤੈਮੂਰਾਂ ਨੇ, ਕਦੀ ਮੁਗ਼ਲਾਂ ਨੇ, ਕਦੀ ਨਾਦਰ ਤੇ ਅਬਦਾਲੀਆਂ ਨੇ ਹਮਲੇ ਕਰ ਕਰਕੇ ਇਸ ਦਾ ਸਾਹ ਤਕ ਕੱਢਣ ਦੀ ਕੋਸ਼ਿਸ਼ ਕੀਤੀ। "ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ" ਸਦੀਆਂ ਤੋਂ ਸੱਚਾ ਅਖਾਣ ਹੈ। ਫਿਰ ਕੁਝ ਚਿਰ ਲਈ ਆਪਣਾ ਰਾਜ ਹੋਇਆ ਪਰ ਉਸੇ ਤਰ੍ਹਾਂ ਫਿਰ ਕਿਸੇ ਬਾਹਰੋਂ ਆਏ ਨੇ ਕਬਜ਼ਾ ਕਰ ਲਿਆ। ਸਭ ਤੋਂ ਹੈਰਾਨੀ ਇਹ ਕਿ ਅਖ਼ੀਰੀ ਦਮ ਤਕ ਜੇ ਕਿਸੇ ਚੋਟ ਸਹਾਰੀ ਤਾਂ ਉਹ ਇਹ ਬਦਨਸੀਬ ਪੰਜਾਬ ਸੀ। ਹਿੰਦੁਸਤਾਨ ਦੇ ਟੋਟੇ ਹੋਏ ਤੇ ਪੰਜਾਬ ਦੇ ਨਾਲ ਹੀ, ਤੇ ਇਸ ਵਿਚਾਰੇ ਨੇ ਫਿਰ ਦੁੱਖਾਂ ਦਾ ਨਵਾਂ ਜੀਵਨ ਸ਼ੁਰੂ ਕੀਤਾ। ਇਹ ਸਾਰੀ ਦਾਸਤਾਨ ਸਮਝਣੀ ਜ਼ਰੂਰੀ ਬਣਦੀ ਹੈ ਤਦ ਹੀ ਅਸੀਂ ਬਾਕੀ ਹਿੰਦੁਸਤਾਨ ਦੇ ਇਤਿਹਾਸ ਤੋਂ ਜਾਣੂ ਹੋ ਸਕਾਂਗੇ। ਪੰਜਾਬ ਦੀ ਵਿਸ਼ੇਸ਼ਤਾ ਇਕੋ ਹੀ ਗੱਲ ਰਾਹੀਂ ਦੱਸੀ ਜਾ ਸਕਦੀ ਹੈ ਕਿ ਜਦ ਕਿਸੇ ਪੰਜਾਬ ਉੱਤੇ ਕਬਜ਼ਾ ਕਰ ਲਿਆ ਤਾਂ ਉਸ ਨੂੰ ਸਾਰੇ ਹਿੰਦੁਸਤਾਨ ਉੱਤੇ **ਕਬਜ਼ਾ ਕਰਨ ਲਈ ਕੋਈ ਖ਼ਾਸ ਉਚੇਚਾ ਤਰੱਦਦ ਨਾ ਕਰਨਾ ਪਿਆ। ਹਰ ਖੇਤਰ, ਰਾਜਨੀਤਿਕ, ਆਰਥਿਕ, ਭਾਈਚਾਰਕ, ਧਾਰਮਿਕ ਤੇ ਆਤਮਕ ਵਿਚ ਇਸੇ ਪੰਜਾਬ ਨੇ ਬਾਕੀ ਸਾਰੇ ਹਿੰਦੁਸਤਾਨ ਦੀ ਅਗਵਾਈ ਕੀਤੀ।** ਸਾਡਾ ਇਤਿਹਾਸ ਇਸੇ ਗੱਲ ਦੀ ਵਿਆਖਿਆ ਹੈ।






# ਪੰਜਾਬ ਦਾ ਪਿਛਵਾੜਾ

**'ਪੰਜਾਬ' ਨਾਮ ਕਦੋਂ ਪਿਆ** : ਇਸ ਬਾਰੇ ਹੁਣ ਕੋਈ ਦੋ ਰਾਵਾਂ ਨਹੀਂ ਕਿ ਪੰਜਾਬ ਦਾ ਪਹਿਲਾਂ ਨਾਮ 'ਸਪਤ ਸਿੰਧੂ' ਸੀ। ਭਾਵ, ਸੱਤ ਦਰਿਆਵਾਂ ਵਾਲਾ। ਇਹ ਸੱਤ ਦਰਿਆ ਸਿੰਧ, ਜਿਹਲਮ, ਚਨਾਬ, ਰਾਵੀ, ਬਿਆਸ, ਸਤਲੁਜ ਤੇ ਸਰਸਵਤੀ ਸਨ। ਸਰਸਵਤੀ ਦੇ ਸੁੱਕਣ ਨਾਲ ਤੇ ਸਿੰਧ ਦੇ ਪਰ੍ਹੇ ਟੁਰ ਜਾਣ ਨਾਲ ਬਾਕੀ ਪੰਜ ਦਰਿਆ ਰਹਿ ਗਏ। ਪਰ ਇਹ ਕਾਫ਼ੀ ਚਿਰ ਤਕ ਫਿਰ ਵੀ ਸਪਤ ਸਿੰਧੂ ਹੀ ਕਹਿਲਾਉਂਦਾ ਰਿਹਾ। ਫਿਰ ਜਦ ਬਾਹਰੋਂ ਹਮਲੇ ਹੋਣੇ ਸ਼ੁਰੂ ਹੋਏ ਤੇ ਇਸ ਦਾ ਸੰਬੰਧ ਬਾਹਰਲੇ ਮੁਲਕਾਂ ਨਾਲ ਵਧਿਆ ਤਾਂ ਇਸ ਦੇ ਨਾਂ ਵਿਚ ਤਬਦੀਲੀ ਆਈ। ਜਿਵੇਂ : ਭਾਰਤ, 'ਹਿੰਦੁਸਤਾਨ' ਕਹਿਲਾਇਆ, ਉਸੇ ਤਰ੍ਹਾਂ ਇਹ ਸਪਤ ਸਿੰਧੂ, 'ਪੰਜਾਬ' ਬਣਿਆ।

ਸਭ ਤੋਂ ਪਹਿਲਾਂ ਪੰਜਾਬ ਸ਼ਬਦ ਅਮੀਰ ਖੁਸਰੋ ਨੇ ੧੨੯੫ ਈ: ਵਿਚ ਬਲਬਨ ਦੇ ਪੁੱਤਰ ਮੁਹੰਮਦ ਦੀ ਮ੍ਰਿਤੂ ਵੇਲੇ ਵਰਤਿਆ ਪ੍ਰਤੀਤ ਹੁੰਦਾ ਹੈ। ਆਮ ਅਖਾਣ ਵਜੋਂ ਪੰਜਾਬ ਨੂੰ ਵਰਤੇ ਜਾਣ ਤੋਂ ਇਹ ਇਸ਼ਾਰਾ ਮਿਲਦਾ ਹੈ ਕਿ ਪੰਜਾਬ ਸ਼ਬਦ ਬੋਲ-ਚਾਲ ਵਿਚ ਪ੍ਰਚੱਲਤ ਹੋ ਗਿਆ ਸੀ। ਉਸ ਲਿਖਿਆ ਹੈ ਕਿ "ਪੰਜਾਆਬੇ ਦੀਗਰ ਅੰਦਰ ਮੋਲਤਾਂ ਆਮਦ ਪਦੀਦ", 'ਭਾਵ ਇਕ ਹੋਰ ਪੰਜਾਬ ਮੁਲਤਾਨ ਵਿਚ ਪ੍ਰਗਟ ਹੋ ਗਿਆ।' ਇਕ ਅੱਗੇ ਪੰਜਾਬ (ਉਹ ਦੇਸ਼) ਸੀ, ਦੂਜਾ ਲੋਕਾਂ ਨੇ ਮੁਹੰਮਦ ਦੀ ਮੌਤ ਉੱਤੇ ਰੋ-ਰੋ ਕੇ ਮੁਲਤਾਨ ਦੇ ਨੇੜੇ ਵਗਾ ਦਿੱਤਾ।

ਸਿਲਾ-ਲੇਖ ਦੀ ਇਕ ਹੋਰ ਗਵਾਹੀ ਵੀ, ਸੁਲਤਾਨ ਅਲਾਉਦੀਨ ਖਿਲਜੀ (੧੧੯੫-੧੩੧੬) ਦੇ ਸਮੇਂ ਤੋਂ ਮਿਲਦੀ ਹੈ, ਉਹ ਸ਼ਿਲਾ-ਲੇਖ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਪੰਜਾਬ ਸ਼ਬਦ ਆਮ ਵਰਤੋਂ ਵਿਚ ਆਉਣ ਲੱਗ ਪਿਆ ਸੀ। ਇਹ ਪ੍ਰਚੱਲਤ ਬੋਲੀ ਅਤੇ ਸਹਿਲਾ ਸ਼ਬਦ ਹੋਣ ਕਾਰਨ ਆਮ ਬੋਲ-ਚਾਲ ਵਿਚ ਆਸਾਨੀ ਨਾਲ 'ਸਪਤ ਸਿੰਧੂ' ਦੀ ਥਾਵੇਂ ਵਰਤਿਆ ਜਾਣ ਲੱਗ ਪਿਆ।

**ਭੂਗੋਲਿਕ ਬਣਤਰ ਦਾ ਇਤਿਹਾਸ ਉੱਤੇ ਪ੍ਰਭਾਵ** : ਦੁਨੀਆਂ ਦੇ ਕਿਸੇ ਵੀ ਹਿੱਸੇ ਦੇ ਇਤਿਹਾਸ ਨੂੰ ਸਮਝਣ ਲਈ ਉਥੋਂ ਦਾ ਭੂਗੋਲ ਸਮਝਣ ਦੀ ਲੋੜ ਪੈਂਦੀ ਹੈ ਅਤੇ ਇਹ ਭੂਗੋਲਿਕ ਬਣਤਰ ਹੀ ਹੈ ਜੋ ਉਸ ਦੇ ਹਰ ਕਰਮ, ਹਰ ਖ਼ਿਆਲ ਉੱਤੇ ਅਸਰ ਪਾਉਂਦੀ ਹੈ। ਜਿਵੇਂ ਇੰਗਲੈਂਡ ਇਕ ਜਜ਼ੀਰਾ ਹੈ। ਇਸੇ ਕਾਰਨ ਉਥੋਂ ਦੇ ਲੋਕਾਂ ਦੀ ਰੁਚੀ ਸਮੁੰਦਰ ਪਾਸੇ ਲੱਗੀ ਰਹੀ ਸੀ ਇਸੇ ਰਵਸ਼ ਕਰਕੇ ਇੰਗਲੈਂਡ ਸਦਾ ਹੀ ਸਮੁੰਦਰਾਂ

ਵਿਚ ਦੂਜੇ ਮੁਲਕਾਂ ਨੂੰ ਪਛਾੜਦਾ ਰਿਹਾ। ਜਿਸ ਵੇਲੇ ਤਕ ਸਮੁੰਦਰੀ ਤਾਕਤ ਦਾ ਦਬਦਬਾ ਰਿਹਾ, ਇੰਗਲੈਂਡ ਦੇ ਰਾਜ ਉੱਤੇ ਸੂਰਜ ਨਾ ਛੁਪਿਆ ਪਰ ਜਦ ਸਮੁੰਦਰੀ ਤਾਕਤ ਦੀ ਥਾਂ ਐਟਮੀ ਤਾਕਤ ਤੇ ਫ਼ੌਜੀ ਤਾਕਤ ਨੇ ਲੈ ਲਈ ਤਾਂ ਇੰਗਲੈਂਡ ਪਿੱਛੇ ਹਟਾਇਆ ਜਾਣ ਲੱਗਾ। *ਕੇ. ਐਮ. ਪਾਨੀਕਰ* ਨੇ ਆਪਣੀ ਪ੍ਰਸਿੱਧ ਪੁਸਤਕ 'ਸਾਊਥ ਈਸਟ ਏਸ਼ੀਆ ਐਂਡ ਵੈਸਟਰਨ ਡਾਮੀਨੈਂਸ' (South East Asia and Western Dominance) ਵਿਚ ਇਸੇ ਖ਼ਿਆਲ ਨੂੰ ਦ੍ਰਿੜ੍ਹ ਕਰਾਇਆ ਹੈ ਕਿ ਭੂਗੋਲਿਕ ਬਣਤਰ ਇਤਿਹਾਸ ਉੱਤੇ ਬਹੁਤ ਅਸਰ ਪਾਉਂਦੀ ਹੈ। ਭੂਗੋਲ ਅਤੇ ਇਤਿਹਾਸ ਨੂੰ ਨਿਖੇੜਿਆ ਨਹੀਂ ਜਾ ਸਕਦਾ। ਜਲਵਾਯੂ, ਸੁਭਾਅ ਬਣਾਉਣ ਵਿਚ ਕਾਫ਼ੀ ਹਿੱਸਾ ਪਾਂਦੀ ਹੈ।

ਇਸ ਪੰਜਾਬ ਨੂੰ 'ਖੁੱਲ੍ਹੀ ਕੈਂਚੀ' ਨਾਲ ਤੁਲਨਾ ਦਿੱਤੀ ਜਾਂਦੀ ਹੈ। ਲਹਿੰਦੇ ਵੱਲ ਸਿੰਧ ਸਾਗਰ ਦੀ ਦੁ-ਆਬ ਹੈ ਤੇ ਚੜ੍ਹਦੇ ਵੱਲ ਜਮਨਾ ਤਕ ਜਾ ਪੁੱਜਦਾ ਹੈ। ਹੋਰ ਆਸਾਨੀ ਲਈ ਇਸ ਨੂੰ ਚਾਰ ਹਿੱਸਿਆਂ ਵਿਚ ਵੰਡ ਸਕਦੇ ਹਾਂ :

੧. (ੳ) **ਉੱਤਰੀ ਪੂਰਬ** ਦਾ ਪਹਾੜੀ ਇਲਾਕਾ ਜਿਸ ਵਿਚ ਕੋਹ ਹਿਮਾਲਿਆ ਤੇ ਸ਼ਿਵਾਲਕ ਆ ਜਾਂਦੇ ਹਨ।

(ਅ) **ਉੱਤਰ ਪੱਛਮ** ਜਿਸ ਵਿਚ ਕੁੱਰਾ-ਕਰਮ, ਕੋਹ-ਬਾਬਾ, ਕੋਹ-ਸੁਫੈਦ ਤੇ ਸੁਲੇਮਾਨ ਆ ਜਾਂਦੇ ਹਨ।

੨. **ਤਲਹੱਟੀ ਦਾ ਇਲਾਕਾ** : ਇਹ ਪਹਾੜਾਂ ਦੇ ਪੈਰਾਂ ਦੇ ਥੱਲੇ ਲੱਗਦਾ ਇਲਾਕਾ ਹੈ। ਇਸ ਵਿਚ ਅੰਬਾਲਾ, ਹੁਸ਼ਿਆਰਪੁਰ, ਸਿਆਲਕੋਟ, ਪਠਾਨਕੋਟ ਦੇ ਇਲਾਕੇ ਲੈਂਦੇ ਹਨ।

੩. **ਮੈਦਾਨੀ ਇਲਾਕਾ** : ਫਿਰ ਮੈਦਾਨੀ ਇਲਾਕਾ ਆਉਂਦਾ ਹੈ ਜਿਸ ਵਿਚ ਲਾਹੌਰ, ਅੰਮ੍ਰਿਤਸਰ, ਜਲੰਧਰ, ਫ਼ਿਰੋਜ਼ਪੁਰ, ਅੰਬਾਲਾ, ਕਰਨਾਲ ਆਦਿ ਸ਼ਾਮਲ ਕੀਤੇ ਜਾ ਸਕਦੇ ਹਨ।

੪. **ਰੇਗਿਸਤਾਨੀ ਇਲਾਕਾ** : ਇਸ ਵਿਚ ਮੁਲਤਾਨ, ਬਹਾਵਲਪੁਰ ਲਏ ਜਾ ਸਕਦੇ ਹਨ।

**ਭੂਗੋਲ ਦਾ ਪੰਜਾਬ ਦੇ ਇਤਿਹਾਸ ਉੱਤੇ ਪ੍ਰਭਾਵ** : ਉੱਤਰ ਵਿਚ ਉੱਚੇ ਪਹਾੜੀ ਇਲਾਕੇ ਇਕ ਕੁਦਰਤੀ ਦੀਵਾਰ ਦਾ ਕੰਮ ਦੇਂਦੇ ਰਹੇ ਹਨ। ਪੂਰਬ-ਉੱਤਰ ਵਿਚ ਹਿਮਾਲਿਆ ਜਿਹਾ ਉੱਚਾ ਪਹਾੜ ਤੇ ਕੋਈ ਐਸਾ ਲਾਂਘਾ, ਜੋ ਆਸਾਨੀ ਨਾਲ ਟੱਪਿਆ ਜਾ ਸਕੇ, ਨਾ ਹੋਣ ਕਰਕੇ ਹਮਲਾ-ਆਵਰ ਇਸ ਪਾਸਿਉਂ ਪੰਜਾਬ ਜਾਂ ਹਿੰਦੁਸਤਾਨ ਵੱਲ ਨਹੀਂ ਆ ਸਕੇ। ਚੀਨ ਜਿਹੇ ਵੱਡੇ ਮੁਲਕ ਨੂੰ ਦੀਵਾਰ ਬਣਾਉਣੀ ਪਈ ਪਰ ਹਿੰਦੁਸਤਾਨ ਕੋਲ ਆਪਣੀ ਇਕ ਕੁਦਰਤੀ ਦੀਵਾਰ ਸੀ ਜੋ ਕਾਦਰ ਨੇ ਬਣਾਈ ਸੀ। ਨਵੀਆਂ ਟੈਕਨੀਕਾਂ ਤੇ ਜੰਗੀ ਸਾਮਾਨ ਦੇ ਆਉਣ ਨਾਲ ਹਿਮਾਲਾ ਵੀ ਜਾਗ ਪਿਆ ਹੈ, ਭਾਵੇਂ ਸਫ਼ਰ ਦੀਆਂ ਕਠਿਨਾਈਆਂ ਉਸੇ ਤਰ੍ਹਾਂ ਕਾਇਮ ਹਨ।

*ਦੂਜੇ,* ਇਹ ਪਹਾੜ ਵੱਡੇ-ਵੱਡੇ ਸੋਮਿਆਂ ਦਾ ਘਰ ਹਨ। ਇਹ ਸੋਮੇ ਦਰਿਆ

ਬਣ ਕੇ ਪੰਜਾਬ ਦੇ ਮੈਦਾਨਾਂ ਵਿਚ ਪੁੱਜ ਕੇ ਉਨ੍ਹਾਂ ਨੂੰ ਅਮੀਰ ਬਣਾਂਦੇ ਹਨ।

*ਤੀਜੇ,* ਜਿੱਥੇ ਇਹ ਪਹਾੜ ਹਮਲਾਵਰਾਂ ਨੂੰ ਰੋਕਦੇ ਹਨ ਉਥੇ ਸਖ਼ਤ ਠੰਢੀਆਂ ਹਵਾਵਾਂ ਵੀ ਆਪਣੀ ਹਿੱਕ 'ਤੇ ਰੋਕ ਲੈਂਦੇ ਹਨ ਅਤੇ ਪੰਜਾਬ ਨੂੰ ਠੰਢੀ ਹਵਾ ਨਹੀਂ ਲੱਗਣ ਦੇਂਦੇ। ਉੱਤਰ-ਪੱਛਮ ਵਿਚ ਸੁਲੇਮਾਨ ਪਰਬਤ ਹੈ। ਇਸ ਵਿਚ ਖ਼ੈਬਰ, ਕੁੱਰਾ, ਕੁੱਰਮ, ਟੋਚੀ, ਗੋਮਲ ਤੇ ਬੋਲਾਨ ਦੇ ਪ੍ਰਸਿੱਧ ਲਾਂਘੇ (ਦੱਰੇ) ਆ ਜਾਂਦੇ ਹਨ। ਇਹ ਸਭ ਦਰਵਾਜ਼ਿਆਂ ਨਿਆਈਂ ਹਨ। ਕੋਈ ਵੀ ਹਮਲਾ-ਆਵਰ ਆਉਣਾ ਚਾਹੇ ਇਹ ਖੁੱਲ੍ਹੇ ਦਿਲੀਂ ਰਸਤਾ ਦੇਂਦੇ ਹਨ। ਮੁੱਢ ਤੋਂ ਇਸ ਦੇ ਲਾਂਘੇ (ਦੱਰੇ) ਹਿੰਦੁਸਤਾਨ ਦੀ ਕਿਸਮਤ ਲਿਖਦੇ ਰਹੇ ਹਨ। ਆਰੀਏ, ਈਰਾਨੀ, ਯੂਨਾਨੀ, ਪਾਰਥੀਅਨ, ਬੈਕਟੀਰੀਅਨ, ਸਿਥੀਅਨ, ਯੂਚੀ, ਹੂੰਨ, ਤੁਰਕ, ਮੰਗੋਲ, ਮੁਗ਼ਲ, ਨਾਦਰਸ਼ਾਹ, ਅਹਿਮਦ ਸ਼ਾਹ ਦੇ ਸ਼ਾਹ ਜ਼ਮਾਨ ਤਕ ਇਸੇ ਹੀ ਰਸਤੇ ਹਿੰਦੁਸਤਾਨ 'ਤੇ ਹਮਲੇ ਕਰਦੇ ਰਹੇ।

ਇਨ੍ਹਾਂ ਹਮਲਿਆਂ ਦੇ ਕਾਰਨ ਹੀ ਪੰਜਾਬੀ ਸਖ਼ਤ ਜਾਨ ਹੋਏ। ਨਿੱਤ ਨਵੀਆਂ ਮੁਹਿੰਮਾਂ ਪੰਜਾਬ ਦੇ ਵਸਨੀਕਾਂ ਨੇ ਆਪਣੀ ਅੱਖੀਂ ਦੇਖੀਆਂ। ਜਿਸ ਤਰ੍ਹਾਂ ਬਿਹਾਰ ਵਿਚ ਹਰ ਸਾਲ ਹੜ੍ਹ ਆਉਣ ਕਰਕੇ ਲੋਕਾਂ ਨੇ ਆਪਣੇ ਘਰ ਤੇ ਰਹਿਣ ਦੇ ਤਰੀਕੇ ਕੁਝ ਵੱਖਰੇ ਹੀ ਬਣਾ ਲਏ ਹਨ, ਇਸੇ ਤਰ੍ਹਾਂ ਪੰਜਾਬ ਦਾ ਰੋਜ਼ ਨਵੇਂ ਦਲਾਂ ਦੇ ਦਲ ਦੇਖਣ ਕਾਰਨ, ਪੰਜਾਬੀਆਂ ਦੀ ਜੀਵਨ ਜਾਚ ਹੀ ਹੋਰ ਤਰ੍ਹਾਂ ਦੀ ਹੋ ਗਈ। ਉਦਾਹਰਣ ਵਜੋਂ ਪੰਜਾਬੀ ਦੇ ਸੁਭਾਅ ਵਿਚ ਕੁਝ ਸਖ਼ਤੀ ਆ ਗਈ। ਇਨ੍ਹਾਂ ਪੰਜਾਬੀਆਂ ਨੇ ਮੁਕਾਬਲੇ ਲਈ ਆਪਣੇ ਸਰੀਰਾਂ ਨੂੰ ਰਿਸ਼ਟ-ਪੁਸ਼ਟ ਕੀਤਾ ਅਤੇ ਸ਼ਸਤਰ-ਵਿੱਦਿਆ ਵਿਚ ਨਿਪੁੰਨਤਾ ਹਾਸਲ ਕੀਤੀ।

*ਦੂਜੇ,* ਇਨ੍ਹਾਂ ਹਮਲਿਆਂ ਦੇ ਹੋਣ ਕਾਰਨ ਪੰਜਾਬੀ, ਬਾਕੀ ਹਿੰਦੁਸਤਾਨ ਦੇ ਮੁਕਾਬਲੇ ਤੇ ਬਹਾਦਰ ਗਿਣਿਆ ਜਾਣ ਲੱਗ ਪਿਆ। ਜੇ ਪੰਜਾਬ ਨੇ ਰੋਕ ਪਾ ਦਿੱਤੀ ਤਾਂ ਪੈ ਗਈ, ਨਹੀਂ ਤਾਂ ਸਾਰਾ ਹਿੰਦੁਸਤਾਨ ਹੀ ਬਾਹਰ ਤੋਂ ਆਏ ਹਮਲਾਵਰਾਂ ਦੇ ਅਧੀਨ ਹੋ ਗਿਆ।

*ਤੀਜੇ,* ਨਿੱਤ ਨਵੇਂ ਹਮਲਿਆਂ ਕਾਰਨ ਪੰਜਾਬ ਵਿਚ ਧਨ ਨਾ ਜੋੜ ਰੱਖਣ ਦਾ ਖ਼ਿਆਲ ਉਪਜਿਆ। 'ਖਾਧਾ ਪੀਤਾ ਲਾਹੇ ਦਾ' ਕਿਉਂਕਿ ਪੰਜਾਬ ਦੇ ਜੰਮਦਿਆਂ ਨੂੰ ਨਿੱਤ ਨਵੀਆਂ ਮੁਹਿੰਮਾਂ ਦਾ ਟਾਕਰਾ ਕਰਨਾ ਹਰ ਵੇਲੇ ਪੈਂਦਾ ਸੀ।

*ਚੌਥੇ,* ਇਨ੍ਹਾਂ ਹਮਲਾਵਰਾਂ ਨਾਲ ਜੇ ਸਭ ਤੋਂ ਪਹਿਲਾਂ ਕਿਸੇ ਦਾ ਟਾਕਰਾ ਹੁੰਦਾ ਸੀ ਤਾਂ ਉਹ ਪੰਜਾਬੀ ਹੁੰਦੇ ਸਨ। ਪੰਜਾਬੀਆਂ ਨੇ ਬਾਹਰ ਤੋਂ ਆਏ ਲੋਕਾਂ ਦੇ ਸੁਭਾਅ ਅਪਣਾਏ, ਨਵੀਆਂ ਗੱਲਾਂ ਸਭ ਤੋਂ ਪਹਿਲਾਂ ਸਿੱਖੀਆਂ ਤੇ ਹਰ ਨਵਾਂ ਖ਼ਿਆਲ ਸਭ ਤੋਂ ਪਹਿਲਾਂ ਅਪਣਾਇਆ।

*ਪੰਜਵੇਂ,* ਜੇ ਹਿਮਾਲੀਆ ਪਹਾੜ ਨੇ, ਹਿੰਦੁਸਤਾਨ ਨੂੰ ਬਦੇਸ਼ੀ ਹਮਲਿਆਂ ਤੋਂ ਬਚਾਇਆ ਹੈ ਤਾਂ ਪੰਜਾਬ ਨੇ ਵੀ ਚੰਗੀ ਠੱਲ੍ਹ ਪਾਈ ਰੱਖੀ ਹੈ। ਸਾਰੇ ਦੁੱਖ ਆਪਣੇ ਸਰੀਰ ਉੱਤੇ ਝੱਲ ਕੇ ਬਾਕੀ ਹਿੰਦੁਸਤਾਨ ਨੂੰ ਸੁਖੀ ਕੀਤਾ ਹੈ। ਇਤਨਾ ਸਖ਼ਤ

ਮੁਕਾਬੰਲਾ ਪੰਜਾਬੀ ਕਰਦੇ ਰਹੇ ਹਨ ਕਿ ਹਮਲਾਵਰਾਂ ਦੀਆਂ ਫ਼ੌਜਾਂ ਪੰਜਾਬ ਨਾਲ ਹੀ ਲੜਦਿਆਂ ਦਮ ਤੋੜ ਦੇਂਦੀਆਂ ਸਨ। ਜੇ ਦੇਵਨੇਤ ਨਾਲ ਪੰਜਾਬੀ ਹਾਰ ਗਏ ਤਾਂ ਰਹਿੰਦੇ ਹਿੰਦੁਸਤਾਨ ਨੇ ਕੋਈ ਤਰੱਦਦ ਨਾ ਕਰਦੇ ਹੋਏ ਆਪਣੇ ਆਪ ਨੂੰ ਚੁੱਪ ਕੀਤੇ ਬਾਹਰੋਂ ਆਇਆਂ ਦੇ ਹਵਾਲੇ ਕਰ ਦਿੱਤਾ।

*ਛੇਵੇਂ*, ਇਨ੍ਹਾਂ ਹੱਲਿਆਂ ਕਾਰਨ ਕਦੀ ਵੀ ਕੋਈ ਪੰਜਾਬ ਵਿਚ ਤਕੜਾ ਕੇਂਦਰੀ ਰਾਜ ਸਥਾਪਤ ਨਾ ਕਰ ਸਕਿਆ। ਇਸ ਕਮਜ਼ੋਰੀ ਦਾ ਪਹਿਲਾਂ ਤਾਂ ਬਾਹਰੋਂ ਆਏ ਹਮਲਾਵਰਾਂ ਨੇ ਲਾਭ ਉਠਾਇਆ। ਫਿਰ ਸਿੱਖਾਂ ਨੇ ਇਥੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਹੇਠਾਂ ਖਿੰਡੀ-ਪੁੰਡੀ ਤਾਕਤ ਨੂੰ ਇਕੱਠਿਆਂ ਕਰਕੇ ਇਕ ਮਜ਼ਬੂਤ ਰਾਜ ਕਾਇਮ ਕੀਤਾ।

*ਸਤਵੇਂ*, ਇਸ ਚੰਗੇ ਪਛਵਾੜੇ ਦੇ ਹੋਣ ਕਾਰਨ, ਗੁਰੂ ਸਾਹਿਬਾਨ ਨੇ ਪੰਜਾਬ ਵਿਚ ਇਕ ਨਵੀਂ ਲਹਿਰ ਚਲਾਈ ਤੇ ਸਿੱਖੀ ਵਿਚਾਰ ਦਾ ਜਨਮ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੁਸਤਾਨ ਦੇ ਮੱਧ (ਪਟਨੇ) ਵਿਚ ਜਾ ਕੇ ਦੇਖ ਲਿਆ ਸੀ ਕਿ ਜੇ ਕੋਈ ਜ਼ਾਲਮ ਹਕੂਮਤ ਦੀਆਂ ਜੜ੍ਹਾਂ ਹਿਲਾ ਸਕਦਾ ਹੈ ਤਾਂ ਉਹ ਪੰਜਾਬ ਦਾ ਵਸਨੀਕ ਹੈ ਜਿਸ ਨੇ ਤਿੰਨ ਸਦੀਆਂ ਤੋਂ ਕੁੱਝ ਘੱਟ, ਇਕ ਨਵੇਂ ਵਾਤਾਵਰਨ ਵਿਚ ਸਾਹ ਲਿਆ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਉਸ ਮੁਲਕ ਬਾਰੇ ਬਚਨ ਸਨ :

"ਨਹਿ ਇਸ ਦੇਸ ਰਹਿਨ ਹਮ ਭਾਵੈ।"

(ਸੂਰਜ ਪ੍ਰਕਾਸ਼, ਰਾਸ ੧੨, ਅੰਸ਼ ੨੬)

*ਅੱਠਵੇਂ*, ਹਰ ਰੋਜ਼ ਜ਼ੁਲਮ ਹੁੰਦੇ ਪੰਜਾਬ ਆਪਣੇ ਸਾਹਮਣੇ ਦੇਖਦਾ ਸੀ, ਮੁਕਾਬਲਾ ਕਰਨਾ ਚਾਹੁੰਦਾ ਹੋਇਆ ਵੀ ਬੇਬੱਸ ਸੀ। ਸਿਰਫ਼ ਕਿਸੇ ਮੁਰਸ਼ਦ ਦੀ ਲੋੜ ਸੀ, ਜੋ ਪੰਜਾਬ ਦੀ ਜ਼ਿੰਦਗੀ ਨਵੇਂ ਪਾਸੇ ਪਾ ਸਕੇ।

*ਨਾਵੇਂ*, ਕਈਆਂ ਕਲਾਂ (Arts) ਨੇ ਇਥੇ ਹੀ ਜਨਮ ਲਿਆ। ਬਾਹਰੋਂ ਆਏ ਹੋਏ ਆਪਣੇ ਨਾਲ ਕਾਫ਼ੀ ਨਵੇਂ ਖ਼ਿਆਲ ਲੈ ਆਉਂਦੇ ਸਨ। ਬੋਲੀ 'ਤੇ ਅਸਰ ਤਾਂ ਸਾਫ਼ ਦਿੱਸ ਰਿਹਾ ਹੈ। 'ਗੰਧਾਰਾ ਸਕੂਲ ਆਫ਼ ਆਰਟਸ' ਪੰਜਾਬ ਵਿਚੋਂ ਉਜਾਗਰ ਹੋਣ ਦਾ ਕਾਰਨ ਵੀ ਇਹ ਹੀ ਹੈ ਕਿ ਈਰਾਨੀਆਂ ਤੇ ਯੂਨਾਨੀਆਂ ਨਾਲ ਜੇ ਕਿਸੇ ਦਾ ਮੇਲ ਹੋਇਆ ਤਾਂ ਉਹ ਪੰਜਾਬੀ ਹੀ ਸਨ।

**ਪਠਾਰੀ ਇਲਾਕੇ ਦਾ ਪ੍ਰਭਾਵ** : ਇਹ ਪਹਾੜਾਂ ਦੇ ਪੈਰਾਂ ਥੱਲੇ ਫੈਲਿਆ ਇਲਾਕਾ ਹੈ। ਧਰਤੀ ਪਥਰੀਲੀ ਤੇ ਢਲਵਾਨ ਹੈ। ਬਾਰਸ਼ ਬਹੁਤ ਹੁੰਦੀ ਹੈ। ਸਾਰੇ ਹਮਲਾਵਰਾਂ ਨੂੰ ਇਸੇ ਇਲਾਕੇ ਵਿਚੋਂ ਲੰਘਣਾ ਪੈਂਦਾ ਸੀ। ਲੋਕ ਮੁਕਾਬਲਾ ਕਰਦੇ ਸਨ। ਇਹ ਹੀ ਲੋਕੀਂ ਹਨ ਜਿਨ੍ਹਾਂ ਡੱਟ ਕੇ ਮੁਕਾਬਲਾ ਕੀਤਾ। ਇਹ ਇਲਾਕਾ ਘੱਟ ਉਪਜਾਊ ਹੈ, ਸੋ ਇਸੇ ਲਈ ਇਲਾਕੇ ਵਿਚੋਂ ਬਹੁਤੇ ਲੋਕੀਂ ਫ਼ੌਜੀ ਜੀਵਨ ਹੀ ਬਤੀਤ ਕਰਦੇ ਰਹੇ।

**ਮੈਦਾਨੀ ਇਲਾਕੇ ਦਾ ਪ੍ਰਭਾਵ** : ਸਦੀਆਂ ਤੋਂ ਦਰਿਆ ਇਸ ਦੀ ਹਿੱਕ ਉੱਤੇ ਵਗ-ਵਗ ਕੇ ਇਸ ਦੇ ਮੈਦਾਨਾਂ ਨੂੰ ਉਪਜਾਊ ਬਣਾ ਰਹੇ ਹਨ। ਇਸ ਦਾ ਅੰਦਾਜ਼ਾ ਚੰਗੀਆਂ ਭਰਵੀਆਂ ਫ਼ਸਲਾਂ, ਦਰੱਖ਼ਤਾਂ ਅਤੇ ਵੇਲ-ਬੂਟਿਆਂ ਦੀ ਛੱਬ ਅਤੇ ਮਰਦਾਂ

ਤੇ ਔਰਤਾਂ ਦੇ ਚੰਗੇ ਕੱਦ-ਕਾਠ, ਨਿੱਖਰਵੇਂ ਚਿਹਰੇ-ਮੁਹਰੇ, ਚੁਸਤ ਤੇ ਖੜਕਵੀਂ ਤੋਰ 'ਤੇ ਬੋਲ-ਚਾਲ ਤੋਂ ਲੱਗਦਾ ਹੈ। ਇਸ ਲਈ ਇਸ ਇਲਾਕੇ ਨੂੰ ਕਦੀ ਬਾਹਰ ਵੱਲ ਤਕਣ ਦੀ ਲੋੜ ਨਹੀਂ ਪਈ, ਅੱਜ ਤਕ ਇਸ ਨੂੰ ਅਨਾਜ ਦਾ ਘਰ ਹੀ ਕਿਹਾ ਜਾਂਦਾ ਰਿਹਾ ਹੈ, ਇਸ ਦੇ ਉਪਜਾਊ ਹੋਣ ਕਾਰਨ ਹੀ ਬਾਹਰ ਦੇ ਲੋਕਾਂ ਦੇ ਮੂੰਹ ਵਿਚ ਪਾਣੀ ਭਰ ਆਂਦਾ ਰਿਹਾ। ਉਨ੍ਹਾਂ ਦੀ ਨਜ਼ਰ ਵਿਚ 'ਇਹ ਹੀ' ਸੋਨੇ ਦੀ ਚਿੜੀ ਸੀ। ਇਸ ਨੂੰ ਮਿੱਧਣ ਲਈ ਉਹ ਤੁਰੇ ਆਂਦੇ ਰਹੇ।

ਇਨ੍ਹਾਂ ਦਰਿਆਵਾਂ ਨੇ ਪਹਿਲਾਂ ਇਕ ਹੋਰ ਵੀ ਫ਼ਾਇਦਾ ਪੁਜਾਈ ਰੱਖਿਆ ਹੈ। ਇਹ ਦਰਿਆ ਕੁਦਰਤੀ ਹੱਦਾਂ ਦਾ ਕੰਮ ਦਿੰਦੇ ਰਹੇ ਹਨ ਅਤੇ ਹਮਲਾਵਰਾਂ ਨੂੰ ਕੁਝ ਚਿਰ ਰੋਕ ਵੀ ਪਾਂਦੇ ਰਹੇ ਹਨ। ਸਿਕੰਦਰ ਦਾ ਬਿਆਸ ਤੋਂ ਅੱਗੇ ਨਾ ਵਧ ਸਕਣਾ ਇਨ੍ਹਾਂ ਦੀ ਕਠਨ ਰੋਕ ਦਾ ਕਾਰਨ ਹੀ ਲੱਗਦਾ ਹੈ। ਇਸ ਦੀ ਇਕ ਹੋਰ ਗਵਾਹੀ ਰਿਗਵੇਦ ਦੇ ਇਕ ਮੰਤਰ ਤੋਂ ਵੀ ਮਿਲਦੀ ਹੈ। ਉਸ ਮੰਤਰ ਵਿਚ ਰਿਖੀ ਵਿਸ਼ਵਾ ਮਿੱਤਰ ਨੇ ਵਿਪਾਸ (ਬਿਆਸ) ਤੇ ਸਤਦ੍ਰਿ (ਸਤਲੁਜ) ਦਰਿਆਵਾਂ ਅੱਗੇ ਪ੍ਰਾਰਥਨਾ ਕੀਤੀ ਹੈ ਕਿ ਉਹ ਭਾਰਤੀਆਂ ਨੂੰ ਅੱਗੇ ਲੰਘ ਜਾਣ ਦੇਣ।

ਇਥੋਂ ਦਾ ਜਲਵਾਯੂ ਐਸਾ ਹੈ ਕਿ ਇਥੋਂ ਦੇ ਵਸਨੀਕ ਸੰਸਾਰ ਦੇ ਹਰ ਹਿੱਸੇ ਵਿਚ ਰਹਿ ਸਕਦੇ ਹਨ। ਇਥੇ ਗਰਮੀਆਂ ਨੂੰ ਪਾਰਾ ੧੨੧ ਡਿਗਰੀ ਫ਼ਾਰਨਹੀਟ ਨੂੰ ਛੁਹ ਜਾਂਦਾ ਹੈ ਤੇ ਇਲਾਕਿਆਂ ਨੂੰ ਤੰਦੂਰ ਵਾਂਗੂੰ ਤਪਾ ਦਿੰਦਾ ਹੈ ਤੇ ਸਰਦੀਆਂ ਵਿਚ ਕਈ ਵਾਰੀ ਪਾਲਾ ੧੮-੧੯ ਡਿਗਰੀ ਫ਼ਾਰਨਹੀਟ ਤਕ ਆ ਜਾਂਦਾ ਹੈ ਤੇ ਬਰਫ਼ਾਨੀ ਸਰਦੀ ਪੈਣ ਲੱਗ ਪੈਂਦੀ ਹੈ। ਫਿਰ ਐਸੇ ਇਲਾਕੇ ਵੀ ਹਨ ਜੋ ਗਰਮੀਆਂ ਵਿਚ ਵੀ ਕਾਫ਼ੀ ਠੰਢੇ ਰਹਿੰਦੇ ਹਨ। ਅੱਸੂ ਦਾ ਮਹੀਨਾ ਇਸ ਮਿਲਵੇਂ ਮੌਸਮ ਦਾ ਹੀ ਪ੍ਰਤੀਕ ਹੈ :

*ਅੱਸੂ ਮਾਹ ਨਿਰਾਲਾ,*
*ਦਿਨੇ ਧੁੱਪ ਤੇ ਰਾਤੀਂ ਪਾਲਾ।*

ਇਸ ਪੌਣ-ਪਾਣੀ ਨੇ ਪੰਜਾਬੀ ਨੂੰ ਆਲਸੀ ਨਾ ਹੋਣ ਦਿੱਤਾ। ਇਸ ਨੂੰ ਤਕੜਾ ਰੱਖਿਆ। ਝੂਰਨ ਦੀ ਆਦਤ ਨਹੀਂ ਪੈਣ ਦਿੱਤੀ। ਜੇ ਇਸ ਨੂੰ ਅਰਬ ਤੇ ਅਫ਼ਰੀਕਾ ਦੇ ਭਖਦੇ ਰੇਤ ਦੇ ਥਲਾਂ ਵਿਚ ਸੁੱਟਿਆ ਗਿਆ ਜਾਂ ਸਾਇਬੇਰੀਆ ਦੇ ਬਰਫ਼ਾਨੀ ਇਲਾਕੇ ਵਿਚ ਜਾਣਾ ਪਿਆ ਤਾਂ ਇਸ ਉੱਥੇ ਵੀ ਪਿੰਡੇ 'ਤੇ ਸਭ ਜਰ ਲਿਆ। ਇਸੇ ਜਰਨ-ਸ਼ਕਤੀ ਨੇ ਇਸ ਨੂੰ ਔਖੇ ਵੇਲੇ ਫ਼ਾਇਦਾ ਪੁਚਾਇਆ। ਦੁਸ਼ਮਣਾਂ ਦਾ ਟਾਕਰਾ ਕਰਨ ਲਈ ਤਿਆਰ ਕੀਤਾ ਤੇ *ਰਤਨ ਸਿੰਘ ਭੰਗੂ* ਦੇ ਕਹਿਣ ਅਨੁਸਾਰ ਇਸ ਨੂੰ ***'ਸੌ-ਸੌ ਕੋਸ ਘੋੜਿਆਂ ਦੀਆਂ ਕਾਠੀਆਂ ਉੱਤੇ ਸਵਾਰੀ ਕਰਨ ਲਈ ਵੀ ਤਿਆਰ ਕੀਤਾ।'***

ਇਕ ਹੋਰ ਵੱਡਾ ਪ੍ਰਭਾਵ ਇਹ ਪਿਆ ਕਿ ਪੰਜ ਦਰਿਆ ਪੰਜ ਵੱਖ-ਵੱਖ ਦੁਆਬ ਬਣਾਂਦੇ ਹਨ। ਸੋ ਕੁਦਰਤੀ ਇਲਾਕਿਆਂ ਜਾਂ ਦੁਆਬਿਆਂ ਵਿਚ ਹਰ ਇਕ ਨੇ ਆਪਣੀ ਵੱਖ-ਵੱਖ ਹਕੂਮਤ ਬਣਾ ਲਈ। ਕਦੀ ਉਹ ਸਾਰੇ ਇਕ-ਜਾਨ ਹੋ ਕੇ ਸਾਂਝੇ ਮੰਤਵ

ਲਈ ਨਾ ਲੜੇ। ਇਕ-ਇਕ ਕਰਕੇ ਭਾਵੇਂ ਸਾਰੇ ਮਾਰੇ ਗਏ, ਲਿਤਾੜੇ ਗਏ ਪਰ ਇਕੱਠੇ ਹੋ ਕੇ ਨਾ ਡਟੇ। ਇਸੇ ਕਾਰਨ ਅਠਾਰ੍ਹਵੀਂ ਸਦੀ ਦੇ ਅੱਧ ਪਿੱਛੋਂ ਕਈ ਮਿਸਲਾਂ ਬਣ ਗਈਆਂ ਜੋ ਨਿੱਤ ਝਗੜਦੀਆਂ ਹੀ ਰਹਿੰਦੀਆਂ ਸਨ। ਜੇਕਰ ਮਹਾਰਾਜਾ ਰਣਜੀਤ ਸਿੰਘ ਸਿਆਣਪ ਕਰ ਕੇ ਇਨ੍ਹਾਂ ਮਿਸਲਾਂ ਨੂੰ ਇਕੱਠਾ ਨਾ ਕਰਦੇ ਤਾਂ ਸ਼ਾਇਦ ਇਹ ਰਾਜ ਚਾਲੀ ਸਾਲ ਲਈ ਵੀ ਨਾ ਚੱਲ ਸਕਦਾ।

**ਰੇਗਿਸਤਾਨੀ ਇਲਾਕੇ ਦਾ ਪ੍ਰਭਾਵ** : ਰੇਗਿਸਤਾਨੀ ਇਲਾਕੇ ਨੇ ਵੀ ਪੰਜਾਬ ਦੀ ਤਾਰੀਖ਼ ਉੱਤੇ ਬਹੁਤ ਪ੍ਰਭਾਵ ਪਾਇਆ ਹੈ। ਇਸ ਰੇਗਿਸਤਾਨ ਦੇ ਹੋਣ ਕਾਰਨ ਵੀ ਕੋਈ ਪੱਛਮੀ ਪੰਜਾਬ ਉੱਤੇ ਹਮਲਾ ਨਾ ਕਰ ਸਕਿਆ। ਪਹਿਲੀ ਵਾਰੀ ਮੁਹੰਮਦ ਬਿਨ ਕਾਸਮ ਨੇ ਹਮਲਾ ਕੀਤਾ ਪਰ ਉਹ ਕਾਮਯਾਬ ਨਾ ਹੋ ਸਕਿਆ। ਇਸ ਤੋਂ ਬਾਅਦ ਕੋਈ ਹਮਲਾਵਰ ਇਸ ਪਾਸਿਉਂ ਆਉਂਦਾ ਨਹੀਂ ਦੇਖਿਆ ਜਾ ਸਕਦਾ। ਉਸ ਦੇ ਰਸਤੇ ਵਿਚ ਇਹ ਰੇਗਿਸਤਾਨ ਇਕ ਰੁਕਾਵਟ ਹੀ ਬਣਦੇ ਰਹੇ। ਇਸ ਇਲਾਕੇ ਵਿਚ ਪਾਣੀ ਨਾ ਹੋਣ ਕਰਕੇ ਫ਼ੌਜਾਂ ਬਹੁਤੀ ਦੇਰ ਛਾਉਣੀ ਬਣਾ ਨਹੀਂ ਸਨ ਰਹਿ ਸਕਦੀਆਂ। ਇਸ ਲਈ ਇਲਾਕੇ ਨੇ ਵੀ ਇਕ ਕੁਦਰਤੀ ਹੱਦ ਦਾ ਕੰਮ ੧੯ਵੀਂ ਸਦੀ ਤਕ ਦਿੱਤਾ ਹੈ। ਅਕਬਰ ਨੇ ਡੰਡੇ (ਬਾਰ) ਲਗਾਏ ਹੋਏ ਸਨ ਕਿ ਬਾਰ ਵਾਲੀ ਥਾਂ ਅੱਗੇ ਕੋਈ ਫ਼ੌਜੀ ਨਾ ਜਾਏ ਕਿਉਂਕਿ ਅੱਗੋਂ ਪਾਣੀ ਆਦਿ ਨਹੀਂ ਸੀ ਮਿਲਦਾ। ਲਾਇਲਪੁਰ ਦੀਆਂ ਬਾਰਾਂ ਦਾ ਨਾਮ ਉਥੋਂ ਹੀ ਪਿਆ ਲੱਗਦਾ ਹੈ।






# ਪੰਜਾਬ ਦਾ ਮੁੱਢਲਾ ਇਤਿਹਾਸ

**ਪੰਜਾਬ ਦੇ ਮੁੱਢਲੇ ਵਸਨੀਕ** : ਪੰਜਾਬ ਦੀ ਧਰਤੀ ਦੀ ਪੌਣ-ਪਾਣੀ ਦੀ ਵਿਸ਼ੇਸ਼ਤਾ ਅਤੇ ਇਸ ਦਾ ਬੇਹੱਦ ਉਪਜਾਊ ਹੋਣ ਕਰਕੇ, ਆਦਿ ਕਾਲ ਤੋਂ ਲੋਕੀਂ ਇਥੇ ਵੱਸ ਰਹੇ ਸਨ। ਜਿਵੇਂ ਦੁਨੀਆਂ ਦੀਆਂ ਕਈ ਹੋਰ ਸੱਭਿਆਤਾਵਾਂ ਦਰਿਆਵਾਂ ਦੇ ਕਿਨਾਰੇ ਪਲੀਆਂ ਤੇ ਪ੍ਰਵਾਨ ਚੜ੍ਹੀਆਂ, ਇਸੇ ਤਰ੍ਹਾਂ ਉਪਜਾਊ ਜ਼ਮੀਨ ਤੇ ਦਰਿਆਵਾਂ ਕਿਨਾਰੇ ਪੰਜਾਬ ਦੀ ਸੱਭਿਅਤਾ ਨੇ ਜਨਮ ਲਿਆ। ਲੋਕਾਂ ਨੇ ਵਾਸਾ ਕੀਤਾ। "ਪੁਰਾਤਨ ਹਿੰਦੂਆਂ ਦੀ ਕਹਾਣੀ", ਵੇਦਾਂ ਵਿਚ ਲਿਖਿਆ ਹੈ ਕਿ ਸਿੰਧੂ ਤੇ ਸੋਮੇ ਤੋਂ ਪਰ੍ਹੇ "ਕਾਲੇ ਸ਼ੂਦਰ" ਵੱਸਦੇ ਸਨ ਅਤੇ ਜਦ ਆਰੀਆਂ ਨੇ ਜਿੱਤ ਪ੍ਰਾਪਤ ਕੀਤੀ ਤਾਂ ਇਨ੍ਹਾਂ ਨੂੰ ਉਹ ਸ਼ੂਦਰ ਪੁਕਾਰਨ ਲੱਗ ਪਏ। ਉਨ੍ਹਾਂ ਦੀ ਵੱਸੋਂ ਘਣੀ ਨਹੀਂ ਸੀ। ਉਹ ਕੰਦ-ਮੂਲ ਅਤੇ ਸ਼ਿਕਾਰੀ ਜਾਨਵਰਾਂ ਦੀ ਬਹੁਤਾਤ ਕਾਰਨ ਸਹਿਜੇ ਹੀ ਜੀਵਨ ਨਿਰਬਾਹ ਕਰ ਰਹੇ ਸਨ। ਸਹਿਜੇ-ਸਹਿਜੇ ਇਹ ਲੋਕੀਂ ਕਬੀਲਿਆਂ ਵਿਚ ਵੰਡੇ ਗਏ ਤੇ ਕਈ ਹਥਿਆਰ ਵੀ ਬਣਾਉਣ ਲੱਗੇ ਤਾਂਕਿ ਲੋੜ ਵੇਲੇ ਇਕ ਦੂਜੇ ਨੂੰ ਹਰਾਇਆ ਤੇ ਮਾਰਿਆ ਜਾ ਸਕੇ।

*ਹੈਰੋਡੋਟਸ* ਤਾਂ ਇਹ ਲਿਖਦਾ ਹੈ ਕਿ "ਇਨ੍ਹਾਂ ਦੀ ਜ਼ਿੰਦਗੀ ਜੰਗਲੀਆਂ ਤੋਂ ਕੋਈ ਬਹੁਤੀ ਚੰਗੀ ਨਹੀਂ ਸੀ।" *ਮੈਗਸਥੇਨੀਜ਼* ਸਾਨੂੰ ਦੱਸਦਾ ਹੈ ਕਿ ਸੀਥੀਅਨ ਲੋਕਾਂ ਵਾਂਗ ਉਹ ਵੀ ਖੇਤੀਬਾੜੀ ਨਹੀਂ ਸਨ ਕਰਦੇ। ਸਭ ਤੋਂ ਪਹਿਲਾਂ ਡਾਯੋਨਾਈਸਸ ਨੇ ਇਨ੍ਹਾਂ ਨੂੰ ਹਲ ਵਰਤਣ ਦੀ ਜਾਚ ਸਿਖਾਈ। ਇਨ੍ਹਾਂ ਲੋਕਾਂ ਵਿਚ ਦੇਵਤਿਆਂ ਦੀ ਪੂਜਾ ਦਾ ਚਾਅ ਵੀ ਜਾਗਿਆ। ਜਾਦੂ ਅਤੇ ਟੂਣਿਆਂ ਉੱਤੇ ਇਨ੍ਹਾਂ ਲੋਕਾਂ ਦਾ ਨਿਸਚਾ ਵੀ ਬੱਝ ਗਿਆ ਲੱਗਦਾ ਹੈ। ਇਨ੍ਹਾਂ ਵਿਚ ਮੁਰਦੇ ਦੱਬਣ ਦਾ ਵੀ ਰਿਵਾਜ ਸੀ।

**ਆਰੀਆ ਲੋਕ** : ਸਭ ਤੋਂ ਪਹਿਲਾਂ ਜੋ ਲੋਕ ਬਾਹਰੋਂ ਇਥੇ ਆ ਕੇ ਵੱਸੇ ਲੱਗਦੇ ਹਨ ਉਹ ਆਰੀਆ ਹੀ ਪ੍ਰਤੀਤ ਹੁੰਦੇ ਹਨ। ਜਦ ਮੱਧ ਏਸ਼ੀਆ ਵਿਚ ਇਨ੍ਹਾਂ ਆਰੀਆ ਲੋਕਾਂ ਨੂੰ ਕਿਸੇ ਮਾਰ ਕੱਢਿਆ ਜਾਂ ਭੁੱਖ ਕਾਰਨ ਰੋਜ਼ੀ ਦੀ ਭਾਲ ਲਈ ਨਿਕਲੇ ਤਾਂ ਜਿਸ ਜਗ੍ਹਾ ਉਨ੍ਹਾਂ ਪਹਿਲਾਂ ਟਿਕਾਣਾ ਕੀਤਾ, ਉਹ ਇਹ ਪੰਜਾਬ ਹੀ ਸੀ। ਉਨ੍ਹਾਂ ਆਏ ਆਰੀਆ ਲੋਕਾਂ ਨੇ ਆਦਿ ਵਸਨੀਕਾਂ ਨੂੰ ਮਾਰ ਭਜਾਇਆ। ਰਿਗਵੇਦ ਵਿਚ ਇਹ ਵੀ ਲਿਖਿਆ ਹੈ ਕਿ 'ਇੰਦਰ ਨੇ ਹਮਲਾਵਰ ਦੀ ਕਾਲੀ ਚਮੜੀ ਨੂੰ

ਫਿਤੀ-ਫਿਤੀ ਕਰ ਦਿੱਤਾ।' ਇਕ ਹੋਰ ਥਾਂ ਉੱਤੇ ਲਿਖਿਆ ਹੈ ਕਿ 'ਵੀਰਤਾ ਦੇ ਮਾਲਕ ਇੰਦਰ ਨੇ ਕਾਲੇ ਦਾਸਾਂ ਦੇ ਦਲਾਂ ਦਾ ਨਾਸ ਕੀਤਾ।'

ਕੁਝ ਵਿਦਵਾਨਾਂ ਦਾ ਇਹ ਵੀ ਖ਼ਿਆਲ ਹੈ ਕਿ ਆਰੀਆ ਗ੍ਰੰਥਾਂ ਵਿਚ ਜਿਨ੍ਹਾਂ 'ਦਸਯੂ' ਨਾਮੀ ਲੋਕਾਂ ਦਾ ਵਰਣਨ ਹੈ ਉਹ ਪੰਜਾਬ ਦੇ ਪੁਰਾਤਨ ਵਸਨੀਕ ਸਨ ਤੇ ਜਿਸ ਵੇਲੇ ਆਰੀਆ ਲੋਕ ਏਥੇ ਆਏ ਤਾਂ ਇਨ੍ਹਾਂ ਦੋਹਾਂ ਦੀ ਖਿੱਚੋਤਾਣ ਵਧੀ ਅਤੇ ਜਿਸ ਦਾ ਨਤੀਜਾ ਆਰੀਆ (ਦੇਵਾਂ) ਤੇ ਪੁਰਾਤਨਾਂ (ਅਸੁਰਾਂ) ਦੇ ਵਿਚਕਾਰ ਇਕ ਬੜਾ ਯੁੱਧ ਹੋਇਆ। ਇਸ ਯੁੱਧ ਵਿਚ ਆਰੀਏ ਜਿੱਤ ਗਏ।

ਪ੍ਰਾਚੀਨ ਆਰੀਆ ਦੇ ਦੋ ਵੱਡੇ ਘਰਾਣੇ ਸੂਰਜ ਬੰਸੀ ਅਤੇ ਚੰਦਰ ਬੰਸੀ ਮਿੱਥੇ ਜਾਂਦੇ ਹਨ। ਸੂਰਜ ਬੰਸੀਆਂ ਵਿਚੋਂ ਇਸ਼ਕਵਾਨੂੰ ਬੜਾ ਪ੍ਰਸਿੱਧ ਹੋਇਆ ਜਿਸ ਦੀ ਸੰਤਾਨ ਵਿਚੋਂ ਦਸ਼ਰਥ ਤੇ ਸ੍ਰੀ ਰਾਮ ਚੰਦਰ ਜੀ ਹੋਏ। ਪਿੱਛੋਂ ਭਰਤ ਨੂੰ ਉਸ ਦੇ ਨਾਨਕੇ ਕੈਕਇ ਦੇਸ਼ ਦਾ ਰਾਜ ਮਿਲਿਆ ਜੋ ਜਿਹਲਮ ਤੇ ਚਨਾਬ ਨਦੀਆਂ ਦੇ ਵਿਚਕਾਰ ਸੀ। ਫਿਰ ਭਰਤ ਦੇ ਪੁੱਤਰਾਂ ਤਕਸ਼ ਤੇ ਪੁਸ਼ਕਰ ਨੇ ਤਕਸ਼ਿਲਾ (ਟੈਕਸਲਾ) ਤੇ ਪੁਸ਼ਕਰਾਵਤੀ (ਕਾਬਲ ਤੇ ਸਵਾਤ ਦਰਿਆਵਾਂ ਦੇ ਸੰਗਮ 'ਤੇ) ਦੀ ਨੀਂਹ ਰੱਖੀ। ਤਕਸ਼ਿਲਾ ਨੂੰ ਪੂਰਬੀ ਗੰਧਾਰ ਤੇ ਪੁਸ਼ਕਰਾਵਤੀ ਨੂੰ ਪੱਛਮੀ ਗੰਧਾਰ ਵੀ ਕਹਿਆ ਜਾਂਦਾ ਸੀ।

ਪੰਜਾਬ ਵਿਚ ਹੀ ਵੇਦਾਂ ਦੀ ਰਚਨਾ ਹੋਈ। ਪਿੱਛੋਂ ਉਪਨਿਸ਼ਦ ਲਿਖੇ ਗਏ। ਹਰ ਇਕ ਇਲਮ ਦੇ ਵਾਧੇ ਲਈ ਗਿਆਨ ਪੁਸਤਕ ਰਚੇ ਗਏ। ਜੋਤਿਸ਼ ਵਿੱਦਿਆ ਵਿਚ ਆਰੀਆ ਲੋਕਾਂ ਨੇ ਖ਼ਾਸ ਨਿਪੁੰਨਤਾ ਪ੍ਰਾਪਤ ਕੀਤੀ। ਮੰਨੂੰ ਦਾ ਧਰਮ-ਸ਼ਾਸਤਰ ਜਿਸ ਵਿਚ ਆਰੀਆ ਸਮਾਜ ਦੀ ਬਣਤਰ ਦਾ ਵਰਣਨ ਹੈ, ਉਨ੍ਹਾਂ ਦਿਨਾਂ ਵਿਚ ਹੀ ਲਿਖਿਆ ਗਿਆ। ਸੰਸਾਰ ਪ੍ਰਸਿੱਧ ਪਾਨਿਨੀ ਦਾ ਵਿਆਕਰਣ ਵੀ ਇਸੇ ਸਮੇਂ ਲਿਖਿਆ ਗਿਆ ਪ੍ਰਤੀਤ ਹੁੰਦਾ ਹੈ।

***ਮਹਾਂਭਾਰਤ ਦਾ ਯੁੱਧ ਵੀ ਇਥੇ ਹੀ ਕੁਰੂਕਸ਼ੇਤਰ ਵਿਚ ਹੋਇਆ।*** ਇਥੋਂ ਹੀ ਪਤਾ ਲੱਗਦਾ ਹੈ ਕਿ ਬਾਅਦ ਵਿਚ ਆਰੀਏ ਆਰਾਮ ਨਾਲ ਰਹਿਣ ਲੱਗ ਪਏ ਸਨ ਤੇ ਕਈ ਜਾਤੀਆਂ ਨੇ ਉਨ੍ਹਾਂ ਵਿਚੋਂ ਹੀ ਹਕੂਮਤ ਬਣਾ ਲਈ ਸੀ।

ਈਰਾਨੀਆਂ ਦੇ ਪਵਿੱਤਰ ਗ੍ਰੰਥ *ਜਨਵੇਸਟਾ* ਅਨੁਸਾਰ ਆਰੀਆ ਜਾਤੀ ਤਿੰਨ ਸ਼੍ਰੇਣੀਆਂ ਵਿਚ ਵੰਡੀ ਹੋਈ ਸੀ। ਇਕ ਸ਼੍ਰੇਣੀ ਸ਼ਿਕਾਰੀਆਂ ਦੀ ਸੀ, ਦੂਜੀ ਸ਼੍ਰੇਣੀ ਢੋਰ ਚਾਰ, ਤੀਜੀ ਖੇਤੀਬਾੜੀ ਕਰਦੀ ਸੀ। ਉਨ੍ਹਾਂ ਦੀਆਂ ਰਚੀਆਂ ਪੁਸਤਕਾਂ ਵਿਚ ਸੱਤੇ ਦਰਿਆਵਾਂ ਦਾ ਜ਼ਿਕਰ ਹੈ। ਸਿੰਧ (ਸਿੰਧੂ), ਵਿਤਸ਼ਤਾ (ਜਿਹਲਮ), ਅਸੈਸ਼ਨੀਸ (ਚਨਾਬ), ਐਰਾਵਤੀ (ਰਾਵੀ), ਵਿਪਾਸ (ਬਿਆਸ), ਸਤਾਦਰੂ (ਸਤਲੁਜ), ਸਰਸਵਤੀ, ਜੋ ਹੁਣ ਸੁੱਕ ਗਈ ਲੱਗਦੀ ਹੈ। ਜਮਨਾ ਤੇ ਗੰਗਾ ਦਾ ਕੋਈ ਜ਼ਿਕਰ ਨਹੀਂ ਹੈ।

ਨਿੱਤ ਲੜਾਈਆਂ ਹੋਣ ਕਾਰਨ ਜੰਗਜੂ ਸੁਭਾਅ ਦਾ ਪੰਜਾਬ ਵਿਚ ਵਿਕਾਸ ਹੋਣ ਲੱਗਾ। ਇਨ੍ਹਾਂ ਲੋਕਾਂ ਨੂੰ ਆਪਣਾ ਅਧਿਕਾਰ ਜਮਾਉਣ ਲਈ ਕਈ ਜੰਗਾਂ ਲੜਨੀਆਂ ਪਈਆਂ। ਇਹ ਲੋਕ ਨਵੇਂ-ਨਵੇਂ ਹਥਿਆਰ ਵੀ ਬਣਾ ਰਹੇ ਸਨ। ਨਗਾਰੇ

ਵਜਾਉਣ, ਨਾਅਰੇ ਤੇ ਹੋਰ ਜੋਸ਼ ਉਭਾਰੂ ਗੱਲਾਂ ਵੀ ਕਰਨ ਲੱਗ ਪਏ ਸਨ। ਵਾਰ ਕਾਵਿ ਦਾ ਮੁੱਢ ਉਥੋਂ ਹੀ ਬੱਝਾ ਕਿਹਾ ਜਾਂਦਾ ਹੈ। ਵਾਰਾਂ ਗਾ ਕੇ ਮਨਾਂ ਵਿਚ ਉਤਸ਼ਾਹ ਭਰਿਆ ਜਾਂਦਾ ਸੀ।

ਇਨ੍ਹਾਂ ਦੀ ਸੱਭਿਅਤਾ ਹੁਣ ਵਿਕਾਸ ਵੱਲ ਸੀ। ਕੱਤਣਾ, ਬੁਣਨਾ ਤੇ ਚਮੜੇ ਦਾ ਕੰਮ ਇਹ ਕਰਨ ਲੱਗ ਪਏ ਸਨ। ਖੇਤੀਬਾੜੀ ਆਮ ਹੋ ਗਈ ਸੀ। ਤੀਵੀਂ ਤੇ ਮਰਦ ਦਾ ਦਰਜਾ ਬਰਾਬਰ ਸੀ। ਔਰਤ ਨੂੰ ਵਰ ਚੁਣਨ ਦੀ ਖੁੱਲ੍ਹ ਸੀ। ਜਾਤ-ਪਾਤ ਕੋਈ ਨਹੀਂ ਸੀ। ਸਿਰਫ਼ ਕਿਰਤ ਕਰਕੇ ਕਿਧਰੇ-ਕਿਧਰੇ ਵੰਡੀ ਸੀ।

**ਜਨ-ਪਦ** : ਮਹਾਂਭਾਰਤ ਦੇ ਯੁੱਧ ਪਿੱਛੋਂ ਪੰਜਾਬ ਵਿਚ ਚੋਖੀ ਹਲਚਲ ਹੋ ਗਈ। ਰਾਜਿਆਂ ਦੇ ਰਾਜ ਹੁਣ ਲੋਕ ਰਾਜ (ਜਨ-ਪਦ) ਬਣ ਗਏ ਤੇ ਸਮੇਂ ਦੇ ਲੰਘਣ ਬਾਅਦ ਮਹਾਂ ਜਨ-ਪਦ ਵੀ ਹੋ ਗਏ। ਪੰਜਾਬ ਦੇ *ਇਕ* ਜਨ-ਪਦ ਦਾ ਨਾਂ ਕੁਰੂ ਜਨ-ਪਦ (ਕੁਰੂਖੇਤਰ ਜਾਂ ਸਰਸਵਤੀ ਦਾ ਇਲਾਕਾ) ਤੇ *ਦੂਜਾ* ਮਦਰ ਜਨ-ਪਦ (ਰਾਵੀ, ਚਨਾਬ ਤੇ ਸਤਲੁਜ) ਜਿੱਥੇ ਮਦਰ ਲੋਕ ਵੱਸਦੇ ਸਨ। *ਗੁਰੂ ਗੋਬਿੰਦ ਸਿੰਘ ਜੀ* ਨੇ ਆਨੰਦਪੁਰ ਨੂੰ ਵੀ ਮਦਰ ਦੇਸ਼ ਵਿਚ ਹੀ ਲਿਖਿਆ ਹੈ। ਜਦ ਉਹ ਲਿਖਦੇ ਹਨ : "ਮਦਰ ਦੇਸ਼ ਹਮ ਕੋ ਲੇ ਆਏ" (ਬਚਿੱਤ੍ਰ ਨਾਟਕ)। ਜਲੰਧਰ ਦੁਆਬ ਨੂੰ ਤ੍ਰਿ-ਗਰਤ ਆਖਦੇ ਸਨ। ਚੰਬਾ, ਸੁਕੇਤ ਤੇ ਮੰਡੀ ਦੇ ਇਲਾਕੇ ਵੀ ਇਸੇ ਵਿਚ ਸ਼ਾਮਲ ਸਨ।

**ਪੰਜਾਬ ਵਿਚ ਬੁੱਧ ਧਰਮ** : ਬੁੱਧ ਜੀ ਦਾ ਜਨਮ ਈਸਾ ਤੋਂ ੬੨੨ ਸਾਲ ਪਹਿਲਾਂ ਦਾ ਕਿਹਾ ਜਾਂਦਾ ਹੈ। ਬੁੱਧ ਜੀ ਨੇ ਗਿਆਨ ਉੱਤੇ ਜ਼ੋਰ ਦਿੱਤਾ। ਜਿਸ ਤਰ੍ਹਾਂ ਈਸਾਈਆਂ ਦੇ ਵੱਡੇ ਪ੍ਰਚਾਰਕ ਸੇਂਟ ਪਾਲ ਨੇ ਥਾਂ-ਥਾਂ ਫਿਰ ਕੇ ਪ੍ਰਚਾਰ ਕੀਤਾ, ਬੁੱਧ ਜੀ ਦੇ ਚੇਲਿਆਂ ਨੇਂ ਦੂਰ-ਦੁਰਾਡੇ ਦੇਸ਼ਾਂ ਵਿਚ ਪ੍ਰਚਾਰ ਕੀਤਾ ਅਤੇ ਪ੍ਰਚਾਰ ਦਾ ਅਸਰ ਪੰਜਾਬ ਦੇ ਸੁਭਾਅ ਤੇ ਕਰਮ ਉੱਤੇ ਵੀ ਪਿਆ।

**ਮਿਸਰ ਦੇ ਬਾਦਸ਼ਾਹ ਉਸੀਰੀਸ ਦਾ ਪੰਜਾਬ ਉੱਤੇ ਹਮਲਾ** : ਰਵਾਇਤ ਇਹ ਹੈ ਕਿ ਬੀਬਸ ਸ਼ਹਿਰ ਦੀ ਨੀਂਹ ਰੱਖਣ ਅਤੇ ਮਿਸਰ ਨੂੰ ਸੱਭਿਅਤਾ ਦਾ ਦਾਨ ਦੇਣ ਮਗਰੋਂ ਉਸੀਰੀਸ (ਜੋ ਡਾਯੋਨੀਸਸ ਨਾਮ ਨਾਲ ਵੀ ਪ੍ਰਸਿੱਧ ਹੈ) ਨੇ ਪੂਰਬ ਨੂੰ ਫ਼ਤਿਹ ਕਰਨ ਦਾ ਖ਼ਿਆਲ ਕੀਤਾ। ਹਿੰਦ ਵਿਰੁੱਧ ਉਸ ਦੀ ਪ੍ਰਸਿੱਧ ਮੁਹਿੰਮ ਦਾ ਹਾਲ *ਹੈਰੋਡੋਟਸ, ਡਾਸੋਡੇਰਸ, ਸਿਕੂਲਸ* ਨੇ ਲਿਖਿਆ ਹੈ। ਉਹ ਕਹਿੰਦੇ ਹਨ ਕਿ ਹਿੰਦ ਦੇ ਵਸਨੀਕਾਂ ਨੇ ਆਪਣੇ ਖੁੰਢੇ ਹਥਿਆਰਾਂ ਨਾਲ ਮੁਕਾਬਲਾ ਕੀਤਾ ਪਰ ਸਾਰੇ ਨਿਸਫ਼ਲ ਹੋਏ ਅਤੇ ਜਿੱਤ ਉਸੀਰੀਸ ਦੀ ਹੋਈ।

ਜਦ ਉਸੀਰੀਸ ਨੇ ਦੇਖਿਆ ਕਿ ਆਰੀਏ ਲੋਕ ਬਹੁਤ ਪੱਛੜੇ ਹੋਏ ਹਨ ਤਾਂ ਉਸ ਨੇ ਸਭਿਅਤਾ ਦੇ ਨਵੇਂ ਸਬਕ ਦੇਣੇ ਆਰੰਭੇ ਤੇ ਉਸ ਨੇ ਕੋਸ਼ਿਸ਼ ਕਰ ਕੇ ਸਿਖਾਏ। ਲੋਕਾਂ ਵੀ ਉਸ ਨੂੰ ਯੋਗ ਸਨਮਾਨ ਦਿੱਤਾ ਕਿਉਂਕਿ ਉਹ ਹੁਣ ਸਿੱਖਿਆ-ਦਾਤਾ ਜੂ ਬਣ ਗਿਆ ਸੀ।

**ਅਸੀਰੀਆ ਦੀ ਮਲਕਾ ਸਮੀਰਾ ਮੀਸ ਦਾ ਪੰਜਾਬ ਉੱਤੇ ਹਮਲਾ** : ਅਸੀਰੀਆ ਦੀ ਮਲਕਾ ਸਮੀਰਾਮੀਸ ਨੇ ਦੋ ਸਦੀਆਂ ਈਸਾ ਤੋਂ ਪਹਿਲਾਂ ਹਿੰਦ 'ਤੇ ਹਮਲਾ ਕੀਤਾ,

ਕਹਿੰਦੇ ਹਨ ਕਿ ਇਹ ਮੁਹਿੰਮ ਸਾਰਿਆਂ ਨਾਲੋਂ ਸਖ਼ਤ ਸੀ। ਪ੍ਰਾਚੀਨ ਲੇਖਕਾਂ ਨੇ ਇਸ ਮੁਹਿੰਮ ਦਾ ਜੋ ਵਿਸਥਾਰ ਲਿਖਿਆ ਹੈ, ਉਸ ਤੋਂ ਇਹ ਹੀ ਪਤਾ ਲੱਗਦਾ ਹੈ ਕਿ ਅਸੀਰੀਆ ਵਾਲੇ ਪੰਜਾਬ ਦੀਆਂ ਪੱਛਮੀ ਹੱਦਾਂ ਤੋਂ ਪਰ੍ਹੇ ਨਹੀਂ ਗਏ। ਫੋਨੀਸ਼ੀਅਨਾਂ ਦੇ ਚੰਗੇਰੇ ਸਮੁੰਦਰੀ ਪ੍ਰਬੰਧ ਕਰਕੇ ਹਿੰਦੁਸਤਾਨੀਆਂ ਦੀਆਂ ਇਕ ਹਜ਼ਾਰ ਤੋਂ ਵੱਧ ਬੇੜੀਆਂ ਡੁੱਬੀਆਂ ਤੇ ਹਿੰਦੀਆਂ ਨੂੰ ਹਾਰ ਹੋਈ।

**ਮਿਸਰ ਦੇ ਸ਼ਾਹ ਸੈਸਾਤਰੀ ਨੇ ਵੀ ਹਮਲਾ ਕੀਤਾ** : ਕਿਹਾ ਜਾਂਦਾ ਹੈ ਕਿ ਸ਼ਾਹ ਮਿਸਰ ਨੇ ਆਪਣੀਆਂ ਫ਼ੌਜਾਂ ਉੱਤਰੀ ਹਿੰਦੁਸਤਾਨ ਰਾਹੀਂ ਪੰਜਾਬ ਵਿਚ ਚਲਦੇ ਰਸਤੇ ਰਾਹੀਂ ਦਾਖ਼ਲ ਕੀਤੀਆਂ। ਪੂਰਬ ਵੱਲ ਉਹ ਵਧੀ ਹੀ ਗਿਆ ਤੇ ਦਰਿਆ ਸਿੰਧ ਤਕ ਉਸ ਸਿੱਕਾ ਜਮਾਇਆ। ਉਸ ਨੇ ਜਿੱਤ ਦੀ ਖ਼ੁਸ਼ੀ ਵਿਚ ਕਈ ਮੁਨਾਰੇ ਬਣਾਏ। ਉਨ੍ਹਾਂ ਮੁਨਾਰਿਆਂ ਉੱਤੇ ਉਸ ਵੇਲੇ ਦੇ ਲੋਕਾਂ ਦੇ ਹਾਲ ਲਿਖੇ। *ਸਰ ਵਿਲੀਅਮ ਜੋਨਜ਼* ਏਸ਼ੀਅਨ ਰੀਸਰਚ ਵਿਚ ਲਿਖਦੇ ਹਨ ਕਿ "ਦਰਿਆ ਨੀਲ ਤੋਂ ਲੈ ਕੇ ਗੰਗਾ ਤਕ ਸੈਸਾਤਰੀ ਨੇ ਧਰਮ, ਫ਼ਿਲਾਸਫ਼ੀ ਲਈ ਨਵਾਂ ਵਿਧਾਨ ਜਾਰੀ ਕੀਤਾ।"

**ਪੁਰਾਤਨ ਸੀਥੀਅਨ ਜਾਂ ਤਾਤਾਰੀਆਂ ਦਾ ਪੰਜਾਬ ਆਉਣਾ** : ਤਾਤਾਰੀਆਂ ਨੇ ਵੀ ਪੰਜਾਬ ਨੂੰ ਆਪਣਾ ਵਤਨ ਬਣਾਇਆ। *ਸਰ ਵਿਲੀਅਮ ਜੋਨਜ਼* ਦੱਸਦੇ ਹਨ ਕਿ ਤਾਤਾਰੀਆਂ ਦੇ ਬਾਦਸ਼ਾਹ ਓਘਾਸ ਨੇ ਤਿੱਬਤ, ਈਰਾਨ, ਆਰਮੀਨੀਆ, ਕਾਬਲ, ਗ਼ਜ਼ਨੀ ਫ਼ਤਹਿ ਕਰਨ ਮਗਰੋਂ ਉੱਤਰੀ ਹਿੰਦ ਵੀ ਫ਼ਤਹਿ ਕਰ ਲਿਆ। ਉੱਤਰੀ ਹਿੰਦ ਦੇ ਨਾਲ-ਨਾਲ ਉਸ ਨੇ ਕਸ਼ਮੀਰ ਵੀ ਫ਼ਤਹਿ ਕੀਤਾ।

ਉਨ੍ਹਾਂ ਸੀਥੀਅਨਾਂ ਨੇ ਕਈ ਹਮਲੇ ਕੀਤੇ। ਇਕ ਹਮਲੇ ਵਿਚ ਉਨ੍ਹਾਂ ਨੂੰ ਹਾਰ ਵੀ ਹੋਈ। ਸੀਥੀਅਨਾਂ ਦੀ ਹਾਰੀ ਹੋਈ ਫ਼ੌਜ ਦਾ ਕੁਝ ਹਿੱਸਾ ਪੰਜਾਬ ਵਿਚ ਹੀ ਵੱਸ ਗਿਆ। ਕਹਿੰਦੇ ਹਨ ਅਬਾਦ ਹੋਣ ਵਾਲਿਆਂ ਦਾ ਇਕ ਹਿੱਸਾ 'ਮਸਾਜੇਟੀ' ਅਖਵਾਉਣ ਲੱਗ ਪਿਆ। ਇਹ ਹੀ ਵਿਗੜ ਕੇ ਪਿੱਛੋਂ ਜੱਟ ਬਣਿਆ। ਇਨ੍ਹਾਂ ਸੀਥੀਅਨ ਲੋਕਾਂ ਨੂੰ ਪੰਜਾਬ ਵਿਚ ਹੁੰਨਾਂ ਦੇ ਨਾਮ ਨਾਲ ਪ੍ਰਸਿੱਧਤਾ ਪ੍ਰਾਪਤ ਹੋਈ। ਹਿੰਦ ਵਾਸੀਆਂ ਤੇ ਹੁੰਨਾਂ ਵਿਚਕਾਰ ਬੜੀਆਂ ਭਿਆਨਕ ਜੰਗਾਂ ਵੀ ਹੋਈਆਂ।

ਜਦ ਸਿਕੰਦਰ ਨੇ ਚੌਥੀ ਸਦੀ ਈਸਵੀ ਤੋਂ ਪਹਿਲਾਂ ਹੱਲਾ ਬੋਲਿਆ ਤਾਂ ਉਸ ਦਾ ਵਾਹ ਇਕ ਹੋਰ ਕੌਮ ਨਾਲ ਵੀ ਪਿਆ ਕਿਹਾ ਜਾਂਦਾ ਹੈ। ਇਹ ਟਾਂਕ ਸੀ ਜਿਨ੍ਹਾਂ ਨੂੰ ਤਕਸਲ ਵੀ ਕਿਹਾ ਜਾਂਦਾ ਸੀ। ਤਕਸਲਾ (ਟੈਕਸਲਾ) ਉਨ੍ਹਾਂ ਦੀ ਰਾਜਧਾਨੀ ਸੀ। ਜਿਹਲਮ ਤੇ ਸਿੰਧ ਵਿਚਕਾਰ ਇਨ੍ਹਾਂ ਦਾ ਰਾਜ ਸੀ।

**ਈਰਾਨੀ ਵੀ ਪੰਜਾਬ ਆਏ ਲੱਗਦੇ ਹਨ** : *ਸਰ ਵਿਲੀਅਮ ਜੋਨਜ਼* ਆਪਣੇ ਈਰਾਨੀ ਇਤਿਹਾਸ ਵਿਚ ਲਿਖਦਾ ਹੈ ਕਿ ਹਿੰਦੁਸਤਾਨ ਉੱਤੇ ਪਹਿਲਾ ਈਰਾਨੀ ਹਮਲਾ ਜਮਸ਼ੇਦ ਦੇ ਪੁੱਤਰ ਫਰੀਦੂੰ ਦੀ ਕਮਾਨ ਹੇਠ ਹੋਇਆ। ਜਦ ਜਮਸ਼ੇਦ ਨੇ ਆਪਣੇ ਤਿੰਨ ਪੁੱਤਰਾਂ ਨੂੰ ਸਾਰੀ ਹਕੂਮਤ ਵੰਡੀ ਤਾਂ ਫਰੀਦੂੰ ਦੇ ਹਿੱਸੇ ਪੰਜਾਬ ਆਇਆ।

ਫ਼ਰੀਦੂੰ ਤੋਂ ਉਪਰੰਤ ਦਾਰਾ ਨੇ ੫੨੧ ਸਾਲ ਈਸਾ ਤੋਂ ਪਹਿਲਾਂ ਵੱਡੀ ਫ਼ੌਜ ਅਤੇ ਬੇੜਾ ਆਦਿ ਬਣਾ ਕੇ ਪੰਜਾਬ ਉੱਤੇ ਹਮਲਾ ਕੀਤਾ। ਹੈਰੋਡੋਟਸ ਨੇ ਪੰਜਾਬ ਦੇਸ਼

ਦਾ ਜੋ ਵਿਸਥਾਰ ਸਹਿਤ ਹਾਲ ਲਿਖਿਆ ਹੈ ਉਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਦਾਰਾ ਨੇ ਜਿਹੜੇ ਇਲਾਕੇ ਫ਼ਤਿਹ ਕੀਤੇ ਉਨ੍ਹਾਂ ਵਿਚ ਅੱਜਕਲ੍ਹ ਦੇ ਮੁਲਤਾਨ, ਲਾਹੌਰ ਦੇ ਸੂਬੇ ਅਤੇ ਗੁਜਰਾਤ ਵੀ ਸ਼ਾਮਿਲ ਸਨ।

**ਸਿਕੰਦਰ ਦਾ ਹਮਲਾ** : ਮਕਦੂਨੀਆਂ ਦੇ ਬਾਦਸ਼ਾਹ ਸਿਕੰਦਰ ਨੂੰ ਚਾਹ ਸੀ ਕਿ ਸਾਰੀ ਦੁਨੀਆਂ ਫ਼ਤਹਿ ਕਰੇ। ਇਸ ਉਤਸ਼ਾਹ ਹੇਠਾਂ ਯੂਨਾਨੀ ਮੁਲਕ ਮਾਰ ਕੇ ਉਸ ਨੇ ਸੰਨ ੩੨੬ ਈਸਾ ਤੋਂ ਪਹਿਲਾਂ ਪੰਜਾਬ ਉੱਤੇ ਹਮਲਾ ਕੀਤਾ। ਰਾਜਾ ਪੁਰੂ (ਪੋਰਸ) ਕੇਕਇ ਦੇਸ਼ ਦੇ ਰਾਜੇ ਨੇ ਜਿਹਲਮ ਦਰਿਆ ਦੇ ਕਿਨਾਰੇ ਉਸ ਦਾ ਸਖ਼ਤ ਟਾਕਰਾ ਕੀਤਾ। ਜੇ ਬਾਰਸ਼ ਨਾ ਹੁੰਦੀ ਤੇ ਕਮਾਨਾਂ ਸਖ਼ਤ ਧਰਤੀ ਵਿਚ ਗੱਡੀਆਂ ਜਾ ਸਕਦੀਆਂ ਤਾਂ ਸਿਕੰਦਰ ਨੂੰ ਇਥੋਂ ਹੀ ਵਾਪਸ ਮੁੜਨਾ ਪੈਣਾ ਸੀ। ਪਰ ਸਿਕੰਦਰ ਦੇ ਤੇਜ਼ ਘੋੜਿਆਂ ਦੇ ਸਾਹਵੇਂ ਕਿਸੇ ਦੀ ਪੇਸ਼ ਨਾ ਗਈ। ਇਸ ਹਾਰ ਤੋਂ ਬਾਅਦ ਵੀ ਪੈਰ-ਪੈਰ, ਇਲਾਕੇ-ਇਲਾਕੇ ਵਿਚ ਸਿਕੰਦਰ ਨੂੰ ਰੋਕਿਆ ਗਿਆ। ਕਹਿੰਦੇ ਹਨ ਕਿ ਏਨੇ ਸਖ਼ਤ ਮੁਕਾਬਲੇ ਹੋਏ ਕਿ ਸਿਕੰਦਰ ਦੀਆਂ ਫ਼ੌਜਾਂ ਨੇ ਬਿਆਸ ਟੱਪਣ ਤੋਂ ਇਨਕਾਰ ਕਰ ਦਿੱਤਾ ਅਤੇ ਉਸ ਨੂੰ ਵਾਪਸ ਮੁੜਨਾ ਪਿਆ। ਇਸ ਹਮਲੇ ਨੇ ਕਈ ਸਦੀਵੀ ਅਸਰ ਛੱਡੇ।

**ਸਲੂਕਸ ਦਾ ਹਮਲਾ** : ਸਿਕੰਦਰ ਪੰਜਾਬ ਵਿਚ ਆਪਣਾ ਰਾਜ ਕਾਇਮ ਨਾ ਕਰ ਸਕਿਆ। ਸਿਕੰਦਰ ਦੇ ਪੰਜਾਬ ਵਿਚੋਂ ਜਾਣ ਪਿੱਛੋਂ ਛੇਤੀ ਹੀ ਪੰਜਾਬ ਚੰਦਰ ਗੁਪਤ ਮੌਰੀਆ ਦੇ ਹੱਥ ਆ ਗਿਆ। ਸਿਕੰਦਰ ਦੇ ਸਿਪਾਹਸਾਲਾਰ, ਅਸੀਰੀਆ ਦੇ ਬਾਦਸ਼ਾਹ ਸਲੂਕਸ ਨੇ ਜਦ ੩੦੨ ਸਾਲ ਪੂਰਵ ਈਸਵੀ ਨੂੰ ਹਮਲਾ ਕੀਤਾ ਤਾਂ ਉਸ ਨੂੰ ਉਲਟੀ ਪਈ। ਸਿੰਧ ਤੋਂ ਪਾਰ ਹੀ ਚੰਦਰ ਗੁਪਤ ਨੇ ਜਾ ਟਾਕਰਾ ਕੀਤਾ। ਸਲੂਕਸ ਨੂੰ ਹਾਰ ਹੋਈ ਤੇ ਉਸ ਨੇ ਚੰਦਰ ਗੁਪਤ ਨੂੰ ਆਪਣੀ ਲੜਕੀ ਦਾ ਡੋਲਾ ਤੇ ਹੋਰ ਮਾਲ ਦੇ ਕੇ ਈਨ ਮੰਨੀ ਤੇ ਸਮਝੌਤਾ ਕੀਤਾ। ਸਲੂਕਸ ਨੇ ਹੀ ਮੈਗਸਥਨੀਜ਼ ਨੂੰ ਆਪਣਾ ਰਾਜਦੂਤ ਬਣਾ ਕੇ ਭੇਜਿਆ ਸੀ।

ਚੰਦਰ ਗੁਪਤ ਦੇ ਪੁੱਤਰ, ਬਿੰਦੂਸਾਰ ਦੇ ਪੋਤਰੇ, ਅਸ਼ੋਕ ਨੇ ਰਾਜ ਧਰਮ ਬੁੱਧ ਬਣਾਇਆ। ਉਸ ਦਾ ਰਾਜ, ਕੰਨਿਆ ਕੁਮਾਰੀ ਤੋਂ ਲੈ ਕੇ ਕੋਹ ਹਿੰਦੂਕੁਸ਼ ਤਕ ਅਤੇ ਤਿੱਬਤ ਤੋਂ ਲੈ ਕੇ ਕੱਛ ਤਕ ਫੈਲਿਆ ਹੋਇਆ ਸੀ। ਉਹ ਇਕ ਸੁੱਘੜ ਬਾਦਸ਼ਾਹ ਸੀ ਤੇ ਉਸ ਦੀਆਂ ਲਗਾਈਆਂ ਹੋਈਆਂ ਸਿਲਾ ਥਾਂ-ਥਾਂ ਮਿਲਦੀਆਂ ਹਨ। ਕਾਂਗੜੇ ਵਿਚ ਉਸ ਦੇ ਕਈ ਸ਼ਿਲਾ-ਲੇਖ ਮਿਲਦੇ ਹਨ।

**ਬਾਖਤਰੀ ਯੂਨਾਨੀ** : ਅਸ਼ੋਕ ਤੋਂ ਪਿੱਛੋਂ ਰਾਜ-ਸਾਜ ਢਿੱਲਾ ਪੈ ਗਿਆ। ਪੰਜਾਬ ਤਿੰਨਾਂ ਹਿੱਸਿਆਂ ਵਿਚ ਵੰਡਿਆ ਗਿਆ। ਇਕ ਪੁਸ਼ਕਰਾਵਤੀ, ਦੂਜਾ ਤਕਸ਼ਿਲਾ ਤੇ ਤੀਜਾ ਸ਼ਾਕਲਾ। ਸ਼ਾਕਲ ਦਾ ਮਨਿੰਦਰ (੧੫੫-੧੩੦ ਈ: ਪੂ:) ਨਾਮੀ ਇਕ ਯੂਨਾਨੀ ਰਾਜਾ ਸ਼ਕਤੀਸ਼ਾਲੀ ਹੋਇਆ ਹੈ।

**ਸ਼ੱਕ ਪੰਜਾਬ ਵਿਚ** : ਜਦ ਸ਼ੱਕ ਸੀਸਤਾਨ (ਸ਼ਕਸਥਾਨ) ਵਿਚ ਪੱਕੇ ਪੈਰ ਨਾ ਜਮਾ ਸਕੇ ਤਾਂ ਉਹ ਸਿੰਧ ਵਿਚ ਆ ਬੈਠੇ। ਇਹ ੧੨੦—੧੨੫ ਈ: ਪੂ: ਦੀ ਗੱਲ ਹੈ। ਇਸੇ ਕਰਕੇ ਸਿੰਧ ਨੂੰ ਸ਼ਕਦੀਪ ਵੀ ਕਹਿੰਦੇ ਹਨ। ੬੫ ਈ: ਪੂ: ਵਿਚ ਉਹ

ਪੰਜਾਬ ਵਿਚ ਵੀ ਆ ਗਏ। ਬਾਖਤਰੀ ਯੂਨਾਨੀ ਨੱਸ ਗਏ। ਇਹ ਵੀ ਬਹੁਤੀ ਦੇਰ ਪੰਜਾਬ ਨਾ ਟਿਕ ਸਕੇ ਕਿਉਂਕਿ ਮਾਲਵ-ਗਣ ਅਤੇ ਗੌਤਮੀ ਪੁੱਤਰ ਸ਼ਾਂਤ ਕਰਣਿ (ਸ਼ਾਂਤ ਵਾਹਨ) ਨੇ ਰਲ ਕੇ ਸ਼ੱਕਾਂ ਨੂੰ ਉਜੈਨ ਵਿਚ ਹਰਾ ਕੇ ਆਪਣਾ ਸੰਮਤ ਚਲਾਇਆ ਜੋ ਹੁਣ ਹਿੰਦੁਸਤਾਨ ਵਿਚ ਸ਼ੱਕ ਸੰਮਤ ਦੇ ਨਾਂ ਨਾਲ ਚੱਲ ਰਹਿਆ ਹੈ। ਦੂਜੇ ਪਾਸੇ ਪਾਰਥ ਲੋਕਾਂ ਨੇ ਪਿਸ਼ਾਵਰ ਅਤੇ ਸਿੰਧ ਵੀ ਸ਼ੱਕਾਂ ਕੋਲੋਂ ਖੋਹ ਲਏ।

**ਕੁਸ਼ਨ** : ਇਸੇ ਵੇਲੇ ਜਦੋਂ ਪਲਵੇਂ (ਪਾਰਥੀਅਨ) ਲੋਕ ਕਾਬਲ ਤੇ ਅਧਿਕਾਰ ਜਮਾਉਣ ਦੇ ਆਹਰ ਵਿਚ ਲੱਗੇ ਹੋਏ ਸਨ, ਕੁਸ਼ਨ ਲੋਕ ਕੰਧਾਰ ਵੱਲ ਆ ਨਿਕਲੇ। ਜਦ ਪਾਰਥੀ ਕਮਜ਼ੋਰ ਹੋਏ ਇਨ੍ਹਾਂ ਅਫ਼ਗਾਨਿਸਤਾਨ ਤੇ ਕਬਜ਼ਾ ਕਰ ਲਿਆ। ਕੁਸ਼ਨਾਂ ਵਿਚੋਂ ਕਨਿਸ਼ਕ (੧੨੦-੧੫੦ ਈ:) ਬੜਾ ਵੱਡਾ ਸਮਰਾਟ ਹੋਇਆ ਹੈ। ਇਸ ਨੇ ਆਪਣੀ ਰਾਜਧਾਨੀ ਪਿਸ਼ਾਵਰ ਬਣਾਈ।

**ਸੁਤੰਤਰ ਰਾਜ** : ਕੁਸ਼ਨ ਰਾਜ ਭਾਵੇਂ ਪਿਸ਼ਾਵਰ ਵਿਚ ਤਾਂ ਚਲਦਾ ਰਹਿਆ ਪਰ ਗੋਰੇ ਹੂੰਨਾਂ ਨੇ ਇਸ ਨੂੰ ਬਿਲਕੁਲ ਹੀ ਮਿਟਾ ਦਿੱਤਾ। ਪੰਜਾਬ ਦਾ ਸਾਰਾ ਰਾਜ ਸੁਤੰਤਰ ਹੋ ਗਿਆ। ਚਾਰ ਘਰਾਣਿਆਂ ਨੇ ਪੰਜਾਬ ਵਿਚ ਸੁਤੰਤਰ ਹਕੂਮਤਾਂ ਬਣਾ ਲਈਆਂ। ਉਨ੍ਹਾਂ ਦੇ ਨਾਂ ਮਦਰ, ਕੁਣਿਦੇ, ਕੁਲਤ ਅਤੇ ਯੋਧੇ ਕਰਕੇ ਆਖੇ ਜਾਂਦੇ ਹਨ। ਸੁਤੰਤਰ ਰਾਜ ਨੂੰ ਸਮੁੰਦਰ ਗੁਪਤ ਨੇ ਹੀ ਸੰਨ ੩੫੦ ਈ: ਵਿਚ ਆ ਕੇ ਮੁਕਾਇਆ ਸੀ।

**ਚੰਦਰ ਗੁਪਤ ਵਿਕ੍ਰਮਾਦਿਤੀਆ** : ਪੰਜਾਬ ਉੱਤੇ ਪੂਰਨ ਅਧਿਕਾਰ ਚੰਦਰ ਗੁਪਤ ਵਿਕ੍ਰਮਾਦਿਤੀਆ ਨੇ ੩੯੬ ਈ: ਨੂੰ ਕਰ ਲਿਆ। ਇਸੇ ਦੇ ਰਾਜ ਵਿਚ ਫ਼ਾਹਿਆਨ ਆਇਆ।

**ਚੀਨੀ ਸੈਲਾਨੀ ਪੰਜਾਬ ਵਿਚ** : ਆਪਣੇ ਧਰਮ ਦੀ ਜਨਮ-ਭੂਮੀ ਦੇ ਦਰਸ਼ਨ ਕਰਨ ਲਈ ਕਈ ਚੀਨੀ ਸੈਲਾਨੀ ਮੱਧ ਏਸ਼ੀਆ ਦਾ ਕਠਨ ਪੈਂਡਾ ਕਰਕੇ ਭਾਰਤ ਪਹੁੰਚਦੇ ਰਹੇ। ਇਨ੍ਹਾਂ ਤੋਂ ਪਹਿਲਾਂ ਸੈਲਾਨੀ *ਫ਼ਾਹਿਆਨ* ਸੰਨ ੩੯੯ ਈਸਵੀ ਵਿਚ ਅਫ਼ਗਾਨਿਸਤਾਨ ਦੇ ਰਸਤੇ ਪੰਜਾਬ ਵਿਚ ਆਇਆ। ਇਸੇ ਨੇ ਲਿਖਿਆ ਕਿ ਲੋਕੀਂ ਬਹੁਤ ਪ੍ਰਸੰਨਚਿਤ ਹਨ। ਲੋਕਾਂ ਨੂੰ ਆਪਣੇ ਘਰ ਦਾ ਮਾਲ ਕਿਧਰੇ ਦਰਜ ਨਹੀਂ ਕਰਾਉਣਾ ਪੈਂਦਾ, ਨਾ ਹੀ ਕਚਹਿਰੀਆਂ ਵਿਚ ਜਾਣਾ ਪੈਂਦਾ ਹੈ। ਕੇਵਲ ਉਨ੍ਹਾਂ ਨੂੰ ਹੀ ਮਾਮਲੇ ਵਜੋਂ ਦਾਣੇ ਦੇਣੇ ਪੈਂਦੇ ਹਨ ਜੋ ਰਾਜੇ ਦੀਆਂ ਜ਼ਮੀਨਾਂ ਵਾਹੁੰਦੇ ਹਨ। ਵਾਹਕ ਆਪਣੀ ਮਰਜ਼ੀ ਨਾਲ ਜੀਂਦੇ ਤੇ ਰਹਿੰਦੇ ਹਨ। ਮੌਤ ਦੀ ਸਜ਼ਾ ਨਹੀਂ ਹੈ। ਇਕ ਹੋਰ ਚੀਨੀ ਸੈਲਾਨੀ *ਹਿਊਨ ਸਾਂਗ* ਸਤਵੀਂ ਸਦੀ ਦੇ ਪਹਿਲੇ ਅੱਧ ਵਿਚ ਪੰਜਾਬ ਆਇਆ। ਉਹ ਵੀ ਮੱਧ ਏਸ਼ੀਆ ਦੇ ਰਸਤੇ ਹੀ ਆਇਆ। ਉਸ ਨੇ ਡਿੱਠਾ ਕਿ ਬੋਧੀ ਮੰਦਰ ਦੇ ਬੋਧੀਆਂ ਦੇ ਪ੍ਰਚਾਰਕ ਭਿਕਸ਼ੂ ਸਾਰੇ ਹਿੰਦੁਸਤਾਨ ਵਿਚ ਫ਼ੈਲੇ ਹੋਏ ਹਨ। ਅਸ਼ੋਕ ਤੇ ਕਨਿਸ਼ਕ ਦੀਆਂ ਯਾਦਗਾਰਾਂ ਵੀ ਉਸ ਨੇ ਦੇਖੀਆਂ। ਇਸੇ ਯਾਤਰੀ, ਹਿਊਨ ਸਾਂਗ ਨੇ ਪੰਜਾਬ ਵਿਚ ਇਕ ਪ੍ਰਸਿੱਧ ਰਾਜੇ, ਥਾਨੇਸਰ ਦਾ ਵੀ ਜ਼ਿਕਰ ਕੀਤਾ ਹੈ, ਜਿਸ ਦਾ ਰਾਜ ਜਿਹਲਮ ਤੇ ਮੁਲਤਾਨ ਦੇ ਦਰਮਿਆਨ ਸੀ।

ਅਠਵੀਂ ਸਦੀ ਦੇ ਆਰੰਭ ਵਿਚ ਕਨੌਜ ਦੇ ਰਾਜੇ ਨੇ ਪੰਜਾਬ ਤਕ ਆਪਣਾ ਰਾਜ

ਕਾਇਮ ਕੀਤਾ। ਇਸ ਦੇ ਪਿੱਛੋਂ ਅਜਮੇਰ ਦੇ ਚੌਹਾਨ ਬਾਦਸ਼ਾਹਾਂ ਨੇ ਫਿਰ ਆਪਣਾ ਰਾਜ ਬਣਾਇਆ। ਇਨ੍ਹਾਂ ਦਾ ਰਾਜ ਪੰਜਾਬ ਦੇ ਹਰਿਆਣਾ ਇਲਾਕੇ ਤਕ ਸੀ।

**ਮੁਸਲਮਾਨਾਂ ਦੇ ਹਮਲੇ** : ਅਰਬ ਦੇ ਰੇਗਿਸਤਾਨਾਂ ਵਿਚ ਸਤਵੀਂ ਸਦੀ ਦੇ ਅੱਧ ਵਿਚ ਹੋਰ ਨਵੇਂ ਧਰਮ, ਇਸਲਾਮ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਜਨਮ ਦਿੱਤਾ। ਇਸਲਾਮ ਅਪਣਾਉਣ ਵਾਲਿਆਂ ਨੇ ਮਿੱਲਤ ਦੀ ਜਥੇਬੰਦੀ ਬਣਾ ਇਕ ਹੱਥ ਕੁਰਾਨ ਤੇ ਦੂਜੇ ਹੱਥ ਤਲਵਾਰ ਲੈ ਕੇ ਜਹਾਦ ਦੀਆਂ ਮੁਹਿੰਮਾਂ ਸ਼ੁਰੂ ਕੀਤੀਆਂ। ਪੰਜਾਬ ਉੱਤੇ ਪਹਿਲਾ ਸਹੀ ਹਮਲਾ ਸੰਨ ੭੧੨ ਨੂੰ ਹੋਇਆ ਜਦਕਿ ਬਗ਼ਦਾਦ ਦੇ ਖਲੀਫ਼ਾ ਨੇ ਇਕ ਜਰਨੈਲ ਮੁਹੰਮਦ ਬਿਨ ਕਾਸਮ ਨੂੰ ਅਸ਼ੀਰਵਾਦ ਦੇ ਕੇ ਭੇਜਿਆ। ਮਾਰਾਂ ਮਾਰਦਾ ਕਾਸਮ ਮੁਲਤਾਨ ਤਕ ਪੁੱਜਾ। ਜਿੱਤ ਨੂੰ ਪੱਕਿਆਂ ਕਰਨ ਲਈ ਸ਼ੋਰਕੋਟ ਦਾ ਕਿਲ੍ਹਾ ਵੀ ਉਸ ਬਣਵਾਇਆ।

ਕਾਸਮ ਬਹੁਤੀ ਦੇਰ ਟਿਕ ਨਾ ਸਕਿਆ। ਕਾਸਮ ਉੱਤੇ ਵਿਭਚਾਰੀ ਦਾ ਦੋਸ਼ ਲਗਾ ਕੇ ਮੌਤ ਦੀ ਸਜ਼ਾ ਖ਼ਲੀਫ਼ਾ ਨੇ ਦਿੱਤੀ ਪਰ ਪਿੱਛੋਂ ਪਤਾ ਲੱਗਾ ਕਿ ਉਹ ਨਿਰਦੋਸ਼ ਸੀ।

ਇਕ ਅੰਦਾਜ਼ੇ ਮੁਤਾਬਕ ***ਇਕਾਹਠ*** ਹਮਲੇ ਬਾਬਰ ਦੀ ਜਿੱਤ ਤਕ ਪੰਜਾਬ ਤੇ ਹੋਏ ਜਿਨ੍ਹਾਂ ਦਾ ਮੋਟਾ-ਮੋਟਾ ਵੇਰਵਾ ਇਸ ਤਰ੍ਹਾਂ ਦਿੱਤਾ ਜਾ ਸਕਦਾ ਹੈ। ਅਲਪਤਗੀਨ ਦਾ ਇਕ, ਸੁਬਕੱਤਗੀਨ ਦੇ ਤਿੰਨ, ਮਹਿਮੂਦ ਗ਼ਜ਼ਨਵੀ ਦੇ ਸਤਾਰਾਂ, ਸ਼ਹਾਬਉਦੀਨ ਗੌਰੀ ਦੇ ਦਸ, ਮੰਗੋਲਾਂ ਦੇ ਪੰਝੀ ਤੇ ਬਾਬਰ ਦੇ ਪੰਜ।

**ਪਾਲ ਰਾਜੇ ਪੰਜਾਬ ਵਿਚ** : ਖ਼ਲੀਫਾ ਦੀ ਅਧਿਕਾਰ ਸ਼ਕਤੀ ਹੌਲੇ-ਹੌਲੇ ਢਿੱਲੀ ਪੈਣ ਲੱਗੀ। ਸਿੰਧ ਦੇ ਇਲਾਕੇ ਵਿਚ ਖ਼ਲੀਫ਼ਾ ਦੇ ਢਿੱਲੇ ਹੋਣ ਦਾ ਫ਼ਾਇਦਾ ਉਠਾ ਕੇ ਅਰਬ ਹਕੂਮਤ ਆਜ਼ਾਦ ਹੋ ਗਈ। ਪੰਜਾਬ ਵਿਚ ਹਿੰਦੂ ਰਾਜੇ ਰਾਜ ਕਰਦੇ ਸਨ। ਜਲੰਧਰ, ਉਨ੍ਹਾਂ ਦੀ ਰਾਜਧਾਨੀ ਸੀ। ਦਸਵੀਂ ਸਦੀ ਵਿਚ ਪਾਲ ਰਾਜ ਦੀ ਸਥਾਪਨਾ ਹੋਈ। ਇਨ੍ਹਾਂ ਪਾਲਾਂ ਨਾਲ ਹੀ ਗ਼ਜ਼ਨੀਆਂ ਦਾ ਟਾਕਰਾ ਹੋਇਆ। ਰਾਜਾ ਜੈਪਾਲ ਆਪ ਬਠਿੰਡੇ ਦੇ ਕਿਲ੍ਹੇ ਵਿਚ ਇਕ ਰਾਜ ਕਮਾ ਰਿਹਾ ਸੀ।

**ਗ਼ਜ਼ਨੀਆਂ ਦਾ ਪੰਜਾਬ ਉੱਤੇ ਹਮਲਾ** : ੧੦੦੦ ਈ: ਤੋਂ ੧੫੨੬ ਈ: ਤਕ ਪੰਜਾਬ ਦਾ ਹਾਲ ਉਸ ਘਰ ਵਰਗਾ ਹੋਇਆ ਜਿਸ ਦੇ ਬੂਹੇ ਬਾਰੀਆਂ ਅੱਧ ਪਚੱਧੇ ਖੁੱਲ੍ਹੇ ਰਹਿ ਗਏ ਹੋਣ ਤੇ ਬਾਹਰੋਂ ਤੂਫ਼ਾਨ ਆ ਕੇ ਘਰ ਦੀਆਂ ਵਸਤੂਆਂ ਨੂੰ ਚੁੱਕ-ਚੁੱਕ ਉੜਾਂਦੇ ਹੋਣ। ਫਿਰ ਇਕ ਨਹੀਂ ਕਈ ਝੱਖੜ ਆਏ। ਬਚੇ ਉਹ ਹੀ ਜੋ ਇਨ੍ਹਾਂ ਤੂਫ਼ਾਨਾਂ ਦੀ ਮਾਰ ਹੇਠ ਨਾ ਆਏ।

ਅਰਬ ਰਾਜ ਹਾਰ-ਉਲ ਰਸ਼ੀਦ ਤਕ ਤਾਂ ਇਕ ਮਜ਼ਬੂਤ ਕੇਂਦਰ ਹੋਣ ਕਾਰਨ ਬਣਿਆ ਰਹਿਆ ਪਰ ਹੌਲੀ-ਹੌਲੀ ਸਾਰੇ ਸੂਬੇ ਕੇਂਦਰ ਨਾਲੋਂ ਟੁੱਟਣ ਲੱਗੇ। ਇਸ ਕੇਂਦਰ ਦੀ ਢਿੱਲ ਦਾ ਫ਼ਾਇਦਾ ਉਠਾਂਦੇ ਹੋਏ ਬਾਦਸ਼ਾਹ ਅਬਦੁਲ ਮਲਕ ਦੇ ਇਕ ਗ਼ੁਲਾਮ ਅਲਪਤਗੀਨ ਨੇ ਹਕੂਮਤ ਪੱਕੀ ਕਰ ਲਈ। ਅਲਪਤਗੀਨ ਦੀ ਮੌਤ ਉਪਰੰਤ ਸੰਨ ੯੭੬ ਵਿਚ ਉਸ ਦੇ ਇਕ ਗ਼ੁਲਾਮ, ਸਬੁਕਤਗੀਨ ਨੇ ਰਾਜ ਸੰਭਾਲਿਆ।

ਸਬੁਕਤਗੀਨ ਨੇ ੯੭੭ ਈਸਵੀ ਵਿਚ ਇਕ ਬੜੀ ਭਾਰੀ ਫ਼ੌਜ ਸਮੇਤ ਪੰਜਾਬ

'ਤੇ ਹਮਲਾ ਕੀਤਾ ਅਤੇ ਲੁੱਟ ਦਾ ਕਾਫ਼ੀ ਸਾਮਾਨ ਖੋਹ, ਵਾਪਸ ਲੈ ਗਿਆ।

ਜੈਪਾਲ ਨੇ ਅਨੁਭਵ ਕੀਤਾ ਕਿ ਇਸ ਤਰ੍ਹਾਂ ਦੇ ਨਿੱਤ ਨਵੇਂ ਹਮਲੇ ਤਾਂ ਬੜੀ ਤਬਾਹੀ ਲਿਆਉਣਗੇ, ਸੋ ਜੈਪਾਲ ਨੇ ਸਿੰਧ ਪਾਰ ਉਸ ਦਾ ਟਾਕਰਾ ਕਰਨ ਦੀ ਸੋਚੀ। ਜੈਪਾਲ ਦੀ ਫ਼ੌਜ ਦਾ ਕਾਫ਼ੀ ਨੁਕਸਾਨ ਹੋਇਆ। ਸਬੁਕਤਗੀਨ ਨਾਲ ਜੈਪਾਲ ਨੇ ਸੁਲਾਹ ਕਰ ਲਈ।

ਜਦ ਜੈਪਾਲ ਵਾਪਸ ਮੁੜਿਆ ਤਾਂ ਉਸ ਨੇ ਉਹ ਸੰਧੀ ਤੋੜ ਦਿੱਤੀ। ਆਉਣ ਵਾਲੇ ਝੱਖੜਾਂ ਦੇ ਮੁਕਾਬਲੇ ਲਈ ਉਸ ਨੇ ਦਿੱਲੀ, ਅਜਮੇਰ, ਕਾਲੰਜਰ ਅਤੇ ਕਨੌਜ ਦੇ ਰਾਜਿਆਂ ਨੂੰ ਆਪਣੇ ਨਾਲ ਮਿਲਾ ਲਿਆ ਅਤੇ ਫ਼ੌਜਾਂ ਸਿੰਧ ਪਾਰ ਲਘਮਾਨ ਇਕੱਠੀਆਂ ਕੀਤੀਆਂ ਤਾਂ ਕਿ ਵਿਰੋਧੀ ਨੂੰ ਉਥੇ ਹੀ ਹਾਰ ਦਿੱਤੀ ਜਾ ਸਕੇ। ਸਖ਼ਤ ਮੁਕਾਬਲੇ ਬਾਅਦ ਜੈਪਾਲ ਦੀਆਂ ਫ਼ੌਜਾਂ ਖਿੰਡ-ਪੁੰਡ ਗਈਆਂ ਅਤੇ ਜੈਪਾਲ ਨੂੰ ਹਾਰ ਦਾ ਮੂੰਹ ਤੱਕਣਾ ਪਿਆ।

**ਮਹਿਮੂਦ ਗ਼ਜ਼ਨਵੀ ਦੇ ਸਤਾਰਾਂ ਹਮਲੇ** : ਸਬੁਕਤਗੀਨ ਦੀ ਮੌਤ ਤੋਂ ਬਾਅਦ ਉਸ ਦੇ ਵੱਡੇ ਲੜਕੇ ਮਹਿਮੂਦ ਨੇ ਆਪਣੇ ਛੋਟੇ ਭਰਾ ਅਸਮਾਈਲ ਨੂੰ ਹਰਾ ਕੇ ਰਾਜ ਸੰਭਾਲ ਲਿਆ। ਮਹਿਮੂਦ ਗ਼ਜ਼ਨਵੀ ਪੰਜਾਬ ਤੋਂ ਪਹਿਲਾਂ ਹੀ ਵਾਕਫ਼ ਸੀ ਅਤੇ ਹਿੰਦ ਦੀ ਅਮੀਰੀ ਦੀਆਂ ਕਹਾਣੀਆਂ ਸੁਣ ਚੁੱਕਾ ਸੀ। ਇਸ ਦੇ ਨਾਲ ਉਸ ਵਿਚ ਨਵਾਂ-ਨਵਾਂ ਜੋਸ਼ ਇਸਲਾਮ ਦੇ ਪ੍ਰਚਾਰ ਲਈ ਵੀ ਸੀ। ਇਸ ਧਨ ਦੇ ਲਾਲਚ ਅਤੇ ਮਜ਼ਹਬੀ ਜੋਸ਼ ਨੇ ਉਸ ਨੂੰ ਹਿੰਦੁਸਤਾਨ ਉੱਤੇ ਹਮਲਾ ਕਰਨ ਲਈ ਤਿਆਰ ਕੀਤਾ। ਮਹਿਮੂਦ ਦਾ ਪਹਿਲਾ ਹਮਲਾ ੧੦੦੧ ਈ: ਵਿਚ ਹੋਇਆ। ਜੈਪਾਲ ਨੇ ਡੱਟ ਕੇ ਮੁਕਾਬਲਾ ਕੀਤਾ ਪਰ ਘੋੜਿਆਂ ਦੇ ਮੁਕਾਬਲੇ ਉੱਤੇ ਹਾਥੀ ਕੁਝ ਨਾ ਕਰ ਸਕੇ ਤੇ ਮਹਿਮੂਦ ਦੀ ਜਿੱਤ ਹੋਈ। ਬਿਰਧ ਰਾਜੇ ਜੈਪਾਲ ਨੂੰ ਹਾਰ ਤੋਂ ਇੰਨੀ ਨਮੋਸ਼ੀ ਆਈ ਕਿ ਰਾਜ ਅਨੰਗਪਾਲ ਨੂੰ ਦੇ ਦਿੱਤਾ ਅਤੇ ਆਪ ਚਿਤਾ ਵਿਚ ਸੜ ਮੋਇਆ।

ਚਾਰ ਹੱਲਿਆਂ ਵਿਚ ਜਦ ਗ਼ਜ਼ਨਵੀ ਹਾਰ ਦੇ ਚੁੱਕਾ ਤਾਂ ਉਸ ਦਾ ਹੌਸਲਾ ਵਧਣਾ ਸ਼ੁਰੂ ਹੋਇਆ। ਪੰਜਵਾਂ ਹਮਲਾ ਕੇਵਲ ਉਸ ਨੇ ਅਨੰਗਪਾਲ ਵਿਰੁੱਧ ਹੀ ਕੀਤਾ ਕਿਉਂਕਿ ਉਸ ਨੇ ਮੁਲਤਾਨ ਦੀ ਜੰਗ ਵਿਚ ਮਦਦ ਨਹੀਂ ਸੀ ਦਿੱਤੀ। ਅਨੰਗਪਾਲ ਨੇ ਵੀ ਹਿੰਦੂ ਰਾਜਿਆਂ ਨੂੰ ਹਿੰਦੂ ਜਾਤੀ ਦੇ ਨਾਮ ਹੇਠ ਇਕੱਤ੍ਰ ਕੀਤਾ। ਉਜੈਨ, ਗਵਾਲੀਅਰ, ਕਨੌਜ, ਦਿੱਲੀ, ਅਜਮੇਰ, ਕਾਲੰਜਰ ਦੇ ਰਾਜੇ ਉਸ ਦੀ ਪਾਈ ਵੰਗਾਰ 'ਤੇ ਇਕੱਠੇ ਹੋਏ। ੪੦ ਦਿਨ ਤਕ ਦੋਵੇਂ ਫ਼ੌਜਾਂ ਡੱਟੀਆਂ ਰਹੀਆਂ ਪਰ ਆਖ਼ਿਰ ਹਿੰਦੂਆਂ ਨੂੰ ਅਰਬੀ ਘੋੜਿਆਂ ਦੇ ਮੁਕਾਬਲੇ 'ਤੇ ਹਾਰ ਮੰਨਣੀ ਪਈ। ਇਸ ਜਿੱਤ ਮਗਰੋਂ ਨਗਰਕੋਟ ਤੇ ਹੋਰ ਹਿੰਦੂਆਂ ਦੇ ਧਾਰਮਿਕ ਅਸਥਾਨਾਂ ਦੀ ਗ਼ਜ਼ਨੀ ਨੇ ਰੱਜ ਕੇ ਬੇਪਤੀ ਕੀਤੀ। ੧੦੨੧ ਤਕ ਮਹਿਮੂਦ ਨੇ ਲਾਹੌਰ ਤੇ ਪੰਜਾਬ ਉੱਤੇ ਪੱਕਾ ਕਬਜ਼ਾ ਕਰ ਲਿਆ ਤੇ ਲਾਹੌਰ ਵਿਚ ਆਪਣੇ ਰਾਜ ਦਾ ਸਿੱਕਾ ਵੀ ਜਾਰੀ ਕੀਤਾ। ਇਸ ਮਗਰੋਂ ਫਿਰ ੧੦੨੪ ਵਿਚ ਮਹਿਮੂਦ ਗ਼ਜ਼ਨਵੀ ਨੇ ਆਪਣਾ ਬਾਰ੍ਹਵਾਂ ਹਮਲਾ ਕੀਤਾ। ਤਰਲੋਚਨ ਪਾਲ ਨੂੰ ਕਰਾਰੀ ਹਾਰ ਦਿੱਤੀ। ਕਾਲੰਜਰ ਦੇ ਰਾਜੇ ਚੰਦੋਲ ਰਾਇ ਨੇ

ਡਰਦਿਆਂ ਪਹਿਲਾਂ ਹੀ ਈਨ ਮੰਨ ਲਈ ਤੇ ਗ਼ਜ਼ਨਵੀ ਵਾਸਤੇ ਸੋਮਨਾਥ ਮੰਦਰ ਪੁੱਜਣ ਦਾ ਰਸਤਾ ਬਿਲਕੁਲ ਸਾਫ਼ ਹੋ ਗਿਆ। ਇਹ ਮੰਦਰ ਸੋਮ ਦੇਵਤਾ ਦੇ ਨਾਮ ਉੱਤੇ ਉਸਾਰਿਆ ਗਿਆ ਸੀ। ਸੋਮ ਦੇਵਤਾ ਬਾਰੇ ਇਹ ਪ੍ਰਸਿੱਧ ਹੈ ਕਿ ਉਸ ਦਾ ਸਭ ਜੀਆਂ ਦੀਆਂ ਆਤਮਾਵਾਂ ਉੱਤੇ ਪੂਰਨ ਅਧਿਕਾਰ ਹੈ। ਇਸ ਮੰਦਰ ਵਿਚ ਸੋਨੇ ਦਾ ਕੋਈ ਅੰਤ ਨਹੀਂ ਸੀ।

ਮੰਦਰ ਵਿਚ ਰਹਿਣ ਵਾਲਿਆਂ ਅਤੇ ਹੋਰਾਂ ਨੇ ਕੋਸ਼ਿਸ਼ ਕੀਤੀ ਕਿ ਇਹ ਹਮਲਾ ਰੋਕਿਆ ਜਾ ਸਕੇ ਪਰ ਉਹ ਸਫ਼ਲ ਨਾ ਹੋਏ ਤੇ ਕਾਫ਼ੀ ਲੁੱਟ ਦਾ ਸਾਮਾਨ ਗ਼ਜ਼ਨਵੀ ਨੂੰ ਮਿਲਿਆ। ਵੱਡੀ ਮੂਰਤ ਜੋ ੬ ਫੁੱਟ ਉੱਚੀ ਸੀ, ਗ਼ਜ਼ਨਵੀ ਨੇ ਆਪ "ਬੁੱਤ ਸ਼ਿਕਨ" ਕਹਿਲਾਣ ਲਈ ਤੋੜੀ। ਉਸ ਨੂੰ ਉਥੋਂ ਇਤਨਾ ਸੋਨਾ ਮਿਲਿਆ ਜਿਸ ਨਾਲ ਗ਼ਜ਼ਨੀ ਦਾ ਸ਼ਹਿਰ ਮਾਲਾ-ਮਾਲ ਹੋ ਗਿਆ। ਉਥੋਂ ਮਹਿਮੂਦ ਸਿੰਧ ਦੇ ਰਸਤੇ ਵਾਪਸ ਮੁੜ ਗਿਆ।

ਮਹਿਮੂਦ ਦੀ ਮੌਤ ਮਗਰੋਂ ਪੰਜਾਬ ਵਿਚ ਹਿੰਦੂਆਂ ਨੇ ਫਿਰ ਕੁਝ ਆਪਣੀ ਤਾਕਤ ਬਣਾਈ ਪਰ ਮਹਿਮੂਦ ਦੇ ਪੁੱਤਰ, ਮਾਸੂਦ ਨੇ ਫਿਰ ਆ ਕੇ ਇਨ੍ਹਾਂ ਨੂੰ ਪਛਾੜ ਦਿੱਤਾ।

**ਮੁਹੰਮਦ ਗ਼ੌਰੀ ਦਾ ਹਮਲਾ** : ਗ਼ਜ਼ਨਵੀ ਉਪਰੰਤ ਹਮਲਿਆਂ ਦਾ ਹੋਣਾ ਕੁਝ ਚਿਰ ਰੁਕ ਗਿਆ ਪਰ ਅਗਲੀ ਸ਼ਤਾਬਦੀ ਦੇ ਅੱਧ ਵਿਚ ਮੁਹੰਮਦ ਸ਼ਹਾਬ-ਉਦ-ਦੀਨ ਗੌਰੀ ਨੇ ਹਮਲੇ ਸ਼ੁਰੂ ਕਰ ਦਿੱਤੇ। ਉਸ ਦੇ ਇਰਾਦੇ ਸਪੱਸ਼ਟ ਤੇ ਮੰਤਵ ਸਾਫ਼ ਸਨ। ਉਹ ਭਾਰਤ ਵਿਚ ਤੁਰਕ ਰਾਜ ਦੀ ਅਸਥਾਪਨਾ ਕਰਨੀ ਚਾਹੁੰਦਾ ਸੀ। ਇਸ ਮੰਤਵ ਲਈ ਉਸ ਹਮਲੇ ਕੀਤੇ ਤੇ ਅੰਤ ਵਿਚ ਕਾਮਯਾਬ ਹੋ ਗਿਆ। ਜੈ ਚੰਦ ਨੇ ਗ਼ੌਰੀ ਨੂੰ ਮਦਦ ਦੇਣ ਦਾ ਯਕੀਨ ਦਿਵਾਇਆ ਤੇ ਪੰਜਾਬ ਉੱਤੇ ਚੜ੍ਹਾ ਆਂਦਾ। ਪਹਿਲੀ ਵਾਰ ਤਾਂ ਗ਼ੌਰੀ ਹਾਰ ਖਾ ਗਿਆ। ਪਰ ਦੂਜੀ ਵਾਰ ਪ੍ਰਿਥਵੀ ਰਾਜ ਨੂੰ ਗ਼ੌਰੀ ਨੇ ਹਾਰ ਦਿੱਤੀ ਤੇ ਕੈਦ ਕਰਕੇ ਗ਼ਜ਼ਨੀ ਨਾਲ ਲੈ ਗਿਆ। ਇਸ ਦੇ ਨਾਲ ਹੀ ਹਿੰਦੂ ਰਾਜ ਉੱਤਰੀ ਹਿੰਦੁਸਤਾਨ ਵਿਚ ਉੱਕਾ ਹੀ ਅਲੋਪ ਹੋ ਗਿਆ। ਇਹ ਘਟਨਾ ੧੧੯੬ ਈ: ਦੀ ਹੈ।

**ਪੰਜਾਬ ਵਿਚ ਗੱਖੜਾਂ ਦੀ ਹਕੂਮਤ** : ਇਸ ਸਮੇਂ ਪੰਜਾਬ ਦੀ ਪਹਾੜੀ ਕੌਮ ਗੱਖੜ ਨੇ ਸਾਰੇ ਪੰਜਾਬ 'ਤੇ ਹੱਲੇ ਬੋਲ ਦਿੱਤੇ ਤੇ ਲਾਹੌਰ 'ਤੇ ਵੀ ਕਬਜ਼ਾ ਕਰ ਲਿਆ।

ਮੁਹੰਮਦ ਗ਼ੌਰੀ ਨੇ ਇਨ੍ਹਾਂ ਗੱਖੜਾਂ ਨੂੰ ਜਿੱਤਣ ਲਈ ਹਮਲਾ ਕੀਤਾ ਪਰ ਇਕ ਪੰਜਾਬੀ ਗੱਖੜ ਨੇ ੧੨੦੬ ਈ: ਦਮਿਅਕ ਦੇ ਅਸਥਾਨ 'ਤੇ ਗ਼ੌਰੀ ਨੂੰ ਮਾਰ ਦਿੱਤਾ। ਉਸ ਪਿੱਛੋਂ ਕੁਤਬਉੱਦੀਨ ਐਬਕ ਨੇ ਜੋ ਗੌਰੀ ਦਾ ਗ਼ੁਲਾਮ ਸੀ, ਮੁਕਾਬਲਾ ਕੀਤਾ ਤੇ ਗੱਖੜਾਂ ਨੂੰ ਹਾਰ ਦੇ ਕੇ ਲਾਹੌਰ ਫਿਰ ਫ਼ਤਹਿ ਕਰ ਲਿਆ। ੨੪ ਜੁਲਾਈ ੧੨੦੫ ਈਸਵੀ ਵਾਲੇ ਦਿਨ ਲਾਹੌਰ ਦੇ ਪਹਿਲੇ ਮੁਸਲਮਾਨ ਬਾਦਸ਼ਾਹ ਕੁਤਬਉੱਦੀਨ ਐਬਕ ਦੀ ਗੱਦੀ-ਨਸ਼ੀਨੀ ਦੀ ਰਸਮ ਬੜੀ ਧੂਮਧਾਮ ਨਾਲ ਕੀਤੀ ਗਈ।

**ਗ਼ੁਲਾਮਾਂ ਦਾ ਪੰਜਾਬ ਉੱਤੇ ਕਬਜ਼ਾ** : ਗ਼ੁਲਾਮ ਕੁਤਬਉੱਦੀਨ ਐਬਕ ਨੇ ਪੰਜਾਬ ਵਿਚ ਹਕੂਮਤ ਕਾਇਮ ਕਰ ਲਈ ਤੇ ਉਸ ਉਪਰੰਤ ੧੨੧੦ ਈਸਵੀ ਵਿਚ ਅਲਤਮਸ਼ ਨੇ ਪੰਜਾਬ ਉੱਤੇ ਰਾਜ ਸਥਾਪਤ ਕਰ ਲਿਆ। ਇਨ੍ਹਾਂ ਗ਼ੁਲਾਮਾਂ ਦਾ ਰਾਜ

ਪੰਜਾਬ ਵਿਚ ੧੨੯੦ ਈ: ਤਕ ਰਿਹਾ। ਇਨ੍ਹਾਂ ਹੀ ਸਮਿਆਂ ਵਿਚ ਮੰਗੋਲਾਂ ਦੇ ਜਰਨੈਲ ਚੰਗੇਜ਼ ਖ਼ਾਨ ਨੇ ਹੱਲੇ ਕੀਤੇ। ਭਾਵੇਂ ਉਸ ਦਾ ਪੰਜਾਬ ਉੱਤੇ ਕਬਜ਼ਾ ਨਾ ਹੋ ਸਕਿਆ ਪਰ ਮੰਗੋਲ ਹਿੰਦੁਸਤਾਨ ਦਾ ਬੂਹਾ ਦੇਖ ਗਏ। ਇਸ ਤੋਂ ਪਿੱਛੋਂ ਮੰਗੋਲਾਂ ਦੇ ਝੱਖੜ ਝੁੱਲੇ ਤੇ ਉਨ੍ਹਾਂ ਦੀ ਮਾਰ ਹੇਠ ਭਾਰਤ, ਪੰਜਾਬ ਢਾਈ ਸੌ ਸਾਲ ਤਕ ਉੱਜੜਦਾ ਤੇ ਵੀਰਾਨ ਹੁੰਦਾ ਰਿਹਾ। ਅਲਤਮਸ਼ ਦਾ ਰਾਜ ਪੱਕਾ ਹੋ ਗਿਆ। ਅਲਤਮਸ਼ ਦੀ ਲੜਕੀ ਰਜ਼ੀਆ ਨੇ ਵੀ ਸਿਆਣਪ ਨਾਲ ਹਕੂਮਤ ਕੀਤੀ ਅਤੇ ਇਹ ਗ਼ੁਲਾਮਾਂ ਦਾ ਖ਼ਾਨਦਾਨ ੧੨੬੯ ਈ: ਤਕ ਹਕੂਮਤ ਕਰਦਾ ਰਿਹਾ।

**ਖ਼ਿਲਜੀ ਖ਼ਾਨਦਾਨ ਪੰਜਾਬ ਵਿਚ** : ਸੰਨ ੧੨੯੭ ਵਿਚ ਹਲਾਕੂ ਖ਼ਾਂ ਦੇ ਪੋਤੇ, ਅਬਦੁੱਲਾ ਨੇ ਪੰਜਾਬ ਉੱਤੇ ਹਮਲਾ ਕੀਤਾ। ਜਲਾਲਉੱਦੀਨ ਖਿਲਜੀ ਨੇ ਡਟ ਕੇ ਮੁਕਾਬਲਾ ਕੀਤਾ। ਹਲਾਕੂ ਦਾ ਪੋਤਾ ਹਾਰ ਖਾ ਕੇ ਵਾਪਸ ਗਿਆ। ਜਲਾਲਉੱਦੀਨ ਦੇ ਭਤੀਜੇ ਅਲਾਉੱਦੀਨ ਨੇ ਉਸ ਨੂੰ ਕਤਲ ਕਰਕੇ ਰਾਜ ਸੰਭਾਲ ਲਿਆ।

**ਇਕ ਲਾਭ** : ਰਾਜਸੀ ਤੌਰ 'ਤੇ ਪੰਜਾਬ ਦਾ ਮਾਣ ਵਧ ਗਿਆ। ਇਕ ਸਰਹੱਦੀ ਤੇ ਮਹੱਤਵਪੂਰਨ ਇਲਾਕਾ ਹੋਣ ਕਾਰਨ ਦਿੱਲੀ ਦਾ ਬਹੁਤਾ ਧਿਆਨ ਇਧਰ ਹੀ ਖਿੱਚਿਆ ਰਹਿੰਦਾ ਸੀ। ਹਰ ਸਮੇਂ ਪੰਜਾਬ ਵਿਚ ਹੀ ਵੱਧ ਤੋਂ ਵੱਧ ਫ਼ੌਜ ਹੁੰਦੀ ਸੀ ਤੇ ਉਸਦੀ ਕਮਾਨ ਯੋਗ ਫੌਜੀ ਅਫ਼ਸਰਾਂ ਦੇ ਹੱਥ ਵਿਚ ਹੀ ਹੁੰਦੀ ਸੀ। ਇਸ ਕਾਰਨ ਦਿੱਲੀ ਦੀ ਸਿਆਸਤ ਵਿਚ ਪੁੱਛ-ਪਰਤੀਤ ਵਧ ਗਈ ਸੀ। ਸ਼ਾਇਦ ਇਹ ਹੀ ਕਾਰਨ ਹੈ ਕਿ ਦਿੱਲੀ ਜੋ ਵੀ ਹੁੰਦਾ ਸੀ ਉਸ ਸਮੇਂ ਪੰਜਾਬ ਦੀ ਮਰਜ਼ੀ ਜਾਂ ਮਦਦ ਨਾਲ ਹੁੰਦਾ ਸੀ। ਜਿਵੇਂ ਸ਼ੁਹਾਬਉੱਦ ਦੀਨ ਦੀ ਮ੍ਰਿਤੂ ਵੇਲੇ ਉਸ ਦੇ ਜਾਨਸ਼ੀਨ ਦਾ ਫ਼ੈਸਲਾ ਲਾਹੌਰ ਦੇ ਮੋਢੀ ਅਫਸਰਾਂ ਹੀ ਕੀਤਾ, ਕੁਤਬਉੱਦਦੀਨ ਭਾਵੇਂ ਉਸ ਵੇਲੇ ਦਿੱਲੀ ਵਿਚ ਸੀ। ਇਸੇ ਕਾਰਨ ਕੁਤਬਦੀਨ ਐਬਕ ਨੇ ਲਾਹੌਰ ਨੂੰ ਹੀ ਰਾਜਧਾਨੀ ਬਣਾਇਆ।

**ਤੁਗ਼ਲਕ** : ਸੰਨ ੧੩੨੧ ਤਕ ਖ਼ਿਲਜੀ ਪ੍ਰਵਾਰ ਨੇ ਰਾਜ ਕੀਤਾ ਤੇ ਫਿਰ ਤੁਗ਼ਲਕ ਕੌਮ ਪੰਜਾਬ ਉੱਤੇ ਕਾਬਜ਼ ਹੋਈ। ਇਨ੍ਹਾਂ ਪੰਜਾਬ ਵੱਲ ਖ਼ਾਸ ਧਿਆਨ ਦਿੱਤਾ। ਪਹਿਲੀ ਨਹਿਰ ਤੁਗ਼ਲਕਾਂ ਦੇ ਵੇਲੇ ਹੀ ਨਿਕਲੀ। ਉਨ੍ਹਾਂ ਨੇ ਲੋਕ ਲਾਭ ਦੀਆਂ ਬਹੁਤ ਹੀ ਨਵੀਆਂ ਵਿਉਂਤਾਂ ਬਣਾਈਆਂ ਤੇ ਪੰਜਾਬ ਫਿਰ ਚਿਰਾਂ ਬਾਅਦ ਆਪਣੇ ਪੈਰਾਂ ਉੱਤੇ ਖੜ੍ਹਾ ਹੋਣ ਜੋਗਾ ਹੋਇਆ। ਲੋਕਾਂ ਨੂੰ ਕੁਝ ਸੁਖ ਦਾ ਸਾਹ ਆਇਆ।

**ਤੈਮੂਰ** : ਪਰ ਇਹ ਸਾਹ ਬਹੁਤੀ ਦੇਰ ਨਾ ਲਿਆ ਜਾ ਸਕਿਆ। ਤੈਮੂਰ ਨੇ ਆਪਣੀ ਪੂਰੀ ਤਾਕਤ ਨਾਲ ਹਮਲੇ ਸ਼ੁਰੂ ਕਰ ਦਿੱਤੇ। ਹਿੰਦ ਵਿਖੇ ਫਿਰ ਕੇਂਦਰੀ ਸਰਕਾਰ ਟੁੱਟ ਗਈ ਸੀ। ਸਭ ਪਾਸੇ ਆਪੋ-ਧਾਪੀ ਸੀ। ਤੈਮੂਰ ਨੇ ਜੰਮੂ, ਨਗਰ ਕੋਟ ਅਤੇ ਕਿੰਨੇ ਹੀ ਹੋਰ ਸ਼ਹਿਰ ਤਬਾਹ ਬਰਬਾਦ ਕਰ ਦਿੱਤੇ। ਇਹ ਵੀ ਕਹਿੰਦੇ ਹਨ ਕਿ ਲੱਖ ਦੇ ਕਰੀਬ ਉਸ ਕੋਲ ਕੈਦੀ ਸਨ। ਉਹ ਨਾਲ ਲੈ ਜਾ ਨਹੀਂ ਸੀ ਸਕਦਾ, ਸੋ ਉਸ ਨੇ ਸਭ ਨੂੰ ਕਤਲ ਕਰਨ ਦਾ ਹੁਕਮ ਦਿੱਤਾ। ਅਣਖ ਬਿਲਕੁਲ ਮਰ ਚੁੱਕੀ ਸੀ। ਲੱਖ ਦੇ ਕਰੀਬ ਮਰਦ ਭੇਡਾਂ ਬੱਕਰੀਆਂ ਵਾਂਗ ਕਤਲ ਕਰਾ ਦਿੱਤੇ ਗਏ।

ਹਿੰਦੁਸਤਾਨ ਦੀ ਅਜਿਹੀ ਹਾਸੋਹੀਣੀ ਹਾਲਤ ਹੋ ਗਈ ਸੀ। ਤੈਮੂਰ ਜਾਂਦੀ ਵਾਰੀ ਪੰਜਾਬ ਸੱਯਦ ਖ਼ਿਜ਼ਰ ਖ਼ਾਨ ਨੂੰ ਦੇ ਗਿਆ।

**ਲੋਧੀ** : ਸੱਯਦਾਂ ਨੂੰ ਲੋਧੀ ਖ਼ਾਨਦਾਨ ਦੇ ਬਹਿਲੋਲ ਖ਼ਾਨ ਨੇ ਹਾਰ ਦਿੱਤੀ ਤੇ ਆਪ ਕਾਬਜ਼ ਹੋ ਗਿਆ। ਬਹਿਲੋਲ ਲੋਧੀ ੧੪੬੮ ਈ: ਵਿਚ ਚਲਾਣਾ ਕਰ ਗਿਆ। ਇਹ ਉਹ ਹੀ ਸਮਾਂ ਸੀ ਜਿਸ ਬਾਰੇ ਡਾਕਟਰ ਇਕਬਾਲ ਨੇ ਇਉਂ ਲਿਖਿਆ ਹੈ:

*'ਫਿਰ ਉਠੀ ਆਖ਼ਿਰ ਸਦਾ ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦਿ ਕਾਮਲ ਨੇ ਜਗਾਇਆ ਖ਼੍ਵਾਬ ਸੇ।'*

ਜਦ ਗੁਰੂ ਨਾਨਕ ਦੇਵ ਜੀ ਇਸ ਸੰਸਾਰ ਵਿਚ ਆਏ ਤਾਂ ਉਸ ਵੇਲੇ ਲੋਧੀ ਪੰਜਾਬ ਉੱਤੇ ਰਾਜ ਕਰਦੇ ਸਨ ਅਤੇ ਬਹਿਲੋਲ ਲੋਧੀ ਦਿੱਲੀ ਦਾ ਬਾਦਸ਼ਾਹ ਸੀ।

ਬਹਿਲੋਲ ਲੋਧੀ ਦੀ ਮੌਤ ਉਪਰੰਤ ਉਸ ਦੀ ਹਿੰਦੂ ਔਰਤ ਦੀ ਕੁੱਖ ਤੋਂ ਜਨਮਿਆ ਪੁੱਤਰ ਨਿਜ਼ਾਮ ਖ਼ਾਨ ਸਿਕੰਦਰ ਲੋਧੀ ਦਾ ਨਾਮ ਧਰ ਕੇ ਤਖ਼ਤ ਉੱਤੇ ਬੈਠਾ। ਸਿਕੰਦਰ ਇਕ ਕੱਟੜ ਮੁਸਲਮਾਨ ਸੀ ਤੇ ਉਸ ਨੇ ਬੀੜਾ ਉਠਾ ਲਿਆ ਕਿ ਹਿੰਦੂ ਦੀ ਅਲਖ ਹੀ ਮਿਟਾ ਦੇਣੀ ਹੈ। ਮੰਦਰ ਢਾਹ ਦਿੱਤੇ ਅਤੇ ਜਾਂ ਉਥੇ ਸਰਾਵਾਂ ਬਣਾ ਦਿੱਤੀਆਂ ਜਾਂ ਮਕਤਬਾਂ। ਬੁੱਤ ਗਿਰਾ ਕੇ ਕਸਾਈਆਂ ਨੂੰ ਦਿੱਤੇ ਗਏ ਕਿ ਉਨ੍ਹਾਂ ਨੂੰ ਉਹ ਤੋਲ-ਵੱਟਿਆਂ ਤੁਲ ਵਰਤਣ। ਹਰ ਹਿੰਦੂ ਨੂੰ ਆਪਣੀ ਰੀਤੀ ਰਿਵਾਜ਼ ਕਰਨ ਦੀ ਮਨਾਹੀ ਕਰ ਦਿੱਤੀ ਗਈ। ਕਾਂਗੜਾ ਦੇ ਜਵਾਲਾਮੁਖੀ ਦੇ ਮੰਦਰ ਵੀ ਢਾਹ ਦਿੱਤੇ ਗਏ ਤੇ ਮੂਰਤੀਆਂ ਕਸਾਈਆਂ ਨੂੰ ਦਿੱਤੀਆਂ ਗਈਆਂ। ਸ਼ਰ੍ਹਾ 'ਤੇ ਕਿੰਤੂ ਕਰਨ ਵਾਲਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਂਦਾ ਸੀ। ਇਕ ਬੋਧਨ ਨਾਂ ਦੇ ਪੰਡਤ ਨੂੰ ਸਿਰਫ਼ ਇਸ ਲਈ ਕਤਲ ਕਰ ਦਿੱਤਾ ਗਿਆ ਕਿ ਉਸ ਨੇ ਇਹ ਕਿਹਾ ਸੀ : 'ਹਿੰਦੂ ਵੀ ਚੰਗੇ ਹਨ ਤੇ ਮੁਸਲਮਾਨ ਵੀ।' ੧੫੧੭ ਈ: ਨੂੰ ਸਿਕੰਦਰ ਦੀ ਮ੍ਰਿਤੂ ਹੋਈ। ਇਬਰਾਹੀਮ ਲੋਧੀ ਤਖ਼ਤ ਉੱਤੇ ਬੈਠਾ।[1] ਇਬਰਾਹੀਮ ਲੋਧੀ ਨੂੰ ਹੀ ਬਾਬਰ ਨੇ ੧੫੨੬ ਈ: ਵਿਚ ਪਾਨੀਪਤ ਵਿਚ ਹਰਾਇਆ ਤੇ ਹਿੰਦੁਸਤਾਨ ਦੀ ਤਾਰੀਖ਼ ਵਿਚ ਇਕ ਨਵੇਂ ਅਧਿਆਇ ਦਾ ਵਾਧਾ ਹੋਇਆ। ਇਸ ਤੋਂ ਬਾਅਦ ਬਾਬਾ (ਗੁਰੂ ਪਾਤਸ਼ਾਹਾਂ) ਤੇ ਬਾਬਰ (ਮੁਗ਼ਲਾਂ) ਦੀ ਟੱਕਰ ਆਰੰਭ ਹੋ ਗਈ।

**੧੪੬੯ ਤੋਂ ਪੰਜਾਬ ਦਾ ਸਿੱਖ ਇਤਿਹਾਸ** : "ਪੰਜਾਬ ਨਾ ਹਿੰਦੂ, ਨਾ ਮੁਸਲਮਾਨ, ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਮ ਤੇ ਹੀ," ਆਖ ਪ੍ਰੋਫ਼ੈਸਰ ਪੂਰਨ ਸਿੰਘ ਨੇ ਇਹ ਇਕ ਇਤਿਹਾਸਕ ਸਚਾਈ ਲਿਖੀ ਹੈ। ਗੁਰੂ ਨਾਨਕ ਜੀ ਦੇ ਪ੍ਰਕਾਸ਼ ਤੋਂ ਬਾਅਦ ਜੋ ਪੰਜਾਬ ਵਿਚ ਆਇਆ ਉਸ ਦਾ ਸਿੱਧਾ ਸੰਬੰਧ ਸਿੱਖਾਂ ਨਾਲ ਹੀ ਰਿਹਾ ਹੈ। ਦਸ ਗੁਰੂ ਸਾਹਿਬਾਨ ਨੇ ਇਸੇ ਪੰਜਾਬ ਦੀ ਧਰਤੀ ਨੂੰ ਭਾਗ ਲਾਏ ਤੇ ਉਪਦੇਸ਼ ਦਿੱਤੇ ਤੇ ਇਥੇ ਹੀ ਸਿੱਖਾਂ ਨੇ ਮੁਗ਼ਲਾਂ ਦੇ ਟਾਕਰੇ, ਨਾਦਰਾਂ ਦੇ ਮੁਕਾਬਲੇ 'ਤੇ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਸਹਾਰੇ, ਫਿਰ ਇਸੇ ਹੀ ਖਿੰਡੇ-ਪੁੰਡੇ ਪੰਜਾਬ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਰਾਜ ਅਸਥਾਪਨ ਕਰ ਕੇ ਸਦੀਆਂ ਤੋਂ ਇਥੇ ਚਲੇ ਆਏ ਮੁਗ਼ਲਾਂ ਦੀ ਜੜ੍ਹ

1. ਇਬਰਾਹੀਮ ਲੋਧੀ ਵੀ ਇਕ ਜ਼ਾਲਿਮ ਤੇ ਕੱਟੜ ਮੁਸਲਮਾਨ ਸੀ।

ਉਖੇੜੀ। ਮਨੁੱਖ ਨਾਲ ਉਚ-ਨੀਚ ਅਤੇ ਜਾਤ-ਪਾਤ ਦੇ ਵਿਤਕਰੇ ਮਿਟਾ ਕੇ ਇਕ ਸਾਂਝਾ ਭਾਈਚਾਰਾ ਕਾਇਮ ਕੀਤਾ ਅਤੇ ਜਾਗਰਿਤੀ ਲਿਆਉਣ ਵਿਚ ਹਿੰਦੁਸਤਾਨ ਦੀ ਬੜੀ ਉੱਘੀ ਸੇਵਾ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਅਠਾਰਵੀਂ ਸਦੀ ਦੇ ਇਕ ਪੁਰਖੀ ਮਜ਼ਬੀ ਤੁਅੱਸਬੀ ਰਾਜ ਵਿਚ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਆਖ ਕੇ ਨਵੀਂ ਲੋਅ ਬਾਲੀ। ਉਸ ਲੋਅ ਦੀ ਰੌਸ਼ਨੀ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਨੇ ਹਿੰਦੂਆਂ, ਮੁਸਲਮਾਨਾਂ ਅਤੇ ਸਿੱਖਾਂ ਦਾ ਸਾਂਝਾ ਰਾਜ ਬਣਾਇਆ ਅਤੇ ਆਪ ਨੂੰ ਢੰਡੋਰਚੀ 'ਨਗਾਰਾ ਵਜਾਉਣ ਵਾਲਾ ਹੀ'[1] ਕਿਹਾ। ਪੰਜਾਬ ਦੀਆਂ ਜੋ ਹੱਦਾਂ ਖ਼ੈਬਰ ਤੋਂ ਪਾਰ ਤਕ ਅਤੇ ਸਿੰਧ ਤੋਂ ਚੀਨ ਤਕ ਸਿੱਖ ਰਾਜ ਬਣਾ ਕੇ ਜਾ ਪਹੁੰਚਾਈਆਂ, ਉਹ ਇਸ ਤੋਂ ਪਹਿਲਾਂ ਕਦੀ ਨਹੀਂ ਸਨ ਹੋਈਆਂ। ਡਾਕਟਰ ਗੰਡਾ ਸਿੰਘ ਨੇ ਠੀਕ ਆਖਿਆ ਹੈ, "ਇਸ ਤਰ੍ਹਾਂ ਦਾ ਇਹ ਪੰਜਾਬ ਸਿੱਖ ਰਾਜ ਦੀ ਹੀ ਇਕ ਬਖਸ਼ਿਸ਼ ਹੈ ਜੋ ਗੁਰੂ ਦੇ ਆਸ਼ੇ ਨੂੰ ਪੂਰਿਆਂ ਕਰਦੇ ਸਿੰਘਾਂ ਨੇ ਸੰਗਠਤ ਕੀਤਾ।" ਇਹ ਸਾਰੀ ਕਹਾਣੀ ਹੀ ਸਿੱਖ ਇਤਿਹਾਸ ਹੈ ਜਿਸ ਨੂੰ ਅਸੀਂ ਪੰਜਾਬ ਦਾ ਇਤਿਹਾਸ ਕਹਿੰਦੇ ਹਾਂ। ਜਦ ਨਵੀਂ ਕਲਾਸ ਨਵੇਂ ਕਾਲਜ ਵਿਚ ਆਉਂਦੀ ਹੈ ਤਾਂ ਮੈਂ ਇਕ ਸਵਾਲ ਕੀਤਾ ਕਰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੇ ਆਵਣ ਤੋਂ ਪਹਿਲਾਂ ਦਸ ਪੰਜਾਬੀਆਂ ਦੇ ਨਾਮ ਦੱਸੋ ਤਾਂ ਸਮੁੱਚੀ ਜਮਾਤ ਵਿਚੋਂ ਕੋਈ ਵਿਦਿਆਰਥੀ ਇਕ ਜਾਂ ਦੋ ਤੋਂ ਵੱਧ ਦੱਸ ਨਹੀਂ ਸੀ ਸਕਦਾ। ਵੱਧ ਤੋਂ ਵੱਧ ਕੋਈ ਪੋਰਸ ਜਾਂ ਅਨੰਗਪਾਲ ਕਹਿ ਕੇ ਗੱਲ ਖ਼ਤਮ ਕਰ ਦੇਂਦਾ ਹੈ। ਫਿਰ ਮੈਂ ਪੁੱਛਦਾ ਹਾਂ ਕਿ ਗੁਰੂ ਨਾਨਕ ਜੀ ਦੇ ਬਾਅਦ ਦਸ ਪੰਜਾਬੀਆਂ ਦੇ ਨਾਮ ਦੱਸੋ ਤਾਂ ਕੋਈ ਅਰਦਾਸ ਪੜ੍ਹਨੀ ਸ਼ੁਰੂ ਕਰ ਦਿੰਦਾ ਹੈ, "ਪ੍ਰਿਥਮ ਭਗੌਤੀ ਸਿਮਰਿ ਕੈ, ਗੁਰ ਨਾਨਕ ਲਈਂ ਧਿਆਇ, ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ। ਅਰਜਨ ਹਰਿਗੋਬਿੰਦ ਨੋ, ਸਿਮਰੌ ਸ੍ਰੀ ਹਰਿਰਾਇ। ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸ ਡਿਠੇ ਸਭਿ ਦੁਖਿ ਜਾਇ। ਤੇਗ ਬਹਾਦਰ ਸਿਮਰਿਐ, ਘਰ ਨਉ ਨਿਧਿ ਆਵੈ ਧਾਇ। ਸਭ ਥਾਈਂ ਹੋਇ ਸਹਾਇ।"

ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਹਰ ਕੋਈ ਦਸ ਨਹੀਂ, ਕਈ ਨਾਂ ਗਿਣ ਸਕਦਾ ਹੈ। ਇਸ ਤੋਂ ਸਪੱਸ਼ਟ ਹੈ ਗੁਰੂ ਨਾਨਕ ਜੀ ਦੇ ਬਾਅਦ ਇਹ ਪੰਜਾਬ ਨਵੇਂ ਰੂਪ ਵਿਚ ਸਾਡੇ ਸਾਹਮਣੇ ਆਇਆ ਤੇ ਇਸ ਧਰਤੀ 'ਤੇ ਜੋ ਸਿੱਖਾਂ ਨਾਲ ਬੀਤੀ ਉਹ ਪੰਜਾਬ ਦਾ ਇਤਿਹਾਸ ਬਣ ਗਿਆ।



---

1. ਮਹਾਰਾਜਾ ਰਣਜੀਤ ਸਿੰਘ ਕਿਹਾ ਕਰਦੇ ਸਨ ਕਿ ਉਨ੍ਹਾਂ ਨੂੰ ਰਣਜੀਤ ਸਿੰਘ ਦੀ ਥਾਂ ਰਣਜੀਤ ਨਗਾਰਾ ਹੀ ਕਿਹਾ ਜਾਣਾ ਚਾਹੀਦਾ ਹੈ ਕਿਉਂਕਿ ਉਹ ਗੁਰੂ ਸਾਹਿਬ ਦੇ ਢੰਡੋਰਚੀ ਤੋਂ ਵੱਧ ਕੁਝ ਨਹੀਂ।



ਅਧਿਆਇ ਚੌਥਾ

# ਗੁਰੂ ਨਾਨਕ ਜੀ ਵੇਲੇ ਪੰਜਾਬ ਦੀ ਰਾਜਸੀ ਦਸ਼ਾ

**ਪੰਜਾਬ, ਕੇਂਦਰ ਦਾ ਇਕ ਹਿੱਸਾ ਪਰ ਆਜ਼ਾਦ ਸੀ :** ਪੰਦਰ੍ਹਵੀਂ ਸਦੀ ਦੇ ਅੰਤ ਸਮੇਂ ਪੰਜਾਬ ਵੱਖ-ਵੱਖ ਹਿੱਸਿਆਂ ਵਿਚ ਵੰਡਿਆ ਹੋਇਆ ਸੀ। ਹਰ ਹਿੱਸਾ ਬਹੁਤ ਹੱਦ ਤਕ ਸੁਤੰਤਰ ਰਾਜ ਸੀ। ਕੇਂਦਰ ਢਿੱਲਾ ਹੋਣ ਕਾਰਨ ਤੇ ਨਿੱਤ ਨਵੇਂ ਹਮਲੇ ਹੋਣ ਕਾਰਨ ਜਨਤਾ ਨੂੰ ਕੇਂਦਰ ਉੱਤੇ ਕੋਈ ਵਿਸ਼ਵਾਸ ਨਹੀਂ ਸੀ। ਜਨਤਾ ਆਪਣੇ ਨੇੜੇ ਦੇ ਹਾਕਮਾਂ ਨੂੰ ਹੀ ਰਾਖਾ ਸਮਝਦੀ ਸੀ। ਉਸ ਵੇਲੇ ਦਾ ਪੰਜਾਬ, 'ਲਾਹੌਰ, ਮੁਲਤਾਨ, ਸਰਹੰਦ, ਦੀਪਾਲਪੁਰ, ਸੁਲਤਾਨਪੁਰ, ਜਲੰਧਰ ਤੇ ਸਮਾਣਾ', ਸੱਤਾਂ ਸੂਬਿਆਂ ਵਿਚ ਵੰਡਿਆ ਹੋਇਆ ਸੀ।

**ਇਬਰਾਹੀਮ ਲੋਧੀ ਵੇਲੇ ਪੰਜਾਬ ਦੀ ਰਾਜਸੀ ਹਾਲਤ :** ਸਿਕੰਦਰ ਲੋਧੀ ਨੇ ਪੰਜਾਬ ਵਿਚ ਤਾਤਾਰਖ਼ਾਨ ਨੂੰ ਪੰਜਾਬ ਦਾ ਨਵਾਬ ਬਣਾ ਕੇ ਭੇਜਿਆ। ਉਸ ਪਿੱਛੋਂ ਦੌਲਤ ਖ਼ਾਨ ੧੫੦੪ ਈ: ਵਿਚ ਪੰਜਾਬ ਦਾ ਨਵਾਬ ਬਣਿਆ। ਸਿਕੰਦਰ ਦੀ ਜ਼ਿੰਦਗੀ ਵਿਚ ਤਾਂ ਉਹ ਵਫ਼ਾਦਾਰ ਰਿਹਾ ਪਰ ਜਦ ਇਬਰਾਹੀਮ ਹਿੰਦੁਸਤਾਨ ਦੇ ਤਖ਼ਤ ਉੱਤੇ ਬੈਠਾ ਤਾਂ ਦੌਲਤ ਖ਼ਾਨ ਲੋਧੀ ਨੇ ਦਿੱਲੀ ਤੋਂ ਮੂੰਹ ਮੋੜ ਲਿਆ। ਉਸ ਨੇ ਇਬਰਾਹੀਮ ਨਾਲ ਇਸ ਕਾਰਨ ਮੱਥਾ ਲਾ ਲਿਆ ਕਿ ਇਬਰਾਹੀਮ ਨਿੱਤ ਨਵੇਂ ਚੜ੍ਹਦੇ ਸੂਰਜ ਜਮਨਾ ਕਿਨਾਰੇ ਲਾਸ਼ਾਂ ਦਾ ਢੇਰ ਲਗਾ ਦੇਂਦਾ ਸੀ। ਅੰਤ ਉਸ ਸਮੇਂ ਹੋਈ ਜਦ ਉਸ ਨੇ ਮੀਆਂ ਬੂਆ ਵਰਗੇ ਵਿਦਵਾਨ ਨੂੰ ਨਿਰੋਲ ਇਸ ਕਰਕੇ ਕਤਲ ਕਰ ਦਿੱਤਾ ਕਿ ਉਹ ਸੰਸਕ੍ਰਿਤ ਦਾ ਮਹਾਨ ਵਿਦਵਾਨ ਸੀ। ਮੀਆਂ ਬੂਆ ਨੇ ਹੀ ਮਹਾਂਵੈਦਿਕ ਗ੍ਰੰਥ ਨੂੰ ਫ਼ਾਰਸੀ ਸ਼ਬਦਾਂ ਵਿਚ ਕਰਕੇ ਤਿਬੇ-ਇ-ਸਿਕੰਦਰੀ ਦਾ ਨਾਂ ਦਿੱਤਾ ਸੀ। ਕਈ ਸਰਦਾਰ ਉਸ ਕਤਲ ਕਰ ਦਿੱਤੇ ਸਨ ਤੇ ਆਪਣੇ ਆਪ ਨੂੰ ਪੈਗੰਬਰ ਕਹਿੰਦਾ ਸੀ। ਆਪਣੇ ਪੁੱਤਰ ਗਾਜ਼ੀ ਖ਼ਾਨ ਕੋਲੋਂ ਦਿੱਲੀ ਦੇ ਹਾਲ ਸੁਣ ਕੇ ਆਲਮ ਖ਼ਾਨ ਲੋਧੀ ਨਾਲ ਮਿਲ ਕੇ ਬਾਬਰ ਨੂੰ ਸੱਦਾ ਭੇਜਿਆ। ਉਸ ਦਾ ਖ਼ਿਆਲ ਸੀ ਕਿ ਬਾਬਰ ਨੂੰ ਨਾਲ ਮਿਲਾ ਕੇ ਇਬਰਾਹੀਮ ਨੂੰ ਹਾਰ ਦੇਣੀ ਆਸਾਨ ਹੋ ਜਾਏਗੀ ਤੇ ਲੁੱਟ ਦਾ ਮਾਲ ਲੈ ਕੇ ਬਾਬਰ ਵਾਪਸ ਚਲਾ ਜਾਵੇਗਾ ਤੇ ਤਖ਼ਤ 'ਤੇ ਉਹ ਬੈਠ ਜਾਏਗਾ। ਉਸ ਦਾ ਸਾਰਾ ਅੰਦਾਜ਼ਾ ਹੀ ਗ਼ਲਤ ਨਿਕਲਿਆ ਤੇ ਲੋਧੀ ਸਾਰੇ ਹਿੰਦੁਸਤਾਨ ਵਿਚੋਂ ਹਮੇਸ਼ਾ ਲਈ ਹੀ ਖ਼ਤਮ ਹੋ ਗਏ। ਪੰਜਾਬ ਦੀ ਲੜਾਈ ਵਿਚ ਆਖ਼ਰੀ ਜਿੱਤ ਮੁਗ਼ਲਾਂ ਦੀ ਹੋਈ। ਪੰਜਾਬ ਵਿਚ ਸਦਾ ਇਵੇਂ ਹੀ ਰਹਿਆ ਹੈ। ਬਾਅਦ ਵਿਚ ਵੀ ਲੜਾਈ ਤਿਕੋਣੀ ਹੀ ਰਹੀ। ਜੋ ੧੫੨੬ ਵਿਚ ਲੜਨ ਵਾਲੇ ਮੁਗ਼ਲ, ਲੋਧੀ ਤੇ ਪਠਾਣ ਪੰਜਾਬ ਦੀਆਂ ਤਿੰਨ ਤਾਕਤਾਂ ਸਨ ਤਾਂ ੧੭੧੬

ਤੋਂ ਬਾਅਦ ਮੁਗ਼ਲ, ਸਿੱਖ ਤੇ ਪਠਾਣ ਹੋਏ।

ਉਸ ਵੇਲੇ ਦੀ ਰਾਜਸੀ ਦਸ਼ਾ ਨੂੰ ਗੁਰੂ ਨਾਨਕ ਦੇਵ ਜੀ ਤੇ ਹੋਰਨਾਂ ਇਤਿਹਾਸਕਾਰਾਂ ਨੇ ਕਾਫ਼ੀ ਦਰਦ ਨਾਲ ਬਿਆਨ ਕੀਤਾ ਹੈ।

*ਡਾਕਟਰ ਲਤੀਫ਼* ਕਹਿੰਦਾ ਹੈ : "ਉਸ ਵੇਲੇ ਧੋਖਾ, ਫ਼ਰੇਬ, ਠੱਗੀ ਤੇ ਚਲਾਕੀ ਦਾ ਹੀ ਸਾਰੇ ਹਿੰਦੁਸਤਾਨ ਵਿਚ ਦੌਰ-ਦੌਰਾ ਸੀ। ਹਿੰਦੁਸਤਾਨ ਦੀ ਹਰ ਨੁੱਕਰੇ ਬੇਚੈਨੀ ਤੇ ਘਬਰਾਹਟ ਸੀ। ਸਾਰੇ ਹਿੰਦੁਸਤਾਨ ਵਿਚ ਕੇਵਲ ਪਾਪ, ਜ਼ੁਲਮ, ਐਸ਼-ਇਸ਼ਰਤ ਹੀ ਮਿਲ ਸਕਦੇ ਹਨ।" ਗੁਰੂ ਨਾਨਕ ਸਾਹਿਬ ਨੇ ਤਾਂ ਇਸ ਸਾਰੀ ਹਾਲਤ ਨੂੰ ਇਨ੍ਹਾਂ ਸ਼ਬਦਾਂ ਵਿਚ ਦੱਸਿਆ ਹੈ : ***'ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ'***, ਅਰਥਾਤ ਉਸ ਵੇਲੇ ਦਾ ਸਮਾਂ ਕਾਲੀ ਰਾਤ ਵਾਂਗ ਸੀ। ਹੱਥ ਵਿਚ ਛੁਰੀ ਲਈ ਰਾਜੇ ਕਸਾਈ ਬਣੇ ਹੋਏ ਸਨ। ਧਰਮ ਫ਼ਰਜ਼ ਤਾਂ ਬਿਲਕੁਲ ਹੀ ਉੱਡ ਗਿਆ ਸੀ। ਕਸਾਈ ਜਰਵਾਨਿਆਂ ਦੀਆਂ ਬਰਾਛਾਂ ਗ਼ਰੀਬਾਂ ਦੇ ਖ਼ੂਨ ਨਾਲ ਲਿੱਬੜੀਆਂ ਹੋਈਆਂ ਸਨ। ਰਾਜਿਆਂ ਦੇ ਫ਼ਰਮਾਨਿ-ਸ਼ਾਹੀ ਛੁਰੀ ਉੱਤੇ ਇਨਸਾਨਾਂ ਦੇ ਖ਼ੂਨ ਦੀ ਸਿਕਰੀ ਬੱਝੀ ਹੋਈ ਸੀ। ਇਨਸਾਨੀਅਤ ਦੇ ਰਾਖੇ, ਰਾਜੇ ਸ਼ਿਕਾਰੀ ਦੀ ਤਰ੍ਹਾਂ ਹਰ ਵੇਲੇ ਤਾਕ ਵਿਚ ਬੈਠੇ ਸਨ। ਮੀਰ ਕਬੀਰ ਕੁੱਤਿਆਂ ਵਾਲਾ ਕੰਮ ਕਰਦੇ ਸਨ। ਨੌਕਰ-ਚਾਕਰ ਉਸ ਰਾਜੇ ਸ਼ੇਰ ਦੀਆਂ ਨਹੁੰਦਰਾਂ ਸਨ ਜਿਨ੍ਹਾਂ ਜਨਤਾ ਦੇ ਕਲੇਜੇ ਘਾਉ ਕਰਕੇ, ਸਦਾ ਮੂੰਹ ਖ਼ੂਨ ਨਾਲ ਭਰੇ ਰੱਖਣਾ, ਇਕ ਸੁਭਾਵਕ ਕਰਮ ਸਮਝਿਆ ਹੋਇਆ ਸੀ। ਰਾਜੇ ਸ਼ੇਰ ਤਾਂ ਮਾਸ ਦੀਆਂ ਬੋਟੀਆਂ ਹੀ ਖਾਂਦੇ ਸਨ ਪਰ ਅਹਿਲਕਾਰ ਗ਼ਰੀਬਾਂ ਦੀ ਮਿੱਝ ਰੱਤ ਚੱਟਣੋਂ ਵੀ ਪਰਵਾਹ ਨਹੀਂ ਸਨ ਕਰਦੇ :

**"ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥**
**ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥"**

*(ਵਾਰ ਮਲਾਰ, ਪੰਨਾ ੧੨੮੮)*

ਰਿਸ਼ਵਤ ਜ਼ੋਰਾਂ ਉੱਤੇ ਸੀ ਅਤੇ ਹਰ ਕੋਈ ਰਿਸ਼ਵਤ ਦੇ ਕੇ ਕੰਮ ਕਰਾ ਲੈਂਦਾ ਸੀ। 'ਨੰਕੀ ਵੱਢੀਂ ਲਾਇਤਬਾਰ।' ਰਾਜੇ ਨਿਰੋਲ ਐਸ਼ ਇਸ਼ਰਤ ਵਿਚ ਪਏ ਰਹਿਣਾ ਹੀ ਆਪਣਾ ਫਰਜ਼ ਸਮਝਦੇ ਸਨ। ਜਨਤਾ ਦੀ ਸਾਰ ਉਹ ਬਿਲਕੁਲ ਹੀ ਨਹੀਂ ਲੈਂਦੇ ਸਨ :

**'ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥'**

ਇਸ ਦਾ ਸਿੱਟਾ ਉਸ ਸਮੇਂ ਨਿਕਲਿਆ ਜਦ ਬਾਬਰ ਦੀ ਦੁਹਾਈ ਫਿਰੀ। ਉਸ ਵੇਲੇ ਹੋਰ ਪਰਜਾ ਤਾਂ ਕਿਤੇ ਰਹੀ ਕਿਸੇ ਪਠਾਣ ਸ਼ਹਿਜ਼ਾਦੇ ਨੂੰ ਵੀ ਕਿਤੋਂ ਮੰਗ-ਪਿੰਨ ਰੋਟੀ ਦਾ ਟੁੱਕਰ ਨਾ ਮਿਲਿਆ। "ਐਸਾ ਹੀ ਹੁੰਦਾ ਹੈ", ਗੁਰੂ ਨਾਨਕ ਸਾਹਿਬ ਆਖਦੇ ਹਨ, "ਜਦ ਪਹਿਲਾਂ ਤਿਆਰੀ ਨਾ ਹੋਵੇ ਤੇ ਮੌਕਾ ਨਾ ਸੰਭਾਲਿਆ ਜਾਏ।"

**'ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥**
**ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥'**
**ਬਾਬਰਵਾਣੀ ਫਿਰਿ ਗਈ ਕੁਇਰੁ (ਸ਼ਹਿਜ਼ਾਦਾ) ਨ ਰੋਟੀ ਖਾਇ॥੫॥**

(ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)

ਇਸ ਤੋਂ ਹੋਰ ਮਾੜਾ ਇਹ ਕਿ ਹਕੂਮਤ ਨੇ ਜੰਗੀ ਸਾਮਾਨ ਦਾ ਸਹਾਰਾ ਲੈਣ ਦੀ ਬਜਾਇ ਤਵੀਤਾਂ, ਜੰਤਰਾਂ-ਮੰਤਰਾਂ ਤੇ ਫੋਕੀਆਂ ਗੱਲਾਂ ਦਾ ਸਹਾਰਾ ਲਿਆ ਹੋਇਆ ਸੀ। ਹਕੂਮਤ ਜੋਤਸ਼ੀਆਂ ਤੇ ਪੀਰਾਂ ਦੇ ਹੱਥ ਸੀ। ਹਥਿਆਰਾਂ ਦੀ ਦੌੜ ਵਿਚ ਪਿੱਛੇ ਰਹਿ ਜਾਣ ਕਾਰਨ ਤੇ ਸਮੇਂ ਅਨੁਕੂਲ ਜੰਗੀ ਨੀਤੀ ਨਾ ਅਪਨਾਉਣ ਕਰਕੇ ਤਕੜੀ ਮਾਰ ਖਾਧੀ। ਹਿੰਦੁਸਤਾਨ ਹੀ ਗਵਾ ਬੈਠੇ। ਉਹ ਹੀ ਪੁਰਾਤਨ ਹਾਥੀਆਂ ਦੀ ਜੰਗ। ਉਹ ਤੀਰ-ਕਮਾਣਾਂ ਦਾ ਸਹਾਰਾ। ਜਦ ਸਾਹਮਣਿਓਂ ਬਾਬਰ ਦੇ ਤੇਜ਼ ਘੋੜਿਆਂ, ਬੰਦੂਆਂ ਤੇ ਤੋਪਾਂ ਵਿਚੋਂ ਬਾਰੂਦ ਦੇ ਗੋਲੇ ਨਿਕਲੇ ਤਾਂ ਅਫ਼ਗਾਨਾਂ ਨੂੰ ਭੱਜਦਿਆਂ ਵੀ ਵਾਰ ਨਾ ਮਿਲੀ।

ਹਿੰਦੂ ਇਤਨਾ ਅਧੀਨ ਹੋ ਗਿਆ ਸੀ ਕਿ ਉਸ ਨੇ ਪੂਰੀ ਗ਼ੁਲਾਮੀ ਧਾਰ ਲਈ ਸੀ। ਤੁਲਸੀ ਵਰਗੇ ਵਿਦਵਾਨ ਇਹ ਉਪਦੇਸ਼ ਦੇ ਰਹੇ ਸਨ 'ਕੋਊ ਨ੍ਰਿਪ ਹੋਇ ਹਮਹੀ ਕਾ ਹਾਨੀ।' (ਕੋਈ ਰਾਜਾ ਹੋਏ ਸਾਨੂੰ ਕੀ?)। ਜੋਧਾ ਕਹਿਲਾਉਣ ਵਾਲਾ ਆਪਣੀ ਬੋਲੀ ਛੱਡ ਬੈਠਾ ਸੀ। ਛੱਤਰੀ ਜਿਨ੍ਹਾਂ ਦਾ ਕੰਮ ਧਰਮ ਦੀ ਰੱਖਿਆ ਸੀ ਉਹ ਵੀ ਦਿਲ ਹਾਰ ਚੁੱਕੇ ਸਨ। **'ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥'**

**ਦੁਰਦਸ਼ਾ** : ਤੁਰਕਾਂ ਦੇ ਹੱਥੋਂ ਮਾਰ ਖਾ ਕੇ ਜੋ ਉਜਾੜਾ ਪੰਜਾਬ ਵਿਚ ਹੋਇਆ ਉਸ ਦਾ ਵਰਣਨ ਅਲਬੈਰੂਨੀ ਨੇ ਕੀਤਾ ਹੈ। ਉਹ ਲਿਖਦਾ ਹੈ ਜਿੱਥੋਂ ਦੀ ਤੁਰਕ ਲੰਘ ਜਾਂਦੇ ਸਨ, ਉਥੇ ਉਜਾੜਾ ਹੀ ਉਜਾੜਾ ਦਿੱਸਦਾ ਸੀ। ਸਭ ਤੋਂ ਦੁੱਖ ਵਾਲੀ ਗੱਲ ਇਹ ਸੀ ਕਿ ਰਾਜਪੂਤ ਕਦੇ ਪਹਾੜਾਂ ਤੋਂ ਥੱਲੇ ਹੇਠਾਂ ਨਾ ਆਏ ਤੇ ਤੁਰਕ ਹਾਕਮਾਂ ਨਾਲ ਕਦੇ ਢੁਕਵੇਂ ਮੌਕਿਆਂ 'ਤੇ ਵੀ ਚਾਰ ਹੱਥ ਨਾ ਕੀਤੇ। ਉਹ ਇਸੇ ਵਿਚ ਭਲਾ ਸਮਝਦੇ ਸਨ ਕਿ ਉਹ ਤੁਰਕਾਂ ਦੇ ਹਮਲਿਆਂ ਤੋਂ ਬਚ ਗਏ ਹਨ। ਇਸ ਤੋਂ ਵੀ ਹੋਰ ਮਾੜੀ ਗੱਲ ਇਹ ਸੀ ਕਿ ਜਜ਼ੀਆ ਦਾ ਵਿਤਕਰਾ ਉਨ੍ਹਾਂ 'ਤੇ ਹੁੰਦਾ ਸੀ, ਫ਼ੌਜੀ ਛਾਉਣੀਆਂ ਦੀ ਭਰਮਾਰ ਦੀ ਮਾਰ ਵੀ ਹਿੰਦੂ ਵਸੋਂ 'ਤੇ ਸੀ, ਧਰਮ ਜ਼ਬਰਦਸਤੀ ਤਬਦੀਲ ਹੋ ਰਹੇ ਸਨ, ਉੱਚੀਆਂ ਪਦਵੀਆਂ ਤੇ ਹਿੰਦੂਆਂ ਨੂੰ ਲਗਾਉਣ ਦੀ ਪਾਬੰਦੀ ਸੀ ਤੇ ਅਨੇਕਾਂ ਹੋਰ ਬੰਦਸ਼ਾਂ ਖੜ੍ਹੀਆਂ ਕਰ ਦਿੱਤੀਆਂ ਗਈਆਂ ਸਨ।

ਜਜ਼ੀਆ ਭਾਵੇਂ ਨਾ-ਮਾਤ੍ਰ ਸੀ ਪਰ ਉਸ ਨੂੰ ਆਪ ਜਾ ਕੇ ਖਜ਼ਾਨੇ ਵਿਚ ਜਮ੍ਹਾਂ ਕਰਾਉਣਾ ਪੈਂਦਾ ਸੀ। ਜੋ ਜ਼ਲਾਲਤ ਹੁੰਦੀ ਸੀ, ਉਸ ਦਾ ਅਨੁਮਾਨ ਹੀ ਲਗਾਇਆ ਜਾ ਸਕਦਾ ਹੈ।

ਫ਼ੌਜੀ ਛਾਉਣੀਆਂ ਕਰਕੇ ਕਾਲ ਸਦਾ ਸਿਰ 'ਤੇ ਖੜ੍ਹਾ ਰਹਿੰਦਾ ਸੀ। ਜ਼ਬਰਦਸਤੀ ਧਰਮ ਤਬਦੀਲ ਕਰਨ ਦੀਆਂ ਇਤਨੀਆਂ ਘਟਨਾਵਾਂ ਹੁੰਦੀਆਂ ਸਨ ਕਿ ਕਈ ਪਹਿਲਾਂ ਹੀ ਧਰਮ ਤਿਆਗ ਦਿੰਦੇ ਸਨ। ਉਨ੍ਹਾਂ ਦੇ ਚਰਿੱਤਰ ਵਿਚ ਅਣਖ, ਆਜ਼ਾਦੀ ਤੇ ਅੜਖਲੋਣ ਦੇ ਵਡਮੁੱਲੇ ਗੁਣ ਅਲੋਪ ਹੀ ਹੋ ਗਏ ਸਨ। ਫਿਰ ਹੌਸਲੇ ਢਾਹੁਣ ਲਈ ਉੱਚ ਪਦਵੀਆਂ ਤੋਂ ਵਾਂਝੇ ਕਰਨ ਦੇ ਕਾਨੂੰਨ ਹੀ ਬਣਾ ਦਿੱਤੇ ਸਨ। ਕਈ ਵਾਰੀ ਅਜਿਹੀਆਂ ਚੋਭਾਂ ਲਗਾਈਆਂ ਜਾਂਦੀਆਂ ਸਨ ਕਿ ਉਹ ਧਰਮ ਹੀ ਛੱਡ ਬੈਠਦੇ ਸਨ। ਚੰਗੇ ਸੁਥਰੇ ਕੱਪੜੇ ਪਾਉਣ ਦੀ ਮਨਾਹੀ ਸੀ। ਜੇ ਕਿਸੇ ਪਾ ਵੀ ਲਏ ਤਾਂ

ਉਸ ਨੂੰ ਮੋਢਿਆਂ ਤੇ ਰੰਗਦਾਰ ਟਾਕੀਆਂ ਲਗਾਉਣੀਆਂ ਪੈਂਦੀਆਂ ਸਨ। ਘੋੜਿਆਂ ਦੀ ਸਵਾਰੀ 'ਤੇ ਰੋਕ, ਤੀਰਥ ਯਾਤਰਾ ਕਰਨ ਉੱਤੇ ਟੈਕਸ। ਗੁਰੂ ਨਾਨਕ ਜੀ ਨੇ ਵੀ ਕਰਾਂ ਦਾ ਵਰਣਨ ਕੀਤਾ ਹੈ। ਉਹ ਲਿਖਦੇ ਹਨ ਕਿ ਬ੍ਰਾਹਮਣ ਵੀ ਹਕੂਮਤ ਦਾ ਹੱਥ-ਠੋਕਾ ਬਣ ਗਏ ਸਨ ਅਤੇ ਆਪਣੇ ਹੀ ਭਰਾਵਾਂ ਨੂੰ ਹੋਰ ਤੰਗ ਕਰ ਰਹੇ ਸਨ :

'ਛੁਰੀ ਵਗਾਇਨਿ ਤਿਨ ਗਲਿ ਤਾਗ॥'

ਉਨ੍ਹਾਂ ਦੀਆਂ ਧਾਰਮਿਕ ਰਸਮਾਂ, ਧਾਰਮਿਕ ਚਿੰਨ੍ਹਾਂ ਉੱਤੇ ਵੀ ਮਹਿਸੂਲ ਲਗਾਏ ਜਾਂਦੇ ਸਨ। ਉਦਾਹਰਣ ਵਜੋਂ, 'ਕੋਈ ਆਪਣੀ ਗਾਂ ਨੂੰ ਪਾਰ ਨਹੀਂ ਸੀ ਲੰਘਾ ਸਕਦਾ ਜਦ ਤਕ ਨਿਯਤ ਕੀਤਾ ਟੈਕਸ ਨਾ ਦੇਵੇ', 'ਗਊ ਬਿਰਾਹਮਣ ਕਉ ਕਰੁ ਲਾਵਹੁ' ਤਕ ਨੌਬਤ ਪੁੱਜੀ ਹੋਈ ਸੀ।

ਜਿਨ੍ਹਾਂ ਦਾ ਕੰਮ ਇਨਸਾਫ਼ ਕਰਨਾ ਸੀ ਉਹ ਤਾਂ ਸਿਰਫ਼ ਰਿਸ਼ਵਤ ਲੈ ਕੇ ਹੀ ਫ਼ੈਸਲਾ ਕਰਦੇ ਸਨ। ਜੇ ਕੋਈ ਪੁੱਛਦਾ ਕਿ ਇਹ ਫ਼ੈਸਲਾ ਤੂੰ ਕਿਵੇਂ ਕੀਤਾ ਤਾਂ ਅੱਗੋਂ ਅਨਪੜ੍ਹ ਜਨਤਾ ਨੂੰ ਕੁਰਾਨ ਦੀ ਆਇਤ ਸੁਣਾ ਦਿੱਤੀ ਜਾਂਦੀ ਸੀ :

*"ਵਢੀ ਲੈ ਕੈ ਹਕੁ ਗਵਾਏ॥*
*ਜੇ ਕੋ ਪੁਛੈ ਤਾ ਪੜਿ ਸੁਣਾਏ॥"*

(ਗੁਰੂ ਗ੍ਰੰਥ ਸਾਹਿਬ, ਪੰਨਾ ੯੫੧)

ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਵਿਚ ਸਾਰੇ ਹਾਲਾਤ ਦੱਸਦੇ ਹੋਏ ਇਸ ਤਰ੍ਹਾਂ ਕਹਿੰਦੇ ਹਨ ਕਿ ਉਲਟੀ ਵਾੜ ਹੀ ਖੇਤ ਨੂੰ ਖਾ ਰਹੀ ਸੀ। ਪਰਜਾ ਅੰਨ੍ਹੀ ਤੇ ਅਗਿਆਨਤਾ ਦੇ ਅੰਨ੍ਹੇਰੇ ਵਿਚ ਡਿੱਗ ਕੇ ਗ਼ਰਕ ਹੋ ਰਹੀ ਸੀ :

"ਕਲਿ ਆਈ ਕੁਤੇ ਮੁਹੀ, ਖਾਜੁ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ, ਕੂੜ ਕੁਸਤੁ ਮੁਖਹੁ ਆਲਾਈ।" ੩੦।੧।

ਭਾਈ ਗੁਰਦਾਸ ਜੀ ਤਾਂ ਗੱਲ ਮੁਕਾਂਦੇ ਹਨ ਕਿ ਧਰਮ ਦੀ ਜ਼ੁਬਾਨ ਵਿਚ ਇਹ ਹੀ ਕਿਹਾ ਜਾ ਸਕਦਾ ਹੈ : 'ਵਰਤਿਆ ਪਾਪੁ ਸਭਸਿ ਜਗ ਮਾਹੀ॥"

**ਸਮਾਜਕ ਦਸ਼ਾ** : ਰਾਜਨੀਤਿਕ ਦਸ਼ਾ ਜੇ ਬਹੁਤ ਮਾੜੀ ਸੀ ਤਾਂ ਸਮਾਜਕ ਦਸ਼ਾ ਵੀ ਕੋਈ ਚੰਗੀ ਨਹੀਂ ਸੀ। ਸਮਾਜ ਧਰਮ ਦੇ ਆਧਾਰ ਉੱਤੇ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਸੀ। ਇਕ ਹਿੰਦੂ ਸਨ, ਦੂਜੇ ਮੁਸਲਮਾਨ। ਅੱਗੋਂ ਉਨ੍ਹਾਂ ਦੇ ਕਈ ਫਿਰਕੇ ਬਣੇ ਹੋਏ ਸਨ। ਮੁਸਲਮਾਨ ਹਿੰਦੂਆਂ ਨੂੰ ਦੇਖ ਕੇ ਹੀ ਚਿੜ ਜਾਂਦੇ ਸਨ। "ਮੁਸਲਮਾਨ ਹਿੰਦੂਆਂ ਨੂੰ ਧਰਤੀ ਨਿਆਈਂ ਸਮਝਦੇ ਸਨ। ਜੇਕਰ ਹਿੰਦੂਆਂ ਕੋਲੋਂ ਚਾਂਦੀ ਮੰਗੀ ਜਾਏ ਤਾਂ ਉਨ੍ਹਾਂ ਨੂੰ ਬੜੀ ਅਧੀਨਗੀ ਨਾਲ ਸੋਨਾ ਪੇਸ਼ ਕਰਨਾ ਚਾਹੀਦਾ ਹੈ। ਜੇ ਕੋਈ ਮੋਮਨ ਹਿੰਦੂ ਦੇ ਮੂੰਹ ਵਿਚ ਥੁੱਕਣਾ ਚਾਹੇ, ਹਿੰਦੂ ਨੂੰ ਆਪਣਾ ਮੂੰਹ ਅੱਗੋਂ ਖੋਲ੍ਹ ਦੇਣਾ ਚਾਹੀਦਾ ਹੈ ਤਾਂਕਿ ਥੁੱਕਣ ਵਿਚ ਮੁਸਲਮਾਨ ਨੂੰ ਤਕਲੀਫ਼ ਨਾ ਹੋਵੇ।" ਇਹ ਸਮਝਿਆ ਜਾਂਦਾ ਸੀ ਕਿ ਖ਼ੁਦਾ ਨੇ ਹਿੰਦੂਆਂ ਨੂੰ ਮੁਸਲਮਾਨਾਂ ਦਾ ਗ਼ੁਲਾਮ ਰਹਿਣ ਲਈ ਹੀ ਬਣਾਇਆ ਹੈ। ਮੁਸਲਮਾਨ ਰਾਜ ਦੇ ਨਸ਼ੇ ਵਿਚ

ਹਰ ਕਿਸੇ ਨੂੰ ਤੰਗ ਕਰਦਾ ਸੀ ਤੇ ਹਿੰਦੂ ਤਰਸਯੋਗ ਤੇ ਮਾੜੀ ਜ਼ਿੰਦਗੀ ਬਤੀਤ ਕਰ ਰਿਹਾ ਸੀ।

ਸਮਾਜ ਦੀਆਂ ਰਗਾਂ ਵਿਚ ਨਰੋਆ ਲਹੂ ਰਹਿਆ ਹੀ ਨਹੀਂ ਸੀ। ਸਰੀਰ ਵਿਚ ਅਕੜਾਅ ਪੈਦਾ ਹੋ ਗਿਆ। ਸਮਾਜ ਨੂੰ ਅਨੇਕਾਂ ਹੀ ਬੀਮਾਰੀਆਂ ਨੇ ਗ੍ਰਸ ਲਿਆ ਸੀ। ਹਿੰਦੂ ਜਾਤੀ ਚਾਰ ਹਿੱਸਿਆਂ ਵਿਚ ਵੰਡੀ ਗਈ। ਸ਼ੂਦਰ ਦੀ ਦਸ਼ਾ ਅਤਿ ਦੀਨ ਹੋ ਗਈ ਸੀ। ਭਗਤ ਨਾਮਦੇਵ ਜੀ ਜਿਹੇ ਭਗਤ ਹੂਕ ਕੱਢਦੇ ਹੋਏ ਲਿਖ ਰਹੇ ਸਨ: "ਜਦ ਮੈਂ ਮੰਦਰ ਜਾਂਦਾ ਹਾਂ ਤਾਂ 'ਇਹ ਪੰਡੀਆ ਮੋ ਕਉ ਢੇਢ ਕਹਤ' ਹੈ, 'ਸ਼ੂਦਰ ਸ਼ੂਦਰ.....ਸੂਦੂ ਕਰਿ ਮਾਰਿ ਭਗਾਇਓ....॥' ਮੰਦਰ ਵਿਚੋਂ ਸ਼ੂਦਰ ਸ਼ੂਦਰ ਆਖ ਕੇ ਮਾਰ ਕੱਢਦਾ ਹੈ। ਕੋਈ ਕੁੱਤਾ ਤਾਂ ਖੂਹ ਉੱਤੇ ਚੜ੍ਹ ਕੇ ਪਾਣੀ ਪੀ ਸਕਦਾ ਸੀ, ਪਰ ਸ਼ੂਦਰ ਖੂਹ ਉੱਤੇ ਜਾ ਕੇ ਨਹਾ ਵੀ ਨਹੀਂ ਸੀ ਸਕਦਾ। ਉਸ ਵਿਚਾਰੇ ਨੂੰ ਅੰਨ੍ਹੇਰੀਆਂ ਰਾਤਾਂ ਵਿਚ ਟਲ ਪਾ ਕੇ ਲੰਘਣਾ ਪੈਂਦਾ ਸੀ ਮਤੇ ਅੰਨ੍ਹੇਰੀ ਰਾਤ ਵਿਚ ਉਸ ਦਾ ਪ੍ਰਛਾਵਾਂ ਉੱਚੀ ਜਾਤ ਵਾਲੇ ਉੱਤੇ ਨਾ ਪੈ ਜਾਏ। ਉੱਚ-ਜਾਤੀਏ ਹਿੰਦੂਆਂ ਦੀ ਅਧੀਨਗੀ ਇਤਨੀ ਵਧ ਗਈ ਹੋਈ ਸੀ ਕਿ ਰਾਜਿਆਂ ਦਾ ਹੱਥ-ਠੋਕਾ ਬਣ ਕੇ ਭਰਾਵਾਂ ਉੱਤੇ ਹੀ ਛੁਰੀ ਚਲਾਈ ਜਾ ਰਹੇ ਸਨ। ਸਭ ਪ੍ਰਸਿੱਧ ਲਾਇਬਰੇਰੀਆਂ ਨੂੰ ਸਾੜ ਦਿੱਤਾ ਗਿਆ ਸੀ। ਸਿਕੰਦਰ ਲੋਧੀ ਮਜਬੂਰ ਕਰ ਰਿਹਾ ਸੀ ਕਿ ਹਰ ਲਿਖਤ ਫ਼ਾਰਸੀ ਅੱਖਰਾਂ ਵਿਚ ਕੀਤੀ ਜਾਏ। ਵਿੱਦਿਆ ਦੀ ਅਣਹੋਂਦ ਕਾਰਨ ਵਹਿਮ-ਭਰਮ ਅਤੇ ਫਜ਼ੂਲ ਰਸਮਾਂ ਹੀ ਪ੍ਰਚਲਤ ਹੋ ਰਹੀਆਂ ਸਨ।

ਕਹਿੰਦੇ ਹਨ ਕਿ ਕਿਸੇ ਕੌਮ ਦੀ ਸੱਭਿਅਤਾ ਇਸ ਗੱਲ ਨਾਲ ਮਾਪੀ ਜਾਂਦੀ ਹੈ ਕਿ ਉਹ ਇਸਤਰੀ ਨੂੰ ਕੀ ਅਸਥਾਨ ਦਿੰਦੇ ਹਨ। ਹਿੰਦੂ ਇਸਤਰੀ ਨੂੰ 'ਪੈਰ ਦੀ ਜੁੱਤੀ' 'ਘਰ ਦੀ ਚਾਕਰ', 'ਅੱਧਾ ਜ਼ਹਿਰ, ਅੱਧਾ ਅੰਮ੍ਰਿਤ', 'ਕੁਦਰਤ ਦੀ ਇਕ ਮਜ਼ੇਦਾਰ ਗ਼ਲਤੀ' (Agreeable blunder) 'ਜਿੱਥੇ ਰੱਬ ਫੇਲ੍ਹ ਹੋ ਗਿਆ ਉਥੇ ਉਹਨੇ ਇਸਤਰੀ ਬਣਾ ਦਿੱਤੀ', 'ਇਸਤਰੀ ਵਿਚ ਆਤਮਾ ਹੀ ਨਹੀਂ ਹੁੰਦੀ', 'ਇਸਤਰੀ ਆਪਣੇ ਇਸਤਰੀ ਜਾਮੇ ਬਾਅਦ ਮਰਦ ਜਾਮੇ ਵਿਚ ਆਂਦੀ ਹੈ ਤਾਂ ਮੁਕਤੀ ਪਾ ਸਕਦੀ ਹੈ', 'ਔਰਤ ਦੀ ਮੱਤ ਖੁਰੀ ਪਿੱਛੇ' ਤੇ ਕਈ ਹੋਰ ਬੇਥਵੀਆਂ ਗੱਲਾਂ ਨਾਲ ਇਸ ਨੂੰ ਪੁਕਾਰਿਆ ਜਾਂਦਾ ਸੀ। ਆਮ ਲੋਕਾਂ ਦੀ ਗੱਲ ਛੱਡੋ, ਤੁਲਸੀ ਦਾਸ ਵਰਗੇ ਵਿਦਵਾਨ ਦੀ ਲਿਖਤ ਦੇਖਿਆਂ ਇਸਤਰੀ ਦਾ ਅਸਥਾਨ ਪਤਾ ਲੱਗ ਜਾਂਦਾ ਹੈ। ਜੇ ਵਿਦਵਾਨ ਇਸਤਰੀ ਬਾਰੇ ਏਨੀ ਨੀਵੀਂ ਵਿਚਾਰ ਰੱਖ ਸਕਦਾ ਹੈ ਤਾਂ ਜਨਤਾ ਦਾ ਮਾੜੇ ਖ਼ਿਆਲ ਰੱਖਣੇ ਤੇ ਇਸ ਨੂੰ ਦਾਸੀ ਤੋਂ ਵੱਧ ਕੁਝ ਨਾ ਸਮਝਣਾ ਸੁਭਾਵਕ ਕਿਹਾ ਜਾ ਸਕਦਾ ਸੀ। ਤੁਲਸੀ ਦਾਸ ਲਿਖ ਰਹੇ ਸਨ :

'ਢੋਰ, ਗਵਾਰ, ਸ਼ੂਦਰ, ਪਸ਼ੂ, ਨਾਰੀ।
ਯਹਿ ਪਾਂਚੋ ਤਾੜਨ ਕੇ ਅਧਿਕਾਰੀ।'

ਪੀਲੂ ਜਿਹੇ ਭਗਤ ਲਿਖ ਰਹੇ ਸਨ :

'ਭੱਠ ਰੰਨਾਂ ਦੀ ਦੋਸਤੀ, ਖੁਰੀਂ 'ਜਿਨ੍ਹਾਂ ਦੀ ਮੱਤ।'

ਘਰੋਗੀ ਜੀਵਨ ਵੀ ਕੋਈ ਸੁਖਾਵਾਂ ਨਹੀਂ ਸੀ ਰਿਹਾ। ਇਸਤਰੀ ਵੀ ਐਸੇ ਵਾਤਾਵਰਨ ਵਿਚ ਆਪਣੇ ਮੌਲਿਕ ਗੁਣ ਹਲੀਮੀ, ਸਾਦਗੀ, ਪਵਿੱਤਰਤਾ ਛੱਡ ਬੈਠੀ ਸੀ। ਔਰਤ ਦਾ ਨਿਰੋਲ ਪੈਸੇ ਨਾਲ ਹੀ ਹਿਤ ਸੀ, ਘਰ ਵਾਲਾ ਜਿੱਥੋਂ ਮਰਜ਼ੀ ਲਿਆ ਕੇ ਦੇਵੇ। 'ਇਸਤ੍ਰੀ ਪੁਰਖੈ ਦਾਮਿ ਹਿਤੁ, ਭਾਵੈ ਆਇ ਕਿਥਾਊਂ ਜਾਈ।' ਚੰਗੀ ਸਲਾਹ ਦੀ ਥਾਂ ਔਰਤ ਮਾੜੀ ਸਲਾਹ ਦੇਂਦੀ ਸੀ। ਜਿਸ ਦਾ ਸਿੱਟਾ ਪੁਰਸ਼ ਕਸਾਈ ਹੋ ਗਏ ਸਨ ਤੇ ਵਢੂੰ-ਵਢੂੰ ਕਰਦੇ ਫਿਰਦੇ ਸਨ। "ਮਿੱਠਾ ਸੁਭਾਅ, ਜੁਗਤਿ ਵਿਚ ਰਹਿਣਾ, ਦਿਲ ਦੀ ਸਫ਼ਾਈ, ਇਹ ਸਭ ਗੱਲਾਂ ਜਿਨ੍ਹਾਂ ਦੇ ਸਹਾਰੇ ਜੀਵਨ ਟੁਰਦਾ ਹੈ, ਦੂਰ ਹੋ ਗਏ ਸਨ। ਵੱਢੀ ਆਦਿਕ ਹਰਾਮ ਦਾ ਮਾਲ ਲੋਕਾਂ ਦਾ ਮਨ ਭਾਉਂਦਾ ਖਾਣਾ ਹੋ ਗਿਆ ਹੈ। ਸ਼ਰਮ ਤੇ ਹਯਾ, ਅਣਖ ਨਾਲ ਹੀ ਆਪਣੇ ਵਤਨ ਟੁਰ ਗਈ ਹੈ। ਇਥੇ ਸਮਾਜ ਵਿਚ ਨਹੀਂ ਮਿਲਦੀ।" ਗੁਰੂ ਨਾਨਕ ਜੀ ਦਾ ਸਮੇਂ ਸੰਬੰਧੀ ਫ਼ਰਮਾਨ ਹੈ :

**"ਰੰਨਾ ਹੋਈਆ ਬੋਧੀਆ, ਪੁਰਸ ਹੋਏ ਸਈਆਦ॥**
**ਸੀਲੁ ਸੰਜਮੁ ਸੁਚ ਭੰਨੀ, ਖਾਣਾ ਖਾਜੁ ਅਹਾਜੁ॥**
**ਸਰਮੁ ਗਇਆ ਘਰਿ ਆਪਣੈ, ਪਤਿ ਉਠਿ ਚਲੀ ਨਾਲਿ॥"**

(ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੩)

ਲੜਕੀ ਨੂੰ ਜੰਮਦਿਆਂ ਮਾਰਨ ਦਾ ਘਿਰਣਾਯੋਗ ਰਿਵਾਜ ਪੈ ਗਿਆ ਸੀ ਜਾਂ ਮੈਲੇ-ਕੁਚੈਲੇ ਕੱਪੜਿਆਂ ਵਿਚ ਲਪੇਟ ਰੱਖੀ ਜਾਂਦੀ ਸੀ। 'ਬਾਬਲ ਘਰ ਬੇਟੀ, ਗੁਦੜ ਲਪੇਟੀ' ਉਸੇ ਸਮੇਂ ਦਾ ਹੀ ਅਖਾਣ ਹੈ। ਸ਼ਾਦੀ ਛੋਟੀ ਉਮਰੇ ਹੀ ਕਰ ਦਿੱਤੀ ਜਾਂਦੀ ਸੀ ਅਤੇ ਵਿਧਵਾ ਨੂੰ ਸ਼ਾਦੀ ਕਰਨ ਦੀ ਆਗਿਆ ਨਹੀਂ ਸੀ। ਉਹ ਆਪਣਾ ਤਨ ਪਰ ਕੋ ਦੇ ਰਹੀ ਸੀ। ਵੇਸਵਾ ਬਣ ਗਈ ਸੀ।

ਇਕੱਠੇ ਵੱਸਦੇ ਦੋ ਸਮਾਜਾਂ ਵਿਚ ਸੁਭਾਵਕ ਹੀ ਇਕ ਦਾ ਪ੍ਰਭਾਵ ਦੂਜੇ 'ਤੇ ਪੈਂਦਾ ਹੈ। ਪਹਿਲਾਂ-ਪਹਿਲਾਂ ਤਾਂ ਇਸਲਾਮ ਵਿਚ ਨਵਾਂ ਜੋਸ਼ ਸੀ ਤੇ ਕੁਝ ਆਚਰਨ ਦੀ ਪਵਿੱਤਰਤਾ ਵੀ ਸੀ। ਪਰ ਛੇਤੀ ਹੀ ਹਿੰਦੂ ਸਮਾਜ ਦੀ ਗਿਰਾਵਟ ਨੇ ਮੁਸਲਮਾਨੀ ਸਮਾਜ ਨੂੰ ਵੀ ਢਾਹ ਲਿਆ। ਮੁਸਲਮਾਨ ਵੀ ਪਖੰਡਾਂ ਵਿਚ ਪੈ ਗਿਆ, ਰਸਮਾਂ ਦਾ ਗ਼ੁਲਾਮ ਹੋ ਗਿਆ। ਹਿੰਦੂ ਦੀ ਕਮਜ਼ੋਰੀ ਨਾਲ ਪਹਿਲਾਂ ਮੁਸਲਮਾਨੀ ਸਮਾਜ ਵਿਚ ਹੈਂਕੜ ਆਈ ਫਿਰ ਖਹਿ-ਖਹਿ ਸ਼ੁਰੂ ਹੋ ਗਈ। ਗੁਰੂ ਨਾਨਕ ਦੇਵ ਜੀ ਦੇ ਹੀ ਸ਼ਬਦਾਂ ਵਿਚ :

**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥**
**ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥**
**ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥**

(ਗੁਰੂ ਗ੍ਰੰਥ ਸਾਹਿਬ, ਪੰਨਾ ੭੨੨)

**ਧਾਰਮਕ ਦਸ਼ਾ** : ਮੁਸਲਮਾਨ ਹੰਕਾਰੇ ਹੋਏ ਸਨ ਤੇ ਹਿੰਦੂ ਨਿੱਘਰ ਗਏ ਸਨ ਪਰ ਇਸ ਉੱਤੇ ਵੀ ਦੋਵੇਂ ਆਪਸ ਵਿਚ ਖ਼ੂਬ ਝਗੜਦੇ ਸਨ। ਹਿੰਦੂ ਫੋਕੀ ਫ਼ਿਲਾਸਫ਼ੀ 'ਤੇ ਜ਼ੋਰ ਦੇਂਦਾ ਸੀ, ਮੁਸਲਮਾਨ ਸ਼ਰਹ ਤੇ ਬੰਦਸ਼ 'ਤੇ। ਮੁਸਲਮਾਨ ਸ਼ਰਹ ਦਾ ਪੁਜਾਰੀ,

ਹਿੰਦੂ ਅਨੇਕਾਂ ਦੇਵੀ ਦੇਵਤਿਆਂ ਦਾ। ਮੁਸਲਮਾਨ ਇਕੱਠਿਆਂ ਨਮਾਜ਼ ਪੜ੍ਹਦੇ, ਹਿੰਦੂ ਨਿਜ ਭਗਤੀ ਕਰਦੇ। ਹਿੰਦੂ ਪੂਰਬ ਵੱਲ ਮੂੰਹ ਕਰਦੇ, ਮੁਸਲਮਾਨ ਪੱਛਮ। ਮੁਸਲਮਾਨ ਗੋਸ਼ਤਖੋਰ, ਹਿੰਦੂ ਵੈਸ਼ਨੋ। ਹਿੰਦੂ ਖ਼ੁਸ਼ੀ ਮਨਾਂਦੇ ਲਕਸ਼ਮੀ ਪੂਜਾ ਕਰਕੇ, ਮੁਸਲਮਾਨ ਬੱਕਰੇ ਮਾਰ ਈਦ ਮਨਾਂਦੇ। ਹਿੰਦੂ ਕਹਿੰਦਾ ਸ਼ਾਂਤੀ ਸ਼ਾਂਤੀ; ਮੁਸਲਮਾਨ ਜਹਾਦ ਦਾ ਨਾਅਰਾ ਲਗਾਂਦਾ। ਮੁਸਲਮਾਨ ਦਸਤਰਖ਼ਾਨ ਵਿਛਾਂਦਾ ਅਤੇ ਹਿੰਦੂ ਚੌਕਾ ਵੱਖਰਾ ਕਰਦਾ। ਮੁਸਲਮਾਨ ਹਿੰਦੂ ਨੂੰ 'ਕਾਫ਼ਰ' ਤੇ ਦੂਜਾ ਪਹਿਲੇ ਨੂੰ 'ਮਲੇਛ' ਕਹਿੰਦਾ। ਹਿੰਦੂਆਂ ਦੀਆਂ ਚਾਰ ਜਾਤੀਆਂ ਪੱਕੀਆਂ ਹੋ ਗਈਆਂ ਸਨ। ਮੁਸਲਮਾਨਾਂ ਦੇ ਚਾਰ ਫਿਰਕੇ ਬਣ ਗਏ। ਹਿੰਦੂ ਆਪਣੀ ਰਹੁ-ਰੀਤੀ ਚੰਗੀ ਸਲਾਹੁੰਦਾ ਮੁਸਲਮਾਨਾਂ ਆਪਣੀ ਸ਼ਰਹ ਨੂੰ। ਹਿੰਦੂ ਆਪਣੀ ਬਨਾਰਸ ਨੂੰ ਚੰਗਾ ਤੇ ਮੁਸਲਮਾਨ ਮੱਕੇ ਨੂੰ ਖ਼ੁਦਾ ਦਾ ਘਰ। ਮੁਸਲਮਾਨ ਸੁੰਨਤ ਦੇ ਹੱਕ ਵਿਚ; ਹਿੰਦੂ ਤਿਲਕ ਜੰਞੂ ਦਾ ਹਾਮੀ, ਪਰ ਵਚਿਤ੍ਰ ਗੱਲ ਇਹ ਸੀ ਕਿ ਦੋਵੇਂ ਰਾਹ ਭੁੱਲ ਗਏ ਸਨ ਤੇ ਟੱਕਰਾਂ ਮਾਰ ਰਹੇ ਸਨ।

ਭਾਈ ਗੁਰਦਾਸ ਜੀ ਨੇ ਇਸ ਸਾਰੀ ਅਵਸਥਾ ਨੂੰ ਇਸ ਤਰ੍ਹਾਂ ਲਿਖਿਆ ਹੈ:

'ਚਾਰਿ ਵਰਨਿ ਚਾਰਿ ਮਜਹਬਾਂ, ਜਗਿ ਵਿਚਿ ਹਿੰਦੂ ਮੁਸਲਮਾਣੇ।
ਖੁਦੀ ਬਖੀਲਿ ਤਕਬਰੀ, ਖਿੰਚੋਤਾਣਿ ਕਰੇਨਿ ਧਿਙਾਣੇ।
ਗੰਗ ਬਨਾਰਸਿ ਹਿੰਦੂਆਂ, ਮਕਾ ਕਾਬਾ ਮੁਸਲਮਾਣੇ।
ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ।
ਰਾਮ ਰਹੀਮ ਕਹਾਇਦੇ, ਇਕੁ ਨਾਮੁ ਦੁਇ ਰਾਹ ਭੁਲਾਣੇ।
ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚ ਦੁਨੀ ਸੈਤਾਣੇ।
ਸਚੁ ਕਿਨਾਰੇ ਰਹਿ ਗਿਆ, ਖਹਿ ਮਰਦੇ ਬਾਮ੍ਹਣਿ ਮਉਲਾਣੇ।
ਸਿਰੋ ਨ ਮਿਟੇ ਆਵਣਿ ਜਾਣੇ॥' ੨੧॥੧॥

ਗੁਰੂ ਨਾਨਕ ਸਾਹਿਬ ਨੇ ਉਸ ਸਮੇਂ ਦੀ ਧਾਰਮਿਕ ਦਸ਼ਾ ਦਾ ਵਰਣਨ ਬਹੁਤ ਹੀ ਸੁੰਦਰ ਸ਼ਬਦਾਂ ਵਿਚ ਕੀਤਾ ਹੈ। ਉਹ ਫ਼ਰਮਾਂਦੇ ਹਨ : 'ਧਰਮ ਤਿੰਨਾਂ ਲੋਕਾਂ ਦੇ ਹੱਥ ਸੀ, ਇਕ ਕਾਜ਼ੀ, ਦੂਜੇ ਬ੍ਰਾਹਮਣ, ਤੀਜੇ ਜੋਗੀ। ਪਰ ਹੈਰਾਨੀ ਦੀ ਗੱਲ ਇਹ ਸੀ ਕਿ ਤਿੰਨੇ ਹੀ ਆਪਣੇ-ਆਪਣੇ ਧਰਮ ਨੂੰ ਛੱਡ ਚੁੱਕੇ ਸਨ ਤੇ ਧਰਮ ਦੀ ਤਬਾਹੀ ਦਾ ਕਾਰਨ ਬਣ ਰਹੇ ਸਨ।

"ਬਾਦਸ਼ਾਹ ਹਕੂਮਤ ਦੇ ਨਸ਼ੇ ਵਿਚ ਸ਼ਾਮੀ ਕਿਤਾਬਾਂ ਤੇ ਕੁਰਾਨ ਦਾ ਜ਼ਬਰਦਸਤੀ ਪ੍ਰਚਾਰ ਕਰ ਰਿਹਾ ਹੈ, ਪੰਡਿਤ ਤੇ ਪੰਡਿਤਾਂ ਦੀਆਂ ਪੁਰਾਣ ਆਦਿ ਧਾਰਮਿਕ ਪੁਸਤਕਾਂ ਦੀ ਥਾਂ-ਥਾਂ ਬੇਇੱਜ਼ਤੀ ਹੋ ਰਹੀ ਹੈ ਸਭ ਤੋਂ ਵੱਧ ਸਖ਼ਤੀ ਤੇ ਜਬਰ ਦੀ ਗੱਲ ਇਹ ਸੀ ਕਿ ਪਰਮਾਤਮਾ ਦਾ ਨਾਮ ਵੀ ਜਬਰੀ ਬਦਲਾ ਕੇ ਰਹਿਮਾਨ ਰੱਖ ਦਿੱਤਾ ਗਿਆ ਹੈ। ਪਰਮਾਤਮਾ ਕਹਿਣ ਵਾਲੇ ਨੂੰ ਸਖ਼ਤ ਤੋਂ ਸਖ਼ਤ ਦੰਡ ਦਿੱਤੇ ਜਾ ਰਹੇ ਹਨ" :

"ਕਲਿ ਪਰਵਾਣੁ ਕਤੇਬ ਕੁਰਾਣੁ॥
ਪੋਥੀ ਪੰਡਿਤ ਰਹੇ ਪੁਰਾਣ॥
ਨਾਨਕ ਨਾਉ ਭਇਆ ਰਹਮਾਣੁ॥"

ਦੂਜੀਆਂ ਕੌਮਾਂ ਦੇ ਧਾਰਮਿਕ ਵਿਸ਼ਵਾਸ, ਜਜ਼ਬਾ, ਰਹੁ-ਰੀਤੀਆਂ ਧੱਕੇ ਨਾਲ, ਜ਼ੋਰ ਨਾਲ 'ਧਿੰਙਾਣੇ' ਨਾਲ ਦਬਾਉਣਾ ਹੀ ਵਕਤ ਦੀ ਆਵਾਜ਼ ਬਣ ਗਿਆ ਹੈ।

**"ਹੋਵੈ ਪਰਵਾਣਾ, ਕਰਹਿ ਧਿਙਾਣਾ, ਕਲਿ ਲਖਣ ਵੀਚਾਰਿ"**

**ਕਾਜ਼ੀ** : ਕਾਜ਼ੀ ਦਾ ਕੰਮ ਤਾਂ ਹੈ, ਇਨਸਾਫ਼ ਕਰੇ। ਬਾਦਸ਼ਾਹ ਜਾਂ ਹੁਕਮਰਾਨ ਨੂੰ ਕੁਰਾਨ ਦਾ ਰਸਤਾ ਦੱਸ ਕੇ ਔਕੜਾਂ ਹੱਲ ਕਰੇ ਅਤੇ ਇਕ ਨਮੂਨੇ ਦਾ ਇਨਸਾਨ ਬਣ ਕੇ ਸੰਸਾਰ ਵਿਚ ਵਿਚਰੇ। ਪਰ ਉਹ ਠੀਕ ਇਸ ਦੇ ਉਲਟ ਕਰ ਰਿਹਾ ਸੀ। ਵੱਢੀ ਲੈ ਕੇ, ਝੂਠ ਬੋਲ ਕੇ ਫ਼ੈਸਲੇ ਸੁਣਾਂਦਾ ਸੀ। ਆਪਣੀ ਹੋਂਦ ਨੂੰ ਪੱਕਿਆਂ ਕਰਨ ਲਈ ਕੁਰਾਨ ਦੇ ਗ਼ਲਤ ਅਰਥ ਕਰ ਸੁਣਾਂਦਾ ਸੀ। ਰੱਬ-ਉਲ-ਆਲਮੀਨ ਨੂੰ ਪੱਛਮ ਵਿਚ ਲੁਕਿਆ ਬੈਠਾ ਦੱਸ ਕੇ ਲੋਕਾਂ ਨੂੰ ਭਰਮਾ ਰਿਹਾ ਸੀ। ਧਰਮ ਵਿਆਖਿਆ ਤੋਂ ਇਲਾਵਾ ਇਨਸਾਫ਼ ਦੀ ਤੱਕੜੀ ਵਿਚ ਵੀ ਉਲਾਰ ਰੱਖ ਰਿਹਾ ਸੀ। ਗੁਰੂ ਨਾਨਕ ਜੀ ਫ਼ਰਮਾਂਦੇ ਹਨ : "ਇਸ ਸਮੇਂ ਧੱਕੇ ਜ਼ੋਰ ਨਾਲ, ਝਗੜੇ ਵਧਾਣ ਵਾਲਾ ਇਸਲਾਮੀ ਕਾਨੂੰਨ ਹੀ ਫ਼ੈਸਲੇ ਕਰਨ ਵਾਲਾ ਬਣਿਆ ਹੋਇਆ ਹੈ[1] ਤੇ ਇਨਸਾਫ਼ ਕਰਨ ਵਾਲਾ ਕਾਜ਼ੀ ਕਾਲਾ (ਕ੍ਰਿਸ਼ਨਾ) ਧਨ ਲੈਣ ਵਾਲਾ ਵੱਢੀਖੋਰ ਹੋ ਗਿਆ ਹੈ। ਜਿਸ ਦਾ ਕੰਮ ਝਗੜੇ ਨਿਬੇੜਨਾ ਹੈ, ਉਹ ਹੀ ਝਗੜੇ ਪਾ ਰਿਹਾ ਹੈ :

**"ਕਲਿ ਕਲਵਾਲੀ ਸਰਾ ਨਿਬੇੜੀ,**
**ਕਾਜੀ ਕ੍ਰਿਸਨਾ ਹੋਆ॥"**

(ਪੰਨਾ ੯੦੩, ਗੁਰੂ ਗ੍ਰੰਥ ਸਾਹਿਬ)

ਜੇਤੂ ਹੋਣ ਦੇ ਨਾਤੇ ਗਵਾਂਢੀ ਧਰਮਾਂ ਉੱਤੇ ਅੱਤਿਆਚਾਰ ਕਰਨੇ ਉਸ ਦਾ ਸੁਭਾਅ ਬਣ ਗਿਆ ਸੀ। ਫਿਰੋਜ਼ ਤੁਗ਼ਲਕ ਦਾ ਭਗਤ ਨਾਮਦੇਵ ਜੀ ਨੂੰ ਹਾਥੀ ਥੱਲੇ ਲਿਤਾੜਨ ਦਾ ਹੁਕਮ, ਸਿਕੰਦਰ ਲੋਧੀ ਦਾ ਭਗਤ ਕਬੀਰ ਜੀ ਨੂੰ ਗੰਗਾ ਵਿਚ ਜੀਉਂਦਿਆਂ ਸੁੱਟਣ ਦੇ ਫ਼ਰਮਾਨ, ਬੋਧਨ ਬ੍ਰਾਹਮਣ ਨੂੰ ਨਿਰੋਲ ਇਤਨਾ ਕਹਿਣ 'ਤੇ ਕਿ ਹਿੰਦੂ ਵੀ ਚੰਗਾ, ਮੁਸਲਮਾਨ ਵੀ ਅੱਛਾ, ਸਿਰ ਉਤਾਰਨ ਦਾ ਹੁਕਮ, ਉਸੇ ਲੜੀ ਦੀਆਂ ਹੀ ਕੜੀਆਂ ਸਨ। ਮੰਦਰ ਗਿਰਾਉਣੇ, ਜਬਰ ਨਾਲ ਇਸਲਾਮ ਦੇ ਦਾਇਰੇ ਵਿਚ ਲਿਆਉਣਾ ਤਾਂ ਨਿੱਤ ਦੇ ਕਰਮ ਸਨ। ਸਿਕੰਦਰ ਲੋਧੀ ਤਾਂ ਆਪਣੇ ਆਪ ਨੂੰ ਕਹਿਲਾਉਂਦਾ ਹੀ ਬੁਤਸ਼ਿਕਨ ਸੀ। ਗੁਰੂ ਨਾਨਕ ਜੀ ਗਉੜੀ ਰਾਗ ਵਿਚ ਫਰਮਾਂਦੇ ਹਨ :

**"ਕਾਦੀ ਕੂੜੁ ਬੋਲਿ ਮਲੁ ਖਾਇ॥"**

**ਬ੍ਰਾਹਮਣ** : ਬ੍ਰਾਹਮਣ ਦਾ ਕੰਮ ਤੇ ਇਹ ਹੈ, ਧਰਮ, ਕਰਮ ਤੇ ਸ਼ਾਸਤਰ ਨੂੰ ਘੋਖਣ ਦੇ ਬਾਅਦ ਲੋਕਾਂ ਨੂੰ ਜੀਵਨ ਜਾਚ ਦੱਸੇ। ਪਰ ਉਹ ਲੋਭ-ਵੱਸ ਤੇ ਡਰ-ਵੱਸ ਹੋ ਕੇ ਧਰਮ ਭੁਲਾ ਬੈਠਾ ਸੀ। *ਡਾਕਟਰ ਗੋਕਲ ਚੰਦ* ਦੇ ਕਹਿਣ ਅਨੁਸਾਰ : ਉਸ ਦਾ ਕਰਮ ਤਾਂ ਇਹ ਸੀ ਕਿ ਭੇਡਾਂ ਦੇ ਚੰਗੇ ਰਾਖੇ ਦੀ ਤਰ੍ਹਾਂ ਭੇਡਾਂ (ਸ਼ਰਧਾਲੂਆਂ) ਦੀ

1. ਇਹ ਸਭ ਹੁਕਮ ਕਿ ਘੋੜੇ ਦੀ ਸਵਾਰੀ ਨਾ ਕਰੋ, ਸੁੰਦਰ ਕੱਪੜੇ ਨਾ ਪਾਓ, ਜ਼ਬਰਦਸਤੀ ਹੀ ਸੀ।

ਰਖਵਾਲੀ ਕਰੇ, ਪਰ ਇਹ ਨਿਰਾ ਇਕ ਹੀ ਰਾਖੇ ਵਾਲਾ ਕੰਮ, ਸਾਲ ਦੇ ਸਾਲ ਭੇਡਾਂ ਦੀ ਉੱਨ ਉਤਾਰਨ ਵਾਲਾ ਕਰਦਾ ਸੀ। ਜੇ ਭੁੱਖੀਆਂ ਆਤਮਾਵਾਂ ਕੁਝ ਆਤਮਕ ਸ਼ਾਂਤੀ ਲਈ ਮੰਗ ਕਰਦੀਆਂ ਸਨ ਤਾਂ ਇਸ ਤੋਂ ਉਨ੍ਹਾਂ ਨੂੰ ਵਾਂਝਿਆਂ ਰੱਖਿਆ ਜਾਂਦਾ ਸੀ।

ਜਾਤ-ਪਾਤ ਦੀ ਪਕੜ, ਛੂਤ-ਛਾਤ ਨੂੰ ਧਰਮ, ਪਰਸਪਰ ਮੇਲ-ਜੋਲ 'ਤੇ ਪਾਬੰਦੀ, ਵਹਿਮ ਤੇ ਅੰਧ-ਵਿਸ਼ਵਾਸਾਂ ਦਾ ਪਾਸਾਰ, ਕਰਮ-ਕਾਂਡ ਦਾ ਖਿਲਾਰ, ਪ੍ਰੋਹਿਤ ਸ਼੍ਰੇਣੀ ਦੀ ਮੂਰਖਤਾ, ਉਨ੍ਹਾਂ ਵਿਚੋਂ ਕੁਝ ਕੁ-ਰੁਚੀਆਂ ਸਨ। ਪ੍ਰੋਹਤ ਵਰਗ ਤਾਂ ਰੋਕਾਂ, ਟੋਕਾਂ, ਬੰਧਨਾਂ ਤੇ ਕਰਮ-ਕਾਂਡ ਦੇ ਤਾਣੇ ਨਾਲ ਹੀ ਜੁੜਿਆ ਹੋਇਆ ਸੀ।

ਬ੍ਰਾਹਮਣ ਧਰਮ ਦੇ ਤੱਤ ਦੀ ਥਾਂ ਕਰਮ ਤੇ ਉਪਾਸ਼ਨਾ ਉੱਤੇ ਹੀ ਜ਼ੋਰ ਦੇ ਰਿਹਾ ਸੀ। ਗਿਆਨ ਵੱਲ ਉਸ ਦੀ ਰੁਚੀ ਨਹੀਂ ਸੀ। ਗੁਰੂ ਅਮਰਦਾਸ ਜੀ ਨੇ ਗਿਲਾ ਵੀ ਕੀਤਾ ਹੈ : 'ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ'॥ ਆਪਣੀ ਜ਼ਿੰਦਗੀ ਬੇਤਾਲ ਹੋ ਕੇ ਗੁਜ਼ਾਰ ਰਿਹਾ ਸੀ ਤੇ ਦੂਜਿਆਂ ਦੀ ਉਖਾੜ ਰਿਹਾ ਸੀ। ਬ੍ਰਾਹਮਣ ਇਸੇ ਲਈ ਸਾਰਾ ਜ਼ੋਰ ਹੀ ਖੱਟ ਦਰਸ਼ਨ ਉੱਤੇ ਦਿੰਦਾ ਸੀ : 'ਖਟ ਦਰਸ਼ਨ ਵਰਤੈ ਵਰਤਾਰਾ।' ਬ੍ਰਾਹਮਣ ਨੇ ਧਰਮ ਦ੍ਰਿੜ੍ਹ ਕਰਾਉਣ ਦੀ ਥਾਂ ਮਨੁੱਖਾਂ ਨੂੰ ਸੰਧਿਆ, ਪੂਜਾ ਤੇ ਮਹਾਂਯਜਨਾਂ ਦੇ ਚੱਕਰ ਵਿਚ ਪਾ ਦਿੱਤਾ ਸੀ। ਇਸ ਤਰ੍ਹਾਂ ਜੀਵ ਇਕ ਦੀ ਪੂਜਾ ਛੱਡ ਨੌਂ ਗ੍ਰਹਿ, ਦਸ ਦੀਪ ਕਾਲ, ਸੂਰਜ, ਗਣੇਸ਼, ਵਿਸ਼ਨੂੰ, ਸ਼ਿਵ ਤੇ ਸ਼ਕਤੀ ਦੀ ਪੂਜਾ ਵਿਚ ਜੁੱਟ ਗਿਆ ਸੀ। ਇਸੇ ਕਾਰਨ ਹੀ ਇਸ਼ਟ-ਵੰਡੀਆਂ ਪੈ ਗਈਆਂ ਅਤੇ ਪ੍ਰਭੂ ਭਗਤੀ ਦੀ ਥਾਂ ਅਵਤਾਰ-ਪੂਜਾ ਨੇ ਲੈ ਲਈ। ਫਿਰ ਪੰਜ ਯਗ ਕਰਨੇ ਤੇ ਕਰਾਉਣੇ ਜ਼ਰੂਰੀ ਬਣਾ ਦਿੱਤੇ ਗਏ। 'ਬ੍ਰਹਮ ਯੱਗ, ਪਿਤਰੀ ਯੱਗ, ਦੇਵ ਯੱਗ, ਭੂਤ ਯੱਗ ਤੇ ਅਤਿਥੀ ਯੱਗ ਤੋਂ ਬਗੈਰ ਜੀਵਨ ਅਧੂਰਾ ਤੇ ਵਿਅਰਥ ਗਿਣਿਆ ਜਾਂਦਾ ਸੀ।'

ਇਨ੍ਹਾਂ ਨਿੱਤ-ਕਰਮਾਂ ਤੋਂ ਇਲਾਵਾ ਵੱਖ-ਵੱਖ ਸਮੇਂ ਜੀਵ ਨੂੰ ਨੈਮਿਤਕ ਕਰਮ (Occassional) ਕਰਨ ਦਾ ਹੁਕਮ ਸੀ। ਇਹ ਕਰਮ ਇਸ ਕੋਲੋਂ ਸੰਸਕਾਰ, ਸ਼ਾਂਤੀ, ਵਰਤ ਤੇ ਪ੍ਰਾਸਚਿਤ ਕਰਨ ਦੀ ਮੰਗ ਕਰਦੇ ਸਨ। ਤਕਰੀਬਨ ਛਤਾਲੀ ਕਿਸਮ ਦੇ ਸੰਸਕਾਰ ਸਨ ਜੋ ਇਸ ਭੋਲੇ-ਭਾਲੇ ਜੀਵ ਨੂੰ ਕਰਨੇ ਪੈਂਦੇ ਸਨ। ਗਰਭਾਦਾਨ, ਜਾਤ, ਨਾਮਬੇਧ, ਅਨਪਰਸ਼ਨ, ਕਰਨਛੇਦ, ਉਪਨੈਨ, ਵਿਵਾਹ, ਸ਼ਰਾਧ ਉਨ੍ਹਾਂ ਵਿਚੋਂ ਕੁਝ ਬਹੁਤ ਹੀ ਜ਼ਰੂਰੀ ਸਨ। ਸ਼ਾਂਤੀ ਲਈ ਜੀਵ ਨੂੰ ਨੌਂ ਗ੍ਰਹਿਆਂ ਤੇ ਗਣੇਸ਼ ਦੀ ਪੂਜਾ ਲਾਜ਼ਮੀ ਸੀ। ਇਸ ਉਪਰੰਤ ੧੫ ਵਰਤਾਂ ਦਾ ਭਾਰ ਇਸ ਗਰੀਬ ਜੀਵ ਨੂੰ ਚੁਕਾਇਆ ਹੋਇਆ ਸੀ। ਰਮਾਇਣ, ਮਹਾਂਭਾਰਤ ਤੇ ਪੁਰਾਣਾਂ ਦੀ ਕਥਾ ਉਸ ਸਮੇਂ ਜ਼ਰੂਰੀ ਸੀ।

ਪ੍ਰਾਸ਼ਚਿਤ ਲਈ ਕਈ ਕਰਮ ਕਰਨੇ ਜ਼ਰੂਰੀ ਸਨ। ਅਧਿਯੈਨ (ਵੇਦ ਪੜ੍ਹਨੇ) ਅਧਿਆਪਨ (ਵੇਦ ਪੜ੍ਹਾਉਣੇ) ਯੱਗ, ਯਾਜਨ (ਯੱਗ ਕਰਾਉਣੇ), ਦਾਨ; ਪ੍ਰਹਿਗ੍ਰਹਿ (ਦਾਨ ਲੈਣਾ), ਸਨਾਨ, ਜਪ, ਹਵਨ, ਦੇਵ ਪੂਜਨ, ਤੀਰਥ ਯਾਤਰਾ, ਤਪ ਦੇ ੧੨

ਕਰਮ ਪ੍ਰਾਸ਼ਚਿਤ ਕਰਾਉਣ ਵਿਚ ਸਹਾਇਕ ਹੁੰਦੇ ਸਨ। ਗੱਲ ਗੁਰੂ ਨਾਨਕ ਦੇਵ ਜੀ ਵਾਲੀ ਲਿਖੀ ਹੋ ਗਈ ਸੀ :

"ਬ੍ਰਾਹਮਣੁ ਨਾਵੈ ਜੀਆ ਘਾਇ॥"

**ਜੋਗੀ** : ਤੀਜੇ ਸਨ ਜੋਗੀ। ਇਨ੍ਹਾਂ ਨੂੰ ਕੁਝ ਸਮਝ ਆ ਗਈ ਸੀ ਕਿ ਸੰਸਾਰ ਇਕ ਸੁਪਨਾ ਹੈ, ਮਾਇਆ ਹੈ, ਇਹ ਥਿਰ ਨਹੀਂ। ਇਹ ਗੱਲ ਸਮਝਾਉਣ ਦੀ ਥਾਂ ਜੋਗੀ ਆਪ ਹੀ ਘਰ-ਘਾਟ ਛੱਡ ਕੇ ਅਤੀਤ ਹੋ ਕੇ ਜੰਗਲਾਂ ਤੇ ਕੰਦਰਾਂ ਵਿਚ ਚਲੇ ਗਏ ਸਨ। ਗੁਰੂ ਨਾਨਕ ਸਾਹਿਬ ਕਹਿੰਦੇ ਹਨ : "ਜਤੀ ਸਦਾਵਹਿ, ਜੁਗਤਿ ਨ ਜਾਣਹਿ, ਛਡਿ ਬਹਹਿ ਘਰ ਬਾਰੁ॥' ਲੋਕਾਂ ਦੀ ਕਲਿਆਣ ਕਿਸ ਨੇ ਆ ਕੇ ਕਰਨੀ ਸੀ? ਆਗੂ ਰਹਿਤ ਹੋਏ ਸੰਨਿਆਸੀਆਂ ਦੇ ਦਸ ਅਤੇ ਜੋਗੀਆਂ ਦੇ ੧੨ ਰਸਤੇ ਬਣ ਗਏ ਸਨ। ਗੁਰੂ ਨਾਨਕ ਜੀ ਨੇ ਇਸ ਖਿੱਚੋਤਾਣ ਦਾ ਜ਼ਿਕਰ ਰਾਮਕਲੀ ਰਾਗ ਵਿਚ ਕੀਤਾ ਹੈ। 'ਬਾਰਹ ਮਹਿ ਜੋਗੀ ਭਰਮਾਏ, ਸੰਨਿਆਸੀ ਛਿਅ ਚਾਰਿ॥' ਜਿਹੜੇ ਹਿੰਦੁਸਤਾਨ ਵਿਚ ਫਿਰਦੇ ਵੀ ਸਨ ਉਹ ਵਿਚਾਰੇ ਖਿੰਥਾ, ਝੋਲੀ, ਡੰਡਾ, ਫਾਹੁੜੀ, ਬਿਭੂਤ, ਧੂਣੀ, ਤਾੜੀ, ਮੁੰਦਰਾਂ ਦੇ ਭੇਖ ਵਿਚ ਫਾਥੇ ਹੋਏ ਸਨ। ਚਉਰਾਸੀ ਆਸਨਾਂ ਦੇ ਤਾਂ ਉਸਤਾਦ ਸਨ, ਪਰ ਆਤਮਕ ਬਲ ਦੀ ਸੂਝ ਨਹੀਂ ਸੀ। ਇਕ ਲੰਗੋਟੀ ਦੇ ਧਾਰਨੀ, ਨਿਉਲੀ ਕਰਮ ਕਰਨ ਵਾਲੇ, ਮੋਨੀ, ਅਵਧੂਤ, ਭਗੌਤੀ, ਦੂਧਾਧਾਰੀ, ਜੰਗਮ, ਦਿਗੰਬਰ, ਕਨਪਾਟੇ, ਸੁੰਨ ਸਮਾਧ ਵਿਚ ਲੀਨ, ਵਣਖੰਡ ਵਿਚ ਵਿਚਰਦੇ, ਕੰਦ ਮੂਲ ਚੁਣ ਗੁਜ਼ਾਰਾ ਕਰਦੇ, ਭਸਮ ਮਲ ਫਿਰਦੇ, ਅੱਗ ਵਿਚ ਸੜ ਮਰਨ ਵਾਲੇ, ਤਨ ਨੂੰ ਹਿਮਾਲਾ ਵਿਚ ਗਾਲਣ ਵਾਲੇ ਤਾਂ ਬਹੁਤੇਰੇ ਜੋਗੀ ਸਨ ਪਰ ਮਨ ਨੂੰ ਕਾਬੂ ਰੱਖ ਸੰਸਾਰ ਵਿਚ ਵਿਚਰਨ ਵਾਲਾ ਤਾਂ ਇਕ ਵੀ ਨਹੀਂ ਸੀ। ਗੁਰੂ ਜੀ ਦਾ ਫ਼ਰਮਾਣ ਹੈ :

'ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥'

(ਵਾਰ ਮਾਝ ਮ: ੧)

ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ ਇਹ ਹੀ ਕਹਿਣਾ ਬਣਦਾ ਹੈ :

'ਜੋਗੀ ਜੁਗਤਿ ਨ ਜਾਣੈ ਅੰਧੁ'॥

ਗੁਰੂ ਜੀ ਕਹਿੰਦੇ ਹਨ ਕਿ ਤਿੰਨਾਂ ਨੇ ਹੀ ਉਜਾੜਾ ਪਾਇਆ ਹੋਇਆ ਸੀ; ਤਿੰਨੇ ਹੀ ਲੋਕਾਂ ਨੂੰ ਰਸਤੇ ਤੋਂ ਓਝੜੇ ਪਾ ਰਹੇ ਸਨ :

"ਕਾਦੀ ਕੂੜੁ ਬੋਲਿ ਮਲੁ ਖਾਇ॥
ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥
ਤੀਨੇ ਓਜਾੜੇ ਕਾ ਬੰਧੁ॥"

(ਧਨਾਸਰੀ ਮਹਲਾ ੧)

ਇਸ ਦੇ ਨਾਲ ਹੀ ਲੋਕਾਂ ਦੀ ਆਪਣੀ ਧਾਰਮਿਕ ਦਸ਼ਾ ਵੀ ਕੋਈ ਉੱਚੀ ਨਹੀਂ ਸੀ ਹੋਈ। *ਡਾਕਟਰ ਗੋਕਲ ਚੰਦ ਨਾਰੰਗ* ਲਿਖਦਾ ਹੈ ਕਿ 'ਜਿਹੜੇ ਮੁਸਲਮਾਨ ਹੋਣ

ਤੋਂ ਬਚ ਗਏ ਸਨ, ਉਨ੍ਹਾਂ ਦਾ ਧਰਮ ਨਿਰੋਲ ਵਹਿਮਾਂ ਦਾ ਧਰਮ ਸੀ। ਕੁਝ ਖ਼ਾਸ ਰਸਮਾਂ ਹੀ ਸਨ ਜੋ ਉਹ ਕਰ ਰਹੇ ਸਨ।' *ਦੌਲਤ ਰਾਇ* ਬਹੁਤ ਸੁੰਦਰ ਲਿਖਦੇ ਹਨ ਕਿ ਧਾਰਮਿਕ ਤੌਰ 'ਤੇ ਉਸ ਵੇਲੇ "ਏਕ ਗਨੇਸ਼ ਕਾ ਪੁਜਾਰੀ ਥਾ, ਦੂਸਰਾ ਸੂਰਜ ਕਾ, ਤੀਸਰਾ ਸ਼ਿਵ ਕਾ, ਚੌਥਾ ਵਿਸ਼ਨੂੰ ਕਾ, ਪਾਂਚਵਾ ਰਾਮ ਕਾ, ਛਟਾ ਕ੍ਰਿਸ਼ਨ ਕਾ, ਸਾਤਵਾਂ ਹਨੂੰਮਾਨ ਕਾ, ਆਠਵਾਂ ਬ੍ਰਹਮ ਕਾ,, ਨਾਵਾਂ ਲਛਮਨ ਕਾ, ਦਸਵਾਂ ਸ਼ੰਕਰ ਅਚਾਰਯ ਕਾ, ਗਿਆਰਵਾਂ ਵੇਦਾਂਤੀ, ਬਾਰਹਵਾਂ ਕਰਮ-ਕਾਂਡੀ ਔਰ ਉਸ ਪਰ ਆਪਸ ਮੇਂ ਵਿਰੋਧ ਔਰ ਕੀਨਾ, ਮੁਲਕ ਕੀ ਜ਼ਬਾਨ ਏਕ ਨਾ ਥੀ, ਧਰਮ ਪੁਸਤਕੇਂ ਏਕ ਨਾ ਥੀਂ ਜੋ ਤਮਾਮ ਹਿੰਦੂਓਂ ਪਰ ਹਾਵੀ ਹੋਂ, ਧਰਮ ਕਾ ਕੋਈ ਐਸਾ ਮਾਮਲਾ ਨਾ ਥਾ ਜਿਸਮੇਂ ਤਮਾਮ ਹਿੰਦੂ ਸ਼ਾਮਿਲ ਹੋਂ।"

ਫਿਰ ਉਹ ਲਿਖਦੇ ਹਨ : "ਹਰ ਇਕ ਦਾ ਤਿਲਕ ਅਲਹਿਦਾ, ਤਿਲਕ ਦੀ ਸ਼ਕਲ ਅਲਹਿਦਾ, ਤਿਲਕ ਕਾ ਰੰਗ ਅਲਹਿਦਾ, ਮਾਲਾ ਔਰ ਮਣਕੇ ਜੁਦਾ-ਜੁਦਾ। ਕਿਸੀ ਕੀ ਲਕੜੀ ਕੀ, ਕਿਸੀ ਕੀ ਤੁਲਸੀ ਕੀ, ਕਿਸੀ ਕੀ ਰੁਦ੍ਰਾਖ ਕੀ, ਕਿਸੀ ਕੀ ਸੁਰਖ, ਕਿਸੀ ਕੀ ਸਬਜ਼, ਕਿਸੀ ਕੀ ਸਿਆਹ, ਕਿਸੀ ਕੀ ਸਫ਼ੈਦ, ਗਰਜ਼ ਕਿਸ ਕਿਸ ਚੀਜ਼ ਕਾ ਜ਼ਿਕਰ ਕਰੇਂ, ਸਭ ਕੁਝ ਮੁਖ਼ਤਲਿਫ਼ ਔਰ ਮੁਤਜ਼ਾਦ, ਹਰ ਏਕ ਦੇਵਤਾ ਕਾ ਨਰਕ ਸੁਵਰਗ ਆਪਨਾ-ਆਪਨਾ ਥਾ"। ਵਿਅੰਗ ਵਜੋਂ ਫਿਰ ਉਨ੍ਹਾਂ ਲਿਖਿਆ ਹੈ : "ਜਦ ਖ਼ੁਦ ਦੇਵਤਾਓਂ ਮੇਂ ਜੰਗ ਥੀ ਤੋ ਅਨੇਕ ਪੈਰੋਕਾਰੋਂ ਮੇਂ ਸੁਲਾਹ ਕਿਉਂ ਕਰ ਰਹਿ ਸਕਤੀ ਥੀ? ਖ਼ੁਦ ਈਸ਼ਵਰ ਕੀ ਐਸੀ ਦੁਰਗਤੀ ਥੀ ਕਿ ਨਾ ਸਿਰਫ਼ ਉਸ ਕੋ ਆਦਮੀਓਂ ਮੇਂ ਉਤਾਰਾ ਬਲਕਿ ਜਾਨਵਰੋਂ, ਕੱਛ-ਮੱਛ, ਸੂਰ ਮੇਂ ਭੀ ਨਾਜ਼ਲ ਕੀਆ, ਔਰ ਉਸ ਸੇ ਬਦਤਰ ਆਦਮੀ ਨਾ ਹੈਵਾਨ, ਬਲਕਿ ਨਰਸਿੰਘ ਬਣਾ ਦੀਆ।" ਅੰਤ ਵਿਚ ਉਨ੍ਹਾਂ ਲਿਖਿਆ ਹੈ : "ਜਿਨ ਲੋਗੋਂ ਕਾ ਨਾ ਮਜ਼ਹਬ ਏਕ, ਨਾ ਗਰਜ਼ ਏਕ, ਨਾ ਜ਼ਬਾਨ ਏਕ, ਨਾ ਇਖਲਾਕ ਏਕ, ਨਾ ਦੁਨੀਆਂ ਏਕ, ਨਾ ਆਕਬਤ ਏਕ, ਨਾ ਮੁਆਸ਼ ਏਕ, ਨਾ ਮੁਆਦ ਏਕ, ਨਾ ਇਬਾਦਤ ਏਕ, ਨਾ ਰਿਆਜ਼ਤ ਏਕ, ਨਾ ਤਰਜ਼ੇ-ਜ਼ਿੰਦਗੀ ਏਕ, ਨਾ ਲਿਬਾਸ ਏਕ, ਨਾ ਇਬਾਦਤ ਏਕ, ਨਾ ਰਿਆਜ਼ਤ ਏਕ, ਨਾ ਤਰਜ਼ੇ-ਜ਼ਿੰਦਗੀ ਏਕ, ਨਾ ਲਿਬਾਸ ਏਕ, ਨਾ ਖ਼ੁਸ਼ੀ ਏਕ, ਨਾ ਗਮੀ ਏਕ, ਨਾ ਉਮੀਦ ਏਕ, ਨਾ ਯਾਸ ਏਕ, ਨਾ ਗਿਜ਼ਾ ਏਕ, ਨਾ ਖ਼ਾਨੇ ਕੇ ਰਸੂਮ ਏਕ, ਨਾ ਮਿਜ਼ਾਜ ਏਕ, ਨਾ ਆਦਾਤ ਏਕ, ਨਾ ਬਹਿਸ਼ਤ ਏਕ, ਨਾ ਦੋਜ਼ਖ ਏਕ, ਐਸੀ ਸੂਰਤ ਮੇਂ ਯਗਨਾਗਤ ਯਕਜਿਹਤੀ, ਇਤਫ਼ਾਕ, ਔਰ ਕੌਮੀ ਹਮਦਰਦੀ ਕਾ ਨਾਮ ਕੁਜਾ।" ਸਿਰਫ਼ ਕਨੌਜ ਵਿਚ ਹੀ ਦਸ ਹਜ਼ਾਰ ਮੰਦਰ ਸਨ।

ਇਨਸਾਨ ਦੁਨੀਆਂ ਦੀਆਂ ਲੋੜਾਂ ਨੂੰ ਹੀ ਮੁੱਖ ਰੱਖਦਾ ਹੋਇਆ ਦਾਤਾਰ ਨੂੰ ਵਿਸਾਰ ਕੇ ਕੁਦਰਤ ਵਿਚ ਪ੍ਰਤੱਖ ਦਿੱਸਦੀਆਂ ਕਈ ਤਾਕਤਾਂ ਨੂੰ ਦੇਵਤੇ ਬਣਾ ਕੇ ਪੂਜਣ ਲੱਗ ਪਿਆ। ਦਰੱਖ਼ਤਾਂ, ਮੜ੍ਹੀਆਂ, ਸੂਰਜ, ਚੰਦ, ਆਕਾਸ਼ ਨੂੰ ਰੱਬ ਸਮਝ ਕੇ ਸਿਜਦੇ ਕਰਨ ਲੱਗ ਪਿਆ। *ਭਾਈ ਗੁਰਦਾਸ ਜੀ* ਕਹਿੰਦੇ ਹਨ ਇਹ ਸਭ ਫੋਕਟ ਧਰਮ ਹੈ ਅਤੇ 'ਫੋਕਟ ਧਰਮੀ ਭਰਮ ਭੁਲਾਵੈ।' ਆਪਣੀ ਲੋੜ ਦਾ ਮਾਰਿਆ ਮਨੁੱਖ,

ਰੁੱਖਾਂ, ਮੜ੍ਹੀਆਂ ਅੱਗੇ ਵੀ ਨੱਕ ਰਗੜਦਾ ਸੀ। ਇਨ੍ਹਾਂ ਅਨੇਕਾਂ ਪੂਜਾ ਵਹਿਮਾਂ ਤੇ ਭਰਮਾਂ ਨੂੰ ਜਨਮ ਦਿੱਤਾ। 'ਮਤੇ ਫਲਾਂ ਦੇਵਤਾ ਨਰਾਜ਼ ਨਾ ਹੋ ਜਾਏ' ਇਹ ਇਸ ਦਾ ਮੁੱਖ ਵਾਕ ਸੀ। ਜੇ ਕਿਸੇ ਵੇਲੇ ਵਾਂਢੇ ਜਾਣ ਦੀ ਲੋੜ ਪੈ ਜਾਏ ਤਾਂ ਮਹੂਰਤ ਕਢਾਏ। 'ਅਸ਼ਰਫ-ਉਲ-ਮਖਲੂਕਾਤ', ਬਿੱਲੀਆਂ, ਨਿੱਛਾਂ, ਖੰਘਾਂ ਤੇ ਰਾਸ਼ੀਆਂ ਦਾ ਗ਼ੁਲਾਮ ਹੋ ਗਿਆ। ਇਸ 'ਖਹਿ ਖਹਿ' ਵਿਚ ਕੁਝ ਹੋਰ ਸ਼ਕਤੀਆਂ ਨੇ ਵੀ ਜਨਮ ਲਿਆ।

**ਆਰਥਕ ਦਸ਼ਾ** : ਸਾਰੀ ਜਨਤਾ ਆਸਾਨੀ ਨਾਲ ਦੋ ਹਿੱਸਿਆਂ ਵਿਚ ਵੰਡੀ ਜਾ ਸਕਦੀ ਸੀ। ਇਕ ਅਮੀਰ ਤੇ ਦੂਜੇ ਗ਼ਰੀਬ। ਦਰਮਿਆਨਾ ਤਬਕਾ ਬਿਲਕੁਲ ਹੀ ਨਹੀਂ ਸੀ। ਮੁਸਲਮਾਨ ਹਾਕਮ ਹੋਣ ਕਰਕੇ ਗ਼ਰੀਬ ਜਨਤਾ ਨੂੰ ਲੁੱਟਦਾ ਸੀ। ਜਨਤਾ ਭੈੜੀ ਆਰਥਕ ਹਾਲਤ ਦੀ ਮਾਰੀ, ਹਾਕਮ ਦਾ ਹਰ ਰੁਹਬ ਸਹਾਰਦੀ ਸੀ। ਬਸਤੀਆਂ ਉਜੜ ਰਹੀਆਂ ਸਨ। ਵੱਸੋਂ ਘਟ ਰਹੀ ਸੀ। ਡੱਚ ਸੈਲਾਨੀ *ਡੇ: ਲੇਅਟ* ਨੇ ਲਿਖਿਆ ਹੈ ਕਿ ਲਾਹੌਰ ਸ਼ਹਿਰ ਨਾਲੋਂ ਇਕ ਪਿੰਡ ਹੀ ਦਿਖਾਈ ਦਿੰਦਾ ਸੀ। ਸੜਕ ਕੋਈ ਸੁਰੱਖਿਅਤ ਨਹੀਂ ਸੀ। 'ਜਿੱਥੇ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ ਸੀ ਉਹ ਤਲਵੰਡੀ ਇਕ ਨੁੱਕਰੇ ਸੀ ਅਤੇ ਜੰਗਲ, ਬਰੂਟਾਂ ਤੇ ਝਾੜੀਆਂ ਨਾਲ ਘਿਰਿਆ ਹੋਇਆ ਸੀ। ਰਾਵੀ ਤੇ ਚਨਾਬ ਵਿਚਕਾਰ ਲੱਖਾਂ ਏਕੜ ਜ਼ਮੀਨ ਗ਼ੈਰ-ਕਾਸ਼ਤ ਪਈ ਸੀ।'[1] ਹਿੰਦੂ ਅਮੀਰ ਮੁਸਲਮਾਨ ਅਮੀਰ ਵਿਚਕਾਰ ਅਤੇ ਮੁਸਲਮਾਨ ਹਾਕਮ ਵਿਚ ਕੋਈ ਖ਼ਾਸ ਫਰਕ ਨਹੀਂ ਸੀ। ਮੋਟੇ ਲਫ਼ਜ਼ਾਂ ਵਿਚ ਕੋਈ ਭਾਗੋ ਸੀ ਜੋ ਲੋਕਾਂ ਦਾ ਖ਼ੂਨ ਚੂਸਦਾ ਸੀ ਤੇ ਕੋਈ ਗ਼ਰੀਬ ਲਾਲੋ ਸੀ, ਜੋ ਕਿਰਤ ਕਰਕੇ, ਕਿੱਲੇ ਘੜ ਕੇ ਗੁਜ਼ਾਰਾ ਕਰਦਾ ਸੀ। ਬਹੁਤੇ ਵਾਹਕ ਸਨ, ਜ਼ਮੀਨ ਤੋਂ ਹੀ ਰੋਟੀ ਦਾ ਨਿਰਬਾਹ ਕਰਦੇ ਸਨ। ਵੱਡੇ-ਵੱਡੇ ਜਿਮੀਂਦਾਰ ਵਾਹਕਾਂ ਦਾ ਰਤਾ ਭਰ ਖ਼ਿਆਲ ਨਹੀਂ ਕਰਦੇ ਸਨ। ਕਈ ਹਿੰਦੂ ਤਜਾਰਤ ਵੀ ਕਰਦੇ ਸਨ, ਪਰ ਬਹੁਤਿਆਂ ਨੇ ਪਿੰਡਾਂ ਅਤੇ ਸ਼ਹਿਰਾਂ ਵਿਚ ਛੋਟੀਆਂ-ਛੋਟੀਆਂ ਹੱਟੀਆਂ ਪਾਈਆਂ ਹੋਈਆਂ ਸਨ। ਕਈ ਸ਼ਾਹੂਕਾਰਾ ਵੀ ਕਰਦੇ ਸਨ। ਵੱਡਾ ਪਾੜ ਪੈ ਗਿਆ ਸੀ।

ਇਸ ਰਾਜਸੀ, ਧਾਰਮਿਕ, ਸਮਾਜਕ ਤੇ ਆਤਮਕ ਦਸ਼ਾ ਨੂੰ ਇਸ ਤਰ੍ਹਾਂ ਵੀ ਬਿਆਨ ਕੀਤਾ ਜਾ ਸਕਦਾ ਹੈ : 'ਰਾਜ ਲੋਭ ਦਾ ਸੀ, ਚੌਕੀਦਾਰੀ ਕਾਮ ਦੀ ਸੀ, ਸਰਦਾਰੀ ਕੂੜ ਦੀ ਸੀ, ਜਨਤਾ ਅਗਿਆਨਤਾ ਦੇ ਅੰਨ੍ਹੇਰੇ ਵਿਚ ਫਸੀ ਹੋਈ ਸੀ, ਸੱਚ ਤੇ ਸਦਾਚਾਰ ਉੱਡ ਗਿਆ ਸੀ, ਧਰਮ ਦੇ ਠੇਕੇਦਾਰ ਧਰਮ ਨੂੰ ਵੇਚ-ਵੇਚ ਕੇ ਖਾ ਰਹੇ ਸਨ, ਇਸਤਰੀ ਰੂਪ ਦਾ ਸ਼ਿੰਗਾਰ ਬਣ ਕੇ ਵੇਸਵਾ ਬਣੀ ਹੋਈ ਸੀ। ਗੱਲ ਕੀ, ਹਰ ਗੱਲ ਵਿਚ ਕੂੜ ਪ੍ਰਧਾਨ ਸੀ।' ਇਹ ਸੀ ਦਸ਼ਾ ਜਦ ਗੁਰੂ ਨਾਨਕ ਜੀ ਸੰਸਾਰ 'ਤੇ ਪ੍ਰਗਟ ਹੋਏ।



---

1. ਆਰ. ਐਨ. ਕਸਟ।




# ਸੁਧਾਰਕ ਲਹਿਰ

**ਦੱਖਣੀ ਹਿੰਦੁਸਤਾਨ ਵਿਚ ਸੁਧਾਰਕ ਲਹਿਰ** : ਇਸ ਤੋਂ ਪਹਿਲਾਂ ਕਿ ਗੁਰੂ ਨਾਨਕ ਦੇਵ ਜੀ ਦੇ ਜੀਵਨ ਉੱਤੇ ਨਜ਼ਰ ਮਾਰੀ ਜਾਏ ਇਹ ਜ਼ਰੂਰੀ ਰਵ੍ਹੇਗਾ ਕਿ ਉਸ ਲਹਿਰ ਵੱਲ ਵੀ ਝਾਤ ਮਾਰ ਲਈਏ ਜੋ ਦੱਖਣੀ ਹਿੰਦੁਸਤਾਨ ਵਿਚੋਂ ਉੱਠੀ। ਇਹ ਸੁਧਾਰਕ ਲਹਿਰ, ਜੋ ਸਮਾਂ ਪਾ ਕੇ ਬਹੁਤ ਤੇਜ਼ ਹੋ ਗਈ, ਇਸ ਦੇ ਮੋਢੀ ਪ੍ਰਸਿੱਧ ਫ਼ਿਲਾਸਫ਼ਰ ਸੁਧਾਰਕ ਸ਼ੰਕਰਚਾਰੀਆ ਆਖੇ ਜਾ ਸਕਦੇ ਹਨ। ਉਨ੍ਹਾਂ ਦਾ ਸਭ ਤੋਂ ਵੱਡਾ ਕਾਰਜ ਡਿੱਗਦੇ ਬੁੱਧ ਧਰਮ ਨੂੰ ਸਦਾ ਲਈ ਉਸ ਦੀ ਜਨਮ ਭੂਮੀ ਤੋਂ ਕੱਢ ਦੇਣਾ ਸੀ। ਨਿਰਾ ਦੱਖਣੀ ਹਿੰਦੁਸਤਾਨ ਵਿਚੋਂ ਹੀ ਬੁੱਧ ਧਰਮ ਨਾ ਮੁੱਕਿਆ ਸਗੋਂ ਸਾਰੇ ਉੱਤਰੀ ਹਿੰਦੁਸਤਾਨ ਵਿਚ ਵੀ ਇਸ ਦਾ ਨਾਮ-ਨਿਸ਼ਾਨ ਨਾ ਰਿਹਾ। ਸ਼ੰਕਰਚਾਰੀਆ ਜੀ ਨੇ ਬਹੁਤਾ ਜ਼ੋਰ ਗਿਆਨ ਉੱਤੇ ਦਿੱਤਾ ਅਤੇ ਬ੍ਰਾਹਮਣਾਂ ਨੇ ਵੀ ਉਪਨਿਸ਼ਦ ਦੀਆਂ ਹੀ ਰਵਾਇਤਾਂ ਉੱਤੇ ਚੱਲਣ ਲਈ ਲੋਕਾਂ ਨੂੰ ਪ੍ਰੇਰਿਆ। *ਡਾਕਟਰ ਰਾਧਾ ਕ੍ਰਿਸ਼ਨ* ਦਾ ਕਹਿਣਾ ਹੈ ਕਿ ਅਤਿ ਅਦਵੈਤਵਾਦ ਹੋਣ ਕਾਰਨ ਬਹੁਤੇ ਚਾਨਣ ਦਾ ਅੰਧੇਰਾ ਸੀ (Dark with the excess of light)। ਆਮ ਜਨਤਾ ਅਨਪੜ੍ਹ ਹੋਣ ਕਰਕੇ ਉਪਨਿਸ਼ਦ ਦੀਆਂ ਗੁੰਝਲਦਾਰ ਕਲਾਬਾਜ਼ੀਆਂ ਸਮਝ ਨਹੀਂ ਸੀ ਰਹੀ ਜਿਸ ਲਈ ਲੋੜ ਭਾਸੀ ਕਿ ਜੇ ਹਿੰਦੂ ਧਰਮ ਨੂੰ ਜੀਵਤ ਰੱਖਣਾ ਹੈ ਅਤੇ ਚਲਦਾ-ਫਿਰਦਾ ਤੇ ਸਦੀਵੀ ਧਰਮ ਬਣਾਉਣਾ ਹੈ ਤਾਂ ਆਮ ਲੋਕਾਂ ਦੀ ਬੋਲੀ ਵਿਚ ਧਾਰਮਕ ਦਰਸ਼ਨ ਸਮਝਾਉਣਾ ਪਵੇਗਾ। ਇਸ ਦੇ ਨਾਲ ਹੀ ਇਕ ਹੋਰ ਖ਼ਤਰਾ ਇਸਲਾਮ ਦਾ ਆ ਪਿਆ। ਇਸਲਾਮ ਤੇਜ਼ੀ ਨਾਲ ਵਧ ਰਿਹਾ ਸੀ ਅਤੇ ਆਪਣੀ ਛਾਪ ਲਗਾ ਰਹਿਆ ਸੀ।

ਇਸਲਾਮ ਦੇ ਸੂਰਜ ਨੇ ਅਰਬ ਤੋਂ ਨਿਕਲਣ ਬਾਅਦ ਹਿੰਦੁਸਤਾਨ ਵੱਲ ਵੀ ਮੂੰਹ ਕੀਤਾ। ਤਜਾਰਤੀ ਬੇੜੇ ਲੈ ਕੇ, ਅਰਬ ਦੇ ਲੋਕੀਂ ਸਮੁੰਦਰ ਦੇ ਪੱਛਮੀ ਕਿਨਾਰੇ (Western Coast) ਪੁੱਜੇ। *ਸਟ੍ਰਿਕ* (Sturrock) ਕਹਿੰਦਾ ਹੈ : "ਇਹ ਮੰਨੀ-ਪ੍ਰਮੰਨੀ ਗੱਲ ਹੈ ਕਿ ਅਰਬ ਤਾਜਰਾਂ ਨੇ ਹਿੰਦੁਸਤਾਨ ਦੇ ਪੱਛਮੀ ਸਮੁੰਦਰੀ ਕਿਨਾਰੇ ਘਰ ਬਨਾਣੇ ਸ਼ੁਰੂ ਕਰ ਦਿੱਤੇ। ਪ੍ਰਸਿੱਧ ਅਖਾਣ ਹੈ ਕਿ ਵਪਾਰ ਪਿੱਛੋਂ ਸਰਕਾਰ (Flag follows Trade)। ਇਸ ਲਈ ਕੁਦਰਤੀ ਗੱਲ ਸੀ ਕਿ ਉਹ ਨਵੇਂ ਅਰਬ ਦੇ ਲੋਕੀਂ ਨਵ-ਜਨਮੇ ਇਸਲਾਮ ਧਰਮ ਦਾ ਪ੍ਰਚਾਰ ਕਰਦੇ ਅਤੇ ਉਨ੍ਹਾਂ ਪ੍ਰਚਾਰ ਸ਼ੁਰੂ ਕੀਤਾ।" ਸਾਡੇ ਕੋਲ ਸ਼ਬੂਤ ਹਨ ਜਿਸ ਰਾਹੀਂ ਪਤਾ ਲੱਗਦਾ ਹੈ ਕਿ ਉਨ੍ਹਾਂ ਇਲਾਕਿਆਂ ਵਿਚ

ਲੋਕਾਂ ਇਸਲਾਮ ਅਪਣਾਉਣਾ ਆਰੰਭਿਆ। ਮਸੂਦੀ, ਜੋ ਹਿੰਦੁਸਤਾਨ ਵਿਚ ੬੧੬ ਈਸਵੀ ਨੂੰ ਆਇਆ, ਨੇ ਸੀਮੋਰ (ਅੱਜਕਲ੍ਹ ਦਾ ਚਾਲ) ਵਿਚ ੧੦੦੦ ਤੋਂ ਵੱਧ ਮੁਸਲਮਾਨ ਦੇਖੇ।[1] ਕਈ ਪੁਰਾਣੇ ਤੇ ਨਵੇਂ ਇਤਿਹਾਸਕਾਰ[2] ਇਸ ਗੱਲ 'ਤੇ ਬਹੁਤ ਜ਼ੋਰ ਦਿੰਦੇ ਹਨ ਕਿ ਸ਼ੰਕਰਾਚਾਰੀਆ ਨੇ ਜਿੱਥੇ ਹਿੰਦੂ ਧਰਮ ਨੂੰ ਬੁੱਧ ਤੇ ਜੈਨ ਧਰਮ ਤੋਂ ਬਚਾਉਣ ਦਾ ਬੀੜਾ ਚੁੱਕਿਆ ਉਥੇ ਇਸਲਾਮ ਨੂੰ ਰੋਕਣਾ ਵੀ ਉਸ ਦਾ ਇਕ ਮੰਤਵ ਸੀ। ਭਾਵੇਂ ਸਾਡੇ ਕੋਲ ਇਹ ਗੱਲ ਮੰਨਣ ਲਈ ਕੋਈ ਪੱਕੀ ਗਵਾਹੀ ਨਹੀਂ, ਪਰ ਇਹ ਖ਼ਿਆਲ ਬਣਦਾ ਹੈ ਕਿ ਉਸ ਨੇ ਇਸ ਵਧਦੇ ਧਰਮ ਨੂੰ ਰੋਕ ਪਾਉਣ ਲਈ ਕੋਈ ਉਪਰਾਲਾ ਜ਼ਰੂਰ ਕੀਤਾ ਹੋਵੇਗਾ। ਸ਼ੰਕਰਾਚਾਰੀਆ ਦਾ ਜਨਮ ਜਿਸ ਇਲਾਕੇ ਵਿਚ ਹੋਇਆ, ਇਹ ਕਿਹਾ ਜਾਂਦਾ ਹੈ ਕਿ ਉਸ ਥਾਂ ਦੇ ਰਾਜੇ ਨੇ ਇਸਲਾਮ ਧਾਰਨ ਕਰ ਲਿਆ ਸੀ। ਸ਼ੰਕਰਾਚਾਰੀਆ ਨੇ ਉਸ ਰਾਜੇ ਨੂੰ ਵਾਪਸ ਹਿੰਦੂ ਧਰਮ ਵਿਚ ਲਿਆਂਦਾ। ਇਸ ਸਾਰੀ ਬਹਿਸ ਵਿਚ ਨਾ ਪੈਂਦੇ ਹੋਏ ਇਹ ਹੀ ਕਹਿਣਾ ਉਚਿਤ ਹੈ ਕਿ ਅਜੇ ਸ਼ੰਕਰਾਚਾਰੀਆ ਜਾਂ ਹੋਰ ਕਿਸੇ ਨੂੰ ਇਤਨਾ ਖ਼ਤਰਾ ਇਸਲਾਮ ਤੋਂ ਨਹੀਂ ਸੀ। ਇਸਲਾਮ ਤਾਂ ਅਜੇ ਆਪ ਇਕ ਨਵ-ਜਨਮਿਆ ਬਾਲ ਸੀ। ਪਰ ਇਕ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕੇਗਾ ਕਿ ਸ਼ੰਕਰਾਚਾਰੀਆ ਬੇਸ਼ੱਕ ਹਿੰਦੂ ਧਰਮ ਨੂੰ ਸੁਰਜੀਤ ਕਰ ਗਿਆ ਪਰ ਆਮ ਲੋਕਾਂ ਵਿਚ ਜਜ਼ਬਾ ਨਾ ਭਰ ਸਕਿਆ। ਨਾਲ ਹੀ ਸਾਨੂੰ ਇਹ ਵੀ ਪਤਾ ਲੱਗਦਾ ਹੈ ਕਿ ਇਸਲਾਮ ਨੇ ਸਗੋਂ ਸ਼ੰਕਰਾਚਾਰੀਆ ਮਗਰੋਂ ਤਾਕਤ ਪਕੜੀ। ਅੱਜ ਦਾ ਸਿਆਣਾ ਸੈਲਾਨੀ *ਜਾਹਨ ਗੰਥਰ* (John Gunther) ਆਪਣੀ ਪੁਸਤਕ ਇਨਸਾਈਡ ਅਫ਼ਰੀਕਾ (Inside Africa) ਵਿਚ ਇਕ ਸਵਾਲ ਕਰਕੇ ਆਪ ਹੀ ਜੁਆਬ ਦੇਂਦਾ ਹੈ ਕਿ ਅਫ਼ਰੀਕਾ ਵਿਚ ਮੁਸਲਮਾਨ ਕਿਉਂ ਬਹੁਤੀ ਗਿਣਤੀ ਵਿਚ ਹਨ? "ਆਮ ਸੂਝ ਤੇ ਸ਼ੰਕੇ ਵਾਲਿਆਂ ਵਾਸਤੇ ਇਹ ਧਰਮ ਫਬਦਾ ਹੈ", ਉਸ ਜਵਾਬ ਵਜੋਂ ਲਿਖਿਆ। ਸੋ ਆਮ ਜਨਤਾ ਦਾ, ਜੋ ਵਹਿਮਾਂ ਵਿਚ ਫਸੀ ਹੋਈ ਸੀ, ਅਤੇ ਆਮ ਸਮਝ ਹੀ ਪਕੜਦੀ ਸੀ, ਉਸ ਦਾ ਇਸਲਾਮ ਨੂੰ ਅਪਣਾ ਲੈਣਾ ਕੋਈ ਹੈਰਾਨੀ ਦੀ ਗੱਲ ਨਹੀਂ ਲੱਗਦੀ। ਦੂਜੇ ਪਾਸੇ, ਵੇਦਕ ਧਰਮ ਗੁੰਝਲਾਂ ਤੇ ਬਹੁਤ ਪੇਚੀਦਗੀਆਂ ਪਾ ਰਿਹਾ ਸੀ। ਇਸ ਲਈ ਲੋੜ ਸੀ ਕਿ ਇਸ ਅਣਗਹਿਲੀ ਵੱਲ ਵੀ ਧਿਆਨ ਦਿੱਤਾ ਜਾਏ। ਇਨ੍ਹਾਂ ਹੀ ਗੱਲਾਂ ਨੇ ਭਗਤੀ ਲਹਿਰ ਨੂੰ ਜਨਮ ਦਿੱਤਾ ਜਿਸ ਨੇ ਤਰਸਦੀ ਤੇ ਵਿਲਕਦੀ ਜਨਤਾ ਨੂੰ ਕੁਝ ਸ਼ਾਂਤੀ ਦਿੱਤੀ। ਇਸ ਭਗਤੀ ਲਹਿਰ ਦੇ ਵੱਡੇ ਪ੍ਰਚਾਰਕ ਰਾਮਾਨੁਜ ਜੀ ਹੋਏ ਹਨ। ਉਹ ਗਿਆਰ੍ਹਵੀਂ ਸਦੀ ਦੇ ਆਰੰਭ ਵਿਚ ਹੋਏ ਸਨ।[3]

ਰਾਮਾਨੁਜ ਦਾ ਜਨਮ ਸੰਨ ੧੦੧੭ ਈਸਵੀ ਨੂੰ ਸ੍ਰੀ ਪਟਮ ਦੱਖਣ ਵਿਖੇ ਹੋਇਆ।

---

1. Elliot & Dowson vol. I. Translation of extracts from Maudi,
2. Faweett & Tara Chand.
3. The development of Vaishnavism as distinct cult in Southern India was due to Alvars, but its philosophical basis was provided by Ramanuja.

ਜੁਆਨ ਹੁੰਦੇ ਹੀ ਉਹ ਕੰਜੀਵਹਸ ਯਾਦਵ ਪ੍ਰਕਾਸ਼ ਕੋਲੋਂ ਵੇਦਾਂਤ ਪੜ੍ਹਨ ਚਲੇ ਗਏ। ਥੋੜ੍ਹੇ ਹੀ ਚਿਰ ਵਿਚ ਉਹ ਆਪਣੇ ਉਸਤਾਦ ਤੋਂ ਅੱਗੇ ਵਧ ਗਏ। ਉਸਤਾਦ ਨੇ ਰਾਮਾਨੁਜ ਨੂੰ ਕਤਲ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਆਪਣੇ ਪਿੰਡ ਨੱਸ ਆਏ। ਪਿੰਡ ਪੁੱਜਦੇ ਹੀ ਉਨ੍ਹਾਂ ਸ਼ਾਦੀ ਕੀਤੀ ਤੇ ਗ੍ਰਹਿਸਤੀ ਜੀਵਨ ਬਿਤਾਣ ਲੱਗੇ ਪਰ ਛੇਤੀ ਹੀ ਮਨ ਉਚਾਟ ਹੋ ਗਿਆ। ਉਹ ਘਰ-ਘਾਟ, ਛੱਡ ਕੇ ਸ੍ਰੀ ਰੰਗਮ ਦੇ ਸੰਤ ਪਰਿਆ ਨਬੀ ਵੱਲ ਟੁਰ ਪਏ। ਰਾਹ ਵਿਚ ਹੀ ਉਨ੍ਹਾਂ ਦਾ ਮੇਲ ਇਕ ਸਾਧੂ ਨਾਲ ਹੋਇਆ। ਕੁਝ ਚਿਰ ਬਾਅਦ ਉਨ੍ਹਾਂ ਦਾ ਮੇਲ ਇਕ ਹੋਰ ਸੰਤ, ਗੋਸ਼ਟੀ ਪੂਰਨ ਨਾਲ ਹੋਇਆ ਜਿਸ ਨੇ ਇਕ ਸ਼ਰਤ 'ਤੇ ਮੰਤਰ ਦਿੱਤਾ ਕਿ ਉਹ ਅੱਗੋਂ ਕਿਸੇ ਨੂੰ ਨਹੀਂ ਦੱਸਣਗੇ ਪਰ ਰਾਮਾਨੁਜ ਨੇ ਭਰੀ ਸੰਗਤ ਵਿਚ 'ਓਮ ਨਮੋ ਨਾਰਾਇਣ' ਆਖ ਕੇ ਗੋਸ਼ਟੀ ਪੂਰਨ ਨੂੰ ਹੈਰਾਨ ਕਰ ਦਿੱਤਾ। ਰਾਮਾਨੁਜ ਨੇ ਵਿਸ਼ਿਸ਼ਟ ਅਦ੍ਵੈਤ ਦੀ ਫ਼ਿਲਾਸਫ਼ੀ ਦੀ ਨੀਂਹ ਰੱਖੀ।

ਸ਼ੰਕਰਾਚਾਰੀਆ ਜੀ ਦੇ 'ਅਹੰ, ਬ੍ਰਹਮ' (Absolute monism) ਦੇ ਖ਼ਿਆਲ ਨਾਲ ਰਾਮਾਨੁਜ ਜੀ ਨੇ ਸੰਮਤੀ ਪ੍ਰਗਟ ਨਾ ਕੀਤੀ ਅਤੇ ਦੱਸਿਆ ਕਿ ਭਗਤੀ ਦੁਆਰਾ ਇਹ ਜੀਵ ਆਤਮਾ ਉਸ ਵਾਹਿਗੁਰੂ ਨੂੰ ਮਿਲ ਸਕਦੀ ਹੈ। ਨਾਲ ਹੀ ਉਨ੍ਹਾਂ ਨੇ ਸ਼ੰਕਰ ਦੀ 'ਮਾਯਾ' ਵਾਲਾ ਸਿਧਾਂਤ ਨਾ ਮੰਨਿਆ, ਸਗੋਂ ਕਿਹਾ ਕਿ ਪ੍ਰਭੂ ਦੀ ਸ਼ਕਤੀ ਹਰ ਸਮੇਂ ਹੀ ਕੰਮ ਕਰਦੀ ਰਹਿੰਦੀ ਹੈ। ਉਪਨਿਸ਼ਦਾਂ ਦੇ ਇਸ ਖ਼ਿਆਲ ਨਾਲ ਉਨ੍ਹਾਂ ਸੰਮਤੀ ਪ੍ਰਗਟ ਕੀਤੀ ਕਿ ਬ੍ਰਹਮ ਸਤਮ, ਗਿਆਨਮ ਅਤੇ ਅਨਾਤਮ ਹੈ ਭਾਵ ਉਹ ਪ੍ਰਤੱਖ, ਜੀਊਂਦਾ ਅਤੇ ਅਸੀਮ ਹੈ। ਇਸ ਨੂੰ ਸਮਝਾਉਣ ਲਈ ਉਨ੍ਹਾਂ ਨੇ ਸਰੀਰ ਤੇ ਆਤਮਾ ਦੀ ਉਦਾਹਰਣ ਲਈ। ਜਿਵੇਂ ਆਤਮਾ ਸਰੀਰ ਵਿਚ ਆ ਕੇ ਇਸ ਨੂੰ ਚਲਾਂਦੀ ਹੈ, ਤਿਵੇਂ ਉਹ ਬ੍ਰਹਮ ਸ੍ਰਿਸ਼ਟੀ ਨੂੰ ਚਲਾਂਦਾ ਹੈ। ਭਗਤੀ ਦੇ ਚਾਰ ਅੰਗ ਦਰਸਾਏ : ਸ਼ਰਧਾ, ਉਪਾਸ਼ਨਾ, ਉਸਤਤੀ ਤੇ ਪ੍ਰਾਰਥਨਾ। ਉਸ ਨੂੰ ਭਗਤੀ ਦੁਆਰਾ ਪਾਇਆ ਜਾ ਸਕਦਾ ਹੈ। ਇਹ ਹੀ ਭਗਤੀ ਮਾਰਗ ਹੈ। ਸ਼ੰਕਰ ਦਾ ਗਿਆਨ ਮਾਰਗ ਹੈ। ਭਗਤੀ ਲਈ ਉਨ੍ਹਾਂ ਕੁਝ ਪੱਥ ਦੱਸੇ ਜਿਨ੍ਹਾਂ ਵਿਚ ਖਾਣ ਦੀ ਸੁੱਚ ਅਤੇ ਵੇਦਾਂ ਦੇ ਦੱਸੇ ਯੱਗ ਵੀ ਸੀ। ਐਸਾ ਸੰਜਮ ਰੱਖਣ ਨਾਲ ਉਨ੍ਹਾਂ ਦਾ ਖ਼ਿਆਲ ਸੀ ਕਿ ਕਰਮਾਂ ਦੇ ਬੰਧਨ ਵਿਚੋਂ ਮਨੁੱਖ ਨਿਕਲ ਜਾਂਦਾ ਹੈ ਅਤੇ 'ਸੈਕਲਧ ਸਮਾਧੀ' ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਰਾਮਾਨੁਜ ਜੀਵਨ ਮੁਕਤ ਵਿਚ ਯਕੀਨ ਨਹੀਂ ਸਨ ਰੱਖਦੇ। ਉਹ ਸਰੀਰ ਤੋਂ ਪਿੱਛੋਂ ਮੁਕਤੀ 'ਵਿਦਹੀ ਮੁਕਤੀ' ਹੀ ਸੰਭਵ ਗਿਣਦੇ ਸਨ।

ਬ੍ਰਹਮ ਦਾ ਰੂਪ ਉਹ ਵਿਸ਼ਨੂੰ ਨੂੰ ਗਿਣਦੇ ਸਨ ਤੇ ਵਿਸ਼ਨੂੰ ਦੇ ੨੪ ਰੂਪਾਂ ਦੀ ਪੂਜਾ ਵਿਚੋਂ ਇਕ ਦੀ ਪੂਜਾ ਹੀ ਭਗਤੀ ਗਿਣਦੇ ਸਨ। ਬਾਰ੍ਹਵੀਂ ਤੇ ਤੇਰ੍ਹਵੀਂ ਸਦੀ ਵਿਚ ਮਾਧਵ[1], ਵਿਸ਼ਨੂੰ ਸਵਾਮੀ, ਵੱਲਭ, ਪਿਲਾਈ, ਲੋਕਾਚਾਰੀਆ ਅਤੇ ਵੇਦਾਂਤ

---

1. ਮਾਧਵ ਦਾ ਜਨਮ ਮਾਸੂਰ, ਉਦੀਪੀ ਪਿੰਡ ਦੇ ਨੇੜੇ ੧੨੩੮ ਨੂੰ ਹੋਇਆ। ੭੯ ਸਾਲ ਦੀ ਉਮਰ ਤਕ ਇਹ ਪ੍ਰਚਾਰ ਕਰਦੇ ਰਹੇ।

ਦੇਸੀਕਾ ਜਿਹੇ ਭਗਤਾਂ ਨੇ ਇਸ ਮੱਤ ਦਾ ਰੱਜ ਕੇ ਪ੍ਰਚਾਰ ਕੀਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕਈ ਭਗਤ ਰਾਮਾਨੁਜ ਜੀ ਦੀ ਗੱਲ ਨਾਲ ਇੰਨ-ਬਿੰਨ ਸਹਿਮਤ ਨਹੀਂ ਸਨ ਪਰ ਜ਼ੋਰ ਸਾਰੇ 'ਭਗਤੀ' ਉੱਤੇ ਹੀ ਦੇਂਦੇ ਸਨ। ਇਸ ਭਗਤੀ ਲਹਿਰ ਦਾ ਇਕ ਵੱਡਾ ਗੁਣ ਇਹ ਸੀ ਕਿ ਇਸ ਨੇ ਨੀਵੀਂ ਜਾਤੀ ਵਾਲਿਆਂ ਸ਼ੂਦਰਾਂ ਨੂੰ ਵੀ ਬੰਧਨਾਂ ਤੋਂ ਆਜ਼ਾਦ ਕੀਤਾ ਅਤੇ ਰਾਮਾਨੁਜ ਜੀ ਨੇ ਖੁੱਲ੍ਹ ਦਿੱਤੀ ਕਿ 'ਸ਼ੂਦਰ' ਵੀ ਧਾਰਮਿਕ ਸਭਾਵਾਂ ਵਿਚ ਭਾਗ ਲੈ ਸਕਦੇ ਹਨ। ਆਪਣੀ ਸੰਪਰਦਾ ਵਿਚ ਵੀ ਕਈ ਸ਼ੂਦਰਾਂ ਨੂੰ ਉਨ੍ਹਾਂ ਨੇ ਰਲਾਇਆ।

*ਡਾਕਟਰ ਤਾਰਾ ਚੰਦ* ਆਪਣੀ ਪੁਸਤਕ 'Influence of Islam on Indian Culture' ਵਿਚ ਜ਼ੋਰ ਦਿੰਦਾ ਹੈ ਕਿ, "ਇਹ ਵੈਸ਼ਨਵ ਬਹੁਤ ਹੱਦ ਤਕ ਇਸਲਾਮ ਨਾਲ ਮਿਲਦਾ ਜੁਲਦਾ ਸੀ।" ਉਸ ਦਾ ਖ਼ਿਆਲ ਹੈ ਕਿ ਇਸਲਾਮ ਦੇ ਅਸਰ ਕਰਕੇ ਹੀ ਵੈਸ਼ਨਵੀ ਭਗਤਾਂ ਨੇ, ਇਕ ਵਾਹਿਗੁਰੂ, ਭਗਤ ਪ੍ਰਾਪਤੀ ਤੇ ਗੁਰੂ ਭਗਤੀ, ਛੂਤ-ਛਾਤ ਨੂੰ ਨਿੰਦਣਾ ਅਤੇ ਕਰਮਾਂ ਨੂੰ ਫੋਕਟ ਉੱਤੇ ਜ਼ੋਰ ਦਿੱਤਾ[1] ਪਰ ਇਤਿਹਾਸਕ ਕਸਵੱਟੀ ਉੱਤੇ ਇਹ ਖ਼ਿਆਲ ਪੂਰਾ ਨਹੀਂ ਉੱਤਰਦਾ। ਇਕ ਵਾਹਿਗੁਰੂ ਨੂੰ ਮੰਨਣ ਦਾ ਖ਼ਿਆਲ ਸ਼ੰਕਰਾਚਾਰੀਆ ਨੇ ਬਹੁਤ ਪਹਿਲਾਂ ਪ੍ਰਚਾਰਿਆ ਸੀ। ਛੂਤ-ਛਾਤ ਦੀ ਨਿਖੇਧੀ ਬੁੱਧ ਧਰਮ ਨੇ ਡੱਟ ਕੇ ਕੀਤੀ ਸੀ ਅਤੇ ਸਮਰਪਣ (ਗੁਰੂ ਹਵਾਲੇ) ਦਾ ਖ਼ਿਆਲ ਵੀ ਪਹਿਲਾਂ ਦਿੱਤਾ ਜਾ ਚੁੱਕਾ ਸੀ।

## ਉੱਤਰੀ ਹਿੰਦੁਸਤਾਨ ਵਿਚ ਸੁਧਾਰਕ ਲਹਿਰ

**ਭਗਤ ਰਾਮਾਨੰਦ ਜੀ** : ਰਾਮਾਨੰਦ ਜੀ ਦੇ ਹਿੰਦੁਸਤਾਨ ਦੀ ਭਗਤੀ ਸਟੇਜ ਉੱਤੇ ਆਉਣ ਨਾਲ ਭਗਤੀ ਲਹਿਰ ਇਕ ਖ਼ਾਸ ਸ਼ਕਲ ਧਾਰਨ ਕਰ ਗਈ। *ਡਾ: ਤਾਰਾ ਚੰਦ* ਭਗਤ ਰਾਮਾਨੰਦ ਨੂੰ "ਦੱਖਣ ਤੇ ਉੱਤਰ ਦੀ ਭਗਤੀ ਲਹਿਰ ਵਿਚਕਾਰ ਬਣਿਆ ਇਕ ਪੁਲ ਕਹਿੰਦਾ ਹੈ।"[2] ਇਸ ਵਿਚ ਸ਼ੱਕ ਨਹੀਂ ਕਿ ਉਹ ਵੀ ਰਾਮਾਨੁਜ ਦੇ ਚੇਲੇ ਸਨ ਪਰ ਉਨ੍ਹਾਂ ਸਮੇਂ ਨੂੰ ਮੁੱਖ ਰੱਖ ਕੇ ਕਈ ਖ਼ਿਆਲ ਨਵੇਂ ਸਿਰਿਓਂ ਪੇਸ਼ ਕੀਤੇ। ਮੈਕਾਲਫ਼ ਇਸ ਸੰਬੰਧ ਵਿਚ ਲਿਖਦਾ ਹੈ : 'ਰਾਮਾਨੰਦ ਦੇ ਧਾਰਮਕ ਅਸੂਲ ਬਹੁਤ ਹੱਦ ਤਕ ਰਾਮਾਨੁਜ ਨਾਲ ਮਿਲਦੇ ਹਨ। ਸਿਰਫ਼ ਇਤਨਾ ਫ਼ਰਕ ਹੈ ਕਿ ਸੀਤਾ ਤੇ ਰਾਮ ਦੀ ਥਾਂ ਲਕਸ਼ਮੀ ਤੇ ਨਾਰਾਇਣ ਆ ਗਏ ਅਤੇ ਰਾਮਾਨੰਦ ਨੇ ਚੁੱਲ੍ਹੇ, ਚੌਂਕੇ ਤੇ ਕਾਰ ਦੀ ਪਾਬੰਦੀ ਨੂੰ ਖ਼ਤਮ ਕਰ ਦਿੱਤਾ।[3]

**ਰਾਮਾਨੰਦ ਦੇ ਕੁਝ ਮੋਟੇ ਅਸੂਲ** : ਰਾਮਾ ਨੰਦ ਨੇ ਆਪਣੀ ਸੰਪਰਦਾ ਵਿਚ ਹਰ ਜਾਤੀ ਦੇ ਮਨੁੱਖਾਂ ਨੂੰ ਸ਼ਾਮਿਲ ਕੀਤਾ। ਕਈ ਮੁਸਲਮਾਨ ਵੀ ਉਸ ਦੀ ਸੰਪਰਦਾ ਵਿਚ ਸ਼ਾਮਿਲ ਹੋਏ। ਉਸ ਨੇ ਬਾਹਰਲੇ ਭੇਖਾਂ ਨੂੰ ਨਿੰਦਿਆ ਤੇ ਵਾਹਿਗੁਰੂ ਨੂੰ ਮਿਲਣ

1. Influence of Islam on Indian Culture P.P. 116.
2. Influence of Islam on Indian Culture P.P. 143.
3. Macauliffe, Vol. VI, P. 104.

ਦਾ ਰਸਤਾ ਇਕ ਹੀ ਦੱਸਿਆ ਕਿ ਉਸ ਦਾ ਨਾਮ ਜਪਿਆ ਜਾਏ। ਨਾਮ ਜਪਣ ਨਾਲ ਪ੍ਰਮਾਤਮਾ ਮਿਲ ਜਾਵੇਗਾ।[1] ਨਿਸਤਾਰਾ ਸ਼ਬਦ ਨੇ ਕਰਨਾ ਹੈ। 'ਗੁਰ ਕਾ ਸਬਦੁ ਕਾਟੈ ਕੋਟਿ ਕਰਮ।'

'ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ[2] ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਕੀਤਾ ਹੈ :

ਆਪ ਜੀ ਦਾ ਜਨਮ ੧੩੯੮ ਈ: ਨੂੰ ਪਿੰਡ ਮਾਨਕੋਟ (ਦੱਖਣ) ਵਿਚ ਹੋਇਆ ਸੀ। ਚੜ੍ਹਦੀ ਜਵਾਨੀ ਵਿਚ ਬਨਾਰਸ ਹੀ ਆ ਗਏ ਸਨ। ਜਾਤ ਦੇ ਜ਼ਰੂਰ ਬ੍ਰਾਹਮਣ ਸਨ ਪਰ ਕਦੇ ਜਾਤ ਦਾ ਅਭਿਮਾਨ ਨਾ ਕੀਤਾ। ਇਨ੍ਹਾਂ ਕੋਲੋਂ ਹੀ ਸਿੱਖਿਆ ਦੀਖੀਆ ਕਬੀਰ ਜੀ, ਰਵਿਦਾਸ ਜੀ, ਬੇਣੀ ਜੀ ਤੇ ਪੀਪਾ ਜੀ ਨੇ ਲਈ ਸੀ। ਉਹ ਕਿਹਾ ਕਰਦੇ ਸਨ ਕਿ ਕਿਧਰੇ ਜਾਣ ਦੀ ਲੋੜ ਨਹੀਂ, ਹਿਰਦੇ ਘਰ ਵਿਚ ਹੀ ਮੌਜ ਬਣ ਸਕਦੀ ਹੈ।

**ਕਤ ਜਾਈਐ ਰੇ ਘਰ ਲਾਗੋ ਰੰਗੁ॥**

ਰਾਮਾ ਨੰਦ ਦਾ ਇਹ ਪ੍ਰਚਾਰ ਵਕਤ ਦੀ ਲੋੜ ਸੀ। ਇਸ ਪ੍ਰਚਾਰ ਨੇ ਚੰਗਾ ਅਸਰ ਪਾਇਆ ਤੇ *ਤਾਰਾ ਚੰਦ* ਲਿਖਦਾ ਹੈ : "ਇਹ ਯਕੀਨ ਕਰਨ ਵਿਚ ਕੋਈ ਰੁਕਾਵਟ ਨਹੀਂ ਕਿ ਇਸਲਾਮ ਦੇ ਬਾਅਦ ਹੀ ਰਾਮਾ ਨੰਦ ਦਾ ਧਰਮ ਵਧੇਰੇ ਫੈਲਿਆ।" ਦੂਜੇ ਲਫ਼ਜ਼ਾਂ ਵਿਚ ਉਸ ਦਾ ਭਾਵ ਹੈ ਕਿ ਇਸਲਾਮ ਨੂੰ ਇਸ ਦੇ ਪ੍ਰਚਾਰ ਨੇ ਰੋਕਿਆ ਪਰ ਕੋਈ ਬਹੁਤੀ ਕਾਮਯਾਬੀ ਨਾ ਹੋਈ ਕਿਉਂਕਿ ਮੁਕੰਮਲ ਤੌਰ ਉੱਤੇ ਉਸ ਦਾ ਧਰਮ ਕੋਈ ਛਾਪ ਲੋਕਾਂ ਉੱਤੇ ਨਾ ਛੱਡ ਸਕਿਆ। ਮੁਸਲਮਾਨਾਂ ਤੇ ਹਿੰਦੂਆਂ ਵਿਚ ਪਾੜਾ ਘਟਾਇਆ ਨਾ ਜਾ ਸਕਿਆ ਬਲਕਿ ਵਧਦਾ ਹੀ ਗਿਆ।

**ਭਗਤ ਕਬੀਰ ਜੀ** : ਭਗਤ ਕਬੀਰ ਜੀ ਰਾਮਾ ਨੰਦ ਦੇ ਉਪਦੇਸ਼ਾਂ ਤੋਂ ਪ੍ਰਭਾਵਤ ਹੋਏ ਆਖੇ ਜਾ ਸਕਦੇ ਹਨ। ਕਬੀਰ ਜੀ ਦੀ ਬਾਣੀ ਇਤਨੀ ਸਰਬ-ਸਾਂਝੀ ਹੈ ਕਿ ਹਰ ਮਜ਼੍ਹਬ, ਹਰ ਫਿਰਕੇ ਤੇ ਹਰ ਜਾਤੀ ਦਾ ਮਨੁੱਖ ਪੜ੍ਹ ਕੇ ਅਨੰਦ ਮਾਣਦਾ ਹੈ। *ਮੈਕਾਲਫ਼* ਕਬੀਰ ਜੀ ਦੀ ਬਾਣੀ ਦੀ ਮਹੱਤਤਾ ਲਿਖਦੇ ਹੋਏ ਕਹਿੰਦਾ ਹੈ, "ਕਬੀਰ ਨੇ ਐਸੀ ਬਾਣੀ ਲਿਖੀ ਹੈ ਜਿਸ ਨੂੰ ਹਰ ਜਾਤੀ ਦੇ ਲੋਕ ਅਪਣਾ ਸਕਦੇ ਹਨ ਅਤੇ ਜੇ ਪ੍ਰਚਾਰ ਕੀਤਾ ਜਾਏ ਤਾਂ ਮਨੁੱਖਾਂ ਦੀਆਂ ਪੀੜਾਂ ਦਾ ਹੱਲ ਭਗਤ ਕਬੀਰ ਦੀ ਬਾਣੀ ਬਣ ਸਕਦੀ ਹੈ। ਕਬੀਰ ਵਾਹਿਗੁਰੂ ਦੇ ਨਾਮ ਨੂੰ ਹੀ ਸਭ ਤੋਂ ਉੱਤਮ ਸਮਝਦਾ ਸੀ ਅਤੇ ਇਤਨੇ ਜਜ਼ਬੇ ਵਿਚ ਉਚਾਰਦਾ ਸੀ ਜਿਸ ਵਿਚ ਹੋਰ ਸਾਰੇ ਭੇਖ ਤੇ ਛੂਤ-ਛਾਤਾਂ ਡੁੱਬ ਜਾਂਦੀਆਂ ਹਨ।"[3] ਗੁਰੂ ਅਰਜਨ ਦੇਵ ਜੀ ਨੇ 'ਕਬੀਰ ਧਿਆਇਓ ਏਕ ਰੰਗ' ਲਿਖ ਕੇ ਸਤਿਕਾਰਿਆ ਹੈ ਅਤੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਦਿਆਂ ਪਹਿਲੀ ਥਾਂ ਦਿੱਤੀ ਹੈ।

---

1. Macaliffa. P. 104
2. ਵਾਰ ੧੦, ਪਉੜੀ ੧੫
3. ਮੈਕਾਲਫ਼ ਜਿਲਦ ਛੇਵੀਂ ਪੰਨਾ ੧੨੬

ਕਬੀਰ ਜੀ ਦੇ ਜਨਮ ਬਾਰੇ ਪੱਕੀ ਤਾਰੀਖ਼ ਦਾ ਪਤਾ ਤਾਂ ਨਹੀਂ ਲੱਗ ਸਕਿਆ[1] ਫਿਰ ਵੀ ਬਹੁਤੇ ਇਤਿਹਾਸਕਾਰ ੧੪੯੭ (੧੪੪੦ ਈਸਵੀ) ਨਿਯਤ ਕਰਦੇ ਹਨ। ਇਕ ਮੁਸਲਮਾਨ ਜੁਲਾਹੇ, ਅਲੀ ਉਰਫ਼ ਨੀਰੂ ਦੇ ਘਰ ਕਾਂਸ਼ੀ ਵਿਚ ਕਬੀਰ ਜੀ ਦਾ ਜਨਮ ਹੋਇਆ। ਕਾਫ਼ੀ ਦੇਰ ਭਟਕਣ ਉਪਰੰਤ ਰਾਮਾਨੰਦ ਦੇ ਦਰਸ਼ਨ ਹੋਏ। ਰਾਮਾਨੰਦ ਜੀ ਉਸ ਸਮੇਂ ਕਾਂਸ਼ੀ ਵਿਚ ਪ੍ਰਚਾਰ ਕਰ ਰਹੇ ਸਨ। ਇਕ ਗਵਾਹੀ ਸਾਨੂੰ ਇਸ ਤਰ੍ਹਾਂ ਮਿਲਦੀ ਹੈ ਕਿ ਰਾਮਾਨੰਦ ਨੇ ਹੀ ਕਬੀਰ ਜੀ ਨੂੰ ਸੁਭਾਵਕੀ ਰਾਮ ਨਾਮ ਦਾ ਉਪਦੇਸ਼ ਦਿੱਤਾ : "ਪੈਰੀਂ ਟੁੰਬਿ ਉਠਾਲਿਆ, ਬੋਲਹੁ ਰਾਮ' ਸਿਖ ਸਮਝਾਈ।"[2] ਰਾਮ ਨਾਮ ਜਪਣ ਦਾ ਉਪਦੇਸ਼ ਲੈ ਕੇ ਕਬੀਰ ਜੀ ਨੇ ਪ੍ਰਚਾਰ ਕਰਨਾ ਸ਼ੁਰੂ ਕੀਤਾ। ਮੁਹਿਸਨ ਫ਼ਾਨੀ ਲਿਖਦਾ ਹੈ : "ਕਬੀਰ ਥਾਂ-ਥਾਂ ਗਿਆ, ਪਰ ਸ਼ਾਂਤੀ ਨਾ ਮਿਲੀ। ਆਖ਼ਰ ਕਿਸੇ ਉਸ ਨੂੰ ਰਾਮਾਨੰਦ ਦੀ ਦੱਸ ਪਾਈ।"[3] ਕਬੀਰ ਜੀ ਆਪ ਵੀ ਇਸ ਗੱਲ ਦਾ ਜ਼ਿਕਰ ਕਰਦੇ ਹਨ।[4]

ਕਬੀਰ ਜੀ ਦੀ ਸਾਰੀ ਬਾਣੀ[5] ਤੋਂ ਇਹ ਹੀ ਅਨੁਭਵ ਹੁੰਦਾ ਕਿ ਉਹ ਨਾਮ, ਭਗਤੀ ਦਾ ਉਪਦੇਸ਼ ਹਰ ਇਕ ਨੂੰ ਦੇਣਾ ਚਾਹੁੰਦੇ ਸਨ। 'ਆਤਮਾ ਅਮਰ ਹੈ', ਵੱਲ ਉਨ੍ਹਾਂ ਲੋਕਾਂ ਦਾ ਧਿਆਨ ਦਿਵਾਇਆ। ਪਰ ਕਬੀਰ ਜੀ ਦੀ ਪ੍ਰਸਿੱਧੀ ਹੋਰ ਕਾਰਨਾਂ ਕਰਕੇ ਹੋਈ। ਉਹ ਪਹਿਲੇ ਸੁਧਾਰਕ ਸਨ, ਜਿਨ੍ਹਾਂ ਕਰੜੇ ਤੋਂ ਕਰੜੇ ਲਫ਼ਜ਼ਾਂ ਵਿਚ ਹਿੰਦੂ ਸਮਾਜ ਦੀ ਨਿਖੇਧੀ ਤੇ ਇਸਲਾਮ ਮੱਤ ਦੀਆਂ ਕੁਰੀਤੀਆਂ ਦੱਸੀਆਂ। ਹਿੰਦੂਆਂ ਦੇ ਰਾਖਿਆਂ ਨੂੰ ਤਾਂ ਇੱਥੋਂ ਤਕ ਆਖਿਆ :

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀ ਆਇਆ[6] ॥੨॥
ਤੁਮ ਕਤ ਬ੍ਰਾਹਮਣ, ਹਮ ਕਤ ਸੂਦ॥
ਹਮ ਕਤ ਲੋਹੂ, ਤੁਮ ਕਤ ਦੂਧ॥੩॥

ਫਿਰ ਭੇਖਾਂ ਦੀ ਤਾਂ ਖ਼ੂਬ ਹਾਸੀ ਉਡਾਈ ਤੇ ਕਰੜੇ ਲਫ਼ਜ਼ਾਂ ਵਿਚ ਨਿੰਦਦੇ ਹੋਏ ਫ਼ਰਮਾਇਆ :

"ਗਜ ਸਾਢੇ ਤੈ ਤੈ ਧੋਤੀਆ,
ਤਿਹਰੇ ਪਾਇਨਿ ਤਗ॥

---

1. ਕਬੀਰ ਕਸਵੱਟੀ ਵਾਲਾ ੧੪੫੫ ਬਿ: (੧੩੯੯ ਈਸਵੀ), ਭਗਤ ਸੁਧਾ ਬਿੰਦੂ ੧੪੫੧ ਬਿ:, (੧੩੯੪ ਈ:)
ਡਾਕਟਰ ਹੰਟਰ, ੧੪੩੪ ਈ:, ਮੈਕਾਲਫ਼ ੧੪੫੫ ਈ:
ਫਾਦਰ ਜੀ. ਐਚ. ਵੈਸਕਾਟ, 'ਕਬੀਰ ਐਂਡ ਕਬੀਰ ਪੰਥ' ੧੪੯੪ ਬਿਕ੍ਰਮੀ (੧੪੩੭ ਈ:)
2. ਭਾਈ ਗੁਰਦਾਸ ਜੀ, ਵਾਰ ੧੦ ਪਉੜੀ ੧੫
3. Mohson Fani Vol. I, Page 186 (Trans : Shoe and Troy).
4. "ਕਬੀਰ ਦੁਭਿਦਾ ਮਿਟੀ ਗੁਰੂ ਮਿਲਿਆ ਰਾਮਾ ਨੰਦ।" (ਕਬੀਰ ਸਤ ਸਾਖੀ)। ਕਾਂਸ਼ੀ ਮੇ ਹਮ ਪ੍ਰਗਟ ਭਏ ਰਾਮਾ ਨੰਦ ਚੇਤਾਇ। (ਕਬੀਰ ਸ਼ਬਦਾਵਲੀ, ਪੰਨਾ ੬੧)
5. ਜੋ ਗੁਰੂ ਗ੍ਰੰਥ ਸਾਹਿਬ, ਵਿਚ ਦਰਜ ਹੈ।
6. ਗੁਰੂ ਗ੍ਰੰਥ ਸਾਹਿਬ, ਪੰਨਾ ੩੨੪, (ਗਉੜੀ ਕਬੀਰ)

ਗਲੀ ਜਿਨ੍ਹਾ ਜਪਮਾਲੀਆ,
ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ,
ਬਾਨਾਰਸਿ ਕੇ ਠਗ" ॥੧॥[1]

ਗਗਨ ਦਮਾਮੇ ਦੀ ਚੋਟ ਨਾਲ ਆਪਣੇ ਆਪ ਨੂੰ ਗ਼ਰੀਬਾਂ ਦਾ ਹਾਮੀ ਤੇ ਸਾਥੀ ਆਖਿਆ :

"ਰਾਜਨ, ਕਉਨੁ ਤੁਮਾਰੈ ਆਵੈ॥
ਐਸੋ ਭਾਉ ਬਿਦਰ ਕੋ ਦੇਖਿਓ
ਓਹੁ ਗਰੀਬੁ ਮੋਹਿ ਭਾਵੈ॥"[2]

ਗ਼ਰੀਬ ਨਾਲ ਪਿਆਰ ਕਰਨ ਦਾ ਆਦਰਸ਼ ਲੋਕਾਂ ਨੂੰ ਸਮਝਾਇਆ। ਜੇ ਹਿੰਦੂ ਨੂੰ ਕਰੜੇ ਤੋਂ ਕਰੜੇ ਲਫ਼ਜ਼ਾਂ ਨਾਲ ਸੰਬੋਧਨ ਕੀਤਾ ਤਾਂ ਮੁਸਲਮਾਨਾਂ ਦੀ ਰਸਮਾਂ ਨੂੰ ਵੀ ਭੇਖ ਦਰਸਾਇਆ, ਸਿਰਫ਼ ਅੱਲਾਹ ਦੇ ਨਾਮ ਜਪਣ ਉੱਤੇ ਜ਼ੋਰ ਦਿੱਤਾ। ਸੁੰਨਤ ਬਾਰੇ ਆਪਣੇ ਖ਼ਿਆਲ ਦਰਸਾਂਦੇ ਹੋਏ ਆਖਿਆ :

"ਸਕਤਿ ਸਨੇਹੁ[3] ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ॥
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ॥੨॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ[4]॥੩॥

ਬਾਂਗ[5], ਹੱਜ[6] ਬਾਰੇ ਵੀ ਇਹੋ ਜਿਹੇ ਵੀਚਾਰ ਦੱਸੇ। ਅਮਲੀ ਜੀਵਨ ਬਾਰੇ ਉਨ੍ਹਾਂ ਲੋਕਾਂ ਨੂੰ ਪ੍ਰੇਰਿਆ। ਕਬੀਰ ਜੀ ਨੇ ਉਦਾਹਰਣ ਦੇਂਦੇ ਹੋਏ ਕਿਹਾ ਜੇ ਕੋਈ ਗਿਆਰਾਂ ਮਹੀਨੇ ਤਾਂ ਠੱਗੀ ਕਰਦਾ ਰਵ੍ਹੇ ਤੇ ਇਕ ਮਹੀਨਾ ਰਮਜ਼ਾਨ ਦਾ ਪ੍ਰਹੇਜ਼ ਰੱਖ ਲਵੇ, ਉਹ ਰਮਜ਼ਾਨ ਦੇ ਰੋਜ਼ੇ ਕਿਸੇ ਵੀ ਕੰਮ ਦੇ ਨਹੀਂ। ਸਸਤੀ ਚੀਜ਼ ਖ਼ਰੀਦਣੀ ਠੀਕ ਨਹੀਂ। "ਗਿਆਰਹ ਮਾਸ ਪਾਸ ਕੈ ਰਾਖੇ, ਏਕੈ ਮਾਹਿ ਨਿਧਾਨਾ॥[7] ਸਭ ਤੋਂ ਉੱਤਮ ਤੇ ਠੀਕ ਗੱਲ ਇਹ ਹੈ ਕਿ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਮਿਲਾਣ ਦਾ ਨਾਅਰਾ ਵੀ ਆਪ ਨੇ ਉੱਚੀ ਆਵਾਜ਼ ਨਾਲ ਲਾਇਆ। ਉਹ ਮਹਾਨ ਤੁਕ ਜੋ ਅਸੀਂ ਰੋਜ਼ ਪੜ੍ਹਦੇ ਹਾਂ, ਕਬੀਰ ਜੀ ਦੀ ਹੀ ਹੈ ਜਿਸ ਵਿਚ ਸਾਰਿਆਂ ਨੂੰ ਇਕ ਅੱਲਾਹ

---

1. ਆਸਾ ਕਬੀਰ ਜੀ, ਪੰਨਾ ੪੭੬।
2. ਮਾਰੂ ਕਬੀਰ ਜੀ, ਪੰਨਾ ੧੧੦੫ (ਗੁਰੂ ਗ੍ਰੰਥ ਸਾਹਿਬ)
3. ਇਸਤਰੀ ਦੇ ਪਰੇਮ ਕਰਕੇ।
4. ਆਸਾ ਕਬੀਰ ਜੀ, ਪੰਨਾ ੪੭੭ (ਗੁਰੂ ਗ੍ਰੰਥ ਸਾਹਿਬ)
5. ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥
   ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥ ੧੮੪॥ (ਸਲੋਕ ਕਬੀਰ)
6. ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥
   ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ॥ ੧੯੭॥ (ਸਲੋਕ ਕਬੀਰ)
7. ਪ੍ਰਭਾਤੀ ਕਬੀਰ ਜੀ।

ਦੇ ਜੀਵ ਪੁੱਤਰ ਆਖ ਕੇ ਨਿਵਾਜਿਆ। ਉਸ ਦੀ ਨਜ਼ਰ ਵਿਚ, ਵੱਖ-ਵੱਖ ਕੌਮਾਂ ਦਾ ਹੋਣ ਕਾਰਨ ਕੋਈ ਮਾੜਾ ਚੰਗਾ ਨਹੀਂ ਹੋ ਸਕਦਾ :

**'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**[1]

ਸਭ ਤੋਂ ਵੱਧ ਬਾਣੀ ਜੋ ਕਿਸੇ ਭਗਤ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਤਾਂ ਉਹ ਭਗਤ ਕਬੀਰ ਜੀ ਦੀ ਹੈ।[2]

ਇਸ ਵਿਚ ਹੁਣ ਕੋਈ ਸ਼ੱਕ ਨਹੀਂ ਕਿ ਗੁਰੂ ਨਾਨਕ ਜੀ ਭਗਤ ਕਬੀਰ ਜੀ ਨੂੰ ਮਗਹਰ ਪਰਗਨੇ ਵਿਚ ਮਿਲੇ ਸਨ ਤੇ ਉਨ੍ਹਾਂ ਕੋਲੋਂ ਬਾਣੀ ਲਈ ਸੀ। ਇਸ ਗੱਲ ਦੇ ਅੰਦਰਲੇ ਤੇ ਬਾਹਰਲੇ ਸਬੂਤ ਮਿਲਦੇ ਹਨ।[3]

## ਹੋਰ ਭਗਤ

**ਧੰਨਾ ਜੀ** : ਕਬੀਰ ਜੀ ਦੇ ਧਰਮ ਪ੍ਰਚਾਰ ਨੇ ਚੰਗੀ ਜ਼ਮੀਨ ਬਣਾ ਦਿੱਤੀ ਸੀ। ਉਹ ਕਾਂਸ਼ੀ ਜਾਂ ਲਾਗੇ ਦੇ ਇਲਾਕਿਆਂ ਵਿਚ ਇਨ੍ਹਾਂ ਖ਼ਿਆਲਾਂ ਦਾ ਪ੍ਰਚਾਰ ਕਰਦੇ ਰਹੇ। ਕਬੀਰ ਜੀ ਦੇ ਨਾਲ ਹੀ ਹੋਰ ਭਗਤਾਂ ਨੇ ਵੀ ਇਸ ਪਾਸੇ ਵੱਲ ਧਿਆਨ ਦਿੱਤਾ। ਧੰਨਾ ਜੀ ਨੇ ਰਾਜਪੂਤਾਨੇ ਵਿਚ ਡੱਟ ਕੇ ਪ੍ਰਚਾਰ ਕੀਤਾ। "ਉਸ ਨੂੰ", ਗੁਰੂ ਅਰਜਨ ਜੀ ਕਹਿੰਦੇ ਹਨ, "ਨਾਮਦੇਵ, ਕਬੀਰ ਜੀ, ਰਵਿਦਾਸ ਤੇ ਸੈਨ ਜੀ ਦੀ ਭਗਤੀ ਤੇ ਕਾਮਯਾਬੀ ਸੁਣ ਕੇ ਚਾਅ ਚੜ੍ਹਿਆ ਸੀ।"[4] ਉਸ ਨੇ ਵਾਹਿਗੁਰੂ ਨੂੰ ਪ੍ਰਾਪਤ ਕਰਨ ਦਾ ਰਸਤਾ ਵੀ ਸਤਿਸੰਗਤ ਕਰਨਾ ਹੀ ਦੱਸਿਆ। ਸਾਧ-ਸੰਗ ਕਰਨ ਨਾਲ ਦੁਨੀਆਂ ਦਾ ਮਾਲਕ ਮਿਲ ਜਾਏਗਾ :

**'ਜੋਤਿ ਸਮਾਇ ਸਮਾਨੀ ਜਾ ਕੈ, ਅਛਲੀ ਪ੍ਰਭੁ ਪਹਿਚਾਨਿਆ॥**
**ਧੰਨੈ ਧਨੁ ਪਾਇਆ ਧਰਣੀ ਧਰੁ, ਮਿਲਿ ਜਨ ਸੰਤ ਸਮਾਨਿਆ॥੪॥੧॥**[5]

ਕਿਰਤ ਕਾਰੋਂ ਜੱਟ ਸਨ। ਜਨਮ ੧੪੧੫ ਈਸਵੀ ਨੂੰ ਰਾਜਪੂਤਾਨੇ ਦੇ ਪਿੰਡ ਧੂਆਨ ਵਿਚ ਹੋਇਆ ਸੀ। ੯੮ ਸਾਲ ਦੀ ਉਮਰ ਭੋਗ ਕੇ ਪ੍ਰਭੂ ਨੂੰ ਪਿਆਰੇ ਹੋ ਗਏ। ਗੁਰੂ ਅਰਜਨ ਜੀ ਨੇ 'ਧੰਨੇ ਸੇਵਿਆ ਬਾਲ ਬੁਧਿ' ਲਿਖ ਸਤਿਕਾਰਿਆ ਹੈ। ਆਏ ਗਏ ਸੰਤ, ਅਭਿਆਗਤ ਤੇ ਲੋੜਵੰਦ ਦੀ ਰੱਬ ਰੂਪ ਜਾਣ ਸੇਵਾ ਕਰਦੇ ਸਨ। ਜਿੱਥੇ ਧੰਨਾ ਜੀ ਨੇ ਸੁਖੀ ਜੀਵਨ ਲਈ ਆਰਥਕ ਸੁਤੰਤਰਤਾ ਹੋਣੀ ਜ਼ਰੂਰੀ ਦੱਸੀ

---

1. ਪ੍ਰਭਾਤੀ ਕਬੀਰ ਜੀ, ਪੰਨਾ ੧੩੪੯ (ਗੁਰੂ ਗ੍ਰੰਥ ਸਾਹਿਬ)
2. ੫੪੧ ਸ਼ਬਦ ਅਤੇ ਸਲੋਕ ੨੧੨॥
3. ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਕਬੀਰ ਜੀ ਦੇ ਅਤੇ ਗੁਰੂ ਨਾਨਕ ਜੀ ਦੇ ਸ਼ਬਦਾਂ ਦੀ ਬੋਲੀ ਤੇ ਖ਼ਿਆਲ ਇਹ ਦਰਸਾਂਦੇ ਹਨ।
4. ਮ: ੫ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨਿ ਲੀਣਾ॥......
   ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
   (ਗੁਰੂ ਗ੍ਰੰਥ ਸਾਹਿਬ, ਪੰਨੇ ੪੮੭-੮੮)
5. ਆਸਾ ਧੰਨਾ ਜੀ, ਗੁਰੂ ਗ੍ਰੰਥ ਸਾਹਿਬ, (ਪੰਨਾ ੪੮੭)

ਉਥੇ 'ਚੰਗੀ ਘਰ ਵਾਲੀ' ਦਾ ਹੋਣਾ ਬਹੁਤ ਜ਼ਰੂਰੀ ਦੱਸਿਆ :

'ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ' ॥

ਆਪ ਜੀ ਦੇ ਉਚਾਰੇ ਕੁੱਲ ਤਿੰਨ ਸ਼ਬਦ, ਦੋ ਆਸਾ ਰਾਗ ਤੇ ਇਕ ਧਨਾਸਰੀ ਵਿਚ, ਗੁਰੂ ਗ੍ਰੰਥ ਸਾਹਿਬ ਵਿਖੇ ਦਰਜ ਹਨ।

**ਸੈਣ ਜੀ** : ਸੈਣ ਜੀ ਵੀ ਰਾਮਾਨੰਦ ਦੇ ਉਪਦੇਸ਼ਾਂ ਤੋਂ ਪ੍ਰਭਾਵਤ ਹੋਏ ਕਹੇ ਜਾਂਦੇ ਹਨ। ਇਹ ਰਿਆਸਤ ਰੀਵਾ ਦੇ ਰਾਜੇ ਦੇ ਨਾਈ ਸਨ, ਭਾਵ ਕਾਸਦ ਸਨ ਇਕ ਥਾਂ ਤੋਂ ਦੂਜੇ ਥਾਂ ਸੁਨੇਹੇ ਪੁਚਾਇਆ ਕਰਦੇ ਸਨ, 'ਬੁੱਤੀਆਂ ਭਰਿਆ ਕਰਦੇ ਸਨ'। 'ਸੈਨੁ ਨਾਈ ਬੁਤ ਕਾਰੀਆ' ਅਤੇ 'ਨਾਈ ਉਧਰਿਓ ਸੈਨ ਸੇਵ', ਗੁਰੂ ਅਰਜਨ ਦੇਵ ਜੀ ਨੇ ਲਿਖਿਆ ਹੈ। ਉਹ ਵੀ ਨਾਮ ਨੂੰ ਹੀ ਸਭ ਤੋਂ ਉੱਤਮ ਸਮਝਦੇ ਤੇ ਪ੍ਰਚਾਰਦੇ ਰਹੇ। ਉਨ੍ਹਾਂ ਦੀ ਗਵਾਹੀ ਇਸ ਪ੍ਰਕਾਰ ਹੈ :

"ਉਤਮੁ ਦੀਅਰਾ ਨਿਰਮਲ ਬਾਤੀ ॥
ਤੁਂਹੀ ਨਿਰੰਜਨੁ ਕਮਲਾ ਪਾਤੀ।"[1] ॥ ੧ ॥

ਉਹ ਕਿਹਾ ਕਰਦੇ ਸਨ ਕਿ ਪ੍ਰਭੂ ਤੋਂ ਸਦਕੇ ਜਾਣਾ ਹੀ ਧੂਪ, ਦੀਪ, ਘਿਉ, ਸਮਿਗਰੀ, ਇਕੱਠੀ ਕਰਕੇ ਆਰਤੀ ਕਰਨ ਤੁਲ ਹੈ :

'ਧੂਪ ਦੀਪ ਘ੍ਰਿਤ ਸਾਜਿ ਆਰਤੀ ॥
ਵਾਰਨੇ ਜਾਉ ਕਮਲਾ ਪਤੀ ਹੈ ॥

ਆਪ ਜੀ ਦਾ ਇਕੋ ਇਕ ਸ਼ਬਦ ਧਨਾਸਰੀ ਰਾਗ ਵਿਚ ਅੰਕਿਤ ਹੈ।

**ਪੀਪਾ ਜੀ** : ਪੀਪਾ ਜੀ ਉਸ ਸਮੇਂ ਦੇ ਹੀ ਇਕ ਉੱਚੇ ਭਗਤ ਹੋਏ ਹਨ। ਇਕ ਛੋਟੀ ਜਿਹੀ ਰਿਆਸਤ ਗਗਰੌਣ (ਜੋ ਕੋਟੇ ਬੂੰਦੀ ਤੋਂ ੪੨ ਮੀਲ ਚੜ੍ਹਦੇ ਵੱਲ ਹੈ) ਦੇ ਰਾਜੇ ਸਨ। ਜਨਮ ਪੰਦਰ੍ਹਵੀਂ ਸਦੀ ਦੇ ਆਰੰਭ ਵਿਚ ਹੋਇਆ ਕਿਹਾ ਜਾਂਦਾ ਹੈ। ਪਹਿਲਾਂ ਉਹ ਵੀ ਦੁਰਗਾ ਪੂਜਾ ਹੀ ਕਰਦੇ ਸਨ ਪਰ ਜਦ ਰਾਮਾਨੰਦ ਜੀ ਦੀ ਸੰਗਤ ਮਿਲੀ ਤਾਂ ਇਕ ਵਾਹਿਗੁਰੂ ਦਾ ਨਾਮ ਜਪਣਾ ਆਰੰਭਿਆ। ਇਨ੍ਹਾਂ ਅਨੁਭਵ ਕੀਤਾ ਕਿ ਜੋ ਬ੍ਰਹਿਮੰਡ ਵਿਚ ਵਾਪਰਦਾ ਹੈ, ਉਹੀ ਸਰੀਰ ਵਿਚ ਵਰਤਦਾ ਹੈ। ਜਿਹੜਾ ਬਾਹਰ ਦੀ ਥਾਂ ਉਸ ਨੂੰ ਇਸ ਸਰੀਰ ਵਿਚੋਂ ਹੀ ਤਲਾਸ਼ ਕਰਦਾ ਹੈ, ਉਸ ਨੂੰ ਉਹ ਵਸਤੂ ਮਿਲ ਜਾਂਦੀ ਹੈ। ਸਾਰੀ ਰਚਨਾ ਦਾ ਮੂਲ ਉਹ ਈਸ਼ਵਰ ਹੈ ਤੇ ਉਹ ਆਪ ਹੀ ਗੁਰੂ ਬਣ ਕੇ ਸਾਰੀ ਹਕੀਕਤ ਸਮਝਾਂਦਾ ਹੈ :

"ਕਾਇਆ ਬਹੁ ਖੰਡ ਖੋਜਤੇ, ਨਵ ਨਿਧਿ ਪਾਈ ॥
ਨਾ ਕਛੁ ਆਇਬੋ, ਨਾ ਕਛੁ ਜਾਇਬੋ, ਰਾਮ ਕੀ ਦੁਹਾਈ ॥ ੧ ॥ ਰਹਾਉ ॥
ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰ ਹੋਇ ਲਖਾਵੈ ॥੧॥
(ਧਨਾਸਰੀ)[2]

---

1. ਧਨਾਸਰੀ ਰਾਗ; ਪੰਨਾ ੬੯੫, ਸ੍ਰੀ ਗੁਰੂ ਗ੍ਰੰਥ ਸਾਹਿਬ।
2. ਪੰਨਾ ੬੯੫; ਗੁਰੂ ਗ੍ਰੰਥ ਸਾਹਿਬ।

ਉਦਾਰਚਿਤ ਸਨ ਤੇ ਹਰ ਉੱਚੇ ਨੀਵੇਂ ਵਿਚ ਉਸ ਦੀ ਜੋਤ ਦਾ ਝਲਕਾਰਾ ਪੈਂਦਾ ਦੇਖਦੇ ਸਨ। ਗੁਰੂ ਗ੍ਰੰਥ ਸਾਹਿਬ ਦੇ ਰਾਗ ਧਨਾਸਰੀ ਵਿਚ ਉਨ੍ਹਾਂ ਦਾ ਉਚਾਰਿਆ ਇਕੋ ਇਕ ਸ਼ਬਦ ਹੈ।

**ਭਗਤ ਰਵਿਦਾਸ ਜੀ** : ਕਾਂਸ਼ੀ ਦੇ ਨੇੜੇ ਹੀ ਰਹਿਣ ਵਾਲੇ ਇਕ ਹੋਰ ਪ੍ਰਸਿੱਧ ਭਗਤ ਰਵਿਦਾਸ ਜੀ ਹੋਏ ਹਨ। ਕਿਰਤ-ਕਾਜ ਦੇ ਨਾਤੇ ਉਹ ਚਮਾਰ ਸਨ। ਉਹ ਕਬੀਰ ਜੀ ਦੇ ਸਮਕਾਲੀ ਸਨ ਤੇ ਭਗਤ ਕਬੀਰ ਜੀ ਦੇ ਉਪਦੇਸ਼ਾਂ ਤੋਂ ਪ੍ਰਭਾਵਤ ਹੋਏ ਲੱਗਦੇ ਹਨ। ਭਗਤੀ ਦੁਆਰਾ ਇਹ ਵਾਹਿਗੁਰੂ ਨਾਲ ਇਕਮਿਕ ਹੋ ਗਏ ਤੇ ਕੋਈ ਫ਼ਰਕ 'ਉਸ ਤੇ ਆਪਣੇ' ਵਿਚ ਨਹੀਂ ਦੇਖਦੇ ਸਨ :

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥**

ਉਨ੍ਹਾਂ ਨੇ ਦੱਸਿਆ ਕਿ ਸੰਸਾਰ ਦੇ ਦੁਖੀ ਹੋਣ ਦਾ ਕਾਰਨ ਹਉਮੈ ਹੈ। ਜਦ ਵਾਹਿਗੁਰੂ ਹਿਰਦੇ ਵਿਚ ਆ ਜਾਏ ਤਾਂ ਹਉਮੈ ਦੂਰ ਹੋ ਜਾਂਦੀ ਹੈ। ਜਿਸ ਤਰ੍ਹਾਂ ਹਵਾ ਨਾਲ ਸਮੁੰਦਰ ਵਿਚ ਬੇਅੰਤ ਲਹਿਰਾਂ ਉਠਦੀਆਂ ਹਨ ਪਰ ਹੁੰਦੀਆਂ ਪਾਣੀ ਦਾ ਰੂਪ ਹੀ ਹਨ, ਇਸੇ ਤਰ੍ਹਾਂ ਜੀਵਾਂ ਵਿਚ ਤੇ ਵਾਹਿਗੁਰੂ ਵਿਚ ਕੋਈ ਭੇਦ ਨਹੀਂ :

**"ਜਬ ਹਮ ਹੋਤੇ ਤਬ ਤੂ ਨਾਹੀ,**
**ਅਬ ਤੂਹੀ ਮੈ ਨਾਹੀ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ**
**ਜਲ ਕੇਵਲ ਜਲ ਮਾਂਹੀ॥"**

**(ਸੋਰਠਿ, ਪੰਨਾ ੬੫੭)**

ਜਿਹੜੇ ਲੋਕੀਂ ਵਾਹਿਗੁਰੂ ਨੂੰ ਛੱਡ ਕੇ ਹੋਰ ਕਿਸੇ ਪਾਸੇ ਦੌੜਨਗੇ ਉਹ ਖੁਆਰ ਹੋਣਗੇ, ਇਹ ਸੱਚੀ ਗੱਲ ਰਵਿਦਾਸ ਜੀ ਨੇ ਕਹੀ ਹੈ ਅਤੇ ਗਵਾਹੀ ਕਬੀਰ ਜੀ ਨੇ ਦਿੱਤੀ ਹੈ :

**'ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥ ੨੪੨॥'**

**(ਪੰਨਾ ੧੩੭੭)**

ਆਪ ਜੀ ਦਾ ਜਨਮ ਸੰਨ ੧੩੭੭ ਨੂੰ ਬਨਾਰਸ ਹੀ ਹੋਇਆ ਕਿਹਾ ਜਾਂਦਾ ਹੈ ਅਤੇ ਅਕਾਲ ਚਲਾਣਾ ਪੰਦਰ੍ਹਵੀਂ ਸਦੀ ਦੇ ਅਖ਼ੀਰਲੇ ਦਹਾਕੇ ਵਿਚ ਹੋਇਆ।

ਗੁਰੂ ਅਰਜਨ ਦੇਵ ਜੀ ਦਾ ਕਥਨ ਹੈ ਕਿ 'ਭਗਤ ਰਵਿਦਾਸ ਧਿਆਇ ਪ੍ਰਭ ਆਨੂਪ।' ਧੰਧੇ ਦੀ ਪਕੜ ਵਿਚੋਂ ਨਿਕਲ ਕੇ ਰਵਿਦਾਸ ਜੀ ਸਤਿਸੰਗ ਵਿਚ ਜੁੜ ਐਸੇ ਜੁੜੇ ਕਿ ਪ੍ਰਭੂ ਮਿਲਾਪ ਹੋਇਆ। ਇਤਨੇ ਉੱਘੇ ਹੋ ਗਏ ਕਿ ਸਮੇਂ ਦੇ ਪ੍ਰਸਿੱਧ ਵਿਦਵਾਨ ਪੰਡਿਤ ਉਨ੍ਹਾਂ ਦੇ ਚਰਨਾਂ ਵਿਚ ਬੈਠ ਕੇ ਸਿੱਖਿਆ ਲੈਣਾ ਆਪਣਾ ਚੰਗਾ ਭਾਗ ਸਮਝਦੇ ਸਨ। ਉਹ ਆਪ ਹੀ ਲਿਖਦੇ ਹਨ :

***ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ, ਨਿਤਹਿ ਬਾਨਾਰਸੀ ਆਸ ਪਾਸਾ॥***
***ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥***

**(ਮਲਾਰ, ਪੰਨਾ ੧੨੯੩)**

੧੬ ਰਾਗਾਂ ਵਿਚ ਉਨ੍ਹਾਂ ਦੇ ਕੁੱਲ ੪੦ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਨ੍ਹਾਂ ਸਾਰਿਆਂ ਭਗਤਾਂ ਨੇ ਪੂਰਬੀ ਹਿੰਦੁਸਤਾਨ ਤੇ ਦੱਖਣ ਦੇ ਕੁਝ ਇਲਾਕਿਆਂ ਵਿਚ ਭਗਤੀ ਮਾਰਗ ਦੀ ਲੀਹ ਚਲਾਈ। ਲੋਕਾਂ ਵਿਚ ਇਸ ਗੱਲ ਦਾ ਪ੍ਰਚਾਰ ਆਪ ਮੁਹਾਰੇ ਹੋ ਗਿਆ ਕਿ ਧਰਮ ਕਿਸੇ ਬ੍ਰਾਹਮਣ ਜਾਂ ਖ਼ਾਸ ਤਬਕੇ ਦੀ ਮਲਕੀਅਤ ਨਹੀਂ। ਸ਼ਾਸਤਰ ਤੇ ਵੇਦ ਤਾਂ ਇਕ ਕੈਦ ਹੈ, 'ਕਾਗਦ ਕੀ ਓਬਰੀ' ਅਤੇ ਇਨ੍ਹਾਂ ਨੂੰ ਪੜ੍ਹੇ-ਵਾਚੇ ਬਗ਼ੈਰ ਹੀ ਜਾਚਕ ਪਰਮ ਪਦ ਪਾ ਸਕਦਾ ਹੈ। ਜ਼ਾਤ-ਪਾਤ ਮਨੁੱਖ ਦੀਆਂ ਆਪਣੀਆਂ ਬਣਾਈਆਂ ਹੱਥਕੜੀਆਂ ਹਨ। ਕਬੀਰ ਜੀ ਤਾਂ ਪ੍ਰਚਾਰ ਕਰਨ ਵਾਲਿਆਂ, ਪਰ ਦਿਲ ਦੇ ਨਿਰੇ ਭੇਖੀਆਂ ਨੂੰ ਬਨਾਰਸ ਦੇ ਠੱਗਾਂ, ਨਾਲ ਤੁਲਨਾ ਦੇਂਦੇ ਹਨ।

**ਭਗਤ ਨਾਮਦੇਵ ਜੀ** : ਮਹਾਂਰਾਸ਼ਟਰ ਵਿਚ ਭਗਤੀ ਲਹਿਰ ਗਿਆਨੇਸ਼ਵਰ ਜੀ ਨੇ ਸ਼ੁਰੂ ਕੀਤੀ ਸੀ ਪਰ ਸਭ ਤੋਂ ਵੱਧ ਪ੍ਰਸਿੱਧ ਭਗਤ ਨਾਮਦੇਵ ਜੀ ਹੋਏ ਹਨ। ਇਹ ਕਿਰਤ-ਕਾਰੋਂ ਛੀਂਬੇ ਸਨ। ਨਰਸੀ ਬਾਮਨੀ ਵਿਚ ਉਨ੍ਹਾਂ ਦਾ ਜਨਮ ੧੨੭੦ ਈ: ਵਿਚ ਹੋਇਆ ਦੱਸਿਆ ਜਾਂਦਾ ਹੈ[1]। ਬੀਠੁਲਾ (ਮਾਇਆ ਤੋਂ ਰਹਿਤ ਪ੍ਰਭੂ), ਕੇਸੋ (ਸੁਹਣੇ ਲੰਮੇ ਕੇਸਾਂ ਵਾਲਾ ਹਰੀ) ਦੇ ਨਾਵਾਂ ਤੋਂ ਕਈਆਂ ਨੂੰ ਭੁਲੇਖਾ ਲੱਗਾ ਕਿ ਉਹ ਕਿਸੇ ਦੇਵਤੇ ਦੇ ਪੁਜਾਰੀ ਸਨ ਪਰ ਇਨ੍ਹਾਂ ਸ਼ਬਦਾਂ ਦੇ ਕੀਤੇ ਅਰਥ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦੇਂਦੇ, ਇਨ੍ਹਾਂ ਦੀ ਬਾਣੀ ਵਿਚੋਂ ਵੀ ਇਸੇ ਗੱਲ ਦਾ ਝਲਕਾਰਾ ਪੈਂਦਾ ਹੈ ਕਿ ਭਗਤੀ ਹੀ ਸਭ ਤੋਂ ਉੱਚੀ ਪੂਜਾ ਹੈ। ਨਿਰੋਲ ਵਾਹਿਗੁਰੂ ਦਾ ਨਾਮ ਹੀ ਇਸ ਭਵਜਲ ਤੋਂ ਪਾਰ ਲੰਘਾ ਸਕਦਾ ਹੈ :

**'ਦੇਵਾ ਪਾਹਨ ਤਾਰੀਅਲੇ॥ ਰਾਮ ਕਹਤ ਜਨ ਕਸ ਨ ਤਰੇ॥'**

ਉਸ ਦੀ ਸ਼ਰਨ ਗਿਆਂ ਗਨਿਕਾ ਜਿਹੀ ਪਾਪਣ, ਅਜਾਮਲ ਜਿਹੇ ਪਾਪੀ ਤੇ ਕੁਬਜਾਂ ਜਿਹੀ ਕੁਹਝੀ ਵੀ ਤਰ ਜਾਂਦੀ ਹੈ :

**'ਤਾਰੀਲੇ ਗਨਿਕਾ, ਬਿਨੁ ਰੂਪ ਕੁਬਿਜਾ,**
**ਬਿਆਧਿ ਅਜਾਮਲੁ ਤਾਰੀਅਲੇ॥'**

**(ਪੰਨਾ ੩੪੫, ਗਉੜੀ ਚੇਤੀ)**

ਕਰਮ-ਕਾਂਡਾਂ ਨਾਲ ਤੀਰਥਾਂ 'ਤੇ ਗਿਆਂ, ਹੋਮ ਯੱਗ ਕਰਨ ਨਾਲ ਉਸ ਨਾਲ ਮਿਲਾਪ ਨਹੀਂ ਹੋ ਸਕਦਾ :

**'ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ,**
**ਅਗਨਿ ਦਹੈ ਕਾਇਆ ਕਲਪੁ ਕੀਜੈ॥**
**ਅਸੁਮੇਧ ਜਗੁ ਕੀਜੈ,**
**ਸੋਨਾ ਗਰਭ ਦਾਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ॥' ੧॥**

**(ਪੰਨਾ ੯੭੩, ਰਾਮਕਲੀ)**

---

1. ਆਰ. ਜੀ. ਭੰਡਾਰਕਰ ਉਨ੍ਹਾਂ ਦਾ ਜਨਮ ਚੌਧਵੀਂ ਸਦੀ ਵਿਚ ਹੋਇਆ ਮੰਨਦੇ ਹਨ।
2. ਭਗਤ ਕਬੀਰ ਜੀ ਨੇ ਆਪਣੇ ਸਲੋਕਾਂ ਨੰਬਰ ੨੧੨ ਤੇ ੨੧੩ ਵਿਚ ਹੋਏ ਵਾਰਤਾਲਾਪ ਨੂੰ ਲਿਖਿਆ ਹੈ।

ਕਈ ਵਾਰੀ ਪ੍ਰਭੂ ਦੇ ਪ੍ਰਤੱਖ ਮਿਲਾਪ ਦਾ ਅਨੰਦ ਮਾਣਿਆ। ਗੁਰੂ ਅਰਜਨ ਦੇਵ ਜੀ ਨੇ 'ਨਾਮਦੇਵ ਹਰਿ ਜੀਉ ਬਸਹਿ ਸੰਗ' ਲਿਖ ਕੇ ਉਚੇਚਾ ਆਦਰ ਦਿੱਤਾ ਹੈ। ਉਹ ਆਪ ਵੀ ਕੇਵਲ ਨਾਮ ਦੀ ਟੇਕ ਹੀ ਚਾਹੁੰਦੇ ਹਨ :

**ਮੈ ਅੰਧੁਲੇ ਕੀ ਟੇਕ, ਤੇਰਾ ਨਾਮੁ ਖੁੰਦਕਾਰਾ॥**
**ਮੈ ਗਰੀਬ, ਮੈ ਮਸਕੀਨ, ਤੇਰਾ ਨਾਮੁ ਹੈ ਅਧਾਰਾ॥**

(ਤਿਲੰਗ, ਪੰਨਾ ੭੨੭)

ਅੰਤਲੇ ਦਿਨਾਂ ਵਿਚ ਪੰਜਾਬ ਦੇ ਪਿੰਡ ਘੁਮਾਣ (ਜ਼ਿਲ੍ਹਾ ਗੁਰਦਾਸਪੁਰ) ਆ ਟਿਕੇ ਸਨ। ਆਪ ਜੀ ਦੇ ਉਚਾਰੇ ੬੦ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਅਠਾਰਾਂ ਰਾਗਾਂ ਵਿਚ ਦਰਜ ਹਨ।

**ਭਗਤ ਤ੍ਰਿਲੋਚਨ ਜੀ** : ਜਿਸ ਸਮੇਂ ਨਾਮਦੇਵ ਜੀ ਹੋਏ, ਉਸੇ ਸਮੇਂ ਭਗਤ ਤ੍ਰਿਲੋਚਨ ਜੀ ਦਾ ਹੋਣਾ ਸਿੱਧ ਹੁੰਦਾ ਹੈ। ਦੋਵਾਂ ਦਾ ਕਈ ਵਾਰੀ ਮਿਲਾਪ ਹੋਇਆ ਅਤੇ ਚਰਚਾ ਵੀ ਹੋਈ ਸੀ। ਆਪ ਜੀ ਦਾ ਜਨਮ ੧੨੬੭ ਨੂੰ ਬਾਰਸੀ ਜ਼ਿਲ੍ਹਾ ਸ਼ੋਲਾਪੁਰ ਵਿਖੇ ਹੋਇਆ ਸੀ। ਜਾਤ ਦੇ ਵੈਸ਼ ਸਨ।

ਭਗਤ ਜੀ ਦਾ ਕਹਿਣਾ ਹੈ ਕਿ ਜੋ ਮਨੁੱਖ ਲੱਛਮੀ, ਇਸਤਰੀ, ਬੱਚੇ, ਮਕਾਨਾਂ ਦੇ ਚੱਕਰਾਂ ਵਿਚੋਂ ਨਹੀਂ ਨਿਕਲਦੇ, ਉਹ ਸਦਾ ਦੁਖੀ ਹੀ ਰਹਿੰਦੇ ਹਨ। ਜੋ ਜ਼ਿੰਦਗੀ ਭਰ ਅੰਤਲੇ ਸਵਾਸਾਂ ਤਕ ਉਸ ਪ੍ਰਭੂ ਨੂੰ ਯਾਦ ਕਰਦੇ ਹਨ, ਉਹੀ ਹੀ ਸੁਖੀ ਰਹਿਣਗੇ :

**ਅੰਤਿ ਕਾਲਿ ਨਾਰਾਇਣੁ ਸਿਮਰੈ,**
**ਐਸੀ ਚਿੰਤਾ ਮਹਿ ਜੇ ਮਰੈ॥...**
**ਬਦਤਿ ਤਿਲੋਚਨੁ ਤੇ ਨਰ ਮੁਕਤਾ,**
**ਪੀਤੰਬਰੁ ਵਾ ਕੇ ਰਿਦੈ ਬਸੈ॥**

(ਗੂਜਰੀ, ਪੰਨਾ ੫੨੬)

ਸਿਰੀ ਰਾਗ, ਗੂਜਰੀ ਅਤੇ ਧਨਾਸਰੀ ਰਾਗ ਵਿਚ ਆਪ ਜੀ ਦੇ ਚਾਰ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਗੁਰੂ ਅਰਜਨ ਦੇਵ ਜੀ ਨੇ 'ਤ੍ਰਿਲੋਚਨ ਗੁਰ ਮਿਲਿ ਭਈ ਸਿਧਿ' ਲਿਖ ਕੇ ਸਤਿਕਾਰ ਦਿੱਤਾ ਹੈ।

**ਭਗਤ ਸਧਨਾ ਜੀ** : ਆਪ ਜੀ ਦਾ ਜਨਮ ਪਿੰਡ ਸਹੇਵਾਂ (ਸਿੰਧ) ਵਿਖੇ ਤੇਰ੍ਹਵੀਂ ਸਦੀ ਦੇ ਆਰੰਭ ਵਿਚ ਹੋਇਆ ਕਿਹਾ ਜਾਂਦਾ ਹੈ। ਕਸਾਈ ਦਾ ਕਸਬ ਕਰਦੇ ਸਨ।

ਸਧਨਾ ਜੀ ਦਾ ਕਥਨ ਹੈ ਕਿ ਭਗਤੀ ਹਰ ਮਾੜੇ ਕਰਮ ਦਾ ਫ਼ਲ ਨਾਸ ਕਰਨ ਯੋਗ ਹੈ। ਕਿਤਨੇ ਹੀ ਤਸੀਹੇ ਉਨ੍ਹਾਂ ਨੂੰ ਝੱਲਣੇ ਪਏ ਪਰ ਦ੍ਰਿੜ੍ਹ-ਚਿੱਤ ਰਹੇ! ਕੈਸਾ ਸੁਹਣਾ ਉਨ੍ਹਾਂ ਕਿਹਾ ਸੀ ਕਿ ਤੇਰੀ ਸ਼ਰਨ ਪੈਣ ਦਾ ਕੀ ਲਾਭ ਜੇ ਫਿਰ ਵੀ ਗਿੱਦੜ ਖਾ ਜਾਏ?

***ਸਿੰਘ ਸਰਨ ਕਤ ਜਾਈਐ,***
***ਜਉ ਜੰਬੁਕੁ ਗ੍ਰਾਸੈ॥***

(ਪੰਨਾ ੮੫੮, ਰਾਗ ਬਿਲਾਵਲ)

ਬਿਲਾਵਲ ਰਾਗ ਵਿਚ ਸਧਨਾ ਜੀ ਦਾ ਇਕੋ ਇਕ ਸਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

**ਭਗਤ ਪਰਮਾਨੰਦ ਜੀ** : ਪਰਮਾਨੰਦ ਜੀ ਵੀ ਮਹਾਂਰਾਸ਼ਟਰ ਦੇ ਜੰਮਪਲ ਸਨ। ਜਨਮ ੧੪ਵੀਂ ਸਦੀ ਦੇ ਅਖ਼ੀਰ ਵਿਚ ਹੋਇਆ। ਪ੍ਰੇਮਾ ਭਗਤੀ ਵਿਚ ਇਤਨੇ ਲੀਨ ਰਹਿੰਦੇ ਸਨ ਕਿ ਹਰ ਵੇਲੇ ਨੈਣਾਂ ਵਿਚੋਂ ਨੀਰ ਹੀ ਵਹਿੰਦਾ ਰਹਿੰਦਾ ਸੀ। ਆਪ ਜੀ ਦਾ ਕਥਨ ਸੀ ਕਿ ਸਦਾਚਾਰਕ ਜੀਵਨ ਹੀ ਭਗਤੀ ਦਾ ਜੀਵਨ ਹੈ ਅਤੇ ਫ਼ਰਮਾਂਦੇ ਸਨ ਕਿ ਜਿਸ ਦੀ ਪਰਾਈ ਨਿੰਦਾ ਕਰਨ ਦੀ ਵਾਦੀ ਨਹੀਂ ਹਟੀ, ਉਸ ਦੇ ਬਾਕੀ ਸਾਰੇ ਕਾਰਜ ਕੀਤੇ ਨਿਸਫਲ ਹਨ :

**ਪਰ ਨਿੰਦਾ ਮੁਖ ਤੇ ਨਹੀਂ ਛੂਟੀ,**
**ਨਿਫ਼ਲ ਭਈ ਸਭ ਸੇਵਾ॥**

(ਪੰਨਾ ੧੨੫੩, ਰਾਗ ਸਾਰੰਗ)

ਆਪ ਜੀ ਦਾ ਉਚਾਰਿਆ ਇਕੋ ਇਕ ਸ਼ਬਦ ਸਾਰੰਗ ਰਾਗ ਵਿਚ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

**ਭਗਤ ਬੇਣੀ ਜੀ** : ਜਨਮ ੧੧ਵੀਂ ਸਦੀ ਵਿਚ ਮੱਧ ਪ੍ਰਦੇਸ਼ ਵਿਚ ਹੋਇਆ ਕਿਹਾ ਜਾਂਦਾ ਹੈ। ਕਿਸੇ ਰਾਜੇ ਦੇ ਚਾਕਰ ਸਨ। ਭਾਈ ਗੁਰਦਾਸ ਜੀ ਨੇ ਗਵਾਹੀ ਭਰਦੇ ਲਿਖਿਆ ਹੈ : 'ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ।'

ਗੁਰੂ ਅਰਜਨ ਦੇਵ ਜੀ ਨੇ 'ਬੇਣੀ ਕਉ ਗੁਰਿ ਕੀਓ ਪ੍ਰਗਾਸੁ' ਕਿਹਾ ਹੈ।

ਬੇਣੀ ਜੀ ਆਪੂੰ ਰਾਮਕਲੀ ਰਾਗ ਵਿਚ ਫ਼ਰਮਾਂਦੇ ਹਨ ਕਿ ਗਿਆਨ ਪੈਦਾ ਹੋਣ ਨਾਲ ਦੁਰਮਤਿ ਦੂਰ ਹੋ ਜਾਂਦੀ ਹੈ ਅਤੇ ਸਦਾ ਅੰਮ੍ਰਿਤ ਝਰਦਾ ਰਹਿੰਦਾ ਹੈ :

**ਉਪਜੈ ਗਿਆਨੁ, ਦੁਰਮਤਿ ਛੀਜੈ,**
**ਅੰਮ੍ਰਿਤ ਰਸਿ ਗਗਨੰਤਰਿ ਭੀਜੈ।**

(ਰਾਮਕਲੀ, ਪੰਨਾ ੯੭੪)

ਅਪ ਜੀ ਦੇ ਤਿੰਨ ਸ਼ਬਦ ਸਿਰੀ ਰਾਗ, ਰਾਮਕਲੀ ਅਤੇ ਪ੍ਰਭਾਤੀ ਰਾਗ ਵਿਚ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

**ਭਗਤ ਭੀਖਨ ਜੀ** : ਭੀਖਨ ਜੀ ਲਖਨਊ ਦੇ ਰਹਿਣ ਵਾਲੇ ਸਨ। ਸੋਲ੍ਹਵੀਂ ਸਦੀ ਦੇ ਅੱਧ ਵਿਚ ਹੋਏ। ਸੂਫ਼ੀ ਖ਼ਿਆਲਾਂ ਦੇ ਮੁਸਲਮਾਨ ਫ਼ਕੀਰ ਸਨ। ਸਾਰਾ ਕੁਰਾਨ ਜ਼ਬਾਨੀ ਹਫ਼ਜ਼ ਸੀ ਪਰ ਨਾਮ ਦੀ ਹੀ ਮਹਿਮਾ ਗਾਈ। ਫ਼ਰਮਾਂਦੇ ਹਨ :

**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ,**
**ਇਹੁ ਅਉਖਧੁ ਜਗਿ ਸਾਰਾ॥**

(ਸੋਰਠਿ, ਪੰਨਾ ੬੫੯)

ਸੋਰਠਿ ਰਾਗ ਵਿਚ ਦੋ ਸ਼ਬਦ ਦਰਜ ਹਨ।

**ਭਗਤ ਸੂਰਦਾਸ ਜੀ** : ਭਗਤ ਸੂਰਦਾਸ ਜੀ ਨੂੰ ਹਿੰਦੀ ਗਗਨ ਦਾ ਸੂਰਜ ਕਿਹਾ ਜਾਂਦਾ ਹੈ; ਤੁਲਸੀ ਜੀ ਚੰਦ ਹਨ ਤੇ ਕੇਸ਼ੋ ਦਾਸ ਤੇ ਹੋਰ ਸਭ ਤਾਰੇ ਨਿਆਈਂ ਹਨ :

'ਸੂਰ ਸੂਰ, ਤੁਲਸੀ ਸ਼ਸ਼ੀ, ਕੇਸ਼ੋ ਉਡਗਨ ਦਾਸ।'

ਸ਼ੁੱਧ ਸੰਗਤਿ 'ਤੇ ਬਹੁਤ ਹੀ ਜ਼ੋਰ ਦਿੰਦੇ। ਕਹਿੰਦੇ ਸਨ ਕਿ ਭਗਤ ਭਗਤਾਂ ਨਾਲ ਹੀ ਮਿਲ ਕੇ ਖੁਸ਼ ਹੁੰਦੇ। ਦੀਦਾਰ ਕਰਦਿਆਂ ਹੀ ਵਿਕਾਰ ਨੱਸ ਜਾਂਦੇ ਹਨ :

'ਦਰਸਨੁ ਪੇਖਿ ਭਏ ਨਿਰਬਿਖਈ, ਪਾਏ ਹੈ ਸਗਲੇ ਥੋਕ॥
ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ॥'

(ਸਾਰੰਗ, ਪੰਨਾ ੧੨੫੩)

ਆਪ ਜੀ ਦੀ ਇਕ ਤੁਕ ਅਤੇ ਇਕ ਸ਼ਬਦ 'ਮਹਲਾ ਪੰਜਵੇਂ ਦੇ ਨਾਂ ਹੇਠਾਂ, ਰਾਗ ਸਾਰੰਗ ਵਿਚ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ।

**ਬੰਗਾਲ ਦਾ ਵੈਸ਼ਨੂ ਮੱਤ** : ਇਸ ਵਿਚ ਕੋਈ ਸ਼ੱਕ ਨਹੀਂ ਰਹਿਆ ਕਿ ਗੁਰੂ ਨਾਨਕ ਜੀ ਕਟਕ, ਜਗਨਨਾਥ ਪੁਰੀ ਵਿਖੇ ਚੇਤਨ ਜੀ ਨਾਲ ਮਿਲੇ ਸਨ।[1] ਚੇਤਨ ਗੁਰੂ ਨਾਨਕ ਜੀ ਦੇ ਸਮਕਾਲੀ ਸਨ। ਚੇਤਨ ਦਾ ਜਨਮ ਸੰਨ ੧੪੮੫ ਨੂੰ ਬੰਗਾਲ ਦੇ ਇਕ ਕਸਬੇ ਨਵਦੀਪ ਵਿਚ ਹੋਇਆ ਸੀ। ੪੫ ਸਾਲਾਂ ਦੇ ਹੀ ਸਨ ਕਿ ਉਨ੍ਹਾਂ ਦਾ ਦਿਹਾਂਤ ਪੁਰੀ ਵਿਖੇ ਹੋ ਗਿਆ। ਚੇਤਨ ਨੇ 'ਸਾਧਨ ਭਗਤੀ' 'ਤੇ ਜ਼ੋਰ ਦਿੱਤਾ। ਚੇਤਨ ਨੇ ਉਸ ਸਮੇਂ ਨੂੰ ਸੁਧਾਰਨ ਵਿਚ ਹਿੱਸਾ ਪਾਇਆ ਹੈ। ਇਸਲਾਮ ਧਰਮ ਵਧਦਾ ਵੇਖ ਕੇ, ਚੇਤਨ ਨੇ ਉਸ ਬਿਖੜੇ ਸਮੇਂ ਨੂੰ ਸੰਭਾਲਿਆ।

ਵੈਸ਼ਨੂ ਮੱਤ ਦੇ ਵੱਡੇ ਅਸੂਲਾਂ ਵਿਚੋਂ ਇਕ ਇਹ ਹੈ ਕਿ ਜੋ ਆਦਮੀ ਭਗਵਾਨ ਕ੍ਰਿਸ਼ਨ ਨੂੰ ਚੇਤੇਗਾ ਅਤੇ ਗੁਰੂ ਦੀ ਸੇਵਾ ਕਰੇਗਾ, ਉਹ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਏਗਾ ਅਤੇ ਭਗਵਾਨ ਦੇ ਚਰਨਾਂ ਵਿਚ ਉਸ ਜੀਵ ਦੀ ਥਾਂ ਬਣ ਜਾਏਗੀ। ਹੋਰ, ਜੇ ਸਾਰੀਆਂ ਵਾਸ਼ਨਾਵਾਂ ਨੂੰ ਮਨੁੱਖ ਮਾਰ ਦੇਵੇ ਤਾਂ ਜਾਤ-ਪਾਤ ਦੇ ਕੁਹਝੇ ਫ਼ਲਸਫੇ ਤੋਂ ਉੱਪਰ ਉਠੇ ਤਾਂ ਹੀ ਉਹ ਜੀਵ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਥਾਂ ਪਾ ਸਕੇਗਾ। ਸਿੱਖ ਧਰਮ ਛੂਤ-ਛਾਤ ਨੂੰ ਤਾਂ ਕਰੜੇ ਅੱਖਰਾਂ ਤੇ ਅਮਲਾਂ ਨਾਲ ਨਿੰਦਦਾ ਹੈ ਪਰ ਅਵਤਾਰਵਾਦ ਵਿਚ ਯਕੀਨ ਨਹੀਂ ਕਰਦਾ। ਸਿੱਖ ਧਰਮ ਇਕ ਵਾਹਿਗੁਰੂ ਨੂੰ ਮੰਨਣ ਤੇ ਗੁਰੂ ਦੇ ਪਾਏ ਹੋਏ ਰਸਤੇ ਉੱਤੇ ਟੁਰਨ ਲਈ ਆਖਦਾ ਹੈ। ਵੈਸ਼ਨੂ ਮਤ ਨਿਰੋਲ ਭਾਵਕ ਜਜ਼ਬੇ ਦਾ ਸਹਾਰਾ ਲੈਂਦਾ ਹੈ।

ਬੰਗਾਲ ਦੇ ਵੈਸ਼ਨੂ ਮੱਤ ਨੇ ਬੰਗਾਲੀ ਸਾਹਿਤ ਉੱਤੇ ਵੀ ਚੋਖਾ ਅਸਰ ਪਾਇਆ ਹੈ ਤੇ ਬੰਗਾਲ ਨੂੰ ਵਧਣ-ਫੁਲਣ ਦੀ ਰੁਚੀ ਦਿੱਤੀ ਹੈ। ਕਵੀ ਰਾਜ, ਕ੍ਰਿਸ਼ਨ ਦਾਸ ਜਿਨ੍ਹਾਂ ਦੀ ਲਿਖਤ ਚੇਤਨ ਜੀ ਦੀ ਸਿੱਖਿਆ ਤੇ ਜੀਵਨੀ ਸੰਬੰਧੀ ਪਰਮਾਣੀਕ ਮੰਨੀ ਜਾਂਦੀ ਹੈ, ਨੇ ਆਪਣੀ ਪ੍ਰਸਿੱਧ ਪੁਸਤਕ 'ਚੇਤਨ ਕਿਰਤ' ਬੰਗਲਾ ਵਿਚ ਲਿਖੀ ਹੈ। ਭਾਵੇਂ ਇਸ ਵਿਚ ਥਾਂ-ਥਾਂ ਸੰਸਕ੍ਰਿਤ ਦੇ ਸਲੋਕ ਮਿਲਦੇ ਹਨ ਪਰ ਫਿਰ ਵੀ ਇਹ

---

1. Proceedings of the Indian History Congress, Calcutta Session 1939, P.P. 762-763.
ਵਿਸਥਾਰ 'ਬਲਿਓ ਚਿਰਾਗ' (ਜੀਵਨੀ ਗੁਰੂ ਨਾਨਕ ਦੇਵ ਜੀ) ਕ੍ਰਿਤ ਕਰਤਾ 'ਸਾਡਾ ਇਤਿਹਾਸ' ਵੇਖੋ।

ਬੰਗਲਾ ਦੀ ਇਕ ਸੁੰਦਰ ਪੁਸਤਕ ਹੈ। ਉਹਨ੍ਹਾਂ ਲੋਕਾਂ ਦੀ ਬੋਲੀ ਵਿਚ ਪ੍ਰਚਾਰ ਕੀਤਾ ਪਰ ਸੰਸਕ੍ਰਿਤ ਨੂੰ ਨਾ ਛੱਡਿਆ।[1] ਸਿੱਖ ਧਰਮ ਨੇ ਸੰਸਕ੍ਰਿਤ ਬੋਲੀ ਬਿਲਕੁਲ ਅਪਣਾਉਣੀ ਛੱਡ ਦਿੱਤੀ ਤੇ ਸਾਰਾ ਪ੍ਰਚਾਰ ਲੋਕਾਂ ਦੀ ਬੋਲੀ ਵਿਚ ਕੀਤਾ। ਇਸ ਦਾ ਸਿੱਟਾ ਭਾਵੇਂ ਇਹ ਨਿਕਲਿਆ ਕਿ ਸਿੱਖ ਧਰਮ ਸੀਮਤ ਹੋ ਗਿਆ ਪਰ ਸੰਗਠਤਾ ਤੇ ਏਕਤਾ ਇਤਨੀ ਆ ਗਈ ਕਿ ਕੋਈ ਵੀ ਬਾਹਰਲੀ ਸ਼ਕਤੀ ਇਸ ਨੂੰ ਮਿਟਾ ਨਾ ਸਕੀ।

**ਭਗਤ ਜੈ ਦੇਵ ਜੀ** : 'ਜੈਦੇਵ ਤਿਆਗਿਓ ਅਹੰਮੇਵ' ਲਿਖ ਕੇ ਗੁਰੂ ਅਰਜਨ ਦੇਵ ਜੀ ਨੇ ਭਗਤ ਜੈਦੇਵ ਜੀ ਨੂੰ ਮਾਣ ਦਿੱਤਾ ਹੈ। ਜਾਤ ਦੇ ਜ਼ਰੂਰ ਬ੍ਰਾਹਮਣ ਸਨ ਪਰ ਸਮ-ਦ੍ਰਿਸ਼ਟੀ ਰੱਖਦੇ ਸਨ। ਗੀਤ ਗੋਬਿੰਦ ਇਨ੍ਹਾਂ ਦੀ ਹੀ ਰਚਨਾ ਹੈ।

'ਪ੍ਰੇਮ ਭਗਤਿ ਜੈ ਦੇਉ ਕਰਿ, ਗੀਤ ਗੋਵਿੰਦ ਸਹਜ ਧੁਨਿ ਗਾਵੈ' ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵੀ ਕੀਤਾ ਹੈ। ਮਾਰੂ ਰਾਗ ਵਿਚ ਜੈ ਦੇਵ ਜੀ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਆਪ ਜੀ ਦਾ ਜਨਮ ੧੧੭੦ ਈ: ਨੂੰ ਦੱਖਣੀ ਬੰਗਾਲ ਦੇ ਪਿੰਡ ਕੰਦੂਲੀ ਵਿਖੇ ਹੋਆ ਅਤੇ ਅਕਾਲ ਚਲਾਣਾ ੮੦ ਸਾਲ ਦੀ ਉਮਰ ਵਿਚ ਉਸੇ ਪਿੰਡ ਹੋਇਆ। ਉਹ ਵੀ ਇਹ ਹੀ ਪ੍ਰਚਾਰ ਕਰਦੇ ਸਨ ਕਿ ਪ੍ਰਮਾਤਮਾ ਦੇ ਭਗਤ ਮਨ, ਬਚ, ਕਰਮ ਵੱਲੋਂ ਪੂਰਨ ਤੌਰ 'ਤੇ ਪਵਿੱਤਰ ਹੁੰਦੇ ਹਨ। ਐਸੇ ਭਗਤ ਜਗ, ਜੋਗ, ਤਪ ਦਾਨ ਤੋਂ ਉੱਤੇ ਹੀ ਰਹਿੰਦੇ ਹਨ :

> **"ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ॥**
> **ਜੋਗੇਨ ਕਿੰ, ਜਗੇਨ, ਕਿੰ, ਦਾਨੇਨ ਕਿੰ, ਤਪਸਾ॥"**
>
> (ਗੂਜਰੀ, ਪੰਨਾ ੫੨੬)

ਸੋ ਅਸੀਂ ਆਖ ਸਕਦੇ ਹਾਂ ਕਿ ਜਦ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ, ਇਸਲਾਮ ਦਾ ਸੂਰਜ ਹਿੰਦੁਸਤਾਨ 'ਤੇ ਤੇਜ਼ੀ ਨਾਲ ਚਮਕ ਰਿਹਾ ਸੀ ਅਤੇ ਭਗਤੀ ਲਹਿਰ ਜੇ ਆਖ਼ਰੀ ਸ੍ਵਾਹਾਂ 'ਤੇ ਨਹੀਂ ਸੀ ਤਾਂ ਆਖ਼ਰੀ ਦੌਰ ਵਿਚ ਜ਼ਰੂਰ ਸੀ।



1. Anil Chander Bannerji, **Introduction XXXVII.**



ਅਧਿਆਇ ਛੇਵਾਂ

# ਗੁਰੂ ਨਾਨਕ ਜੀ ਦੇ ਉਪਦੇਸ਼

ਜਦ ਗੁਰੂ ਨਾਨਕ ਜੀ ਪ੍ਰਗਟ ਹੋਏ ਤਾਂ ਸੰਸਾਰ ਦੀ ਹਾਲਤ ਬਹੁਤ ਨਿੱਘਰ ਗਈ ਸੀ। ਸਿਆਣੇ ਵੈਦ ਵਾਂਗੂੰ ਗੁਰੂ ਜੀ ਨੇ ਪਹਿਲਾਂ ਰੋਗ ਲੱਭਿਆ ਤੇ ਫਿਰ ਉਸ ਦਾ ਇਲਾਜ ਦੱਸਿਆ। *ਮੈਲਕਮ* ਦੇ ਕਹਿਣ ਅਨੁਸਾਰ ਗੁਰੂ ਨਾਨਕ ਨੇ ਲੋਕਾਂ ਦੀ ਦਸ਼ਾ, ਸੂਝ ਤੇ ਸਨੇਹ ਦੇ ਜ਼ੋਰ ਨਾਲ ਬਦਲਾਈ (By force of reason and humanity)। *ਮੈਲਕਮ* ਕਹਿੰਦਾ ਹੈ : "(ਗੁਰੂ) ਨਾਨਕ (ਜੀ) ਲੋਕਾਂ ਦੇ ਮਨਾਂ ਵਿਚ ਵਾਹਿਗੁਰੂ ਦੀ ਭਗਤੀ ਅਤੇ ਭਰਾ-ਭਰਾ ਲਈ ਪਿਆਰ ਉਪਜਾਉਣਾ ਚਾਹੁੰਦੇ ਸਨ। ਇਸ ਉੱਤਮ ਕੰਮ ਨੂੰ ਸਿਰੇ ਚਾੜ੍ਹਨ ਲਈ ਉਨ੍ਹਾਂ ਨੂੰ ਦੋ ਸਖ਼ਤ ਵਿਰੋਧੀ ਤਾਕਤਾਂ ਨਾਲ ਲੜਨਾ ਪਿਆ। ਇਕ ਮਜ਼ਬੀ ਤੁਅੱਸਬ ਅਤੇ ਦੂਜੇ ਡੂੰਘੀ ਵਹਿਮਪ੍ਰਸਤੀ ਨਾਲ। ਪਰ ਗੁਰੂ ਨਾਨਕ ਜੀ ਨੇ ਸੂਝ ਤੇ ਸਨੇਹ ਨਾਲ ਦੋਵਾਂ ਉੱਤੇ ਹੀ ਜਿੱਤ ਪਾਈ।[1] ਗੁਰੂ ਨਾਨਕ ਜੀ ਨੇ ਕੇਵਲ ਓਪਰੀ ਨਜ਼ਰ ਨਾਲ ਸਾਰੇ ਹਾਲਾਤ ਨੂੰ ਨਹੀਂ ਤੱਕਿਆ। ਬਲਕਿ ਇਕ ਸੁਘੜ ਉਸਤਾਦ ਦੀ ਤਰ੍ਹਾਂ ਸਾਰੇ ਮਾਮਲੇ ਦੀ ਜਾਂਚ-ਪੜਤਾਲ ਕਰਕੇ ਉਸ ਨੂੰ ਜਾਣਿਆ ਸਮਝਿਆ। *ਸੀ. ਐਚ. ਪੇਨ* ਇਸ ਬਾਰੇ ਬਹੁਤ ਸੁਹਣਾ ਕਹਿੰਦਾ ਹੈ: "ਗੁਰੂ ਨਾਨਕ ਨੇ ਉਹ ਗੱਲ ਸਮਝ ਲਈ ਸੀ ਜਿਹੜੀ ਦੂਜੇ ਸੁਧਾਰਕਾਂ ਨੇ ਨਹੀਂ ਸਮਝੀ ਸੀ ਕਿ ਧਰਮ ਉਹ ਹੀ ਜ਼ਿੰਦਾ ਰਹਿ ਸਕਦਾ ਹੈ ਜਿਹੜਾ ਵਰਤੋਂ ਸਿਖਾਲੇ, ਜਿਹੜਾ ਇਹ ਨਾ ਸਿਖਾਲੇ ਕਿ ਦੁਨੀਆਂ ਤੋਂ ਨੱਸਣਾ ਕਿਵੇਂ ਹੈ, ਬਲਕਿ ਸਿਖਾਲੇ ਕਿ ਦੁਨੀਆਂ ਵਿਚ ਚੰਗੀ ਤਰ੍ਹਾਂ ਰਹਿਣਾ ਕਿਵੇਂ ਹੈ। ਜਿਹੜਾ ਇਹ ਨਾ ਸਿਖਾਲੇ ਕਿ ਬਦੀਆਂ ਤੋਂ ਬਚਣਾ ਕਿਵੇਂ ਹੈ, ਸਗੋਂ ਇਹ ਸਿਖਾਲੇ ਕਿ ਬਦੀਆਂ ਦਾ ਟਾਕਰਾ ਕਰਕੇ ਕਾਮਯਾਬ ਕਿਵੇਂ ਹੋਣਾ ਹੈ।"[2] *ਕਨਿੰਘਮ* ਨੇ ਠੀਕ ਆਖਿਆ ਹੈ ਕਿ "ਸਿਰਫ਼ ਇਹ (ਗੁਰੂ) ਨਾਨਕ ਦੇ ਹਿੱਸੇ ਹੀ ਆਇਆ ਸੀ ਕਿ ਉਹ ਸੁਧਾਰ ਦੇ ਅਸਲੀ ਅਸੂਲਾਂ ਦਾ ਪ੍ਰਚਾਰ ਕਰਨ। ਉਨ੍ਹਾਂ ਦੀਆਂ ਉਸਾਰੀਆਂ ਨੀਹਾਂ ਨੇ ਹੀ (ਗੁਰੂ) ਗੋਬਿੰਦ (ਸਿੰਘ) ਨੂੰ ਇਸ ਕਾਬਲ ਬਣਾਇਆ ਕਿ ਉਹ ਆਪਣੇ ਹਮਵਤਨਾਂ ਦੇ ਮਨਾਂ ਵਿਚ ਜਵਾਲਾ ਭੜਕਾ ਸਕਣ ਅਤੇ ਇਸ ਖ਼ਿਆਲ ਨੂੰ ਕਿ ਨਿੱਕੇ, ਵੱਡੇ, ਉੱਚੇ, ਨੀਵੇਂ ਸਾਰੇ ਬੰਦੇ ਰਾਜਨੀਤਿਕ ਅਤੇ ਮਜ਼ਹਬੀ ਤੌਰ 'ਤੇ ਇਕ ਹਨ, ਅਮਲੀ ਜਾਮਾ ਪਹਿਨਾ ਸਕਣ।"[3]

1. Malcolm's Sikh's Sketch.
2. C.H. Payne "The Short History of the Sikhs".
3. Cunningham.

*ਕਨਿੰਘਮ* ਫਿਰ ਲਿਖਦਾ ਹੈ : "ਗੁਰੂ ਨਾਨਕ ਨੇ ਆਪਣੇ ਸਿੱਖਾਂ ਨੂੰ ਉਨ੍ਹਾਂ ਉਕਾਈਆਂ ਤੋਂ ਬਚਾ ਲਿਆ ਜਿਨ੍ਹਾਂ ਦਾ ਭਾਰਤ ਵਾਸੀ ਲੋਕ ਸਦੀਆਂ ਤੋਂ ਸ਼ਿਕਾਰ ਹੁੰਦੇ ਆ ਰਹੇ ਸਨ। ਗੁਰੂ ਸਾਹਿਬ ਨੇ ਸਿੱਖਾਂ ਨੂੰ ਇਕ ਅਕਾਲ ਪੁਰਖ ਦੀ ਉਪਾਸ਼ਨਾ ਤੇ ਪਵਿੱਤਰ ਆਚਰਨ ਦੀ ਸਿੱਖਿਆ ਦਿੱਤੀ ਤੇ ਇਸ ਤਰ੍ਹਾਂ ਉਹ ਆਪਣੇ ਸਰਲ, ਸਪੱਸ਼ਟ, ਸੁਤੰਤਰ, ਸਮਦ੍ਰਿਸ਼ਟੀ ਅਤੇ ਰੀਤਾਂ-ਰਸਮਾਂ ਤੋਂ ਆਜ਼ਾਦ ਸ਼ਰਧਾਲੂਆਂ ਦਾ ਸੁਹਣਾ ਪੰਥ ਸਾਜ ਗਏ।"

ਗੁਰੂ ਨਾਨਕ ਦੇ ਉਪਦੇਸ਼ ਨੂੰ ਚਾਰ ਲਫ਼ਜ਼ਾਂ ਵਿਚ ਸਹਿਜੇ ਹੀ ਅੰਕਤ ਕੀਤਾ ਜਾ ਸਕਦਾ ਹੈ। ਉਹ ਸ਼ਬਦ ਹਨ : ਏਕਤਾ (Unity), ਬਰਾਬਰੀ (Equality), ਸ਼ਰਧਾ (Faith) ਅਤੇ ਪਿਆਰ (Love)। ਪਹਿਲੇ ਦੋ ਏਕਤਾ ਤੇ ਬਰਾਬਰੀ ਵਾਹਿਗੁਰੂ ਅਤੇ ਮਨੁੱਖਾਂ ਦੇ ਸੰਬੰਧ ਦਰਸਾਂਦੇ ਹਨ ਤੇ ਪਿਛਲੇ ਦੋ ਸ਼ਰਧਾ ਤੇ ਪਿਆਰ, ਮਨੁੱਖ ਨੂੰ ਕਾਮਯਾਬੀ ਦਾ ਰਾਹ ਦੱਸਦੇ ਹਨ। ਵਿਸਥਾਰ ਸਹਿਤ ਗੁਰੂ ਨਾਨਕ ਜੀ ਦੇ ਉਪਦੇਸ਼ ਇਸ ਪ੍ਰਕਾਰ ਦੱਸੇ ਜਾ ਸਕਦੇ ਹਨ :

**੧. ਇਕ ਰੱਬ ਦੀ ਹੋਂਦ** (Unity of God) : ਗੁਰੂ ਗ੍ਰੰਥ ਸਾਹਿਬ ਦਾ ਆਰੰਭ ਹੀ ੧, ਅੱਖਰੀ ਨਹੀਂ, ਹਿੰਦਸੇ ਨਾਲ ਹੁੰਦਾ ਹੈ। ਹਿੰਦਸੇ ਵਾਲਾ '੧' ਰੱਖਣ ਦਾ ਇਹ ਮੰਤਵ ਲੱਗਦਾ ਹੈ ਕਿ ਕੋਈ '੧' ਨੂੰ ਭੰਨ ਨਹੀਂ ਸਕਦਾ ਤੇ ਨਾ ਹੀ ਕੋਈ ਵੰਡ ਸਕਦਾ ਹੈ। ਜੇ ਅੱਖਰੀ 'ਇਕ' ਪਾਉਂਦੇ ਤਾਂ ਸ਼ਾਇਦ ਇਸ ਦੇ ਵੀ, ੲ, ਿ, ਕ ਦੇ ਟੋਟੇ ਕਰ ਦਿੱਤੇ ਜਾਂਦੇ। ਪ੍ਰਭੂ ਦਾ ਕੋਈ ਬਦਲ ਨਹੀਂ। ਪ੍ਰਭੂ ਕਿਸੇ ਨੂੰ ਅਵਤਾਰ ਬਣਾ ਕੇ ਨਹੀਂ ਭੇਜਦਾ। ਸਾਰੀ ਸ਼ਕਤੀ ਦਾ ਮਾਲਕ ਉਹ ਆਪ ਹੈ। ਅੱਖਰਾਂ ਦੇ ਅਰਥ ਤਾਂ ਵਟ ਸਕਦੇ ਹਨ[1] ਪਰ '੧' ਨਹੀਂ ਬਦਲ ਸਕਦਾ। ਉਹ ਸ਼ੂਨ '0' ਵੀ ਨਹੀਂ। ਉਹ ਹੈ ਅਤੇ ਸਦਾ ਹੈ। ਇਸ ਤੋਂ ਬਾਅਦ 'ੳ' ਦੀ ਧੁਨੀ ਹੈ ਅਤੇ 'ਕਾਰ' ਆਉਂਦਾ ਹੈ, ਜਿਸ ਦਾ ਭਾਵ ਲਗਾਤਾਰ ਹੈ। ਵਾਹਿਗੁਰੂ ਨੂੰ ਤਿੰਨਾਂ ਹਿੱਸਿਆਂ (ਟਿਰੰਟੀ)[2] ਵਿਚ ਗੁਰੂ ਨਾਨਕ ਜੀ ਨੇ ਨਹੀਂ ਵੰਡਿਆ। ਨਾ ਹੀ ਉਸ ਸੰਸਾਰੀ, ਭੰਡਾਰੀ ਤੇ ਦੀਵਾਨ ਲਾ ਕੇ ਬੈਠਣ ਵਾਲਾ ਵੱਖ-ਵੱਖ ਆਖਿਆ ਹੈ। ਬ੍ਰਹਮਾ, ਵਿਸ਼ਨੂੰ, ਸ਼ਿਵ ਕੋਈ ਵੱਖ-ਵੱਖ ਉਸ ਦੇ ਹਿੱਸੇ ਨਹੀਂ ਬਣਾਏ। ਇਸ ਇਕ ਦੇ ਪ੍ਰਚਾਰ ਨਾਲ ਦੋ ਹੋਰ ਖ਼ਿਆਲ ਸਾਹਮਣੇ ਆਉਂਦੇ ਹਨ। ਉਸ ਦੇ ਮੁਕਾਬਲੇ ਦਾ ਕੋਈ ਨਹੀਂ, ਉਹ ਕੋਈ ਵੱਖ-ਵੱਖ ਤਾਕਤਾਂ ਦਾ ਸਮੂਹ ਨਹੀਂ ਬਲਕਿ ਇਕ ਹੈ ਜਿਸ ਤੋਂ ਸਾਰੀਆਂ ਤਾਕਤਾਂ ਨਿਕਲਦੀਆਂ ਹਨ।

ਗੁਰੂ ਨਾਨਕ ਜੀ ਤੋਂ ਪਹਿਲਾਂ ਵਾਹਿਗੁਰੂ ਬਾਰੇ ਦੋ ਵਿਰੋਧੀ ਖ਼ਿਆਲ ਪ੍ਰਚੱਲਤ ਸਨ। ਇਕ ਇਹ ਕਹਿੰਦੇ ਸਨ ਕਿ ਉਹ ਸਭ ਵਿਚ ਹੈ, ਸੋ ਹਾਥੀ, ਕੁੱਤੇ ਤੇ ਮਨੁੱਖ

---

1. ਜਿਵੇਂ ਕਈਆਂ ਨੇ ਵਾਹਿਗੁਰੂ ਨਾਲ ਹਾਸੋਹੀਣੀ ਕੀਤੀ ਹੈ। 'ਵ' ਦਾ ਅਰਥ ਵਿਸ਼ਨੂੰ, 'ਹ' ਦਾ ਹਰੀ, 'ਗ' ਦਾ ਗੋਬਿੰਦ ਤੇ 'ਰ' ਦਾ ਰਾਮ ਬਣਾ ਦਿੱਤਾ ਹੈ। ਐਸਾ ਨਾ ਹੋਵੇ, ਸੋ ਗੁਰੂ ਨਾਨਕ ਜੀ ਨੇ ਇਹ ਸਖ਼ਤ ਇਹਤਿਆਤ ਵਰਤੀ ਲੱਗਦੀ ਹੈ।
2. ਇਕ ਹਜ਼ਰਤ ਈਸਾ, ਦੂਜੇ ਪਾਕ ਰੂਹ, ਤੀਜੇ ਮਾਤਾ ਮਰੀਯਮ।

ਦੀ ਆਤਮਾ ਵਿਚ ਕੋਈ ਫ਼ਰਕ ਨਹੀਂ। ਉਹ ਸਰਬ ਵਿਆਪੀ (Immanent) ਹੈ। ਇਸ ਦਾ ਅਸਰ ਇਹ ਹੋਇਆ ਕਿ ਸਦਾਚਾਰ ਖ਼ਤਮ ਹੋਣ ਲੱਗਾ ਤੇ ਸਿਰਫ਼ ਨਾਮ ਮਾਤਰ ਅਖੌਤੀ ਹੀ ਉਸ ਨੂੰ ਹਰ ਜਗ੍ਹਾ ਦੇਖਿਆ ਜਾਣ ਲੱਗਾ।

ਦੂਜੇ ਖ਼ਿਆਲ ਅਨੁਸਾਰ ਵਾਹਿਗੁਰੂ ਭੰਨਣ ਘੜਨ ਵਾਲਾ, ਅਗਮ, ਅਥਾਹ, ਦੂਰ ਕਿਤੇ ਬੈਠਾ, ਅਪਹੁੰਚ, ਸਾਡੇ ਫ਼ੁਰਨਿਆਂ ਤੋਂ ਦੂਰ ਪਰ ਸਰਬ ਸ਼ਕਤੀਮਾਨ, ਸੰਸਾਰ ਨੂੰ ਇਕ ਖ਼ੁਦ ਮੁਖ਼ਤਿਆਰ, ਡਿਕਟੇਟਰ ਦੀ ਤਰ੍ਹਾਂ ਚਲਾ ਰਿਹਾ, ਜਿਸ ਉੱਤੇ ਅਰਦਾਸਾਂ ਤੇ ਅਪੀਲਾਂ ਦਾ ਕੋਈ ਅਸਰ ਨਹੀਂ, ਵਾਲਾ ਪਰਚਾਰਿਆ ਗਿਆ। ਇਸ ਤਰ੍ਹਾਂ ਦੀਆਂ ਸਿਫ਼ਤਾਂ ਵਾਲੇ ਵਾਹਿਗੁਰੂ ਨੂੰ ਅਗੋਚਰ (Transcendent) ਕਿਹਾ ਗਿਆ। ਇਸਦਾ ਭਾਵ ਇਹ ਲਿਆ ਗਿਆ ਕਿ ਵਾਹਿਗੁਰੂ ਇਕ ਉਹ ਬਜਰ ਵਸਤੂ ਹੈ ਜਿਹੜੀ ਕਦੀ ਭਿੱਜਦੀ ਨਹੀਂ। ਅਗਲਾ ਸਿੱਟਾ ਆਪ-ਮੁਹਾਰਾ ਇਹ ਨਿਕਲਿਆ ਕਿ ਉਸ ਨੇ ਕਦੀ ਰੀਝਣਾ ਹੀ ਨਹੀਂ, ਸਿਰਫ਼ ਉਸ ਤੋਂ ਡਰੋ। ਉਹ ਇਕ ਮਹਾਂਕਾਲ ਹੈ ਜੋ ਕੁਦਰਤ ਨੂੰ ਚਲਾ ਰਿਹਾ ਹੈ, ਇਸ ਤਰ੍ਹਾਂ ਦਾ ਵਾਹਿਗੁਰੂ ਵੀ ਕਿਸੇ ਅੰਦਰ ਕੋਈ ਪਿਆਰ ਦੀ ਕਣੀ ਪੈਦਾ ਨਾ ਕਰ ਸਕਿਆ।

ਗੁਰੂ ਨਾਨਕ ਜੀ ਨੇ ਦੋਵੇਂ ਵਿਰੋਧੀ ਖ਼ਿਆਲਾਂ ਨੂੰ ਸੁਣ ਕੇ, ਵਾਹਿਗੁਰੂ ਬਾਰੇ ਆਪਣੇ ਅਨੁਭਵ ਦਿੱਤੇ। ਨਾ ਉਸ ਨੂੰ ਅਗਮ ਦੱਸਿਆ ਤੇ ਨਾ ਹੀ ਲਾਪ੍ਰਵਾਹ ਜੀਵ। ਵਾਹਿਗੁਰੂ ਬਾਰੇ ਆਪਣੇ ਖ਼ਿਆਲ ਨੂੰ ਉਨ੍ਹਾਂ ਨੇ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਦਰਸਾਇਆ ਜਿਸ ਨੂੰ ਅਸੀਂ ਮੂਲ ਮੰਤਰ ਵੀ ਕਹਿੰਦੇ ਹਾਂ। ਇਸ ਵਿਚ ਉਨ੍ਹਾਂ ਸਭ ਪੱਖਾਂ 'ਤੇ ਰੋਸ਼ਨੀ ਪਾ ਪਹਿਲਾਂ '੧' ਦੇ ਪਿੱਛੋਂ ਓ ਤੇ ਫਿਰ ⌒ ਪਾਇਆ। ਇਸ ਦਾ ਭਾਵ ਸੀ ਕਿ ਉਹ ਹੈ ਤੇ ਸਦਾ ਹੈ, ਲਗਾਤਾਰ ਹੈ। ਇਹ ੴ ਤਿੰਨਾਂ ਮੁੱਢਲੀਆਂ ਵਿੱਦਿਆਵਾਂ ਦਾ ਚਿੰਨ੍ਹ ਤੇ ਸੰਗਮ ਹੈ ਜਾਂ ਇੰਝ ਕਹਿ ਸਕਦੇ ਹਾਂ ਕਿ ਸਾਰੀਆਂ ਵਿੱਦਿਆ-ਪੜ੍ਹਾਈਆਂ ਇਸ ਵਿਚ ਆ ਜਾਂਦੀਆਂ ਹਨ। '੧' ਹਿੰਦਸੇ ਦਾ ਮੂਲ ਹੈ। 'ਓ' ਅੱਖਰੀ ਵਰਣ-ਮਾਲਾ ਦਾ ਅਤੇ ⌒ ਰੇਖਾ ਗਣਿਤ (ਜੁਮੈਟਰੀ) ਦਾ। 'ੴ' ਸਾਰੇ ਗਿਆਨ ਦਾ ਅਤੇ ਜਪੁ ਦਾ ਮੂਲ ਹੈ। ਸਮੁੱਚੇ ਮੂਲ ਮੰਤਰ ਦਾ ਭਾਵ ਹੈ।

ਉਹ ਇਕ ਹੈ, ਜੋ ਟੁੱਟ ਤੇ ਭੱਜ ਨਹੀਂ ਸਕਦਾ। ਉਹ ਹੈ, ਲਗਾਤਾਰ ਹੈ, ਸਤਿ ਹੈ। ਭਰਮ, ਭਗਤੀ, ਜਾਂ ਛਲਾਵਾ ਨਹੀਂ। ਇਸ ਲਈ ਦੁਨਿਆਵੀ ਨਾਂ ਕੋਈ ਨਹੀਂ ਦਿੱਤਾ ਜਾ ਸਕਦਾ। ਉਹ ਸਭ ਗੁਣਾਂ ਦਾ ਸਮੂਹ (ਨਾਮ) ਹੈ। ਸਿਰਜਨਹਾਰ ਹੈ (ਕਰਤਾ) ਤੇ ਸਭ ਸ਼ਕਤੀਆਂ ਦਾ ਪ੍ਰਤੀਕ ਹੈ (ਪੁਰਖ)। ਉਸ 'ਤੇ ਕੋਈ ਮਰਯਾਦਾ ਲਾਗੂ ਨਹੀਂ ਅਤੇ ਉਸ ਦੀ ਮਰਯਾਦਾ ਆਪਣੀ ਬਣਾਈ ਹੋਈ ਹੈ (ਨਿਰਭਉ); ਅਤੇ ਉਹ ਮਿਹਰਬਾਨ ਹੈ (ਨਿਰਵੈਰ) ਉਹ ਸਮੇਂ ਦੀ ਬੰਦਸ਼ ਵਿਚ ਨਹੀਂ (ਅਕਾਲ), ਉਸ ਦੀ ਜੋਤ ਦਾ ਪ੍ਰਕਾਸ਼ ਹਰ ਕਿਸੇ ਵਿਚ ਦੇਖਿਆ ਜਾ ਸਕਦਾ ਹੈ (ਮੂਰਤਿ)। ਉਹ ਜਨਮ ਰਹਿਤ ਹੈ ਅਤੇ ਉਸ ਦਾ ਪ੍ਰਕਾਸ਼ ਸੁਤੇ ਸਿੱਧ ਹੈ (ਅਜੂਨੀ ਸੈਭੰ)[1] ਗੁਰੂ ਅਰਜਨ

1. ਵਿਸਥਾਰ ਲਈ ਦੇਖੋ ਇਸੇ ਕਰਤਾ ਦੀ ਲਿਖੀ ਪੁਸਤਕ 'ਜਪ ਤੇ ਉਹਦੇ ਪੱਖ' ਅਤੇ 'ਗੁਰੂ ਗ੍ਰੰਥ ਸਾਹਿਬ ਦਾ ਸਾਰ ਵਿਸਥਾਰ' ਜਿਲਦ ਪਹਿਲੀ।

ਦੇਵ ਜੀ ਦੇ ਸ਼ਬਦਾਂ ਵਿਚ :

'ਤੁਧੁ ਰੂਪੁ, ਨ ਰੇਖਿਆ ਜਾਤਿ, ਤੂ ਵਰਨਾ ਬਾਹਰਾ॥
ਏ ਮਾਣਸ ਜਾਣਹਿ ਦੂਰਿ, ਤੂ ਵਰਤਹਿ ਜਾਹਰਾ॥

(ਪੰਨਾ ੧੦੯੬)

ਨਾਨਕ ਕਾ ਪਾਤਿਸਾਹੁ, ਦਿਸੈ ਜਾਹਰਾ॥'

(ਪੰਨਾ ੩੯੭)

*ਕਨਿੰਘਮ* ਠੀਕ ਕਹਿੰਦਾ ਹੈ ਕਿ "ਗੁਰੂ ਨਾਨਕ ਨੇ ਵਾਹਿਗੁਰੂ ਬਾਰੇ ਕੋਈ ਗ਼ਲਤੀ ਨਾ ਖਾਧੀ, ਨਾ ਹੀ ਉਸ ਨੂੰ 'ਥਾਪਿਆ ਦੱਸਿਆ' ਤੇ ਨਾ ਹੀ ਹੋਰ ਭਗਤਾਂ ਵਾਂਗੂ ਕਈ ਹਿੱਸਿਆਂ ਵਿਚ ਵੰਡਿਆ ਹੋਇਆ। ਉਨ੍ਹਾਂ ਵਾਹਿਗੁਰੂ ਨੂੰ ਇਕ ਹੀ ਦੱਸਿਆ ਤੇ ਸਮਝਿਆ।" *ਫਰੈਡਰਿਕ ਪਿਨਕਾਟ* ਆਪਣੀ ਪੁਸਤਕ, 'ਰਿਲੀਜਸ ਸਿਸਟਮ ਔਫ ਦੀ ਵਰਲਡ' ਵਿਚ ਸਿੱਖ ਧਰਮ ਸਿਰਲੇਖ ਹੇਠਾਂ ਲਿਖਦਾ ਹੈ : "ਗੁਰੂ ਨਾਨਕ ਦੇਵ ਜੀ ਰੱਬ ਹਿੰਦੂ ਜਾਂ ਮੁਸਲਮਾਨ ਲਈ ਕੋਈ ਵੱਖਰਾ-ਵੱਖਰਾ ਨਹੀਂ ਸਨ ਕਹਿੰਦੇ, ਨਾ ਹੀ ਦੂਜੇ ਲੋਕਾਂ ਲਈ ਕੋਈ ਹੋਰ ਵੱਖਰਾ ਸਮਝਾਂਦੇ ਸਨ। ਗੁਰੂ ਨਾਨਕ 'ਏਕੋ ਹੈ ਭਾਈ ਏਕੋ ਹੈ' ਦੀ ਹੀ ਸੱਦ ਲਗਾਂਦੇ ਸਨ। ਨਾ ਹੀ ਗੁਰੂ ਨਾਨਕ ਨੇ ਉਸ ਰੱਬ ਨੂੰ ਮਨੁੱਖ ਦੀ ਸ਼ਕਲ 'ਰਾਮ' ਵਿਚ ਢਾਲਿਆ ਅਤੇ ਨਾ ਹੀ ਮੁਸਲਮਾਨਾਂ ਦੇ ਅੱਲਾਹ ਵਾਂਗ ਕੋਈ ਹੈਰਾਨਕੁੰਨ ਆਖਿਆ। ਉਸ ਨੂੰ ਮਿਲਣ ਦਾ ਰਸਤਾ ਇਕ ਹੀ ਦੱਸਿਆ ਅਤੇ ਉਹ ਹੈ, ਉਸ ਨਾਲ ਪਿਆਰ ਕੀਤਾ ਜਾਏ।" ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ ਕਹਿ ਸਕਦੇ ਹਾਂ ਕਿ ਅਗੰਮ ਲੱਗਦਾ ਹੈ ਪਰ ਸ਼ਬਦ ਦੇ ਪਿਆਰ ਰਾਹੀਂ ਪਾਇਆ ਜਾ ਸਕਦਾ ਹੈ :

"ਅਲਖ, ਅਪਾਰ, ਅਗੰਮ, ਅਗੋਚਰ, ਨਾ ਤਿਸੁ ਕਾਲੁ ਨ ਕਰਮਾ॥
ਜਾਤਿ ਅਜਾਤਿ, ਅਜੋਨੀ, ਸੰਭਉ, ਨਾ ਤਿਸੁ ਭਾਉ, ਨ ਭਰਮਾ॥ ੧॥
ਸਾਚੇ ਸਚਿਆਰ ਵਿਟਹੁ ਕੁਰਬਾਣੁ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ॥ ਰਹਾਉ॥

(ਸੋਰਠਿ ਮਹਲਾ ੧, ਪੰਨਾ ੫੯੭)

**੨. 'ਸਾਧ ਸੰਗਤਿ (Congregational Worship) ਉੱਤੇ ਜ਼ੋਰ** : ਮਨੁੱਖ ਦਾ ਨਿਸ਼ਾਨਾ ਹੈ ਵਾਹਿਗੁਰੂ ਜਿਹਾ ਬਣਨਾ, ਉਸ ਨੂੰ ਆਪੇ ਵਿਚ ਦੇਖਣਾ। ਮਨੁੱਖਾ ਜੀਵਨ ਉਸ ਨੂੰ ਪ੍ਰਾਪਤ ਕਰਨ ਦਾ ਇਕ ਸਾਧਨ ਹੈ। ਉਸ ਨੂੰ ਪਾਉਣ ਦੇ ਦੋ ਰਸਤੇ ਪ੍ਰਚੱਲਤ ਸਨ। ਇਕ, ਕਰਮ (ਯੋਗ) ਦਾ ਅਤੇ ਦੂਜਾ, ਪਾਠ ਜਾਂ ਗਿਆਨ ਦਾ। ਕਰਮ ਤੇ ਗਿਆਨ ਦੇ ਰਸਤੇ ਅਧੂਰੇ, ਟੇਢੇ ਅਤੇ ਬਿਖੜੇ ਹਨ। ਜਿਸ ਤਰ੍ਹਾਂ ਨਦੀ ਨੂੰ ਪਾਰ ਕਰਨ ਦੇ ਕਈ ਰਸਤੇ ਹਨ। ਇਕ ਰਸਤਾ ਤਾਂ ਹੈ ਛਾਲ ਮਾਰ ਕੇ ਪਾਰ ਹੋਣ ਦਾ। ਹਰ ਕੋਈ ਛਾਲ ਮਾਰ ਕੇ ਪਾਰ ਨਹੀਂ ਹੋ ਸਕਦਾ। ਛਾਲ ਮਾਰ ਕੇ ਪਾਰ ਉਤਰਨ ਨੂੰ ਕਰਮ ਜਾਂ ਯੋਗ ਦਾ ਰਸਤਾ ਕਿਹਾ ਜਾ ਸਕਦਾ ਹੈ। ਦੂਜਾ ਰਸਤਾ ਹੈ ਤਰ ਕੇ ਲੰਘਣ ਦਾ, ਉਸ ਨੂੰ ਗਿਆਨ ਦਾ ਰਸਤਾ ਆਖਿਆ ਜਾ ਸਕਦਾ ਹੈ। ਇਹ ਰਾਹ ਵੀ ਹਰ ਕੋਈ ਅਪਣਾ ਨਹੀਂ ਸਕਦਾ। ਪਹਿਲੇ ਯੋਗ ਆਸਨ ਕਰਨ ਵਾਲੇ,

ਕਈ ਤਪੱਸਵੀ ਵਿਕਾਰਾਂ ਦੀ ਇਕ ਚੋਟ ਵੀ ਨਾ ਸਹਾਰ ਸਕੇ, ਦੂਜੇ (ਗਿਆਨ) ਵਾਲੇ ਵਿਚੇ ਹੀ ਅਟਕੇ ਰਹੇ। ਗਿਆਨ 'ਹੰਕਾਰ' ਪੈਦਾ ਕਰਨ ਦਾ ਕਾਰਨ ਵੀ ਬਣਦਾ ਹੈ। 'ਅਹੰਕਾਰ' ਤੇ 'ਵਿਕਾਰ' ਦੋਵੇਂ ਨਾਮ ਵਾਹਿਗੁਰੂ ਦੇ ਵਿਰੋਧੀ ਹਨ। ਤੀਜਾ ਰਸਤਾ ਹੈ ਕੋਈ ਸਿਆਣਾ ਇੰਜੀਨੀਅਰ ਪੁਲ ਬਣਾ ਦੇਵੇ ਜਿਸ ਉੱਤੇ ਟੁਰ ਕੇ ਸਾਰੇ ਆਸਾਨੀ ਨਾਲ ਪਾਰ ਹੋ ਸਕਣ। ਸੋ ਗੁਰੂ ਨਾਨਕ ਦੇਵ ਜੀ ਨੇ 'ਸਾਧ ਸੰਗਤ' ਦਾ ਪੁਲ ਬਣਾ ਦਿੱਤਾ। ਇਕੱਠਿਆਂ ਭਗਤੀ ਕਰਨ ਦਾ ਢੰਗ ਦੱਸਿਆ। ਵਿਅਕਤੀਗਤ (Individualism) ਤੋਂ ਉੱਚਾ ਚੁੱਕ ਕੇ ਜਮਾਤੀ (Congregational) ਭਾਵ ਪੈਦਾ ਕੀਤੇ। ਇਸੇ ਸਾਧ ਸੰਗਤ ਦਾ ਸਦਕਾ ਅੱਗੇ ਜਾ ਕੇ ਪੰਥ ਦੀ ਸਾਜਨਾ ਹੋਈ। ਸੰਗਤ ਉੱਤੇ ਜ਼ੋਰ ਦੇਣ ਨਾਲ ਇਕੱਠੇ ਬੈਠਣ ਦੀ ਜਾਚ ਸਾਰਿਆਂ ਨੂੰ ਆਈ। ਗੁਰੂ ਨਾਨਕ ਜੀ ਵਿਅਕਤੀਗਤ ਭਾਵਾਂ ਨੂੰ ਚੰਗਾ ਨਹੀਂ ਸਨ ਸਮਝਦੇ। ਆਪਣੀ ਭੁੱਖ ਮਿਟਾ ਲੈਣੀ ਜਾਤੀ-ਪੁਣਾ ਹੈ। ਇਹ ਅਹਿਸਾਸ ਪੈਦਾ ਹੋ ਜਾਏ ਕਿ ਜਦ ਤਕ ਸਾਰੇ ਭੁੱਖੇ ਹਨ, ਮੈਨੂੰ ਸ਼ਾਂਤੀ ਨਹੀਂ ਸੰਗਤੀ ਭਾਵ ਪੈਦਾ ਕਰ ਦੇਵੇਗਾ। ਇਹ ਵੀ ਸੰਨਿਆਸ ਦੀ ਹੀ ਸਵਾਰੀ ਹੋਈ ਕਿਸਮ ਹੈ ਕਿ ਸਾਨੂੰ ਕੀ ਜੋ ਮਰਜ਼ੀ ਪਿਆ ਹੋਵੇ। ਗੁਰੂ ਨਾਨਕ ਜੀ ਕਹਿੰਦੇ ਹਨ, ਸਾਨੂੰ ਹੈ। ਇਹ ਸੁਣ ਸੁਣ ਕੇ ਹਿੰਦੁਸਤਾਨ ਤੰਗ ਆ ਗਿਆ ਸੀ ਕਿ 'ਸਾਧੂ ਨ ਚਲੇ ਜਮਾਤ,' ਹੁਣ 'ਸਾਧ ਸੰਗਤਿ' ਬਣੀ। ਮੁਹਿਸਨ ਫ਼ਾਨੀ ਲਿਖਦਾ ਹੈ ਕਿ ਗੁਰੂ ਨਾਨਕ ਜੀ ਦਾ ਵੱਡਾ ਕੰਮ ਹੀ 'ਸੰਗਤਾਂ' ਥਾਪਣਾ ਸੀ। ਹਿੰਦੁਸਤਾਨ ਵਿਚ ਕਈ ਪ੍ਰਕਾਰ ਦੀਆਂ ਸੰਗਤਾਂ ਬਣ ਗਈਆਂ ਸਨ। ਪੱਕੀ, ਹਜ਼ੂਰੀ, ਬੜਾ ਅਤੇ ਕਰਤਾਰੀ ਸੰਗਤਾਂ ਉਨ੍ਹਾਂ ਕਾਇਮ ਕੀਤੀਆਂ। ਜਦ ਤੀਜੀ ਉਦਾਸੀ (ਆਖ਼ਰੀ) ਦੇ ਅੰਤ ਵਿਚ ਸਿੱਧਾਂ ਪੁੱਛਿਆ, "ਗੁਰੂ ਨਾਨਕ, ਪੰਥ ਦਾ ਮਹੱਲ ਤੁਸੀਂ ਕਿਸ ਚੀਜ਼ ਉੱਤੇ ਖੜ੍ਹਾ ਕਰਨਾ ਲੋੜਦੇ ਹੋ ਤਾਂ ਉਨ੍ਹਾਂ ਨੇ ਜੁਆਬ ਦੇਂਦੇ ਹੋਏ ਫ਼ਰਮਾਇਆ ਸੀ, "ਸੰਗਤ" ਤੇ "ਬਾਣੀ" ਉੱਤੇ। ਇਕੱਲਿਆਂ ਤੁਰਨਾ ਅਤੇ ਜੁਝਣਾ ਆਸਾਨ ਹੈ ਪਰ ਇਕ ਹੋਰ ਨੂੰ ਨਾਲ ਲੈ ਕੇ ਤੁਰਨਾ ਹੋਵੇ ਤਾਂ ਜ਼ੋਰ ਬੇਸ਼ੱਕ ਘੱਟ ਲੱਗਦਾ ਹੈ ਪਰ ਸਾਵਧਾਨੀ ਦੀ ਲੋੜ ਵੱਧ ਜਾਂਦੀ ਹੈ। ਨਾਲ ਹੀ ਦੂਹਰਾ ਕੰਮ ਹੋ ਜਾਂਦਾ ਹੈ, ਇਕ ਆਪਣੇ-ਆਪ ਨੂੰ ਤੋਰੀ ਰੱਖਣਾ ਤੇ ਦੂਜੇ, ਸਾਥ ਨੂੰ ਨਾਲ ਲੈ ਕੇ ਤੁਰਨਾ। 'ਸੰਗਤਿ' ਤੇ ਜ਼ੋਰ ਦੇਣ ਦਾ ਇਹ ਵੀ ਇਕ ਕਾਰਨ ਸੀ ਕਿ ਸਿੱਖ ਭੇਖ, ਵਰਨ ਤੇ ਜਾਤ ਤੋਂ ਉੱਚਾ ਹੋ ਜਾਏ। ਇਸੇ ਆਸ਼ੇ ਦੀ ਸੰਪੂਰਨਤਾ 'ਪੰਥ' ਦੀ ਸਾਜਨਾ ਸੀ। ਇਸ ਤਰ੍ਹਾਂ ਸੰਗਤ ਦਾ ਦਰਜਾ ਸਿੱਖੀ ਘਰ ਵਿਚ ਗੁਰੂ ਨਾਨਕ ਜੀ ਨੇ ਉਜਾਗਰ ਕੀਤਾ। ਇਸੇ ਭਾਵ ਵਿਚ ਭਾਈ ਗੁਰਦਾਸ ਜੀ ਨੇ ਲਿਖਿਆ :

> **"ਧਰਮਸਾਲ ਕਰਤਾਰ ਪੁਰੁ ਸਾਧ ਸੰਗਤਿ ਸਚ ਖੰਡ ਵਸਾਇਆ।**
> **ਵਾਹਿਗੁਰੂ ਗੁਰ ਸਬਦੁ ਸੁਣਾਇਆ।"**

੩. **ਗੁਰੂ** : ਮੂਲ ਮੰਤਰ ਦੇ ਅੰਤ ਵਿਚ ਗੁਰ ਪ੍ਰਸਾਦਿ ਹੈ ਜਿਸ ਦਾ ਭਾਵ ਹੈ ਕਿ ਸਭ ਸੋਝੀ ਗੁਰੂ ਪਾਸੋਂ ਹੀ ਮਿਲਦੀ ਹੈ ਅਤੇ ਜਦ ਗੁਰੂ ਪ੍ਰਾਪਤ ਹੋ ਜਾਂਦਾ ਹੈ ਤਾਂ ਭਟਕਣਾ ਮੁੱਕ ਜਾਂਦੀ ਹੈ। ਇਸ ਨੂੰ 'ਪ੍ਰਸਾਦਿ' ਕਿਹਾ ਹੈ। ਗੁਰੂ ਜੀ ਅਨੁਸਾਰ

ਮਨੁੱਖੀ ਜਨਮ ਦਾ ਮਨੋਰਥ ਵਾਹਿਗੁਰੂ ਦੀ ਪ੍ਰਾਪਤੀ ਹੈ ਅਤੇ ਵਾਹਿਗੁਰੂ ਦੀ ਪ੍ਰਾਪਤੀ ਲਈ ਦੋ ਚੀਜ਼ਾਂ ਦੀ ਲੋੜ ਹੈ : ਇਕ ਵਾਹਿਗੁਰੂ ਦੀ ਬਖ਼ਸ਼ਸ਼; ਦੂਜੇ, ਗੁਰੂ ਦੀ ਲੋੜ। ਗੁਰੂ ਅਰਜਨ ਜੀ ਨੇ ਇਸੇ ਪਰਥਾਇ ਫ਼ੁਰਮਾਇਆ ਸੀ :

**ਏਕੰਕਾਰੁ ਸਤਿਗੁਰ ਤੇ ਪਾਈਐ,**
**ਹਉ ਬਲਿ ਬਲਿ ਗੁਰ ਦਰਸਾਇਣਾ॥**[1]

ਗੁਰੂ ਜੀ ਦਾ ਕਥਨ ਹੈ ਕਿ ਜੇ ਕੋਈ ਆਗੂ ਅੰਨ੍ਹਾ ਮਿਲ ਗਿਆ ਤਾਂ ਉਹ ਆਪ ਵੀ ਡੁੱਬੇਗਾ ਤੇ ਸਾਥੀਆਂ ਨੂੰ ਵੀ ਡੋਬ ਦੇਵੇਗਾ।

ਗੁਰੂ ਤੋਂ ਗੁਰੂ ਨਾਨਕ ਜੀ ਦਾ ਭਾਵ ਇਹ ਨਹੀਂ ਕਿ ਉਸ ਨੂੰ ਸਿਰਫ਼ ਮੰਨਣ ਨਾਲ ਸਾਰੇ ਪਾਪ ਧੋਤੇ ਜਾਣਗੇ ਜਾਂ ਇਕ ਵਾਰ ਗੁਰੂ ਨੇ ਆਪਣੀ ਕੁਰਬਾਨੀ ਦੇ ਕੇ ਹੋਰ ਸਾਰਿਆਂ ਦੇ ਪਾਪ ਆਪਣੇ ਉੱਤੇ ਝੱਲ ਲਏ ਹਨ ਜਾਂ ਜੋ ਵੀ ਉਸ ਉੱਤੇ ਈਮਾਨ ਲਿਆਵੇਗਾ ਉਸ ਦਾ ਕਲਿਆਣ ਹੋਵੇਗਾ, ਜਾਂ ਉਹ ਗੁਰੂ ਵਿਚੋਲਾ ਬਣ ਕੇ ਹਾਮੀ ਭਰ ਕੇ ਕੀਤੇ ਪਾਪਾਂ ਦੀ ਤਲਾਫ਼ੀ ਕਰਾਏਗਾ। ਗੁਰੂ ਨਾਨਕ ਜੀ ਨੇ ਇਹ ਸਪੱਸ਼ਟ ਕਰ ਦਿੱਤਾ ਕਿ ਜੋ ਕਰਮ ਜੀਵ ਨੇ ਇਥੇ ਕੀਤੇ ਹਨ, ਉਨ੍ਹਾਂ ਦਾ ਫਲ ਉਸ ਨੂੰ ਜ਼ਰੂਰ ਮਿਲੇਗਾ, ਪਰ ਗੁਰੂ ਇਸ ਕੁਰਾਹੇ ਜਾਂਦੇ ਨੂੰ ਠੀਕ ਰਸਤੇ ਪਾ ਸਕਦਾ ਹੈ ਤੇ ਬਦੀਆਂ ਤੋਂ ਮੋੜ ਸਚਾਈ ਦੇ ਪੰਧ ਉੱਤੇ ਟੋਰ ਸਕਦਾ ਹੈ।

ਗੁਰੂ ਸੁੱਤੇ ਹੋਏ ਮਨ ਨੂੰ ਜਗਾ ਕੇ ਜਗਿਆਸੂ ਦੀ ਉੱਚ ਭਾਵਨਾ ਨੂੰ ਜਗਾਂਦਾ ਹੈ ਅਤੇ ਸੱਚਾਈ, ਕੁਰਬਾਨੀ ਤੇ ਭਗਤੀ ਦੇ ਰਸਤੇ ਉੱਤੇ ਟੋਰਦਾ ਹੈ। ਗੁਰੂ ਉਸ ਜੀਵ ਨੂੰ ਰੌਸ਼ਨੀ ਦਿੰਦਾ ਹੈ ਜਿਸ ਦੇ ਚਾਨਣ ਵਿਚ ਮਨੁੱਖ ਗ਼ਲਤੀਆਂ ਨਹੀਂ ਕਰਦਾ ਤੇ ਠੇਡੇ ਨਹੀਂ ਖਾਂਦਾ।

ਗੁਰੂ ਉਸ ਨੂੰ ਵਾਹਿਗੁਰੂ ਦਾ ਅਲੌਕਿਕ ਸਵਾਦ ਵੀ ਚਖਾਂਦਾ ਹੈ ਅਤੇ ਵਾਹਿਗੁਰੂ ਨਾਲ ਅਭੇਦ ਹੋਣ ਦੀ ਯੁਗਤੀ ਦੱਸਦਾ ਹੈ। ਇਸ ਲਈ ਗੁਰੂ ਕੋਈ 'ਸਰੀਰ' ਨਹੀਂ ਸ਼ਬਦ ਹੈ। ਸਿੱਧਾਂ ਦੀ ਪੁੱਛ ਉੱਤੇ ਹੀ ਗੁਰੂ ਨਾਨਕ ਜੀ ਨੇ ਫ਼ਰਮਾਇਆ ਸੀ :

**'ਸਬਦੁ ਗੁਰੂ' ਸੁਰਤਿ ਧੁਨਿ ਚੇਲਾ॥'**

ਗੁਰੂ ਗ੍ਰੰਥ ਸਾਹਿਬ ਵਿਚ ਸਪੱਸ਼ਟ ਕਰ ਦਿੱਤਾ ਗਿਆ ਹੈ ਕਿ 'ਸਤਿਗੁਰ ਤੇ ਖ਼ਾਲੀ ਕੋ ਨਾਹੀ, ਮੇਰੇ ਪ੍ਰਭ ਮੇਲ ਮਿਲਾਇ।' ਉਹ ਸਰੀਰਾਂ ਵਿਚ ਨਹੀਂ ਆਉਂਦਾ ਸਗੋਂ ਸਦਾ ਕਾਇਮ ਹੈ :

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ॥**

ਜੁੜੇ ਹੋਏ ਨੂੰ ਆਵਾਜ਼ ਸਾਫ਼ ਸੁਣਾਈ ਦੇਣ ਲੱਗ ਪੈਂਦੀ ਹੈ ਤੇ ਗੁਰਮੁਖ ਦੇ ਮੂੰਹੋਂ ਨਿਕਲਦੀ ਹੈ :

**'ਸਬਦੇ ਉਪਜੈ, ਅੰਮ੍ਰਿਤ ਬਾਣੀ,**
**ਗੁਰਮੁਖਿ ਆਖਿ ਸੁਣਾਵਣਿਆ॥'**

---

1. ਮਾਰੂ ਸੋਲਹੇ ਮ: ੫—੧੦੭੮

ਸੋ ਸਰੀਰ ਗੁਰੂ ਨਹੀਂ, ਸ਼ਬਦ ਹੀ ਗੁਰੂ ਹੈ। 'ਬਾਣੀ ਗੁਰੂ, ਗੁਰੂ, ਹੈ ਬਾਣੀ...' ਕਿਸੇ ਭੇਖੀ ਪਖੰਡੀ ਦੇ ਲਫ਼ਜ਼ ਸ਼ਬਦ ਨਹੀਂ ਹੋ ਸਕਦੇ :

**"ਸਤਿਗੁਰ ਕੀ ਰੀਸੈ, ਹੋਰਿ ਕਚੁ ਪਿਚੁ ਬੋਲਦੇ...॥"**

"ਪਿੱਛੋਂ ਜਾ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਤਿੰਨਾਂ ਆਸ਼ਿਆਂ ਨੂੰ ਪ੍ਰਗਟਾਉਂਦੇ ਹੋਏ ਹੀ ਫ਼ਰਮਾਇਆ ਸੀ। 'ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ ਅਤੇ ਦੀਦਾਰ ਖ਼ਾਲਸੇ ਕਾ।' ਉਂਞ ਵੀ ਸਿੱਖ ਘਰ ਵਿਚ ਸਰੀਰ ਨਾਲੋਂ ਜੋਤ ਉੱਤੇ ਹੀ ਜ਼ੋਰ ਦਿੱਤਾ ਸੀ। ਇਹ ਜੋਤ ੯੨ ਸਾਲ ਦੇ ਬਜ਼ੁਰਗ ਗੁਰੂ ਅਮਰਦਾਸ ਜੀ ਵਿਚ ਪ੍ਰਵੇਸ਼ ਕਰਕੇ ਉਹ ਹੀ ਚਮਤਕਾਰ ਦਿਖਾਂਦੀ ਹੈ ਜੋ ੮ ਸਾਲ ਦੇ ਬਾਲਕ ਗੁਰੂ ਹਰਿ ਕ੍ਰਿਸ਼ਨ ਜੀ ਵਿਚ ਸਮਾ ਕੇ।

ਇਸ ਤਰ੍ਹਾਂ ਗੁਰੂ ਨਾਨਕ ਨੇ 'ਗੁਰੂ ਦੀ ਲੋੜ' ਨੂੰ ਸਮਝਾਇਆ ਅਤੇ ਸਰੀਰਾਂ ਤੋਂ ਉਤਾਂਹ ਚੁੱਕਿਆ।

**੪. ਏਕਾ ਤੇ ਸਮਦ੍ਰਿਸ਼ਟਤਾ (Harmony) :** ਜਦ ਗੁਰੂ ਨਾਨਕ ਜੀ ਪ੍ਰਗਟੇ ਵੱਖ-ਵੱਖ ਕੌਮਾਂ ਆਪਸ ਵਿਚ ਖਹਿ ਖਹਿ ਕਰ ਰਹੀਆਂ ਸਨ। ਪਹਿਲੀ ਦੂਜੇ ਨੂੰ 'ਮਲੇਛ' ਕਹਿੰਦੀ ਸੀ ਤੇ ਦੂਜੀ ਪਹਿਲੇ ਨੂੰ 'ਕਾਫ਼ਰ' ਕਹਿ ਕੇ ਦੁਰਕਾਰਦੀ ਸੀ। ਗੁਰੂ ਨਾਨਕ ਜੀ ਨੇ ਸਹਿਨਸ਼ੀਲਤਾ ਤੇ ਸੰਤੋਖ ਦਾ ਪ੍ਰਚਾਰ ਕੀਤਾ। ਉਨ੍ਹਾਂ ਮਨੁੱਖਾਂ ਦੀ ਏਕਤਾ 'ਤੇ ਜ਼ੋਰ ਦਿੱਤਾ। 'ਸਭ ਮਹਿ ਜੋਤੁ ਜੋਤਿ ਹੈ ਸੋਇ' ਤਾਂ ਉਨ੍ਹਾਂ ਦੀ, ਨਿੱਤ ਦੀ ਆਰਤੀ ਹੈ। ਉਹ ਜਿੱਥੇ ਪ੍ਰਭੂ ਦੀ ਆਰਤੀ 'ਗਗਨ ਮੈ ਥਾਲੁ ਰਵਿ ਚੰਦੁ ਦੀਪਕ' ਬਣਾ ਕੇ ਉਤਾਰਦੇ ਹਨ, ਉਥੇ 'ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ' ਆਖ ਕੇ ਸਰਬ ਜੀਆਂ ਦੀ ਏਕਤਾ ਵੀ ਪ੍ਰਗਟਾਉਂਦੇ ਹਨ। ਉਨ੍ਹਾਂ ਦੀ ਨਜ਼ਰ ਵਿਚ ਇਹ ਸੋਚਣੀ ਫ਼ਕੜ (ਗਾਲੀ) ਤੁਲ ਹੈ ਕਿ ਕੋਈ ਮਨੁੱਖ ਵੀ ਉਚ-ਨੀਚ ਹੋ ਸਕਦਾ ਹੈ। ਸਭ 'ਤੇ ਇਕੋ ਛਾਂ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਧਰਮ ਸ਼ਾਸਤਰਾਂ ਦੀ ਵਿਆਖਿਆ ਕਰਨ ਵਾਲੇ ਵੱਖੋ-ਵੱਖ ਦ੍ਰਿਸ਼ਟੀਕੋਣ ਦਰਸਾਉਂਦੇ ਹਨ ਪਰ ਨਿਸ਼ਾਨਾ ਸਭ ਦਾ ਇਕੋ ਹੈ। ਰਾਗ ਗਉੜੀ ਵਿਚ ਗੁਰੂ ਨਾਨਕ ਜੀ ਫ਼ੁਰਮਾਉਂਦੇ ਹਨ 'ਰਾਹ ਦੋਵੈ, ਖਸਮੁ ਏਕੋ ਜਾਣੁ।' ਇਹ ਹੀ ਕਾਰਨ ਹੈ ਕਿ ਉਹ ਪ੍ਰਮਾਤਮਾ ਬਾਰੇ ਉਚਾਰਦੇ ਇਸਲਾਮੀ ਜਾਂ ਹਿੰਦਵੀ ਉਪਮਾਵਾਂ ਨਿਝੱਕ ਵਰਤ ਜਾਂਦੇ ਹਨ :

**'ਅਲਾਹ, ਅਲਖੁ, ਅਗੰਮੁ, ਕਾਦਰੁ, ਕਰਣਹਾਰੁ ਕਰੀਮੁ॥**
**ਸਭ ਦੁਨੀ ਆਵਣ ਜਾਵਣੀ, ਮੁਕਾਮੁ ਏਕੁ ਰਹੀਮੁ॥**

ਉਹ ਉਚ-ਨੀਚ ਜਾਂ ਮੱਧਮ ਸ਼੍ਰੇਣੀਆਂ ਦੀ ਵੰਡ ਵੀ ਨਹੀਂ ਸਨ ਮੰਨਦੇ। ਇਨ੍ਹਾਂ ਨੂੰ ਖ਼ਰਾਬੀ ਦੀ ਜੜ੍ਹ ਕਹਿੰਦੇ ਸਨ। ਭਾਈ ਗੁਰਦਾਸ ਜੀ ਨੇ ਇਸੇ ਪ੍ਰਥਾਇ ਲਿਖਿਆ ਹੈ :

**'ਅਵਲ ਦੋਮ ਨਾ ਸੋਮ ਖਰਾਬਾ।**
**ਚਾਰ ਵਰਨ ਇਕ ਵਰਨ ਹੋਇ,**
**ਸਾਧ ਸੰਗਤਿ ਮਿਲ ਹੋਇ ਤਰਾਬਾ।'**

ਵੱਖ-ਵੱਖ ਮਜ਼ੁਬਾਂ ਨੂੰ ਇਕ ਥਾਂ ਬੈਠਣ ਦਾ ਢੰਗ ਦੱਸਿਆ। ਬ੍ਰਾਹਮਣ ਨੂੰ ਬ੍ਰਹਮ ਪਛਾਣਨ, ਜੋਗੀ ਨੂੰ ਜੁਗਤ ਸਮਝਣ ਤੇ ਮੁਸਲਮਾਨ ਨੂੰ ਇਸਲਾਮ ਦੇ ਮੁੱਖ ਆਸ਼ੇ ਜਾਣਨ ਲਈ ਪ੍ਰੇਰਿਆ। ਜਿੱਥੇ ਵੀ ਕੋਈ ਹੈ, ਉਥੇ ਰਹਿ ਕੇ ਉਹ ਪਰਮ ਪਦ ਪਾ ਸਕਦਾ ਹੈ। ਇਕ ਦੂਜੇ ਦੀ ਨਿਖੇਧੀ ਕਰਨ ਨਾਲ ਕੁੜੱਤਣ ਹੀ ਵਧਦੀ ਹੈ।

**੫. ਜਾਤ-ਪਾਤ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ** : ਕਾਫ਼ੀ ਸਦੀਆਂ ਬਾਅਦ ਪਹਿਲੀ ਵਾਰ ਗੁਰੂ ਨਾਨਕ ਜੀ ਨੇ ਜਾਤ-ਪਾਤ ਤੇ ਪੁੱਖ਼ਤਾ ਮਹੱਲ ਉੱਤੇ ਕਰਾਰੀ ਸੱਟ ਮਾਰੀ। ਰੱਬ ਦੀ ਨਜ਼ਰ ਵਿਚ ਸਾਰੇ ਇਕ ਹਨ। ਜਾਤੀ ਦੇ ਹੱਥ ਵਿਚ ਕੁਝ ਨਹੀਂ। ਜ਼ਹਿਰ ਜੇ ਉੱਚੀ ਜਾਤ ਦੇ ਹੱਥ ਵਿਚ ਰੱਖਿਆ ਜਾਵੇ ਤੇ ਉਸ ਨੂੰ ਆਖਿਆ ਜਾਵੇ ਚੱਖ, ਉਹ ਮਰੇਗਾ। ਉਥੇ ਸਿਰਫ਼ ਸੱਚ ਨੇ ਹੀ ਚੱਲਣਾ ਹੈ, ਉੱਚੀ ਜਾਤ ਨਹੀਂ ਬਚਾ ਸਕੇਗੀ :

"ਜਾਤੀ ਦੈ ਕਿਆ, ਹਥਿ, ਸਚੁ ਪਰਖੀਐ॥
ਮਹੁਰਾ ਹੋਵੈ ਹਥਿ, ਮਰੀਐ ਚਖੀਐ॥"

*ਸਰ ਚਾਰਲਸ ਗਫ਼* ਲਿਖਦਾ ਹੈ : "ਹਿੰਦੂਆਂ ਦੇ ਮੁੱਢਲੇ ਅਸੂਲਾਂ ਵਿਚੋਂ ਇਕ ਜਾਤਿ ਦਾ ਹੈ। ਇਸ ਜਾਤ-ਪਾਤ ਦੇ ਬੰਧਨ ਨੇ ਮਨੁੱਖ ਦੀ ਪ੍ਰਗਤੀ ਰੋਕ ਦਿੱਤੀ ਸੀ। ਇਹ ਗੱਲ ਗੁਰੂ ਨਾਨਕ ਜੀ ਨੇ ਸਮਝੀ। ਉਨ੍ਹਾਂ ਦੇਖਿਆ ਕਿ ਆਤਮਕ ਉੱਨਤੀ, ਧਾਰਮਕ ਸੁਧਾਰ ਤੇ ਸਮਾਜ ਦੀ ਤਰੱਕੀ ਉਤਨਾ ਚਿਰ ਤਕ ਨਹੀਂ ਹੋ ਸਕਦੀ ਜਦ ਤਕ ਇਹ ਜਾਤ-ਪਾਤ ਦੇ ਵਿਖੇਵੇਂ ਵਾਲੀ ਅਵਸਥਾ ਕਾਇਮ ਹੈ। ਸੋ ਉਨ੍ਹਾਂ ਨੇ ਇਸ ਦੀ ਨਿਖੇਧੀ ਕੀਤੀ ਅਤੇ ਮਨੁੱਖਾਂ ਨੂੰ ਰੱਬ ਦੀ ਨਜ਼ਰ ਵਿਚ ਇਕੋ ਜਿਹਾ ਦੱਸਿਆ। ਚੰਗੇ ਅਮਲ ਕਰਨ ਵਾਲਾ ਭਾਵੇਂ ਉਹ ਸ਼ੂਦਰ ਹੈ, ਉੱਚਾ ਹੈ ਅਤੇ ਮਾੜੇ ਕਰਮ ਕਰਨ ਵਾਲਾ ਭਾਵੇਂ ਉਹ ਬ੍ਰਾਹਮਣ ਹੈ, ਧਰਮ ਤੇ ਵਾਹਿਗੁਰੂ ਦੀ ਨਜ਼ਰ ਵਿਚ ਘਿਰਣਤ ਹੈ।" ਉਨ੍ਹਾਂ ਨਾਅਰਾ ਲਗਾਇਆ :

"ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥
ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ॥"

(ਪ੍ਰਭਾਤੀ, ੧੩੩੦)

ਮਨੁੱਖ ਦੇ ਅੰਦਰਲੇ ਗੁਣ ਦੇਖਣੇ ਚਾਹੀਦੇ ਹਨ, ਉੱਪਰਲਾ ਪਹਿਰਾਵਾ ਕੁਝ ਨਹੀਂ ਕਰ ਸਕੇਗਾ :

"ਜਾਣਹੁ ਜੋਤਿ ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ॥"

*ਫ਼ਰੈਡਰਿਕ ਪਿਨਕਾਟ* ਲਿਖਦਾ ਹੈ : "ਗੁਰੂ ਨਾਨਕ ਨੇ ਇਹ ਸੱਚ ਘਰ-ਘਰ ਪਹੁੰਚਾ ਦਿੱਤਾ ਕਿ ਸਾਰੇ ਇਕੋ ਜਿਹੇ ਹਨ, ਕੋਈ ਉੱਚਾ, ਕੋਈ ਨੀਵਾਂ, ਕੋਈ ਮੰਦਾ, ਕੋਈ ਚੰਗਾ, ਕੋਈ ਖ਼ਾਸ, ਕੋਈ ਆਮ ਤੇ ਕੋਈ ਅਛੂਤ ਨਹੀਂ ਬਲਕਿ ਸਾਰੇ ਇਕੋ ਜਿਹੇ ਹਨ।" ਫਿਰ *ਪਿਨਕਾਟ* ਲਿਖਦਾ ਹੈ ਕਿ "ਇਹ ਦੋ ਖ਼ਿਆਲ, ਰੱਬ ਸਾਰਿਆਂ ਦਾ ਸਾਂਝਾ ਬਾਪ ਤੇ ਸਾਰੇ ਲੋਕੀਂ ਆਪਸ ਵਿਚ ਭਰਾ ਹਨ, (Fatherhood of God and brotherhood of man) ਨੇ ਇਕ ਨਵੀਂ ਵਿਚਾਰਧਾਰਾ ਇਸ ਸੰਸਾਰ ਨੂੰ ਦਿੱਤੀ।"

**੬. ਔਰਤ ਨੂੰ ਯੋਗ ਅਸਥਾਨ** : ਜਿੱਥੇ ਗੁਰੂ ਨਾਨਕ ਜੀ ਨੇ ਜਾਤ, ਜਨਮ ਤੇ ਜਿਸਮ ਦੇ ਇਕ ਹੋਣ ਦੀ ਗੱਲ ਕਹੀ ਉਥੇ ਜਿਨਸ (ਸੈਕਸ) ਦੇ ਵਿਖੇਵੇਂ ਵੀ ਮੁਕਾਉਣ 'ਤੇ ਜ਼ੋਰ ਦਿੱਤਾ।

ਸਮਾਜ ਦਾ ਇਕ ਇਕਾਈ ਦਾ ਅੱਧਾ ਅੰਗ ਇਸਤਰੀ ਹੈ ਪਰ ਪੱਛਮੀ ਚਿੰਤਕਾਂ ਨੇ ਇਸਤਰੀ ਨੂੰ ਕੁਦਰਤ ਦੀ ਇਕ ਮਜ਼ੇਦਾਰ ਗ਼ਲਤੀ (agreeable blunder) ਆਖ ਕੇ ਨਿੰਦਿਆ ਤੇ ਦੁਰਕਾਰਿਆ। *ਅਰਸਤੂ* ਜਿਹੇ ਫ਼ਿਲਾਸਫ਼ਰਾਂ ਨੇ ਨਾ-ਮੁਕੰਮਲ ਵਸਤੂ (Erroneous development) ਤੱਕ ਕਿਹਾ। ਵਿਚ *ਤੁਲਸੀ ਦਾਸ* ਜਿਹੇ ਵਿਦਵਾਨ ਕਵੀਆਂ ਨੇ ਇਸ ਨੂੰ ਅੱਧਾ ਜ਼ਹਿਰ ਤੇ ਅੱਧਾ ਅੰਮ੍ਰਿਤ ਆਖਿਆ। ਇਸਲਾਮ ਨੇ ਦੋ ਇਸਤਰੀਆਂ ਦੀ ਗਵਾਹੀ ਇਕ ਪੁਰਸ਼ ਬਰਾਬਰ ਦੱਸੀ। *ਬੁੱਧ* ਨੇ ਆਖਿਆ ਕਿ ਇਸਤਰੀ ਵਿਚ ਰੂਹ ਹੀ ਨਹੀਂ ਹੁੰਦੀ।

ਗੁਰੂ ਨਾਨਕ ਜੀ ਨੇ ਇਸਤਰੀ ਨੂੰ ਮਰਦ ਦਾ ਸ਼ਿੰਗਾਰ ਹੀ ਨਹੀਂ ਦੱਸਿਆ ਬਲਕਿ ਸੰਜਮ ਤੇ ਬੰਧੇਜ ਦਾ ਚਿੰਨ੍ਹ ਕਿਹਾ 'ਭੰਡਿ ਹੋਵੈ ਬੰਧਾਨੁ।'

ਗੁਰੂ ਨਾਨਕ ਜੀ ਨੇ ਐਸੇ ਕੋਹਝੇ ਵਿਚਾਰ ਦੇਣ ਵਾਲਿਆਂ ਨੂੰ ਕਿਹਾ ਕਿ ਅਜੀਬ ਹੈ ਤੁਹਾਡੀ ਮੱਤ ਕਿ ਜੋ ਤੁਹਾਡੇ ਕਥਨ ਮੁਤਾਬਕ ਨਿਹਕਲੰਕੀ ਰਾਜਿਆਂ ਨੂੰ ਜਨਮ ਦੇਵੇ ਉਹ ਤਾਂ ਕਲੰਕਣੀ ਅਤੇ ਜੋ ਕਲੰਕਣੀ ਤੋਂ ਉਪਜਿਆ ਉਹ ਨਿਹਕਲੰਕ :

*"ਸੋ ਕਿਉ ਮੰਦਾ ਆਖੀਐ,*
*ਜਿਤੁ ਜੰਮਹਿ ਰਾਜਾਨ॥"*

ਇਸ ਵਿਚ ਇਕ ਨਹੀਂ ਅਨੇਕਾਂ ਗੁਣ ਹਨ। 'ਬੱਤੀ ਸੁਲੱਖਣੀ' ਕਹਿ ਕੇ ਗੁਰੂ ਜੀ ਨੇ ਨਿਵਾਜਿਆ। ਘਰ ਗੀਹਨ, ਘਰ ਦਾ ਗਹਣਾ, ਗੁਰਬਾਣੀ ਵਿਚ ਲਿਖਿਆ ਹੈ।

**੭. ਜਬਰ ਵਿਰੁੱਧ ਪ੍ਰਚਾਰ ਅਤੇ ਸੱਚ ਦੇ ਹੱਕ ਵਿਚ ਆਵਾਜ਼ ਉਠਾਉਣ ਲਈ ਪ੍ਰੇਰਨਾ** : ਗੁਰੂ ਨਾਨਕ ਜੀ ਪਹਿਲੇ ਆਗੂ ਸਨ ਜਿਨ੍ਹਾਂ ਜਾਬਰਾਂ ਤੇ ਰਾਜਿਆਂ ਵਿਰੁੱਧ ਆਵਾਜ਼ ਉਠਾਈ। ਭਗਤ ਕਬੀਰ ਸਮਾਜ ਦੇ ਖ਼ਿਲਾਫ ਤਾਂ ਕਰੜੀ ਤੋਂ ਕਰੜੀ ਗੱਲ ਆਖ ਜਾਂਦੇ ਹਨ, ਪਰ ਹਕੂਮਤ ਵਿਰੁੱਧ ਉਹ ਨਾ ਬੋਲੇ ਭਾਵੇਂ ਵਕਤ ਦੀ ਹਕੂਮਤ ਨੇ ਅਨੇਕਾਂ ਤਸੀਹੇ ਦਿੱਤੇ। ਇਸੇ ਤਰ੍ਹਾਂ ਹੋਰ ਭਗਤਾਂ ਨੇ 'ਰੱਬ ਦਾ ਭਾਣਾ' ਆਖ ਕੇ ਰਾਜਿਆਂ ਅੱਗੇ ਚੁੱਪ ਸਾਧ ਰੱਖੀ। *ਤੁਲਸੀ ਦਾਸ* ਵਰਗੇ ਵਿਦਵਾਨਾਂ ਨੇ 'ਕਊ ਨ੍ਰਿਪ ਹੋਇ ਹਮਹੀ ਕਾ ਹਾਣੀ' (ਕੋਈ ਰਾਜਾ ਹੋਵੇ ਸਾਨੂੰ ਕੀ), ਦਾ ਉਪਦੇਸ਼ ਦਿੱਤਾ।

ਗੁਰੂ ਨਾਨਕ ਜੀ ਨੇ ਨਿਧੜਕ ਹੋ ਕੇ ਰਾਜਿਆਂ ਦੇ ਔਗੁਣ ਦੱਸੇ। ਉਨ੍ਹਾਂ ਨੇ ਵਕਤ ਦੇ ਰਾਜੇ ਨੂੰ ਲੋਭ ਵਿਚ ਤੇ ਜਨਤਾ ਨੂੰ ਅਗਿਆਨਤਾ ਦੇ ਅੰਧੇਰੇ ਵਿਚ ਫਸਿਆ ਦੱਸਿਆ।

ਉਨ੍ਹਾਂ ਦੱਸਿਆ ਕਿ ਰਾਜਿਆਂ ਦਾ ਕੰਮ ਤਾਂ ਇਹ ਸੀ ਕਿ ਉਹ ਲੋਕਾਂ ਦੀ ਰੱਖਿਆ ਕਰਦੇ ਪਰ ਉਹ ਤਾਂ ਐਸ਼ਾਂ-ਇਸ਼ਰਤਾਂ ਵਿਚ ਪੈ ਕੇ ਜਨਤਾ ਰੂਪੀ ਰਤਨ ਦੀ ਸਾਰ ਹੀ ਨਹੀਂ ਲੈ ਰਹੇ। ਲੋਕਾਂ ਨੂੰ ਆਪਣੇ ਹੱਕਾਂ ਲਈ ਜਥੇਬੰਦ ਹੋਣ ਲਈ ਆਖਿਆ। ਅੰਦਰ ਹੋਰ ਤੇ ਬਾਹਰ ਹੋਰ ਵਾਲਿਆਂ ਨੂੰ ਮਾੜਾ ਕਿਹਾ। ਅੰਦਰ ਪੂਜਾ ਕਰਨ ਵਾਲੇ

ਤੇ ਬਾਹਰ ਮੁਸਲਮਾਨੀ ਕਿਤਾਬਾਂ ਅੱਗੇ ਸਿਰ ਝੁਕਾਣ ਤੇ ਇਸਲਾਮੀ ਸ਼ਰਹ ਉੱਤੇ ਚੱਲਣ ਵਾਲੇ ਧਰਮ ਦੇ ਰਾਖੇ ਖੱਤਰੀਆਂ ਨੂੰ ਝੰਜੋੜਿਆ। "ਅੰਦਰ ਪੂਜਾ, ਪੜਹਿ ਕਤੇਬਾ ਸੰਜਮ ਤੁਰਕਾ ਭਾਈ", ਰੱਖਣ ਵਾਲੇ ਵਿਚਾਰਾਂ ਦੀ ਸਖ਼ਤ ਆਲੋਚਨਾ ਕੀਤੀ। ਖੱਤਰੀਆਂ ਦਾ ਪਰਾਈ ਬੋਲੀ ਅਪਨਾਉਣ ਨੂੰ ਵੀ ਨਿੰਦਿਆ। "ਬਰਾਹਮਣਾਂ ਦਾ ਦੂਜੇ ਧਰਮ ਦਾ ਹੱਥ ਠੋਕਾ ਬਣ ਕੇ ਆਪਣੇ ਜਾਤ ਭਰਾਵਾਂ ਨੂੰ ਮਾਰਨਾ ਤੇ ਫਾਹਣਾ", ਅਤਿ ਨਿੰਦਨੀਯ ਕਿਹਾ। ਮੂਲ ਮੰਤਰ ਵਿਚ 'ਨਿਰਭਉ' ਰੱਖਿਆ ਤਾਂਕਿ ਹਰ ਜੀਵ ਡਰ ਰਹਿਤ ਹੋ ਜਾਏ ਅਤੇ ਸੱਚ ਦਾ ਹੋਕਾ ਦੇਵੇ। ਪਿਨਕਾਟ ਦਾ ਖ਼ਿਆਲ ਹੈ ਕਿ "ਇਸੇ ਪ੍ਰਚਾਰ ਨੇ ਜਥੇਬੰਦੀ ਦੀ ਨੀਂਹ ਰੱਖੀ।"

ਸਿਆਸੀ ਤੌਰ 'ਤੇ ਗੁਰੂ ਨਾਨਕ ਜੀ ਊਚ-ਨੀਚ, ਰਾਜਾ ਪਰਜਾ, ਹਾਕਮ ਤੇ ਹਕੂਮਤ ਦੀ ਵੰਡ ਨੂੰ ਵੀ ਠੀਕ ਨਹੀਂ ਸਮਝਦੇ। ਜੋ ਹਿੰਦੁਸਤਾਨ ਇਹ ਸੁਣ ਰਿਹਾ ਸੀ ਕਿ ਰਾਜਾ ਨਿਹਕਲੰਕੀ ਹੈ, ਉਸੇ ਨੂੰ ਸੰਬੋਧਨ ਕਰਕੇ ਆਖਿਆ : ਰਾਜੇ ਸ਼ੀਂਹ ਹੋ ਗਏ ਹਨ ਅਤੇ ਉਨ੍ਹਾਂ ਦੇ ਕਰਮਚਾਰੀ ਕੁੱਤੇ। 'ਰਾਜੇ ਸ਼ੀਂਹ ਮੁਕੱਦਮ ਕੁੱਤੇ।' ਉਨ੍ਹਾਂ ਖ਼ੂਨ ਦੇ ਸੋਹਿਲੇ ਗਾ ਕੇ ਕਿਹਾ ਕਿ ਕੌਣ ਕਹਿੰਦਾ ਹੈ ਕਿ ਰਾਜਾ ਗ਼ਲਤੀ ਨਹੀਂ ਕਰ ਸਕਦਾ (King can do no wrong)। ਰਾਜਿਆਂ ਦੀਆਂ ਗ਼ਲਤੀਆਂ ਦੀ ਸਜ਼ਾ ਤਾਂ ਅਸੀਂ ਲੋਕ ਭੁਗਤ ਰਹੇ ਹਾਂ। ਮੁਗ਼ਲ ਪਠਾਨਾਂ ਦੀ ਲੜਾਈ ਵਿਚ ਮੁਗ਼ਲ ਕਿਉਂ ਜਿੱਤ ਗਏ ਕਿਉਂਕਿ ਉਹ ਬਾਹਰੋਂ ਨਵੀਨ ਹਥਿਆਰ 'ਤੋਪਾਂ' ਲੈ ਕੇ ਆਏ, ਅਤੇ ਇਹ ਪਠਾਨ ਉਹੀ ਪੁਰਾਣੀਆਂ ਬੰਦੂਕਾਂ ਨਾਲ ਹੱਥ ਫੜੀ ਤਿੜ-ਤਿੜ ਕਰਦੇ ਰਹੇ।

ਗੁਰੂ ਨਾਨਕ ਜੀ ਇਕੋ ਪ੍ਰਮਾਤਮਾ ਦੀ ਬਾਦਸ਼ਾਹਤ ਵਿਚ ਯਕੀਨ ਕਰਦੇ ਸਨ। 'ਏਕੋ ਹੁਕਮੁ ਵਰਤੈ ਸਭ ਲੋਈ' ਉਨ੍ਹਾਂ ਦਾ ਫ਼ਰਮਾਨ ਸੀ। ਉਸ ਬਾਦਸ਼ਾਹਤ ਵਿਚ ਕੋਈ ਰਾਜਾ, ਪਰਜਾ ਜਾਂ ਕੋਈ ਦੂਜਾ ਹੁਕਮ ਦੇਣ ਵਾਲਾ ਨਹੀਂ ਹੈ :

**ਰਯਤਿ ਰਾਜੇ ਕਹਾ ਸਬਾਏ, ਦੁਹੁ ਅੰਤਰਿ ਸੋ ਜਾਸੀ॥**
**ਕਹਤ ਨਾਨਕੁ, ਗੁਰ ਸਚੇ ਕੀ ਪਉੜੀ, ਰਹਸੀ ਅਲਖੁ ਨਿਵਾਸੀ॥**

(ਮਾਰੂ, ੧੦੧੬)

ਗੁਰੂ ਨਾਨਕ ਦੇਵ ਜੀ ਇਹ ਚਾਹੁੰਦੇ ਸਨ ਕਿ ਆਦਲ ਇਨਸਾਫ਼ ਕਰੇ, ਜ਼ਾਲਮ ਜ਼ੁਲਮ ਨਾ ਕਰ ਸਕੇ। ਕੋਈ ਕਿਸੇ ਨੂੰ ਜ਼ੋਰ ਨਾਲ ਜ਼ਖ਼ਮੀ ਨਾ ਕਰੇ ਅਤੇ ਰਾਜ ਸਾਰਿਆਂ ਲਈ ਹੋਵੇ ਜਿਸ ਵਿਚ ਸ਼ੋਰ ਸ਼ਰਾਬਾ ਨੂੰ ਕੋਈ ਥਾਂ ਨਾ ਹੋਵੇ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

'ਇਕ ਛਤ ਰਾਜ ਕਮਾਂਵਦਾ,
ਦੁਸ਼ਮਣ ਦੂਤ ਨ ਸ਼ੋਰ ਸ਼ਰਾਬਾ।
ਆਦਲ ਅਦਲ ਚਲਾਇੰਦਾ,
ਜ਼ਾਲਮ ਜ਼ੁਲਮ ਨ ਜ਼ੋਰ ਜ਼ਰਾਬਾ।
ਜ਼ਾਹਰ ਪੀਰ ਜਗਤ ਗੁਰ ਬਾਬਾ।'

ਉਨ੍ਹਾਂ ਇਹ ਵੀ ਪ੍ਰਗਟਾਇਆ ਕਿ ਜ਼ਿੰਦਗੀ ਉਹ ਹੀ ਹੈ ਜੋ ਅਣਖ ਵਾਲੀ

ਹੈ। ਵਿਚੋਂ ਅਣਖ ਹੀ ਨਿਕਲ ਗਈ ਤਾਂ ਬਾਕੀ ਸਭ ਨਿਰਮੂਲ ਹੈ :

"ਬੀਉ ਬੀਜਿ ਪਤਿ ਲੈ ਗਏ,
ਅਬ ਕਿਉ ਉਗਵੈ ਦਾਲਿ॥"

**੮. ਸਾਦਗੀ ਅਤੇ ਪਾਕੀਜ਼ਗੀ (ਪਵਿੱਤਰਤਾ ਅਤੇ ਸਰਲਤਾ)** : ਗੁਰੂ ਨਾਨਕ ਜੀ ਨੇ ਦੱਸਿਆ ਕਿ ਸੰਸਾਰ ਵਿਚ ਰਹਿ ਕੇ ਉਸ ਵਾਹਿਗੁਰੂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਸੰਸਾਰ ਤੋਂ ਨੱਸਣ ਦੀ ਲੋੜ ਨਹੀਂ। *ਸੀ. ਐਚ. ਪੇਨ* ਠੀਕ ਕਹਿੰਦਾ ਹੈ ਕਿ 'ਅਮਲੀ ਧਰਮ' ਗੁਰੂ ਨਾਨਕ ਜੀ ਨੇ ਦਰਸਾਇਆ। ਮੁਸਲਮਾਨਾਂ, ਹਿੰਦੂਆਂ, ਕਿਸਾਨਾਂ, ਦੁਕਾਨਦਾਰਾਂ, ਸਿਪਾਹੀਆਂ, ਗ੍ਰਿਹਸਤੀਆਂ ਨੂੰ ਉਨ੍ਹਾਂ ਦੇ ਆਪਣੇ ਕੰਮਾਂ ਵਿਚ ਰਹਿੰਦੇ ਹੋਏ ਕਾਮਯਾਬੀ ਪ੍ਰਾਪਤ ਕਰਨ ਦਾ ਰਸਤਾ ਦੱਸਿਆ। ਗੁਰੂ ਨਾਨਕ ਫੋਕੀਆਂ ਫ਼ਿਲਾਸਫੀਆਂ, ਰਸਮਾਂ, ਰਿਵਾਜਾਂ, ਰੀਤਾਂ ਅਤੇ ਜਾਤਾਂ ਤੋਂ ਉੱਚਾ ਉਠੇ ਤੇ ਲੋਕਾਂ ਨੂੰ ਵੀ ਉਠਾਇਆ।

ਖੇਤੀ ਕਰਦੇ ਵਾਹਕ ਨੂੰ ਗੁਰੂ ਜੀ ਨੇ ਆਖਿਆ ਕਿ ਤੂੰ ਕੰਮ ਕਰਦਾ, ਫ਼ਸਲ ਵੱਢਦਾ, ਹੱਲ ਚਲਾਂਦਾ ਉਸ ਮਾਲਕ ਨੂੰ ਪਾ ਸਕਦਾ ਹੈਂ "ਖੇਤੀ ਵਣਜ ਨਾਵੈ ਕੀ ਓਟ।"

ਅਤੇ

"ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ॥
ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ॥"

'ਗੱਲੀ ਭਿਸਤ ਨਾ ਪਾਈਐ', ਗੱਲਾਂ ਨਾਲ ਕਾਮਯਾਬੀ ਨਹੀਂ ਮਿਲਦੀ। ਮੁਸਲਮਾਨਾਂ ਨੂੰ ਉਨ੍ਹਾਂ ਦੀਆਂ ਨਿਮਾਜ਼ਾਂ, ਸੱਚ ਹਲਾਲ, ਭਲਾਈ, ਸਾਫ਼ ਨੀਅਤ ਤੇ ਰੱਬ ਦੇ ਡਰ ਵਿਚ ਰਹਿਣ ਵਾਲੀਆਂ ਗੱਲਾਂ ਕਰਨ ਲਈ ਆਖਿਆ :

"ਪਹਿਲਾ ਸਚੁ, ਹਲਾਲ ਦੁਇ, ਤੀਜਾ ਖੈਰ ਖੁਦਾਇ,
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥"

(ਪੰਨਾ ੧੪੧)

ਅਤੇ ਫ਼ਰਮਾਇਆ : "ਦਾਨਾ ਉਹ ਹੀ ਹੈ ਜੋ ਦਿਲ ਦਾ ਖਰਾ ਹੈ ਤੇ ਮੁਸਲਮਾਨ ਉਹ ਹੀ ਹੈ ਜਿਸ ਦੇ ਹਿਰਦੇ ਮੈਲ ਨਹੀਂ" :

"ਦਾਨਸ ਬੰਦੁ ਸੋਈ, ਦਿਲਿ ਧੋਵੈ॥
ਮੁਸਲਮਾਣੁ ਸੋਈ, ਮਲੁ ਖੋਵੈ॥"

ਮੁਸਲਮਾਨ ਉਹੀ ਹੈ ਜਿਸ ਨੂੰ ਮਜ਼ਹਬ ਪਿਆਰਾ ਲੱਗੇ। ਮਜ਼ਹਬ ਦੀ ਅਗਵਾਈ ਵਿਚ ਟੁਰੇ। ਰੱਬ ਦੇ ਕੀਤੇ ਨੂੰ ਸਿਰ ਉੱਤੇ ਮੰਨੇ, ਕਾਦਰ ਨੂੰ ਸਭ ਕੁਝ ਕਰਨ ਵਾਲਾ ਜਾਣੇ ਅਤੇ ਖ਼ੁਦੀ ਮਿਟਾ ਦੇਵੇ। ਰੱਬ ਦੀ ਸਾਰੀ ਖ਼ਲਕਤ ਨਾਲ ਪਿਆਰ ਕਰੇ। ਕਾਫ਼ਰ ਕਿਸੇ ਨੂੰ ਨਾ ਆਖੇ। ਇਹੋ ਜਿਹਾ ਬਣੇ ਤਾਂ ਹੀ ਮੁਸਲਮਾਨ ਹੈ :

"ਅਵਲਿ ਅਉਲਿ ਦੀਨੁ ਕਰਿ ਮਿਠਾ,
ਮਸਕਲ ਮਾਨਾ ਮਾਲੁ ਮੁਸਾਵੈ॥

ਹੋਇ ਮੁਸਲਿਮੁ ਦੀਨੁ ਮੁਹਾਣੈ,
ਮਰਣ ਜੀਵਣ ਕਾ ਭਰਮੁ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰਿ,
ਕਰਤਾ ਮੰਨੇ ਆਪੁ ਗਵਾਵੈ॥
ਤਉ ਨਾਨਕ ਸਰਬ ਜੀਆ ਮਿਹਰੰਮਤਿ,
ਹੋਇ ਤ ਮੁਸਲਮਾਣੁ ਕਹਾਵੈ॥'

(ਮਾਝ ਕੀ ਵਾਰ, ਪੰਨਾ ੧੪੧)

ਜੰਞੂ ਨੂੰ ਹੀ ਸਿਰਫ਼ ਧਰਮ ਸਮਝਣ ਵਾਲੇ ਨੂੰ ਸਮਝਾਇਆ ਕਿ ਤੇਰਾ ਜੰਞੂ ਜੇ ਦਇਆ, ਸਬਰ, ਸੰਤੋਖ, ਆਚਰਣ ਤੇ ਸਚਾਈ ਨਹੀਂ ਸਿਖਾਂਦਾ ਤਾਂ ਕਿਸੇ ਕੰਮ ਦਾ ਨਹੀਂ :

'ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ॥
ਏਹੁ ਜਨੇਊ ਜੀਅ ਕਾ, ਹਈ ਤ ਪਾਂਡੇ ਘਤੁ॥'

ਦੂਜੇ ਭਾਵ ਵਿਚ ਜੇ ਮਨੁੱਖ ਕੁਝ ਆਦਿ ਗੁਣ ਅਪਨਾ ਲਵੇ ਤਾਂ ਉਹ ਜੀਵਨ ਦਾ ਅਧਿਕਾਰੀ ਹੋ ਜਾਂਦਾ ਹੈ। 'ਧਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ।'

ਜੇ ਮੁਸਲਮਾਨ ਅਤੇ ਹਿੰਦੂਆਂ ਪ੍ਰਤੀ ਦਿੱਤੇ ਦੋਵਾਂ ਉਪਦੇਸ਼ਾਂ ਵਿਚੋਂ ਉਨ੍ਹਾਂ ਦੇ ਚਿੰਨ੍ਹ ਕੱਢ ਦਿੱਤੇ ਜਾਣ ਤਾਂ ਹਰ ਇਕ ਲਈ ਇਕੋ ਹੀ ਉਪਦੇਸ਼, ਸੱਚ (ਸਤ), ਹਲਾਲ, ਖ਼ੈਰ (ਦਇਆ), ਸਬਰ (ਸੰਤੋਖ), ਜਤ (ਮਲ ਖੋਵੈ) ਰਹਿ ਜਾਏਗਾ। ਸਦਾਚਾਰ ਪਰਖਣ ਵੇਲੇ ਜੰਞੂ ਪਾਉਣ ਜਾਂ ਨਮਾਜ਼ ਪੜ੍ਹਨ 'ਤੇ ਤੋਲਣਾ ਠੀਕ ਨਹੀਂ :

ਜੋਗੀ ਨੂੰ ਕਹਿਆ :

"ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰ ਪਰਸਾਦੀ ਏਕੋ ਜਾਣੈ॥"

ਗਾਜਰ ਮੂਲੀ ਵਿਚ ਮਨ ਜੋੜਨ ਦੀ ਥਾਂ ਜੇ ਗੁਰ-ਸ਼ਬਦ ਵਿਚ ਮਨ ਜੋੜੇ ਤਾਂ ਜੋਗ ਮਿਲ ਗਿਆ ਸਮਝੋ।

"ਜੋਗ ਜੁਗਤਿ ਇਵ ਪਾਵਸਿਤਾ॥
ਏਕੁ ਸਬਦੁ ਦੂਜਾ ਹੋਰੁ ਨਾਸਤਿ, ਕੰਦ ਮੂਲਿ ਮਨੁ ਲਾਵਸਿਤਾ॥"

ਗੁਰੂ ਜੀ ਨੇ ਆਪਣੇ ਉਪਦੇਸ਼ਾਂ ਨੂੰ 'ਨਾਮ, ਦਾਨ, ਇਸ਼ਨਾਨ ਦ੍ਰਿੜ੍ਹ' ਕਰਨਾ ਵੀ ਕਿਹਾ। ਨਾਮ ਦੇ ਅਰਥ ਹਨ, ਰੱਬ ਵੱਲ ਮੂੰਹ, ਦਾਨ ਦੇ ਅਰਥ ਹਨ, ਦੁਨੀਆਂ ਦਾ ਦਰਦ ਵੰਡਾਉਣਾ ਅਤੇ ਇਸ਼ਨਾਨ ਦੇ ਅਰਥ ਹਨ, ਆਪੇ ਵੱਲ ਦੇਖਣਾ, ਆਪਣੀ ਸ਼ਖ਼ਸੀਅਤ ਸਵਾਰਨੀ। ਨਾਮ, ਦਾਨ ਨਾਲ ਸਵਾਰੀ ਸ਼ਖ਼ਸੀਅਤ ਹੀ ਕਿਸੇ ਦਾ ਕੁਝ ਸਵਾਰ ਸਕੇਗੀ। ਪਿੱਛੋਂ ਦੇ ਸਿਆਣੇ ਸਾਖੀਕਾਰਾਂ ਨੇ ਗੁਰੂ ਮਹਾਰਾਜ ਦੇ ਉਪਦੇਸ਼ਾਂ ਨੂੰ :

**ਕਿਰਤ ਕਰਨ,**
**ਨਾਮ ਜਪਣ,**
**ਵੰਡ ਛਕਣ,**

ਵਿਚ ਸੰਕੁਚਵੇਂ ਢੰਗ ਨਾਲ ਦਰਸਾਉਣ ਦੀ ਕੋਸ਼ਿਸ਼ ਕੀਤੀ। *ਡਾਕਟਰ ਮਜੀਬ* ਦਾ ਖ਼ਿਆਲ ਹੈ ਕਿ ਇਤਨੀ ਸਾਦਾ, ਸਿੱਧੀ, ਸਪੱਸ਼ਟ ਤੇ ਸਰਬੰਗੀ ਵਿਆਖਿਆ ਇਸਲਾਮ ਵਿਚ ਢੂੰਡਿਆਂ ਨਹੀਂ ਮਿਲੇਗੀ। ਕਿਰਤ ਨੂੰ ਪਹਿਲ ਦੇਣੀ, ਨਾਮ ਨੂੰ ਵਿਚਕਾਰ ਰੱਖਣਾ ਅਤੇ ਵੰਡ ਛਕਣਾ ਨੂੰ ਪਿੱਛੇ ਤੇ ਫਿਰ ਨਾਮ ਦੇ ਸਹਾਰੇ ਰੱਖਣਾ ਹੀ ਸਿੱਖੀ ਦਾ ਮੂਲ ਸਿਧਾਂਤ ਦ੍ਰਿੜ੍ਹਾਉਂਦਾ ਹੈ। 'ਜਪੀਐ ਨਾਮ ਅੰਨਿ ਕੈ ਸਾਦ', 'ਜਪੀਐ ਨਾਮ ਜਪੀਐ ਅੰਨੁ', ਵੀ ਗੁਰਮਤਿ ਦਾ ਹੀ ਸਿਧਾਂਤ ਹੈ।

ਸਿੱਖਾਂ ਨੇ ਗੁਰੂ ਨਾਨਕ ਜੀ ਦੇ ਉਪਦੇਸ਼ਾਂ ਨੂੰ ਇਕ ਹੀ ਲਾਈਨ ਵਿਚ ਇਸ ਤਰ੍ਹਾਂ ਦਰਸਾਇਆ ਤੇ ਉਹ ਹੀ ਉਪਦੇਸ਼ ਅੱਜ ਵੀ ਸਿੱਖ ਹਰ ਦੀਵਾਨ ਵਿਚ ਇਕ ਆਵਾਜ਼ ਨਾਲ ਦੁਹਰਾਂਦੇ ਹਨ। ਸ਼ਬਦ ਇਹ ਹਨ :

**'ਨਾਨਕ ਨਾਮ ਚੜ੍ਹਦੀ ਕਲਾ, ਤੇਰੈ ਭਾਣੇ ਸਰਬੱਤ ਦਾ ਭਲਾ।'**

'ਨਾਮ ਵਿਚ ਰਿਹਾਂ ਹੀ ਸਦਾ ਅੱਗੇ ਵਧਿਆ ਜਾ ਸਕਦਾ ਹੈ, ਵਾਹਿਗੁਰੂ ਦੇ ਹੁਕਮ ਨੂੰ ਹੱਸ ਕੇ ਮੰਨਣ ਵਾਲਾ ਕਿਸੇ ਦਾ ਬੁਰਾ ਨਹੀਂ ਚਿਤਵੇਗਾ। ਸਰਬੱਤ ਦਾ ਭਲਾ ਸੋਚੇਗਾ। ਨਾਮ ਸੁਰਤਿ ਨੂੰ ਹੇਠਾਂ ਨਹੀਂ ਡਿੱਗਣ ਦੇਵੇਗਾ, ਸਦਾ ਚੜ੍ਹਦੀ ਕਲਾ ਵਿਚ ਲੈ ਜਾਈ ਰੱਖੇਗਾ, ਉੱਚੀ ਸੁਰਤ ਵਾਲਾ ਵਾਹਿਗੁਰੂ (ਨਾਮ) ਦੇ ਹਰ ਕਰਮ ਵਿਚ ਭਲਾ ਤੇ ਸ਼ੁਕਰ ਦੇਖੇਗਾ ਅਤੇ ਉਸ ਦੀ ਦ੍ਰਿਸ਼ਟੀ ਇਤਨੀ ਵਿਸ਼ਾਲ ਹੋ ਜਾਏਗੀ ਕਿ ਨਿੱਜੀ ਲਾਭ ਹਿਤ ਸੰਘਰਸ਼ ਨਹੀਂ ਕਰੇਗਾ ਸਗੋਂ ਸੰਗਤ ਤੇ ਸਰਬੱਤ ਦੇ ਭਲੇ ਲਈ ਜੂਝੇਗਾ।'

*ਸੀ. ਐਚ. ਪੇਨ* ਨੇ ਇਸ ਸਮੁੱਚੇ ਉਪਦੇਸ਼ ਨੂੰ ਇਸ ਤਰ੍ਹਾਂ ਦਰਸਾਇਆ ਹੈ ਕਿ "ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਲਈ ਸਿੱਖ ਧਰਮ ਬੋਲਦਾ, ਜੂਝਦਾ ਤੇ ਸੰਘਰਸ਼ ਕਰਦਾ ਹੈ।"





ਅਧਿਆਇ ਸੱਤਵਾਂ

# ਗੁਰੂ ਨਾਨਕ ਦੇਵ ਜੀ

## ਗੁਰੂ ਨਾਨਕ ਦੇਵ ਜੀ[1] ਦਾ ਮੁੱਢਲਾ ਜੀਵਨ
## (੧੪੬੯–੧੫੩੯)

ਪ੍ਰਕਾਸ਼[2] : ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਸੰਨ ੧੫ ਅਪਰੈਲ, ੧੪੬੯ ਮੁਤਾਬਿਕ ਵਿਸਾਖ ਸੁਦੀ ੩, ਸੰਮਤ ੧੫੨੬ ਨੂੰ ਅੰਮ੍ਰਿਤ ਵੇਲੇ ਹੋਇਆ।[3] ਆਪ ਜੀ ਦੇ ਪਿਤਾ ਮਹਿਤਾ ਕਾਲੂ ਜੀ (ਕਲਿਆਨ ਦਾਸ ਜੀ) ਪਟਵਾਰੀ ਸਨ ਅਤੇ ਮਾਤਾ ਜੀ ਦਾ ਨਾਮ ਤ੍ਰਿਪਤਾ ਸੀ। ਨਾਮ ਨਾਨਕ ਰੱਖਿਆ ਗਿਆ। ਜਦ ਮਹਿਤਾ ਜੀ ਨੇ ਕਿਹਾ ਕਿ ਨਾਨਕ ਨਾਂ ਤੋਂ ਪਤਾ ਹੀ ਨਹੀਂ ਲੱਗਦਾ ਕਿ ਹਿੰਦੂ ਹੈ ਜਾਂ ਮੁਸਲਮਾਨ ਤਾਂ ਪੰਡਿਤ ਜੀ ਨੇ ਵਿਆਖਿਆ ਕਰਦੇ ਕਿਹਾ :

ਹਿੰਦੂ ਮੁਸਲਮਾਨ ਦੋਵੇਂ ਹੀ ਪੂਜਣਗੇ,
ਹਿੰਦੂ ਤੁਰਕ ਦੋਊ ਇਸ ਕੇ ਸ਼ਿਸ਼, ਪੂਜਹਿ ਪ੍ਰੇਮ ਮਹਾਨਾ।

ਛੋਟੀ ਉਮਰ ਤੋਂ ਹੀ ਸੁਭਾ ਦੂਸਰੇ ਬੱਚਿਆਂ ਨਾਲੋਂ ਕੁਝ ਵੱਖਰਾ ਸੀ। ਪੁਰਾਤਨ ਜਨਮ ਸਾਖੀ ਦੇ ਸ਼ਬਦਾਂ ਵਿਚ 'ਸਹਿਜ ਸਉ ਦੇਇ ਤ ਦੇਇ, ਨਹੀਂ ਤਾਂ ਤੇਰਾ ਨਾਓ, ਤੇਰੋ ਨਾਉ ਹੀ ਕਹਿੰਦੇ ਰਹਿਣ।' ਉਨ੍ਹਾਂ ਨੂੰ ਦੇਖ ਕੇ ਸਾਰਿਆਂ ਨੂੰ ਸ਼ਾਂਤੀ ਮਿਲ ਰਹੀ ਸੀ।

ਤਾਰੀਖ਼-ਇ-ਪੰਜਾਬ ਦਾ ਲਿਖਾਰੀ *ਕਨ੍ਹਈਆ ਲਾਲ* ਲਿਖਦਾ ਹੈ, "ਛੋਟੀ

1. ਵਿਸਥਾਰ ਸਹਿਤ ਜੀਵਨੀ ਪੜ੍ਹਨ ਲਈ ਇਸੇ ਕਰਤਾ ਦੀ ਕ੍ਰਿਤ "ਬਲਿਓ ਚਿਰਾਗ" ਪੜ੍ਹੋ।
2. ਪੁਰਾਤਨ ਜਨਮ ਸਾਖੀ, ਮਿਹਰਬਾਨ ਦੀ ਸਾਖੀ, ਭਾਈ ਮਨੀ ਸਿੰਘ ਜੀ ਦੀ ਸਾਖੀ ਤੇ ਮਹਿਮਾ ਪ੍ਰਕਾਸ਼ ਇਹ ਹੀ ਤਾਰੀਖ਼ ਦੱਸਦੇ ਹਨ। ਉਹ ਲੋਕੀਂ ਜਿਨ੍ਹਾਂ ਵਿਚ ਨਾਨਕ ਪ੍ਰਕਾਸ਼ ਵੀ ਹੈ, ਭਾਵੇਂ ਕੱਤਕ ਦੀ ਪੂਰਨਮਾਸ਼ੀ ਨੂੰ ਗੁਰੂ ਨਾਨਕ ਦਾ ਜਨਮ ਲਿਖਦੇ ਹਨ ਪਰ ਜਦ ਉਹ ਜੋਤੀ ਜੋਤ ਸਮਾਉਣ ਦਾ ਸਮਾਂ ਸਤੰਬਰ ਮੰਨਦੇ ਹਨ ਤੇ ਕੁੱਲ ਉਮਰ ਵੀ ੭੦ ਸਾਲ ਪੰਜ ਮਹੀਨੇ, ਸੱਤ ਦਿਨ ਲਿਖਦੇ ਹਨ ਤਾਂ ਇਸ ਹਿਸਾਬ ਨਾਲ ਵੀ, ਜਨਮ ਵਿਸਾਖ ਵਿਚ ਜਾ ਪੈਂਦਾ ਹੈ ਪੁਰਾਤਨ ਜਨਮ ਸਾਖੀ ਦੇ ਸ਼ਬਦ ਇਹ ਹਨ :
"ਸ੍ਰੀ ਸਤਿਗੁਰੂ ਜੀ ਜਗਤ ਨਿਸਤਾਰਣ ਕੂ ਆਇਆ, ਕਲਿਜੁਗ ਵਿਚ ਬਾਬਾ ਨਾਨਕ ਹੋਇਆ ਜਨਮਿਆ ਪਾਰਬ੍ਰਹਮ ਕਾ ਨਿਜ ਭਗਤੁ॥ ਸਤਿਗੁਰ ਪ੍ਰਸਾਦਿ॥
3. ਸੰਮਤੁ ੧੫੨੬। ਬਾਬਾ ਨਾਨਕ ਜਨਮਿਆ। ਵੈਸਾਖ ਮਾਹਿ ਤ੍ਰਿਤੀਆ ਚਾਨਣੀ ਰਾਤਿ, ਅੰਮ੍ਰਿਤ ਵੇਲਾ, ਪਹਰ ਰਾਤਿ ਰਹਿੰਦੀ ਕੁ ਜਨਮਿਆ।"

ਉਮਰੇ ਹੀ ਨਾਨਕ ਜੀ ਦੀਆਂ ਆਦਤਾਂ ਬਜ਼ੁਰਗਾਂ ਵਾਲੀਆਂ ਸਨ। ਉਹ ਕਦੇ ਘਰੋਂ ਬਾਹਰ ਨਾ ਜਾਂਦੇ, ਨਾ ਹੀ ਆਮ ਮੁੰਡਿਆਂ ਵਿਚ ਖੇਡਦੇ, ਹਰ ਗੱਲ ਨਾਲੋਂ ਰੱਬ ਦੀ ਯਾਦ ਨੂੰ ਚੰਗੇਰਾ ਸਮਝਦੇ। ਵਧੇਰੇ ਸਮਾਂ ਚੁੱਪ ਹੀ ਰਹਿੰਦੇ। ਬਿਨਾਂ ਬੁਲਾਇਆਂ ਨਾ ਬੋਲਦੇ ਅਤੇ ਜਿਹੜੇ ਕੰਮ ਮਾਪੇ ਕਰਨ ਲਈ ਕਹਿੰਦੇ, ਉਹ ਪੂਰੇ ਦਿਲ ਨਾਲ ਕਰਦੇ, ਪਰ ਦਾਨੀ ਸੁਭਾਅ ਬਹੁਤ ਸੀ। ਇਕ ਦਿਨ ਘਰ ਦਾ ਲੋਟਾ ਕਿਸੇ ਫ਼ਕੀਰ ਨੂੰ ਦੇ ਆਏ।"

**ਪਾਂਧੇ ਪਾਸ** : ੭ ਸਾਲ ਦੀ ਉਮਰ ਵਿਚ ਪਾਂਧੇ ਪਾਸ ਪੜ੍ਹਨ ਪਾਇਆ ਗਿਆ। ਪਾਠਸ਼ਾਲਾ ਵਿਚ ਗੁਰੂ ਨਾਨਕ ਜੀ ਬਾਲਕਾਂ ਨਾਲ ਪ੍ਰਮੇਸ਼ਰ ਕੀ ਹੀ ਬਾਤ ਕਰੇ। ਉਸਤਾਦ ਵੀ ਬਚਨ-ਕਮਾਲ ਸੁਣ ਕੇ ਹੈਰਾਨ ਰਹਿ ਗਿਆ। ਮੁੱਲਾਂ ਪਾਸ ਪੜ੍ਹਨ ਲਈ ਪਾਇਆ ਗਿਆ ਤਾਂ ਇਕੋ ਵਾਰ ਹੀ ਅਰਬੀ ਦੀ ਵਰਣਮਾਲਾ ਪੜ੍ਹ ਲਈ। ਉਸ ਨੇ ਕਿਹਾ ਕਿ ਇਹ ਕੋਈ ਵਲੀ ਹੈ। ਲਿਖਿਆ ਹੈ ਕਿ ਸ਼ੱਕਰ ਦਾ ਥਾਲ ਜੋ ਵਰਤਾਉਣ ਲਈ ਕਾਲੂ ਜੀ ਲਿਆਏ ਸਨ, ਡੁੱਲ੍ਹ ਗਿਆ ਤੇ ਸਾਰੇ ਵਿਦਿਆਰਥੀ ਚੁੱਕ-ਚੁੱਕ ਚੱਟਣ ਲੱਗੇ ਤਾਂ ਪਾਂਧੇ ਕਿਹਾ ਕਿ ਇਸ ਦੀ ਭਗਤੀ 'ਤੇ ਸਾਰਾ ਜੱਗ ਵਰੋਸਾਏਗਾ।

*ਸਿਆਰਲੁ ਮੁਤਾਖਰੀਨ* ਦੇ ਕਹਿਣ ਅਨੁਸਾਰ ਇਕ ਸੱਯਦ ਹਸਨ, ਨਾਮੀ ਮੌਲਵੀ ਕੋਲੋਂ ਗੁਰੂ ਨਾਨਕ ਜੀ ਨੇ ਫ਼ਾਰਸੀ ਅੱਖਰਾਂ ਦੀ ਵਿੱਦਿਆ ਵੀ ਪ੍ਰਾਪਤ ਕੀਤੀ। **ਉਹ ਵੀ ਗੁਰੂ ਜੀ ਦੀ ਉਚਾਰੀ ਸੀਹ ਹਰਫ਼ੀ ਸੁਣ ਹੈਰਾਨ ਰਹਿ ਗਿਆ।**

ਗੁਰੂ ਨਾਨਕ ਜੀ ਦਾ ਹੋਰ ਕੋਈ ਭਰਾ ਨਾ ਹੋਣ ਕਰਕੇ ਪਿਤਾ ਦੀਆਂ ਸਾਰੀਆਂ ਆਸਾਂ ਇਸ ਬੱਚੇ ਉੱਤੇ ਸਨ। ਆਪ ਜੀ ਦੀ ਇਕੋ ਭੈਣ ਬੀਬੀ ਨਾਨਕੀ ਸੀ,[1] ਜੋ ਪੰਜ ਸਾਲ ਆਪ ਜੀ ਨਾਲੋਂ ਵੱਡੀ ਸੀ। ਬੀਬੀ ਨਾਨਕੀ ਦਾ ਵਿਆਹ ਜੈ ਰਾਮ ਜੀ ਸੁਲਤਾਨਪੁਰ ਵਾਲਿਆਂ ਨਾਲ ਹੋਇਆ ਸੀ। ਜੈ ਰਾਮ ਦੌਲਤ ਖ਼ਾਨ ਲੋਧੀ ਦੇ ਖ਼ਾਸ ਕਾਰਦਾਰਾਂ ਵਿਚੋਂ ਸਨ ਅਤੇ ਦੀਵਾਨ ਦੀ ਪਦਵੀ ਉਨ੍ਹਾਂ ਨੂੰ ਮਿਲੀ ਸੀ।

**ਜੰਞੂ** : ੯ ਸਾਲ ਦੀ ਉਮਰ ਵਿਚ ਜਦ ਮਿੱਥੀ ਮਰਯਾਦਾ ਅਨੁਸਾਰ ਜੰਞੂ ਪਾਉਣ ਲੱਗੇ ਤਾਂ ਜੰਞੂ ਦੇ ਫੋਕੇ ਹੋਣ ਬਾਰੇ ਗੁਰੂ ਜੀ ਨੇ ਪੰਡਿਤ ਹਰਿਦਿਆਲ ਨੂੰ ਸਮਝਾਇਆ। ਛੋਟੀ ਉਮਰ ਤੋਂ ਹੀ ਉਨ੍ਹਾਂ ਦੀ ਆਤਮਾ ਰੌਸ਼ਨ ਸੀ।[2] ਜਨੇਊ ਪਹਿਨਣ ਬਾਰੇ ਕਾਫ਼ੀ ਚਰਚਾ ਹੋਈ। ਗੁਰੂ ਨਾਨਕ ਜੀ ਨੇ ਫ਼ਰਮਾਇਆ ਕਿ ਇਹ ਧਾਗੇ ਦਾ ਜਨੇਊ ਤਾਂ ਮੈਲਾ ਹੋ ਜਾਂਦਾ ਹੈ, ਫਿਰ ਹੋਰ ਨਵਾਂ ਲੈਣਾ ਪੈਂਦਾ ਹੈ। ਜਦ ਮਨੁੱਖ ਮਰ ਜਾਂਦਾ ਹੈ ਤਾਂ ਇਹ ਭੀ ਨਾਲ ਹੀ ਸੜ ਜਾਂਦਾ ਹੈ।

---

1. ਨਾਨਕੇ ਘਰ ਜਨਮ ਹੋਣ ਕਰਕੇ ਰਿਸ਼ਤੇਦਾਰ ਨਾਨਕੀ ਕਹਿਣ ਲੱਗ ਪਏ ਅਤੇ ਬੀਬੀ ਨਾਨਕੀ ਨੇ ਭਰਾ ਨੂੰ ਪਿਆਰ ਨਾਲ ਨਾਨਕ ਬੁਲਾਣਾ ਸ਼ੁਰੂ ਕਰ ਦਿੱਤਾ।
2. ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਬਾਬਾ ਜੀ ਨੇ ਪਹਿਲਾਂ ਬਖਸ਼ਿਸ਼ ਵਾਹਿਗੁਰੂ ਦੇ ਦਰ ਤੋਂ ਪਾਈ ਸੀ :
   "ਪਹਿਲਾ ਬਾਬੇ ਪਾਯਾ ਬਖਸੁ ਦਰਿ, ਪਿਛੋ ਦੇ ਫਿਰਿ ਘਾਲਿ ਕਮਾਈ।"

ਜਨੇਊ ਪਾਇਆਂ ਜੇ ਸੁੱਚ ਨਹੀਂ ਆਉਣੀ ਤਾਂ ਕੀ ਲਾਭ?[1] ਜੇ ਜੰਞੂ ਪਾਉਣਾ ਹੀ ਹੈ ਤਾਂ ਉਹ ਜੰਞੂ ਪਾਵੋ ਜੋ ਗ਼ਰੀਬ, ਅਮੀਰ, ਉੱਚੇ-ਨੀਵੇਂ ਸਭ ਬੰਦਿਆਂ ਨਾਲ ਪਿਆਰ ਸਿਖਾਏ, ਕਿਰਤ-ਕਾਰ ਕਰਦੇ ਹੋਏ ਤ੍ਰਿਸ਼ਨਾ ਤੋਂ ਬਚਣਾ ਸਿਖਾਏ, ਪਰ-ਇਸਤ੍ਰੀ ਆਦਿਕ ਵਿਕਾਰ ਤੋਂ ਬਚਣਾ ਦੱਸੇ ਅਤੇ ਆਪਣੇ ਜੀਵਨ ਨੂੰ ਹਰ ਪਾਸਿਉਂ ਸੁੱਚਾ ਬਣਾਉਣਾ ਸਿਖਾਏ।[2] *ਮੇਹਰਬਾਨ ਦੀ ਜਨਮ ਸਾਖੀ* ਅਨੁਸਾਰ ਪੰਡਿਤ ਕੋਲੋਂ ਪੁੱਛਿਆ ਕਿ ਪੰਡਿਤ ਜੀ, ਖੱਤਰੀ ਕਾ ਧਰਮ ਜਨੇਊ ਸਉ ਰਹਿਤਾ ਹੈ ਕਿ ਕਰਮ ਧਰਮ ਕਰ ਰਹਤਾ ਹੈ। ਉਹ ਅਵਾਕ ਹੋ ਗਿਆ ਤੇ ਪੁੱਛਿਆ ਕਿ ਕੋਈ ਐਸਾ ਜੰਞੂ ਹੈ ਤਾਂ ਦੱਸੋ ਤਾਂ 'ਦਇਆ ਕਪਾਹ' ਕਾ ਸਲੋਕ ਉਚਾਰਿਆ ਹੈ। ਪੱਥਰ ਪੂਜਣ ਤੋਂ ਵੀ ਇਨਕਾਰ ਕਰ ਦਿੱਤਾ।

**ਅਨੋਖਾ ਛੇੜੂ** : ਆਪ ਜੀ ਕਈ ਵਾਰੀ ਜਦ ਪਾਲੀ ਘਰ ਨਹੀਂ ਸਨ ਹੁੰਦੇ ਤਾਂ ਮੱਝੀਆਂ ਆਦਿ ਚਾਰ ਲਿਆਂਦੇ ਸਨ ਪਰ ਸੁਰਤਿ ਪ੍ਰਭੂ ਚਰਨਾਂ ਵਿਚ ਜੁੜੀ ਰਹਿੰਦੀ ਸੀ। ਰਾਇ ਬੁਲਾਰ ਇਨ੍ਹਾਂ ਦੀ ਸ਼ਖ਼ਸੀਅਤ ਤੋਂ ਬਹੁਤ ਹੀ ਪ੍ਰਭਾਵਤ ਹੋਇਆ। ਪਿਆਰ ਤੇ ਸਤਿਕਾਰ ਕਰਨ ਲੱਗ ਪਿਆ। ਇਕ ਵਾਰ ਸੱਪ ਨੂੰ ਛਾਂ ਕਰਦੇ ਦੇਖ ਰਾਇ ਬੁਲਾਰ ਨੇ ਮਹਿਤਾ ਕਾਲੂ ਨੂੰ ਵੀ ਕਿਹਾ : "ਮਤੇ ਪੁੱਤਰ ਨੂੰ ਫਿੱਟੇ ਮੂੰਹ ਕਹਿੰਦਾ ਹੋਵੇਂ, ਇਸ ਦਾ ਸਦਕਾ ਤਾਂ ਮੇਰਾ ਸ਼ਹਿਰ ਵੱਸਦਾ ਹੈ!" *ਖੁਸ਼ਵਕਤ ਰਾਇ* ਨੇ ਤਵਾਰੀਖ਼-ਇ-ਸਿੱਖਾਂ ਵਿਚ ਖੇਤ ਹਰਿਆ ਕੀਤਾ, ਛਾਂ ਜਿਉਂ ਦੀ ਤਿਉਂ ਰੁੱਖ ਦੀ ਬਾਬੇ ਦੇ ਸਿਰ ਮੌਜੂਦ ਅਤੇ ਫ਼ਨੀਅਰ ਸੱਪ ਨੇ ਆਪਣੀ ਛਜਲੀ ਨਾਲ ਗੁਰੂ ਨਾਨਕ ਦੇਵ ਜੀ ਦੇ ਪਾਵਨ ਸਿਰ 'ਤੇ ਛਾਂ ਕੀਤੀ ਦਾ ਵਰਣਨ ਕਰਨ ਪਿੱਛੋਂ ਲਿਖਿਆ ਹੈ ਕਿ ਰਾਇ ਬੁਲਾਰ ਨੇ ਮਹਿਤਾ ਕਾਲੂ ਜੀ ਨੂੰ ਕਿਹਾ ਕਿ ਉਹ ਆਪਣੇ ਪੁੱਤਰ ਨੂੰ ਨਿਰਾ ਪੁੱਤਰ ਹੀ ਨਾ ਜਾਣੇ 'ਉਹ ਤਾਂ ਰੱਬੀ ਦਰਗਾਹ ਵਿਚ ਸਨਮਾਨਿਆ ਹੋਇਆ ਕੋਈ ਵਲੀ ਹੈ।'

**ਮੇਲ ਮਰਦਾਨਾ** : ਤਲਵੰਡੀ ਵਿਖੇ ਹੀ ਮਰਦਾਨਾ ਜੀ ਦਾ ਮੇਲ ਹੋਇਆ। ਨਾ ਮਰਦਾਨਾ ਦਾ ਦਾਨਾ ਸੀ ਅਤੇ ਗੁਰੂ ਨਾਨਕ ਜੀ ਨੇ ਹੀ ਕਿਹਾ ਸੀ : 'ਸ਼ਬਦ ਪਾਇਕੈ ਰਾਗ ਨੂੰ ਗਾਏਂ ਤਾਂ ਤੂੰ ਮਰਦਾਨਾ ਕਹਿਲਾਏਂ। *ਮੁਨਸ਼ੀ ਸੁਜਾਨ ਰਾਇ* ਨੇ 'ਖਲਾਸਤ-ਉਤ-ਤ੍ਵਾਰੀਖ' ਵਿਚ ਲਿਖਿਆ ਹੈ : ਗੁਰੂ ਨਾਨਕ ਦਾ ਵਿਸ਼ੇਸ਼ ਸਾਥੀ ਮ਼ਰਦਾਨਾ ਨਾਂ ਦਾ ਰਬਾਬੀ ਸੀ। ਕੀਰਤਨ ਨੇ ਜਨਮ ਤਲਵੰਡੀ ਵਿਖੇ ਹੀ ਲਿਆ। ਇਕ ਪੁੱਛ ਦੇ ਉੱਤਰ ਵਿਚ ਗੁਰੂ ਜੀ ਨੇ ਕਿਹਾ : ਇਹ ਕੀਰਤ ਸ਼ਬਦ ਹੈ ਜਿ ਗੁਰੂ ਕਹਿਤਾ ਹੈ। ਮਨ ਮੇ ਸੁਰਤਿ ਕਰ ਸਮਝੇ ਤਿਸ ਕੀ ਮੁਕਤਿ ਹੋਇ। ਸਾਈ ਕੀਰਤ ਮੁਕਤ ਹੈ।

---

1. ਤਗੁ ਕਪਾਹਹੁ ਕਤੀਐ ਬਾਮ੍ਣੁ ਵਟੇ ਆਇ॥
ਕੁਹਿ ਬਕਰਾ ਰਿੰਨ੍ਹਿ ਖਾਇਆ, ਸਭੁ ਕੋ ਆਖੈ ਪਾਇ॥
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥ (ਆਸਾ ਦੀ ਵਾਰ)
2. ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ॥ (ਪੰਨਾ ੪੭੧)

ਇਹ ਕੀਰਤ ਅਰ ਮੁਕਤ ਇਕੋ ਹੈ। ਘਰ ਵਾਲਿਆਂ ਨੇ ਆਪ ਜੀ ਨੂੰ ਕੁਝ ਉਚਾਟ ਰਹਿੰਦਾ ਵੇਖ ਕੇ ਵੈਦ ਨੂੰ ਦਿਖਾਇਆ। ਪਰ ਭੋਲਾ ਵੈਦ ਕੀ ਜਾਣ ਸਕਦਾ ਸੀ ਕਿ ਬੀਮਾਰੀ ਬਾਹਰ ਦੀ ਨਹੀਂ ਕੋਈ ਡੂੰਘੀ ਹੈ।[1] ਆਖ਼ਿਰ ਸੋਚ-ਸੋਚ ਕੇ ਇਕ ਹੀ ਇਲਾਜ ਦੱਸਿਆ ਗਿਆ ਕਿ ਸ਼ਾਦੀ ਕਰ ਦਿੱਤੀ ਜਾਏ।

**ਸ਼ਾਦੀ** : ੧੫ ਸਾਲ ਦੀ ਉਮਰ ਵਿਚ (ਸੰਨ ੧੪੮੪) ਬਟਾਲੇ ਤੋਂ ਬਾਬਾ ਮੂਲਾ ਚੋਣੇ ਨੇ ਕੁੜਮਾਈ ਭੇਜੀ। ਵਿਆਹ ਵੀ ਉਸੇ ਸਾਲ ਕਰ ਦਿੱਤਾ ਗਿਆ। ਉਨ੍ਹਾਂ ਦੀ ਘਰ ਵਾਲੀ ਦਾ ਨਾਂ 'ਸੁਲੱਖਣੀ' ਸੀ।

ਬਰਾਤ ਬਟਾਲੇ ਗਈ। ਬਰਾਤ ਵਿਚ ਹਰ ਜਾਤ ਦੇ ਲੋਕੀਂ ਗਏ ਅਤੇ ਸਾਰਿਆਂ ਨੇ ਇਕ ਥਾਂ ਹੀ ਰੋਟੀ ਖਾਧੀ। ਜਨਮ ਸਾਖੀਆਂ ਵਾਲਿਆਂ ਇਸ ਦਾ ਵਿਸਥਾਰ ਉਚੇਚ ਨਾਲ ਦਿੱਤਾ ਹੈ। ਜਦ ਮਰਯਾਦਾ ਪ੍ਰਸ਼ੋਤਮ ਰਾਮ ਦੀ ਸ਼ਾਦੀ ਹੋਈ ਸੀ ਤਾਂ ਹਰ ਜਾਤ ਵਾਲੇ ਨੂੰ ਅੱਡ-ਅੱਡ ਖਾਣਾ ਖੁਆਇਆ ਸੀ ਅਤੇ ਵੱਖ-ਵੱਖ ਅਸਥਾਨਾਂ ਤੇ ਟਿਕਾਇਆ ਗਿਆ ਸੀ 'ਉੱਤਮ, ਨੀਚ, ਲਘੂ, ਨਿਜ ਨਿਜ ਥਲ ਅਸੁਹਾਰ' *ਤੁਲਸੀ* ਨੇ ਲਿਖਿਆ ਹੈ। ਗੀਤਾਂ-ਰਸਮਾਂ ਤੋਂ ਉੱਚੇ ਹੋ ਕੇ ਵਿਆਹ ਕਰਾਇਆ। *ਮੇਹਰਬਾਨ* ਨੇ ਇਹ ਲਿਖਿਆ ਹੈ ਕਿ ਵਿਆਹ ਵੇਲੇ ਵੈਦਿਕ ਰਸਮਾਂ ਨਹੀਂ ਹੋਈਆਂ। ਨਿਰੋਲ ਕੀਰਤਨ ਹੀ ਕੀਤਾ ਗਿਆ।

**ਉਪਰਾਮ** : ਗੁਰੂ ਨਾਨਕ ਜੀ ਦੇਸ਼ ਦੇ ਹਾਲਾਤ ਆਉਂਦੇ ਜਾਂਦੇ ਲੋਕਾਂ ਕੋਲੋਂ ਸੁਣਦੇ ਰਹਿੰਦੇ ਸਨ ਅਤੇ ਲੋਕਾਂ ਦੀ ਤਰਸਯੋਗ ਹਾਲਤ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਘੁੰਮਦੀ ਰਹਿੰਦੀ ਸੀ। ਸ਼ਾਦੀ ਤੋਂ ਬਾਅਦ ਫਿਰ ਵੀ ਆਪ ਸਦਾ ਸੋਚ ਵਿਚਾਰ ਵਿਚ ਹੀ ਰੁੱਝੇ ਰਹਿੰਦੇ। ਪੁੱਛਣ ਉੱਤੇ ਦੱਸਿਆ ਕਿ ਦੁਨੀਆਂ ਦੇ ਸਾਰੇ ਦੁੱਖਾਂ ਦਾ ਕਾਰਨ ਪ੍ਰਭੂ ਵਿਛੋੜਾ ਹੈ।[2]

**ਸੱਚਾ ਸੌਦਾ** : ਜ਼ਮੀਨ ਆਪਣੀ ਹੋਣ ਕਰਕੇ ਕਦੀ-ਕਦੀ ਵਾਹੀ ਵੀ ਕਰਦੇ ਸਨ ਅਤੇ ਵਿਉਪਾਰ ਵੱਲ ਵੀ ਧਿਆਨ ਦਿੰਦੇ ਸਨ। ਉਨ੍ਹਾਂ ਦਿਨਾਂ ਵਿਚ ਵਣਜ ਵਿਉਪਾਰ ਕਰਨ ਲਈ ਸਿਰਫ਼ ਤਿੰਨ ਨਗਰ (ਸੈਂਟਰ) ਚੂਹੜਕਾਣਾ, ਸੈਦਪੁਰ ਤੇ ਲਾਹੌਰ ਪ੍ਰਸਿੱਧ ਸਨ। ਗੁਰੂ ਨਾਨਕ ਜੀ ਕਈ ਵਾਰ ਵਿਉਪਾਰ ਕਰਦੇ ਸਮੇਂ ਚੂਹੜਕਾਣੇ ਅਤੇ ਕਈ ਵਾਰੀ ਸੈਦਪੁਰ ਵੀ ਜਾਇਆ ਕਰਦੇ ਸਨ। ਸੈਦਪੁਰ ਦਾ ਹੁਣ ਦਾ ਨਾਮ ਐਮਨਾਬਾਦ ਹੈ। ਇਸ ਤਰ੍ਹਾਂ ਇਕ ਵਾਰੀ ੨੦ ਰੁਪਏ ਵ੍ਹਿਉਪਾਰ ਆਦਿ ਕਰਨ ਲਈ ਲੈ ਗਏ। ਗੁਰੂ ਨਾਨਕ ਜੀ ਦੀ ਨਜ਼ਰ ਵਿਚ ਸਭ ਤੋਂ ਵੱਡਾ ਵਪਾਰ ਲੋੜਵੰਦਾਂ ਦੀ ਸੇਵਾ ਸੀ। ਉਨ੍ਹਾਂ ਨੇ ਰਸਤੇ ਵਿਚ ਅਬਦਾਲਾਂ ਨੂੰ ੨੦ ਰੁਪਿਆਂ ਦਾ ਲੰਗਰ ਵਸਤ ਖਵਾ ਦਿੱਤਾ। 'ਅਬਦਾਲ' ਅਲਾਹ ਦੇ ਕੀਰਤਨ ਵਿਚ ਜੁੜਨ ਵਾਲਾ ਇਕ ਸੂਫ਼ੀ ਤਬਕਾ ਹੈ ਜੋ ਕਿਹਾ ਕਰਦੇ ਸਨ ਕਿ ਰਾਗ ਸੱਦ ਹੈ ਅੱਲ੍ਹਾ ਵੱਲੋਂ ਰੂਹ ਨੂੰ, ਰੂਹ ਦਾ

---

1. ਭੋਲਾ ਵੈਦੁ ਨ ਜਾਣਈ, ਕਰਕ ਕਲੇਜੇ ਮਾਹਿ॥ (ਪੰਨਾ ੧੨੭੯)
2. ਖਸਮੁ ਵਿਸਾਰਿ ਕੀਏ ਰਸ ਭੋਗ॥
   ਤਾਂ ਤਨਿ ਉਠਿ ਖਲੋਏ ਰੋਗ॥ (ਮਾਰੂ ਮਹਲਾ ੧)

ਜੁਆਬ ਹੈ ਵਜੂਦ ਵਿਚ ਆ ਜਾਣਾ। ਗਸ਼ ਖਾ ਡਿੱਗ ਪੈਣਾ ਤੇ ਰੂਹ ਦਾ ਅੱਲ੍ਹਾ ਵਿਚ ਸਮਾ ਜਾਣਾ'। ਪਿਤਾ ਜੀ ਕਾਫ਼ੀ ਨਾਰਾਜ਼ ਹੋਏ ਅਤੇ ਲਾਪ੍ਰਵਾਹੀ ਕਰਨ ਤੋਂ ਵਰਜਿਆ ਤਾਂ ਆਪ ਜੀ ਨੇ ਇਹ ਹੀ ਕਿਹਾ ਕਿ ਉਹ ਉਨ੍ਹਾਂ ਦੀ ਆਖ਼੍ਰਿਤ ਸਵਾਰ ਆਏ ਹਨ। ਅਸਲ ਗੱਲ ਇਹ ਸੀ ਕਿ ਗੁਰੂ ਨਾਨਕ ਜੀ ਨੂੰ ਜੋੜਨ ਦੀ ਚਾਹ ਨਹੀਂ ਸੀ। ਕਮਾਉਂਦੇ ਤਾਂ ਸਨ ਪਰ ਖ਼ਰਚ ਵੀ ਖੁੱਲ੍ਹਾ ਸੀ। ਪਿਤਾ ਇਸ ਅਸੂਲ ਦੇ ਉਲਟ ਸਨ। ਜਦ ਪਿਤਾ ਨੇ ਮਾਇਆ ਜੋੜਨ ਉੱਤੇ ਜ਼ੋਰ ਦਿੱਤਾ ਤਾਂ ਫ਼ਰਮਾਇਆ ਕਿ ਕਿਰਤ ਕਾਰ ਕਰਦਿਆਂ ਜੇ ਆਪਣੀ ਸੁਰਤਿ ਉਸ ਵਿਚ ਲੀਨ ਕਰ ਦੇਈਏ, ਭਲਿਆਂ ਦੀ ਸੰਗਤ ਕਰੀਏ ਤਾਂ ਹੀ ਖੇੜਾ ਆਉਂਦਾ ਹੈ। ਮਾਇਆ ਜੋੜਨ ਨਾਲ ਮਨ ਨੂੰ ਸ਼ਾਂਤੀ ਨਹੀਂ ਮਿਲਦੀ।[1]

**ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਦਾ ਜਨਮ** : ਗੁਰੂ ਨਾਨਕ ਜੀ ਦੇ ਘਰ ਸੰਨ ੧੪੯੭ ਵਿਚ ਪਹਿਲਾ ਲੜਕਾ ਪੈਦਾ ਹੋਇਆ, ਉਸ ਦਾ ਨਾਮ ਸਿਰੀ ਚੰਦ[2] ਰੱਖਿਆ ਗਿਆ। ਦੂਜਾ ਲੜਕਾ ੧੪੯੯ ਵਿਚ ਪੈਦਾ ਹੋਇਆ। ਉਸ ਦਾ ਨਾਮ ਲਖਮੀ ਚੰਦ ਰੱਖਿਆ ਗਿਆ।[3]

ਤਲਵੰਡੀ ਵਿਖੇ ਉਨ੍ਹਾਂ ਦੀ ਅਜ਼ਮਤ ਦਾ ਪ੍ਰਭਾਵ ਲੋਕਾਂ ਉੱਤੇ ਪੈ ਰਿਹਾ ਸੀ। ਲੋਕੀਂ ਕਹਿ ਰਹੇ ਸਨ ਕਿ ਜੋ ਬਾਤਾਂ ਨਾਨਕ ਕਹਿੰਦਾ ਹੈ, ਸੋ ਬਾਤ ਹਮ ਵੇਦ ਸ਼ਾਸਤਰੋਂ ਮਹਿ ਸੇ ਭੀ ਕਬਹੁ ਨਹੀਂ ਸੁਣੀ।

**ਸੁਲਤਾਨਪੁਰ ਵਿਚ** : (੧੫੦੪-੧੫੦੮) ਭਾਵੇਂ ਗੁਰੂ ਨਾਨਕ ਜੀ ਵਿਉਪਾਰ ਤਾਂ ਕਰਦੇ ਸਨ ਪਰ ਉਨ੍ਹਾਂ ਦੇ ਪਿਤਾ ਮਹਿਤਾ ਕਾਲੂ ਜੀ ਇਸ ਆਪਣੇ ਹੋਣਹਾਰ ਬੇਟੇ ਨੂੰ ਦੁਨੀਆਂ ਵਿਚ ਆਰਥਕ ਤੌਰ 'ਤੇ ਕਾਮਯਾਬ ਦੇਖਣਾ ਚਾਹੁੰਦੇ ਸਨ। ਭਾਈ ਜੈ ਰਾਮ ਜੀ ਨੇ ਚਿੱਠੀ ਭੇਜੀ ਕਿ ਗੁਰੂ ਨਾਨਕ ਨੂੰ ਸੁਲਤਾਨਪੁਰ ਭੇਜ ਦਿੱਤਾ ਜਾਏ। ਸੁਲਤਾਨਪੁਰ ਸਫ਼ੈਦ ਵੇਈਂ ਦੇ ਕਿਨਾਰੇ ਪੁਰਾਣੀ ਜਰਨੈਲੀ ਸੜਕ 'ਤੇ ਵੱਸਿਆ ਇਕ ਪੁਰਾਤਨ ਸ਼ਹਿਰ ਹੈ। ਇਹ ਇਕ ਪ੍ਰਸਿੱਧ ਛਾਵਣੀ ਵੀ ਸੀ। ਜਦ ਗੁਰੂ ਨਾਨਕ ਜੀ ਉੱਥੇ ਗਏ ਤਾਂ ਉੱਥੇ ਰਾਜ ਦੌਲਤ ਖ਼ਾਨ ਲੋਧੀ ਦਾ ਸੀ। ਅਕਤੂਬਰ ਸੰਨ ੧੫੦੪ ਵਿਚ ਜੈ ਰਾਮ ਪਾਸ ਚਲੇ ਗਏ। ਪਹਿਲਾਂ ਆਪ ਗਏ ਪਿੱਛੋਂ ਟੱਬਰ ਵੀ ਨਾਲ ਲੈ ਗਏ। ਭਾਈ ਮਰਦਾਨਾ ਵੀ ਨਾਲ ਹੀ ਸਨ।

ਭਾਈ ਜੈ ਰਾਮ ਜੀ ਦੇ ਵਸੀਲੇ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਨਵਾਬ

---

1. ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥(ਸੋਰਠਿ ਮਹਲਾ ੧, ਪੰਨਾ ੫੯੫)
2. ਸਿਰੀ ਚੰਦ ਬਾਅਦ ਵਿਚ ਉਦਾਸੀ ਬਣ ਗਏ ਪਰ ਲੋਕਾਂ ਨੂੰ ਜਬਰ ਵਿਰੁੱਧ ਆਵਾਜ਼ ਉਠਾਣ ਦਾ ਪ੍ਰਚਾਰ ਵੀ ਕਰਦੇ ਰਹੇ। ਇਕ ਕਥਨ ਅਨੁਸਾਰ ਮਹਾਰਾਣਾ ਪ੍ਰਤਾਪ ਨੂੰ ਮਿਲੇ ਅਤੇ ਉਸ ਦੇ ਡਿੱਗਦੇ ਮਨ ਨੂੰ ਤਕੜਿਆਂ ਕੀਤਾ। (ਕੇ. ਐਮ. ਮੁਨਸ਼ੀ ਕੁਲਪਤੀ ਦੇ ਖ਼ਤ)
3. ਲਖਮੀ ਚੰਦ ਨੇ ਗ੍ਰਹਿਸਤ ਧਾਰਨ ਕੀਤਾ ਅਤੇ ਉਨ੍ਹਾਂ ਦੀ ਬੰਸ ਹੀ ਬੇਦੀ ਕਹਿਲਾਂਦੀ ਹੈ।

ਦੌਲਤ ਖ਼ਾਨ ਦੇ ਮੋਦੀ[1] ਬਣੇ। ਮੋਦੀ ਦੇ ਕੰਮ ਵਿਚ ਹੇਰ-ਫੇਰ ਬਹੁਤ ਹੁੰਦਾ ਸੀ। ਰਿਸ਼ਵਤ ਆਮ ਚਲਦੀ ਸੀ ਪਰ *ਪੁਰਾਤਨ ਜਨਮ ਸਾਖੀ* ਵਾਲਾ ਲਿਖਦਾ ਹੈ :

"ਗੁਰੂ ਨਾਨਕ ਜੀ ਕਿਸੀ ਕੀ ਦਮੜੀ ਨ ਰਾਖੇ। ਬੜੀ ਸੋਭਾ ਹੋਈ ਜਿਤਨੀ ਰਈਅਤ ਸਭ ਦੁਆਈ ਲਗੀ ਦੇਵਣ।" *ਮੇਹਰਬਾਨ* ਨੇ ਜਨਮ ਸਾਖੀ ਵਿਚ ਲਿਖਿਆ ਹੈ ਕਿ 'ਨਾਨਕ ਜੀ ਆਪ ਦਿਆਨਤਦਾਰ, ਕਿਸਾ ਕਿਛ ਲੈ ਨਾਹੀ, ਹੋਰਸ ਕਾ ਹਕ ਗਵਾਏ ਨਾਹੀ। ਧਰਮੋ ਧਰਮੀ ਚਲਾਏ। ਅੱਗੇ ਜੋ ਲੋਕ ਪੀਛੇ ਲਾਗੇ ਫਿਰਤੇ, ਹੱਕ ਨਾ ਪਾਵਤੇ ਅਤੇ ਸਭ ਹੱਕ ਪਹੁੰਚੇ। ਸਭ ਲੱਗੇ ਦੁਆਈ ਦੇਣ ਯਾ ਖੁਦਾਇ! ਤੂੰ ਨਾਨਕ ਕਾ ਭਲਾ ਕਰਿ, ਜੋ ਸਭਨਾਂ ਦ ਹੱਕ ਪਹੁੰਚਾਇਦਾ ਹੈ, ਕਿਸੀ ਨੂੰ ਰੰਜ ਨਹੀਂ ਕਰਦਾ। ਅੱਗੇ ਜੋ ਮੋਦੀ ਸੇ ਸੋ ਦਹਿਨੀਮਾ (ਦਸਵਾਂ ਹਿੱਸਾ) ਕਾਟ ਲੈਂਦੇ, ਗੁਰੂ ਨਾਨਕ ਨਾਹੀ। ਸਭ ਆਖੇ ਵਾਹ! ਵਾਹ!! ਨਾਨਕ ਦਿਆਨਤਦਾਰ।' ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ :

**ਜੋ ਭੁਖਾ ਪਿਆਸਾ ਚਲ ਆਵੈ ਦਿਆਲ ਕੇ।**
**ਭਰ ਪਲੜਾ ਤਿਸ ਦੇਹ, ਤਰਾਜੂ ਢਾਲ ਕੇ।**

ਲੋਕੀਂ ਪਰਉਪਕਾਰ ਦਾ ਹੀ ਅਵਤਾਰ ਕਹਿਣ ਲੱਗ ਪਏ। "ਜਿਹੋ ਜਿਹਾ ਕੋਈ ਕੰਮ ਜਾਣੇ, ਤੇਹੋ ਜਿਹੀ ਉਹ ਟਹਲ ਮਿਲੇ। ਸਭ ਕੋਈ ਬਾਬੇ ਜੀ ਦਾ ਸਦਕਾ ਬਾਫਰਾਤ (ਰੱਜਵੀਂ) ਰੋਟੀ ਖਾਇ।" (ਸਾਖੀ ਮਿਹਰਬਾਨ)

ਸੰਗਤਿ ਦੀ ਨੀਂਹ ਵੀ ਉਥੇ ਸੁਲਤਾਨਪੁਰ ਹੀ ਰੱਖ ਦਿੱਤੀ ਗਈ। ਦੂਰ-ਨੇੜਿਓਂ ਸੰਗਤਾਂ ਜੁੜਨ ਲੱਗ ਪਈਆਂ। ਭਾਈ ਭਗੀਰਥ, ਭਾਈ ਮਨਸੁਖ ਦਾ ਉਚੇਚੇ ਤੌਰ 'ਤੇ ਜ਼ਿਕਰ ਸਾਡੇ ਇਤਿਹਾਸਕਾਰਾਂ ਨੇ ਕੀਤਾ ਹੈ। *ਭਾਈ ਗੁਰਦਾਸ ਜੀ* ਨੇ ਤਾਂ ਦੌਲਤ ਖ਼ਾਨ ਨੂੰ ਵੀ ਸਿੱਖਾਂ ਦੀ ਸੂਚੀ ਵਿਚ ਲਿਖਿਆ ਹੈ : 'ਦੌਲਤ ਖ਼ਾਨ ਲੋਧੀ ਭਲਾ ਹੋਆ, ਜਿੰਦ ਪੀਰ ਅਬਿਨਾਸ਼ੀ'।

*ਮੈਕਾਲਫ਼* ਨੇ ਵੀ ਜ਼ਿਕਰ ਕੀਤਾ ਹੈ : ਦੇਸ਼ ਵਿਚ ਧੁੰਮ ਪੈ ਗਈ। ਰਾਤ ਦਿਨ ਬਾਬੇ ਪਾਸ ਮੇਲਾ ਤੇ ਲੰਗਰ ਲੱਗਾ ਰਹੇ। ਮੜ੍ਹੀ, ਮਸਾਣੀ, ਮੂਰਤੀ ਮੰਨਣ ਤੋਂ ਹਟਾ ਕੇ ਲੋਕਾਂ ਨੂੰ ਪ੍ਰਮੇਸ਼ਵਰ ਵੱਲ ਪ੍ਰੇਰਦੇ, ਭੇਖਾਂ ਦੀ ਨਿਖੇਧੀ ਕਰਦੇ। ਸਵੇਰੇ ਸ਼ਾਮ ਸੰਗਤਿ ਜੁੜਦੀ।

ਮੋਦੀਖ਼ਾਨੇ ਬੈਠ ਕੇ, ਤੱਕੜੀ ਤੋਲ ਕੇ ਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਅਸੀਂ ਨੂੰਗਾ ਕਿਉਂ ਮਾਰੀਏ? ਆਪਣੀ ਆਤਮਾ ਦੇ ਉੱਪਰ ਵੱਟੇ ਪੱਥਰ ਬਣ ਕੇ ਆਤਮਾ ਨੂੰ ਡੋਬ ਦਿੰਦੇ ਹਨ। ਪਾਸਕੂ ਕਿਉਂ ਰੱਖੀਏ?, ਇਖਲਾਕ ਵਿਚ ਕਾਣ ਪੈ ਜਾਂਦੀ ਹੈ। ਕਣਕ ਉਸ ਦੀ ਹੈ, ਅਸੀਂ ਕਿਉਂ ਗਿਣਤੀਆਂ ਕਰੀਏ? ਸ਼ੱਕਰ ਉਸ ਦੀ ਹੈ। ਸ਼ੱਕਰ ਤੋਲਦੇ ਅਸੀਂ ਕਿਉਂ ਕੌੜੇ ਬੋਲੀਏ? ਘਾਟਾ ਪੈਂਦਾ ਹੈ ਉਸ ਨਾਲੋਂ ਟੁੱਟ ਜਾਣ ਵਿਚ,

---

1. ਉਸ ਵੇਲੇ ਜੋ ਮਾਲੀਆ ਆਦਿ ਦਿੱਤਾ ਜਾਂਦਾ ਸੀ, ਉਹ ਜਿਨਸਾਂ ਵਿਚ ਹੁੰਦਾ ਸੀ। ਮੋਦੀਖ਼ਾਨੇ ਦੇ ਇੰਚਾਰਜ ਨੇ ਉਹ ਉਗਰਾਹੁਣਾ ਹੁੰਦਾ ਸੀ ਤੇ ਫੇਰ ਉਸੇ ਆਈ ਜਿਨਸ ਨੂੰ ਵੇਚ ਕੇ ਪੈਸੇ ਵੱਟਣਾ ਹੁੰਦਾ ਸੀ। ਕੰਮ ਕਾਫ਼ੀ ਸਿਆਣਪ ਅਤੇ ਜ਼ਿੰਮੇਵਾਰੀ ਦਾ ਸੀ।

ਅਤੇ ਵਾਧਾ ਹੁੰਦਾ ਹੈ ਉਸ ਨਾਲ ਜੁੜਨ ਨਾਲ। ਉਸ ਦੀਆਂ ਦਾਤਾਂ ਨਹੀਂ ਨਖੁੱਟਦੀਆਂ, ਖਾਣ ਵਾਲੇ ਖ਼ਤਮ ਹੋ ਜਾਂਦੇ ਹਨ।[1]

ਗੁਰੂ ਜੀ ਉੱਥੇ ਲੋੜਵੰਦਾਂ ਦੀ ਮਦਦ ਕਰਦੇ ਰਹਿੰਦੇ ਸਨ। ਜੋ ਅਲੂਫ਼ਾ[2] ਮਿਲਦਾ ਸੀ ਉਸ ਨੂੰ ਆਪਣੇ ਨਿਜ ਲਈ ਨਹੀਂ ਸਨ ਵਰਤਦੇ। ਆਪ ਤਨਖ਼ਾਹ ਵਿਚ ਹੀ ਗੁਜ਼ਾਰਾ ਕਰ ਲੈਂਦੇ ਸਨ। ਉਹ ਹਾਕਮ ਜੋ ਵੱਢੀਖੋਰ ਸਨ, ਬਹੁਤ ਤਿਲਮਲਾਏ ਤੇ ਸ਼ਕਾਇਤਾਂ ਕਰਨ ਲੱਗੇ। ਪਰ ਪੇਸ਼ ਕੋਈ ਨ ਜਾਏ, ਜਦ ਵੀ ਹਿਸਾਬ ਕਰਨ ਵਾਧਾ ਹੀ ਨਿਕਲੇ। ਦੌਲਤ ਖ਼ਾਨ ਗੁਰੂ ਨਾਨਕ ਜੀ ਨੂੰ ਬਰਕਤ ਦਾ ਮੂਲ ਕਹਿੰਦਾ ਸੀ। ਪੁੱਤਰ ਦੀ ਸੋਭਾ ਸੁਣ ਕੇ ਪਿਤਾ ਕਾਲੂ ਜੀ ਸੁਲਤਾਨਪੁਰ ਆਏ। ਉਨ੍ਹਾਂ ਖ਼ਿਆਲ ਕੀਤਾ ਸੀ ਕਿ ਗੁਰੂ ਨਾਨਕ ਜੀ ਨੇ ਕਾਫ਼ੀ ਕੁਝ ਖੱਟਿਆ ਹੋਵੇਗਾ। ਪਰ ਪੁੱਛਣ ਉੱਤੇ ਗੁਰੂ ਜੀ ਨੇ ਦੱਸਿਆ ਕਿ ਜੋ ਕਮਾਉਂਦਾ ਹਾਂ, ਲੋੜਵੰਦਾਂ ਨਾਲ ਵੰਡ ਕੇ ਵਰਤ ਲੈਂਦਾ ਹਾਂ :

**ਨਹੀਂ ਹਾਥ ਮੈ ਆਥਿ ਕਰੇ ਬਿਰਤਾ।**
**ਇਤ ਆਵਤ ਹੈ ਉਤ ਯੋਂ ਚਲ ਜਾਈ।**[3]

ਪਿਤਾ ਜੀ ਹੈਰਾਨ ਹੀ ਰਹਿ ਗਏ।

**ਤੇਰਾ ਤੇਰਾ** : ਇਤਨੇ ਨੂੰ ਇਕ ਘਟਨਾ ਐਸੀ ਹੋਈ ਜਿਸ ਨੇ ਗੁਰੂ ਨਾਨਕ ਜੀ ਨੂੰ ਅਗਲਾ ਪ੍ਰੋਗਰਾਮ ਬਣਾਉਣ ਵੱਲ ਪ੍ਰੇਰਿਆ। ਇਕ ਵਾਰੀ ਕੋਈ ਜਿਨਸ ਖ਼ਰੀਦਣ ਆਇਆ। ਗੁਰੂ ਜੀ ਤੋਲਦੇ ਹੋਏ ਜਦ ੧੩ ਦੀ ਧਾਰਨਾ ਉੱਤੇ ਪੁੱਜੇ ਤਾਂ ਰਸਨਾ 'ਤੇਰਾ, ਤੇਰਾ, ਤੇਰਾ' ਪੁਕਾਰਨ ਲੱਗ ਪਏ। ਕਿਤਨੀਆਂ ਹੀ ਧਾਰਨਾਂ ਤੋਲ ਦਿੱਤੀਆਂ ਸ਼ਕਾਇਤੀ ਲੋਕਾਂ ਨੂੰ ਚੰਗਾ ਮੌਕਾ ਮਿਲ ਗਿਆ। ਉਨ੍ਹਾਂ ਰੱਜ ਕੇ ਦੌਲਤ ਖ਼ਾਨ ਕੋਲ ਗੁਰੂ ਜੀ ਦੇ ਵਿਰੁੱਧ ਬੋਲਿਆ। ਹਿਸਾਬ ਕਰਨ ਉੱਤੇ ਸਭ ਕੁਝ ਪੂਰਾ ਹੀ ਨ ਨਿਕਲਿਆ ਸਗੋਂ ੩੨੧ ਰੁਪਏ ਗੁਰੂ ਨਾਨਕ ਜੀ ਦੇ ਵੱਧ ਨਿਕਲੇ।[4] ਸ਼ਕਾਇਤੀਆਂ ਨੂੰ ਬਹੁਤ ਹੈਰਾਨੀ ਹੋਈ। ਹਿਸਾਬ ਜਾਦੋ ਰਾਇ ਨਾਂ ਦੇ ਮੁਨਸ਼ੀ ਨੇ ਕੀਤਾ ਸੀ। ਜਦ ਵਧੇ ਰੁਪਏ ਗੁਰੂ ਨਾਨਕ ਜੀ ਨੂੰ ਦੇਣ ਲੱਗੇ ਤਾਂ ਆਪ ਜੀ ਨੇ ਸਭ ਖ਼ੈਰਾਤ ਵਿਚ ਵੰਡ ਦਿੱਤੇ ਤੇ ਕਿਹਾ : "ਜਿੱਥੇ ਮਿਹਨਤ ਦੀ ਇਤਨੀ ਬੇਕਦਰੀ ਹੋਵੇ ਉਥੇ ਮੇਰਾ ਕੰਮ ਕਰਨਾ ਔਖਾ ਹੈ।'

ਗੁਰੂ ਨਾਨਕ ਜੀ ਨੇ ਉਥੇ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਸੀ। ਸੁਲਤਾਨਪੁਰ

---

1. ਦੇਦਾ ਦੇ ਲੈਦੇ ਥਕਿ ਪਾਹਿ॥ (ਜਪੁਜੀ)
2. ਅਲੂਫ਼ਾ ਇਕ ਕਿਸਮ ਦੀ ਖ਼ੁਰਾਕ ਜਾਂ ਕਟੌਤੀ ਦੀ ਸ਼ਕਲ ਵਿਚ ਜਿਨਸ ਲੈਣ ਤੇ ਦੇਣ ਵੇਲੇ ਮਿਲਦੀ ਸੀ। ਇਸ ਅਲੂਫ਼ਾ ਨੂੰ ਗੁਰੂ ਜੀ ਲੋੜਵੰਦਾਂ ਵਿਚ ਵੰਡ ਦਿੱਤਾ ਕਰਦੇ ਸਨ।
3. ਨਾਨਕ ਪ੍ਰਕਾਸ਼ : "ਹੱਥ ਵਿਚ ਮਾਇਆ ਨਹੀਂ ਠਹਿਰਦੀ, ਇਸ ਹੱਥ ਆਂਵਦੀ ਹੈ, ਉਸ ਹੱਥ ਵਿਚੋਂ ਚਲੀ ਜਾਂਦੀ ਹੈ।
4. ਗੱਲ ਅਸਲ ਵਿਚ ਇਹ ਸੀ ਕਿ ਅਲੂਫ਼ੇ (ਕਟੌਤੀ) ਦੀ ਰਸਦ ਗੁਰੂ ਜੀ ਘਰ ਨਹੀਂ ਸਨ ਲੈ ਜਾਂਦੇ, ਉਥੇ ਮੋਦੀਖ਼ਾਨੇ ਵਿਚ ਹੀ ਰੱਖਦੇ ਸਨ। ਜਦ ਹਿਸਾਬ ਕੀਤਾ ਗਿਆ ਤਾਂ ਉਹ ਅਲੂਫ਼ੇ ਦੀ ਰਸਦ ਵੀ ਵਿਚ ਹੀ ਸੀ, ਜਿਸ ਕਾਰਨ ਘਾਟਾ ਨਾ ਨਿਕਲਿਆ, ਸਗੋਂ ਵਾਧਾ।

ਹੀ ਭਾਈ ਭਗੀਰਥ ਜੋ ਮਲਸੀਆਂ ਦਾ ਰਹਿਣ ਵਾਲਾ ਸੀ, ਮਿਲਣ ਲਈ ਆਇਆ ਸੀ ਅਤੇ ਗੁਰੂ ਜੀ ਦੀ ਸ਼ਖ਼ਸੀਅਤ ਤੋਂ ਪ੍ਰਭਾਵਤ ਹੋ ਕੇ ਸਿੱਖ ਬਣਿਆ। ਭਾਈ ਮਨਸੁਖ ਨੇ ਵੀ ਉਥੇ ਹੀ ਉਪਦੇਸ਼ ਲਿਆ ਸੀ। ਹਰ ਰੋਜ਼ ਗੁਰੂ ਜੀ ਕੀਰਤਨ ਕਰਦੇ ਸਨ। ਭਾਈ ਮਰਦਾਨਾ ਰਬਾਬ ਵਜਾਂਦਾ ਸੀ ਅਤੇ ਸੰਗਤਾਂ ਵੀ ਜੁੜਨ ਲੱਗ ਪਈਆਂ ਸਨ।

**ਵੇਈਂ ਉਪਦੇਸ਼** : ੧੫੦੭ ਈ: ਵਿਚ ਵੇਈਂ ਨਦੀ ਵਿਚ ਇਸ਼ਨਾਨ ਕਰਨ ਗਏ। ਇਕ ਪੁਰਾਤਨ ਸਾਖੀ ਵਿਚ ਲਿਖਿਆ ਹੈ : "ਜੂੜਾ ਕਰਿ ਕਰਿ ਜਿਉ ਦਰੀਆਵ ਵਿਚ ਜਿਉ ਡੁਬਕੀ ਮਾਰੀ, ਤਿਉਂ ਫੇਰਿ ਨ ਨਿਕਲਿਆ।" ਤਿੰਨ ਦਿਨਾਂ ਬਾਅਦ ਸ਼ਹਿਰ ਆਏ। ਸਵਾਲ ਉੱਠਦਾ ਹੈ ਕਿ ਤਿੰਨ ਦਿਨ ਕਿੱਥੇ ਰਹੇ? ਪੁਰਾਤਨ ਜਨਮ ਸਾਖੀ ਦੇ ਸ਼ਬਦਾਂ ਵਿਚ : ਪ੍ਰਮੇਸ਼ਰ ਕੇ ਸੇਵਕ ਗੁਰੂ ਨਾਨਕ ਜੀ ਨੂੰ ਪ੍ਰਮਾਤਮਾ ਪਾਸ ਲੈ ਗਏ ਤਾਂ ਅੰਮ੍ਰਿਤ ਦਾ ਕਟੋਰਾ ਭਰ-ਭਰ ਆਗਿਆ ਨਾਲ ਮਿਲਿਆ : ਬਚਨ ਕੀਤਾ : "ਨਾਨਕ ਮੈਂ ਤੇਰੇ ਕੋਲ ਹਾਂ। ਮੈਂ ਤੇਰੇ ਤਾਈਂ ਨਿਹਾਲ ਕੀਆ ਹੈ, ਤੂੰ ਜਾਇ ਕਰ ਮੇਰਾ ਨਾਮ ਜਪ ਅਰੁ ਲੋਕਾਂ ਤਾਈਂ ਭੀ ਜਪਾਇ। ਸੰਸਾਰ ਥੀਂ ਨਿਰਲੇਪ ਰਹੁ। ਨਾਮ ਦਾਨ ਇਸ਼ਨਾਨ ਸੇਵਾ ਸਿਮਰਨ ਵਿਚ ਰਹੁ। ਮੈਂ ਤੇਰੇ ਤਾਈਂ ਆਪਣਾ ਨਾਮ ਦੀਆ ਹੈ, ਤੂੰ ਏਹਾ ਕਿਰਤ ਕਰ!" ਗੁਰੂ ਨਾਨਕ ਮੱਥਾ ਟੇਕਿਆ ਤੇ "ਭੀ ਤੇਰੀ ਕੀਮਤ ਨ ਪਵੇ, ਹਉ ਕੇਵਡ ਆਖਾ ਨਾਉਂ", ਦੀ ਧੁਨੀ ਲਗਾਈ। ਉਥੇ ਹੀ ਮੂਲ ਮੰਤਰ ਉਚਾਰਿਆ ਤੇ ਜਪ ਮਿਲਿਆ। ਪਰਮ ਸੱਚ ਤੋਂ ਆਗਿਆ ਪਾਉਣ ਵੇਲੇ ਹੁਕਮ ਹੋਇਆ :

**ਨਾਨਕ ਜਿਸ ਉਪਰਿ ਤੇਰੀ ਨਦਰਿ,**
**ਤਿਸ ਉਪਰਿ ਮੇਰੀ ਨਦਰਿ।**
**ਜਿਸ ਉਪਰਿ ਤੇਰਾ ਕਰਮ,**
**ਤਿਸ ਉਪਰ ਮੇਰਾ ਕਰਮ।**
**ਮੇਰਾ ਨਾਉ ਪਾਰਬ੍ਰਹਮ,**
**ਤੇਰਾ ਨਾਉ ਗੁਰ ਪ੍ਰਮੇਸ਼ਰ।**

'ਤੂ ਦਰਿਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤੁ ਲਹਾ' ਗਾ ਕੇ ਗੁਰੂ ਨਾਨਕ ਵਾਪਸ ਮੁੜੇ।

ਭਾਈ ਗੁਰਦਾਸ ਜੀ ਨੇ ਇਸ ਘਟਨਾ ਨੂੰ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ ਕਿ ਬਾਬਾ ਵਾਹਿਗੁਰੂ ਨਾਲ ਇਕ ਹੋਇਆ ਤੇ ਆਪਣੇ ਜੀਵਨ ਦਾ ਅਗਲਾ ਪ੍ਰੋਗਰਾਮ ਬਣਾਇਆ। ਗੁਰੂ ਜੀ ਨੇ ਧਿਆਨ ਨਾਲ ਦੇਖਿਆ ਕਿ ਸਾਰੀ ਪ੍ਰਿਥਵੀ ਉੱਤੇ ਹਾਹਾਕਾਰ ਮਚੀ ਹੋਈ ਹੈ। ਬ਼ਗੈਰ ਰਾਹ ਦੱਸਣ ਵਾਲੇ ਦੇ ਲੋਕਾਈ ਭਟਕ ਰਹੀ ਹੈ। ਇਸ ਨੂੰ ਸੁਧਾਰਨ ਦਾ ਪ੍ਰੋਗਰਾਮ ਬਣਾਇਆ।[1]

1. ਬਾਬਾ ਪੈਧਾ ਸਚਿ ਖੰਡਿ, ਨਉ ਨਿਧਿ ਨਾਮੁ ਗਰੀਬੀ ਪਾਈ।
ਬਾਬਾ ਦੇਖੈ ਧਿਆਨੁ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ।
ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।....
ਚੜ੍ਹਿਆ ਸੋਧਣਿ ਧਰਤਿ ਲੁਕਾਈ॥ (ਭਾਈ ਗੁਰਦਾਸ, ਵਾਰ ਪਹਿਲੀ, ਪਉੜੀ ੨੪)

*ਸੀ. ਐਚ. ਪੇਨ* ਕਹਿੰਦਾ ਹੈ : ਗੁਰੂ ਨਾਨਕ ਜੀ ਨੇ ਉਹ ਗੱਲ ਸਮਝ ਲਈ ਸੀ, ਜਿਹੜੀ ਦੂਜੇ ਸੁਧਾਰਕਾਂ ਨਹੀਂ ਸੀ ਸਮਝੀ। ਧਰਮ ਉਹ ਹੀ ਜ਼ਿੰਦਾ ਰਹਿ ਸਕਦਾ ਹੈ ਜਿਹੜਾ ਵਰਤੋਂ ਸਿਖਾਲੇ, ਜਿਹੜਾ ਇਹ ਨਾ ਸਿਖਾਲੇ ਕਿ ਦੁਨੀਆਂ ਤੋਂ ਬਚੀਦਾ ਕਿਵੇਂ ਹੈ, ਬਲਕਿ ਸਿਖਾਏ ਦੁਨੀਆਂ ਵਿਚ ਚੰਗੀ ਤਰ੍ਹਾਂ ਰਹੀਦਾ ਕਿਵੇਂ ਹੈ। ਜਿਹੜਾ ਇਹ ਨਾ ਸਿਖਾਏ ਕਿ ਬਦੀਆਂ ਤੋਂ ਭੱਜੀਦਾ ਕਿਵੇਂ ਹੈ, ਬਲਕਿ ਸਿਖਾਲੇ ਕਿ ਬਦੀਆਂ ਦਾ ਟਾਕਰਾ ਕਰਕੇ ਕਾਮਯਾਬ ਕਿਵੇਂ ਹੋਣਾ ਹੈ।[1] ਗੁਰੂ ਨਾਨਕ ਜੀ ਨੇ 'ਧਿਆਨ ਧਰ' ਦੇਖਿਆ ਕਿ ਆਜ਼ਾਦੀ ਤੇ ਦਲੇਰੀ ਦੋ ਵਸਤੂਆਂ ਹਨ ਜਿਨ੍ਹਾਂ ਤੋਂ ਵਾਂਝੀ ਹੋਈ ਜ਼ਿੰਦਗੀ ਦੀ ਉਹ ਹਾਲਤ ਹੁੰਦੀ ਹੈ, ਜੋ ਇਸ ਸਮੇਂ ਜਨਤਾ ਦੀ ਹੋ ਰਹੀ ਹੈ। ਇਨ੍ਹਾਂ ਤੋਂ ਵਾਂਝੀ ਜ਼ਿੰਦਗੀ ਕਈ ਹੋਰ ਅਮੋਲਕ ਵਸਤੂਆਂ ਨੂੰ ਵੀ ਗਵਾ ਬੈਠਦੀ ਹੈ। ਕਾਫ਼ੀ ਲੰਮੀ ਸੋਚ-ਵਿਚਾਰ ਤੋਂ ਬਾਅਦ ਗੁਰੂ ਜੀ 'ਮੈਦਾਨੇ ਅਮਲ' ਵਿਚ ਕੁੱਦ ਪਏ।

**ਨ ਕੋ ਹਿੰਦੂ ਨ ਮੁਸਲਮਾਨ** : ਸ਼ਹਿਰੋਂ ਬਾਹਰ ਬਾਬੇ ਨੇ ਡੇਰਾ ਕੀਤਾ ਤੇ ਪਹਿਲਾ ਨਾਅਰਾ ਕਫ਼ਨ ਬੰਨ੍ਹ ਕੇ ਲਾਇਆ : 'ਨ ਕੋਈ ਹਿੰਦੂ ਨ ਮੁਸਲਮਾਨ।' ਇਹ ਯਾਦ ਰਵ੍ਹੇ, ਕਿ ਇਸਲਾਮੀ ਕੇਂਦਰ ਵਿਚ ਨ ਕੋ ਹਿੰਦੂ, ਨ ਮੁਸਲਮਾਨ ਕਹਿਣਾ ਕਫ਼ਨ ਸਿਰ ਰੱਖ ਕਹਿਣ ਵਾਲੀ ਗੱਲ ਸੀ। ਸਿਕੰਦਰ ਲੋਧੀ ਨੇ ਬਨਾਰਸ ਦੇ ਪ੍ਰਸਿੱਧ ਵਿਦਵਾਨ ਬੋਧਨ ਦਾ ਸਿਰ ਸਿਰਫ਼ ਇਤਨੀ ਗੱਲ ਕਰ ਕੇ ਭਰੇ ਦਰਬਾਰ ਵਿਚ ਹੀ ਵੱਢ ਦਿੱਤਾ ਸੀ ਕਿ ਉਸ ਨੇ ਕਿਉਂ 'ਹਿੰਦੂ ਵੀ ਚੰਗੇ ਤੇ ਮੁਸਲਮਾਨ ਵੀ ਚੰਗੇ' ਆਖੇ ਸਨ। ਹਿੰਦੂ ਮੁਸਲਮਾਨ ਤੁਲ ਨਹੀਂ ਹੋ ਸਕਦੇ। ਉਸ ਦੇ ਉਲਟ 'ਨ ਕੋ ਹਿੰਦੂ ਤੇ ਨ ਮੁਸਲਮਾਨ' ਕਹਿਣਾ ਇਕ ਅਤਿ ਦਲੇਰੀ ਦਾ ਕਰਮ ਸੀ। ਕਾਜ਼ੀ ਪਾਸ ਸ਼ਿਕਾਇਤ ਹੋਈ ਕਿ ਗੁਰੂ ਨਾਨਕ ਕੋਲੋਂ ਪੁੱਛਿਆ ਜਾਏ ਕਿ ਕਿਉਂ ਕੋਈ ਮੁਸਲਮਾਨ ਨਹੀਂ? ਗੁਰੂ ਨਾਨਕ ਜੀ ਨੇ ਦੱਸਿਆ ਕਿ ਕਿਸੇ ਦੇ ਵੀ ਅਮਲ ਮੁਸਲਮਾਨਾਂ ਵਾਲੇ ਨਹੀਂ। ਸਿਰਫ਼ ਗੱਲੀਂ-ਬਾਤੀਂ ਹੀ ਸਭ ਕੁਝ ਹੈ। ਨਿਮਾਜ਼ ਪੜ੍ਹਨ ਵੇਲੇ ਕਾਜ਼ੀ ਤੇ ਮੁੱਲਾਂ ਦਾ ਪਾਜ ਖੋਲ੍ਹਿਆ।[2] ਜਦ ਸਭ ਨੇ ਪੁੱਛਿਆ ਕਿ ਜੇ ਕੋਈ ਹਿੰਦੂ ਤੇ ਮੁਸਲਮਾਨ ਨਹੀਂ ਤਾਂ ਕਿਸ ਦੇ ਰਾਹ ਹੋਈਏ? ਗੁਰੂ ਜੀ ਨੇ ਫ਼ਰਮਾਇਆ : ਖ਼ੁਦਾ ਦੇ ਰਾਹ ਹੋਵੋ। ਖ਼ੁਦਾ ਨ ਹਿੰਦੂ ਹੈ ਨਾ ਮੁਸਲਮਾਨ। ਅਸਾਡੀ ਨਜ਼ਰ ਵਿਚ ਵੀ ਕੋਈ ਹਿੰਦੂ ਮੁਸਲਮਾਨ ਨਹੀਂ।

---

1. C.H. Payne, The Short History of the Sikhs, Page 20.
2. ਨਮਾਜ਼ ਪੜ੍ਹਦੇ ਹੋਏ ਕਾਜ਼ੀ ਨੂੰ ਆਖਿਆ ਕਿ ਤੇਰੀ ਨਮਾਜ਼ ਵਿਅਰਥ ਹੈ ਕਿਉਂਕਿ ਤੇਰਾ ਚਿੱਤ ਤਾਂ ਇਸ ਗੱਲ ਵੱਲ ਲੱਗਾ ਹੋਇਆ ਸੀ ਕਿ ਘੋੜੀ ਦਾ ਵਛੇਰਾ ਖੁੱਲ੍ਹਾ ਰਹਿ ਗਿਆ ਸੀ ਮਤਾਂ ਖੂਹ ਵਿਚ ਹੀ ਨਾ ਡਿੱਗ ਪਏ। ਨਵਾਬ ਨੂੰ ਦੱਸਿਆ ਕਿ ਉਸ ਦਾ ਧਿਆਨ ਤਾਂ ਕਾਬਲ ਵਿਚ ਘੋੜੇ ਵੇਚਣ ਵਿਚ ਖੁੱਭਿਆ ਹੋਇਆ ਸੀ :

ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ॥
ਅਵਲਿ ਅਉਲਿ ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ॥
ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮੁ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥

ਕਚਹਿਰੀ ਵਿਚ ਹਾਜ਼ਰ ਕੀਤਾ ਗਿਆ ਤਾਂ ਆਪ ਜੀ ਨੇ ਅਦਾਲਤ ਪੁੱਜ ਕੇ ਕਿਸੇ ਅੱਗੇ ਸਿਰ ਨ ਝੁਕਾਇਆ। ਸਾਰਿਆਂ ਜ਼ੋਰ ਦਿੱਤਾ ਕਿ ਸਿਰ ਝੁਕਾਓ ਤਾਂ ਗੁਰੂ ਜੀ ਨੇ ਜੁਆਬ ਦਿੱਤਾ ਕਿ ਸਿਰ ਉਹ ਹੀ ਝੁਕਾਂਦਾ ਹੈ, ਜਿਸ ਨੂੰ ਲਾਲਚ ਹੋਵੇ। ਜਿਸ ਨੂੰ ਕੋਈ ਲਾਲਚ ਨਹੀਂ, ਉਸ ਦਾ ਸਿਰ ਸਦਾ ਉੱਚਾ ਹੀ ਰਹਿੰਦਾ ਹੈ :

'ਆ ਤਮਾਂ ਬੂਦ ਸਲਾਮ ਮੀ ਕਰਦ, ਗਰਦਨ ਬ ਤਮਾ ਬੁਲੰਦ ਬਵਦ।[1]'

ਉਨ੍ਹਾਂ ਦਾ ਅਗਲਾ ਸਵਾਲ ਸੀ ਕਿ ਤੂੰ ਕੌਣ ਹੈਂ, "ਹਿੰਦੂ ਹਸਤੀ ਕਿ ਮੁਸਲਮਾਨ?" (ਭਾਵ, ਹਿੰਦੂ ਹੈ ਜਾਂ ਮੁਸਲਮਾਨ) ਗੁਰੂ ਨਾਨਕ ਜੀ ਨੇ ਫ਼ਰਮਾਇਆ : "ਹਰ ਦੋ ਨੇਸਤਮ ਬੰਦਹ ਖ਼ੁਦਾ ਹਸਤੰਦ ਕਿ ਹਮਹ ਮਜ਼ਹਬ ਅਜ਼ ਮਨ ਹਸਤੰਦ" (ਮੈਂ ਦੋਹਾਂ ਵਿਚੋਂ ਕੋਈ ਵੀ ਨਹੀਂ, ਖ਼ੁਦਾ ਦਾ ਬੰਦਾ ਹਾਂ ਤੇ ਸਾਰੇ ਧਰਮ ਮੇਰੇ ਹਨ)। ਸਿੱਖਾਂ ਦੀ ਭਗਤ ਮਾਲਾ ਵਿਚ ਵੀ ਲਿਖਿਆ ਹੈ : 'ਜਦ ਕਾਜ਼ੀ ਪੁੱਛਿਆ : ਨਾਨਕ ਤੂੰ ਹਿੰਦੂ ਹੈਂ ਕਿ ਮੁਸਲਮਾਨ', ਤਾਂ ਬਾਬੇ ਨੇ ਉੱਤਰ ਦਿੱਤਾ : 'ਹਉ ਹਰਿ ਬਿਨ ਅਵਰ ਨਾ ਜਾਨਾ, ਦੇਹ ਹੀ ਹਿੰਦੂ ਹੈ, ਦੇਹ ਹੀ ਮੁਸਲਮਾਨ ਹੈ। ਮੈਂ ਦੇਹ ਦਾ ਸਾਖੀ ਨਿਆਰਾ ਹਾਂ' :

ਏਕੁ ਗੁਸਾਈ ਅਲਹੁ ਮੇਰਾ॥
ਹਿੰਦੂ ਤੁਰਕ ਦੁਹਾਂ ਨੇਬੇਰਾ॥ ੧॥

ਅਤੇ

"ਨਾਨਕ ਸਤਿਗੁਰੁ ਐਸਾ ਜਾਣੀਐ
ਜੋ ਸਭਸੈ ਲਏ ਮਿਲਾਇ ਜੀਉ॥"

(ਸਿਰੀ ਰਾਗੁ ਮ: ੧)

ਉਥੇ ਹੀ ਗੁਰੂ ਜੀ ਨੇ ਦੱਸਿਆ ਕਿ ਮੋਦੀਖ਼ਾਨਾ ਛੱਡ ਕੇ ਦੂਰ-ਦੁਰਾਡੇ ਸਫ਼ਰ ਦੀ ਤਿਆਰੀ ਵਿਚ ਜਾ ਰਿਹਾ ਹਾਂ। ਦੌਲਤ ਖ਼ਾਨ ਨੇ ਦੇਖਿਆ ਕਿ ਖਲਕਤ ਨਾਲ ਇਤਨਾ ਪਿਆਰ ਕਰਨ ਵਾਲਾ ਜਾ ਰਿਹਾ ਹੈ ਤਾਂ ਉਸ ਬਹੁਤ ਵਰਜਿਆ ਪਰ ਗੁਰੂ ਜੀ ਦੇ ਫ਼ੈਸਲੇ ਨੂੰ ਕੋਈ ਵੀ ਬਦਲਾ ਨਾ ਸਕਿਆ। ਦੌਲਤ ਖ਼ਾਨ ਨੇ ਜਦ ਮਨ ਟਿਕਾਉਣ ਦੀ ਵਿਧੀ ਪੁੱਛੀ ਤਾਂ ਫ਼ਰਮਾਇਆ : ਜਿਉਂ-ਜਿਉਂ ਤੇਰਾ ਧਿਆਨ ਨਿਕਲ ਜਾਏ, ਤਿਉਂ-ਤਿਉਂ ਦ੍ਰਿੜ੍ਹ ਕਰ। ਫਿਰ ਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਤੇ ਉਸ ਦਾ ਧਿਆਨ ਪੱਕ ਗਿਆ ਤੇ ਰੱਬ ਦੀ ਮੁਹੱਬਤ ਜਾਗ ਪਈ :

"ਸ਼ਬਦ ਸੁਨਾ ਜਬ ਖ਼ਾਨ, ਸੋਇਆ ਮਨ ਜਾਗਾ ਤਬੀ।
ਹੋਇ ਰਹਾ ਹੈਰਾਨਿ, ਭਈ ਮੁਹੱਬਤ ਰੱਬ ਕੀ।

(ਮਹਿਮਾ ਪ੍ਰਕਾਸ਼)

ਇਹ ਜਗਤ ਫੇਰੀ ਦਾ ਫ਼ੈਸਲਾ ਲੰਮੀ ਸੋਚ ਵਿਚਾਰ ਬਾਅਦ ਕੀਤਾ ਸੀ। ਪ੍ਰਵਾਰ ਬਾਬਾ ਮੂਲਾ ਪਾਸ ਛੱਡ ਕੇ ਧਰਤੀ ਦੇ ਲੋਕਾਂ ਨੂੰ ਸੋਧਣ ਲਈ ਤੁਰ ਪਏ। ਭਾਈ ਮਰਦਾਨਾ ਨੂੰ ਨਾਲ ਲਿਆ। ਭਾਈ ਗੁਰਦਾਸ ਜੀ ਲਿਖਦੇ ਹਨ :

---

1. ਮੁਨਸ਼ੀ ਖੁਸ਼ਵਕਤ ਰਾਇ।

**ਬਾਬੇ ਭੇਖ ਬਣਾਇਆ ਉਦਾਸੀ [1] ਕੀ ਰੀਤਿ ਚਲਾਈ।**
**ਚੜ੍ਹਿਆ ਸੋਧਣਿ ਧਰਤਿ ਲੁਕਾਈ॥ ੨੪॥ ੧॥**

ਮਰਦਾਨਾ ਜੀ ਨੂੰ ਨਵੀਂ ਰਬਾਬ ਫ਼ਿਰੰਦੇ ਕੋਲੋਂ ਭੈਣ ਨਾਨਕੀ ਜੀ ਪਾਸੋਂ ਇਕ ਰੁਪਿਆ ਲੈ ਕੇ ਬਣਵਾਈ ਸੀ ਤਾਂਕਿ ਭੈਣ-ਪ੍ਰੇਮ ਨਾਲ ਰਵ੍ਹੇ।



---

1. ਉਦਾਸੀ ਦੇ ਅਰਥ ਹਨ ਉਪਰਾਮ ਹੋਣਾ, ਫ਼ਿਕਰਮੰਦ ਹੋਣਾ। ਗੁਰੂ ਜੀ ਲੋਕ ਭਲਾਈ ਦਾ ਫ਼ਿਕਰ ਲੈ ਮੈਦਾਨ ਵਿਚ ਨਿਕਲੇ, ਸਿੱਧਾਂ ਦੀ ਪੁੱਛ ਉੱਤੇ ਕਿ ਤੁਸੀਂ ਕਿਉਂ ਉਦਾਸੀ ਬਣੇ ਸੀ ਅਤੇ ਉਦਾਸੀ ਭੇਖ ਧਾਰਿਆ ਸੀ ਤਾਂ ਗੁਰੂ ਨਾਨਕ ਜੀ ਨੇ ਉੱਤਰ ਵਜੋਂ ਫ਼ਰਮਾਇਆ ਸੀ : "ਗੁਰਮੁਖਾਂ ਨੂੰ ਲੱਭਣ ਲਈ ਉਦਾਸੀ ਬਣੇ ਸਾਂ। ਨਵਾਂ ਫ਼ਲਸਫ਼ਾ ('ਹਾਟੀ ਬਾਟੀ ਨੀਦ ਨ ਆਵੈ....', ਸੰਸਾਰ ਵਿਚ ਰਹਿ, ਸੰਸਾਰ ਤੋਂ ਉੱਚਾ ਹੋਣਾ) ਦਰਸਾਉਣ ਲਈ ਹੀ ਉਦਾਸੀ ਭੇਖ ਧਾਰਿਆ ਸੀ। ਸੱਚੇ ਪ੍ਰਭੂ ਦੇ ਨਾਮ ਸੌਦੇ ਦੇ ਵਪਾਰੀ ਹਾਂ ਤੇ ਸੰਸਾਰ ਤੋਂ ਪਾਰ ਉਤਰਨ ਦਾ ਇਕੋ ਇਕ ਰਾਹ ਹੈ : "ਗੁਰੂ ਦੇ ਦੱਸੇ ਰਾਹ ਉੱਤੇ ਤੁਰਿਆ ਜਾਏ।"
   "ਗੁਰਮੁਖਿ ਖੋਜਤ ਭਏ ਉਦਾਸੀ॥ ਦਰਸਨ ਕੈ ਤਾਈ ਭੇਖ ਨਿਵਾਸੀ॥
   ਸਾਚ ਵਖਰ ਕੇ ਹਮ ਵਣਜਾਰੇ॥ ਨਾਨਕ ਗੁਰਮੁਖਿ ਉਤਰਸਿ ਪਾਰੇ॥ ੧੮॥
   (ਸਿਧ ਗੋਸਟਿ, ਰਾਮਕਲੀ)



ਅਧਿਆਇ ਅੱਠਵਾਂ

# ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ

## ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ
### (ਅਕਤੂਬਰ ਸੰਨ ੧੫੦੭ ਤੋਂ ੧੫੧੫ ਤਕ)

ਪਹਿਲੀ ਉਦਾਸੀ ਬਾਰੇ ਭਾਈ ਗੁਰਦਾਸ ਜੀ ਇਸ ਤਰ੍ਹਾਂ ਲਿਖਦੇ ਹਨ : 'ਬਾਬਾ ਆਇਆ ਤੀਰਥੈ, ਤੀਰਥਿ ਪੁਰਬਿ ਸਭੇ ਫਿਰਿ ਦੇਖੈ।' ਤੀਰਥਾਂ ਉੱਤੇ ਜਾ ਕੇ ਸਮਝਾਇਆ ਕਿ "ਭੇਖੀ ਪ੍ਰਭੂ ਨ ਲਭਈ" ਨਿਵ ਚੱਲਣ ਤੇ ਗ਼ਰੀਬਾਂ ਨਾਲ ਪਿਆਰ ਕਰਨ ਨਾਲ ਉਸ ਦਾ ਦਰ ਮਿਲ ਜਾਂਦਾ ਹੈ।

**ਐਮਨਾਬਾਦ ਵਿਚ** : ਸੁਲਤਾਨਪੁਰ ਤੋਂ ਚੱਲ ਕੇ ਬਿਆਸ ਉਥੋਂ ਪਾਰ ਕੀਤਾ ਜਿੱਥੇ ਪਿੱਛੋਂ ਗੋਇੰਦਵਾਲ ਵੱਸਿਆ। ਬਚਨ ਕੀਤਾ ਸੀ : ਮਹਾਂਪੁਰਖ ਇਕ ਆਵੇਗਾ, ਕੀਰਤਨ ਹੋਵੇਗਾ, ਵੱਸੋਂ ਵਧੇਗੀ। ਗੁਰੂ ਅਮਰਦਾਸ ਜੀ ਨੇ ਪਿੱਛੋਂ ਉਥੇ ਹੀ ਟਿਕਾਣਾ ਕੀਤਾ। ਫਿਰ ਤਲਵੰਡੀ ਪੁੱਜੇ, ਮਾਤਾ-ਪਿਤਾ ਨੂੰ ਮਿਲੇ ਅਤੇ ਆਪਣਾ ਫ਼ੈਸਲਾ ਸੁਣਾਇਆ। ਉਨ੍ਹਾਂ ਵੀ ਉਥੇ ਹੀ ਟਿਕ ਪ੍ਰਚਾਰ ਕਰਨ ਲਈ ਤਰਲਾ ਪਾਇਆ ਪਰ ਪਿਤਾ ਤੇ ਮਾਤਾ ਵੀ ਕੋਈ ਰੋਕ ਨ ਪਾ ਸਕੇ। ਤਲਵੰਡੀ ਤੋਂ ਸੈਦਪੁਰ (ਐਮਨਾਬਾਦ) ਗਏ। ਉਥੇ ਆ ਕੇ ਦੇਖਿਆ ਕਿ ਮਲਕ ਭਾਗੋ ਨੇ ਜੱਗ ਰਚਾਇਆ ਸੀ ਅਤੇ ਉਸ ਦਿਨ ਬ੍ਰਹਮ ਭੋਜ ਕੀਤਾ ਹੋਇਆ ਸੀ। ਆਪ ਜੀ ਮਲਕ ਭਾਗੋ ਪਾਸ ਨਾ ਠਹਿਰੇ ਅਤੇ ਸਿੱਧੇ ਭਾਈ ਲਾਲੋ ਦੇ ਘਰ ਜਾ ਪੁੱਜੇ[1] ਤੇ ਸ਼ਲਾਘਾ ਕੀਤੀ ਕਿ ਤੂੰ ਕਿਰਤ ਕਮਾਈ ਕਰ ਰਿਹਾ ਹੈਂ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ : 'ਲਾਲੋ ਸਾਧ ਬੜਾ ਸੰਤੋਖੀ, ਕਰ ਧਰਮ ਮਜੂਰੀ ਕਾਇਆ ਸੋਧੀ। ਤ੍ਰਿਆ ਤਾਕੀ ਬੜੀ ਸੁਜਾਨ, ਭਰਤਾ ਕੋ ਜਾਨੇ ਭਗਵਾਨ।' ਉਸ ਨੂੰ ਨਿਰਾਲੇ ਢੰਗ ਨਾਲ ਸਮਝਾਇਆ। ਜਾਂਦਿਆਂ ਹੀ ਆਵਾਜ਼ ਮਾਰੀ :

'ਭਾਈ ਲਾਲੋ ?'

'ਜੀ ਮਹਾਰਾਜ।'

---

1. ਉਹ ਸੂਰਮਾ ਹੈ ਜੋ ਅਮੀਰ ਦੇ ਪਕਵਾਨ ਛੱਡ ਗ਼ਰੀਬ ਝੌਂਪੜੀ ਨੂੰ ਜਾ ਨਿਵਾਜਦਾ ਹੈ 'ਰਾਜਨ ਕਉਨੁ ਤੁਮਾਰੈ ਆਵੈ॥ ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ' ਮਹਾਂਬਲੀ ਹੀ ਆਖ ਸਕਦਾ ਹੈ।

'ਭਾਈ ਲਾਲੋ ਕੀ ਪਿਆ ਕਰਨਾ ਹੈਂ?'

'ਜੀ ਕਿੱਲੇ ਪਿਆ ਘੜਨਾ ਹਾਂ'।

'ਭਾਈ ਲਾਲੋ! ਕੀ ਸਾਰੀ ਉਮਰ ਤੂੰ ਕਿੱਲੇ ਹੀ ਘੜਦਾ ਰਵ੍ਹੇਂਗਾ?'

ਭਾਈ ਲਾਲੋ ਨੂੰ ਸਮਝਾ ਦਿੱਤਾ ਕਿ ਕਿੱਲੇ ਘੜਨ ਤੋਂ ਇਲਾਵਾ ਵੀ ਕੋਈ ਹੋਰ ਕੰਮ ਹੈ। ਆਖਣ ਲੱਗੇ ਕਿ ਘਾਲ ਕਮਾਈ ਦਾ ਤੇ ਭਗਤੀ ਦਾ ਆਪੋ ਵਿਚ ਅਜੋੜ ਨਹੀਂ ਹੈ, ਧਰਮ ਮਨੁੱਖ ਦੇ ਫ਼ਰਜ਼ਾਂ ਵਿਚੋਂ ਕੋਈ ਫ਼ਰਜ਼ ਨਹੀਂ ਸਗੋਂ ਉਹ ਸ਼ੈਅ ਹੈ ਜਿਸ ਦਾ ਹਰ ਇਕ ਇਨਸਾਨੀ ਫ਼ਰਜ਼ ਨਾਲ ਸੰਬੰਧ ਹੈ। ਜਦ ਭਾਈ ਲਾਲੋ ਨੇ ਗੁਰੂ ਨਾਨਕ ਜੀ ਲਈ ਵੱਖ ਚੌਂਕਾ ਬਣਾਇਆ ਤੇ ਵੱਖ ਬੈਠ ਪ੍ਰਸ਼ਾਦ ਛਕਣ ਲਈ ਕਿਹਾ ਤਾਂ ਗੁਰੂ ਨੇ ਕਿਹਾ : 'ਲਾਲੋ। ਸਾਰੀ ਧਰਤੀ ਹੀ ਮੇਰਾ ਚੌਂਕਾ ਹੈ ਅਤੇ ਜਿਹੜਾ ਸੱਚ ਨਾਲ ਪਿਆਰ ਕਰਦਾ ਹੈ, ਉਹ ਸੁੱਚਾ ਹੈ।'

ਮਲਕ ਭਾਗੋ ਜ਼ਾਲਮ ਖ਼ਾਨ ਦਾ ਇਕ ਕਾਰਦਾਰ ਸੀ। ਉਸ ਨੇ ਬ੍ਰਹਮ ਭੋਜ ਰਚਾਇਆ ਸੀ। ਜਦ ਉਸ ਨੇ ਅਹਿਲਕਾਰ ਰਾਹੀਂ ਕਹਿਲਾਇਆ ਕਿ ਮਲਕ ਭਾਗੋ ਨੇ ਚਹੁੰ ਵਰਣਾਂ ਦਾ ਖਾਣਾ ਤਿਆਰ ਕੀਤਾ ਹੈ, ਉਥੇ ਪੁੱਜਣ ਤਾਂ ਗੁਰੂ ਜੀ ਨੇ ਮੋੜਵਾਂ ਉੱਤਰ ਭੇਜਿਆ : 'ਮੈਨੂੰ ਕਿਉਂ ਬੁਲਾਇਆ ਗਿਆ ਹੈ? ਮੈਂ ਤਾਂ ਚਹੁੰ ਵਰਣਾਂ ਵਿਚੋਂ ਕਿਸੇ ਦਾ ਵੀ ਨਹੀਂ'। ਜਦ ਗੁਰੂ ਨਾਨਕ ਜੀ ਮਲਕ ਭਾਗੋ ਦੇ ਸਾਹਮਣੇ ਹੋਏ ਤਾਂ ਉਸ ਨੇ ਪ੍ਰਸ਼ਨ ਹੀ ਇਹ ਕੀਤੇ, "ਤੁਸੀਂ ਮੇਰੀ ਰੋਟੀ ਕਿਉਂ ਨਹੀਂ ਖਾਧੀ? ਉਤਮ ਜਾਤ ਦੇ ਖੱਤਰੀ ਹੋ ਕੇ ਲਾਲੋ ਸ਼ੂਦਰ ਦੇ ਘਰ ਰੋਟੀ ਕਿਉਂ ਖਾਂਦੇ ਹੋ? ਮਰਾਸੀ ਮਰਦਾਨੇ ਨੂੰ ਪਾਸ ਕਿਉਂ ਰੱਖਿਆ ਹੋਇਆ ਹੈ? ਬ੍ਰਹਮ ਭੋਜ 'ਤੇ ਬੁਲਾਇਆਂ ਵੀ ਕਿਉਂ ਨਹੀਂ ਆਏ? ਕੈਸਾ ਪੁੱਠਾ ਰਾਹ ਤੁਸਾਂ ਫੜਿਆ ਹੈ!" ਗੁਰੂ ਜੀ ਨੇ ਕਿਹਾ : "ਲਾਲੋ ਦੀ ਕੋਧਰੇ ਦੀ ਰੋਟੀ ਹੀ ਅਸਲ ਬ੍ਰਹਮ ਭੋਜ ਹੈ। ਕਿਰਤ ਦੀ ਕਮਾਈ ਹੀ ਬ੍ਰਹਮ ਦੇ ਮੂੰਹ ਵਿਚ ਪੈਣ ਵਾਲਾ ਭੋਜ ਹੈ। ਤੇਰੇ ਅੰਨ ਵਿਚ ਲਹੂ ਹੈ, ਧਰਮੀਆਂ ਦੇ ਭੋਜਨ ਯੋਗ ਨਹੀਂ ਹੈ। ਮਰਦਾਨਾ ਮਰਾਸੀ ਨਹੀਂ ਰਬਾਬੀ ਹੈ ਜੋ ਭੁੱਲਿਆਂ ਨੂੰ ਸ਼ਬਦ ਸੁਣਾ-ਸੁਣਾ ਕੇ ਰਾਹੇ ਪਾਉਂਦਾ ਹੈ। ਕਿਸੇ ਦੇ ਜਬਰ ਤੇ ਜ਼ੋਰ ਨਾਲ ਅੰਨ ਪਾਉਣ ਨੂੰ ਮੈਂ ਕਦੇ ਤਿਆਰ ਨਹੀਂ ਤੇ ਜਿਸ ਰਾਹ 'ਤੇ ਤੁਰ ਰਹਿਆ ਹਾਂ, ਇਹ ਹੀ ਠੀਕ ਰਾਹ ਹੈ। ਜੇ ਤੈਨੂੰ ਕੋਈ ਸ਼ੰਕਾ ਹੈ ਤਾਂ ਆਪਣਾ ਤਿਆਰ ਕੀਤਾ ਭੋਜਨ ਲੈ ਆ ਤੇ ਉਧਰੋਂ ਲਾਲੋ ਦੀ ਕੋਧਰੇ ਦੀ ਰੋਟੀ ਲੈ ਆਉਂਦੇ ਹਾਂ। ਦੋਵੇਂ ਰੋਟੀਆਂ ਜਦ ਗੁਰੂ ਜੀ ਨੇ ਆਪਣੇ ਪਾਵਨ ਹੱਥਾਂ ਨਾਲ ਨਪੀੜੀਆਂ ਤਾਂ ਪ੍ਰਤੱਖ ਦਰਸਾ ਦਿੱਤਾ ਕਿ ਕੋਧਰੇ ਵਿਚ ਦੁੱਧ ਹੈ ਤੇ ਪਕਵਾਨਾਂ ਵਿਚ ਲਹੂ ਤੇ ਪਾਕ :

ਲੇ ਪਿੰਡੀ ਸਾਗ ਕਰ ਮਹਿ ਦਬਾਈ।
ਸ੍ਵਤ ਦੁਧ ਤਾਂ ਮੋ ਅਧਿਕਾਈ।
ਭੋਜਨ ਜਗ ਕਰ ਮੈ ਲੈ ਮਲਾ।
ਰਕਤ ਕੀ ਧਾਰਾ ਤਾ ਸੋ ਚਲਾ।

(ਮਹਿਮਾ ਪ੍ਰਕਾਸ਼)

**ਤਰਨਤਾਰਨ ਤੋਂ ਲਾਹੌਰ** : ਐਮਨਾਬਾਦ ਤੋਂ ਲਾਹੌਰ ਜਵਾਹਰ ਮੱਲ ਦੇ ਚੋਹਟੇ ਪੁੱਜੇ।

ਦੂਨੀ ਚੰਦ ਨੂੰ ਜੋ ਮਾਇਆ ਵਿਚ ਘੂਕ ਸੁੱਤਾ ਹੋਇਆ ਸੀ, ਸੂਈ ਦੀ ਚੋਭ ਨਾਲ ਜਗਾਇਆ ਤੇ ਫੇਰ ਸੰਗਤ ਨਾਲ ਜੋੜਿਆ। ਪੁਰਾਤਨ ਜਨਮ ਸਾਖੀ ਅਨੁਸਾਰ "ਤਦਹੁ ਦੂਨੀ ਚੰਦ ਨਾਉ ਧਰੀਕ ਸਿੱਖ ਹੋਆ। ਤਬ ਗੁਰੂ ਗੁਰੂ ਲੱਗਾ ਜਪਣਿ।" **ਉਥੇ ਹੀ ਰਾਗ ਆਸਾ ਦੀ ਵਾਰ ਕੀਤੀ।** ਪਉੜੀ ੧੫ ਪ੍ਰਥਾਇ ਦੂਨੀ ਚੰਦ ਕੀਤੀਆਂ। ਦੂਨੀ ਚੰਦ ਦਾ ਪ੍ਰਭਾਵ ਉਤਾਰਨ ਲਈ ਹੀ ਆਸਾ ਦੀ ਵਾਰ ਰਚੀ ਹੈ। ਤਰਨਤਾਰਨ ਦੇ ਨੇੜੇ ਦੀਪਾਲਪੁਰ ਇਕ ਕੋਹੜੀ ਦੇ ਘਰ ਪੁੱਜੇ। ਉਸ ਨੂੰ ਸਮਝਾਇਆ : 'ਦੁੱਖ ਸਿਰਫ਼ ਵਾਹਿਗੁਰੂ ਨਾਲੋਂ ਵਿਛੜਨ ਵਿਚ ਆਉਂਦੇ ਹਨ[1]।' ਕੋਹੜੀ ਨਾਲ ਰੱਜ ਕੇ ਪਿਆਰ ਕੀਤਾ ਤੇ ਹਮਦਰਦੀ ਪ੍ਰਗਟ ਕੀਤੀ। ਪੀਰ ਬੁੱਢਣ ਸ਼ਾਹ ਨੂੰ ਕੀਰਤਪੁਰ ਦੇ ਲਾਗੇ ਮਿਲੇ।

**ਹਰਦੁਆਰ** : ਵੈਸਾਖੀ ਦੇ ਸਮੇਂ ਹਰਦੁਆਰ ਅੱਪੜੇ। ਹਰਦੁਆਰ ਪੁੱਜਣ ਤਕ ਆਪ ਜੀ ਨੂੰ ਛੇ ਮਹੀਨੇ ਲੱਗ ਗਏ ਸਨ। ਹਰਦੁਆਰ ਲੋਕੀਂ ਆਪਣੇ ਪਿੱਤਰਾਂ ਨੂੰ ਸੂਰਜ ਵੱਲ ਮੂੰਹ ਕਰਕੇ ਪਾਣੀ ਦੇ ਰਹੇ ਸਨ। ਉਨ੍ਹਾਂ ਨੂੰ ਸਮਝਾਣ ਲਈ ਆਪ ਜੀ ਨੇ ਉਲਟ ਦਿਸ਼ਾ ਵੱਲ ਪਾਣੀ ਦੇਣਾ ਆਰੰਭ ਕਰ ਦਿੱਤਾ। ਲੋਕਾਂ ਨੇ ਮਹਾਰਾਜ ਦੇ ਉਸ ਕਰਮ ਉੱਤੇ ਹੱਸਣਾ ਸ਼ੁਰੂ ਕੀਤਾ। ਗੁਰੂ ਜੀ ਨੇ ਉਨ੍ਹਾਂ ਠਿਠ ਕਰਨ ਵਾਲਿਆਂ ਪੁੱਛਿਆ : 'ਇਹ ਤੁਸੀਂ ਕੀ ਕਰ ਰਹੇ ਹੋ ?' ਗੁਰੂ ਨਾਨਕ ਜੀ ਨੇ ਜਵਾਬ ਦਿੱਤਾ : 'ਲਾਹੌਰ ਦੇ ਨਜ਼ਦੀਕ ਹਮਾਰਾ ਘਰ ਹੈ ਅਤੇ ਖੇਤ ਹਨ। ਉਥੇ ਮੀਂਹ ਨਹੀਂ ਪਿਆ। ਮੈਂ ਖੇਤੀ ਨੂੰ ਪਾਣੀ ਦਿੰਦਾ ਹਾਂ।' ਸਾਰਿਆਂ ਖਿੱਲੀ ਉਡਾਈ ਪਰ ਇਕ ਨੇ ਪੁੱਛ ਹੀ ਲਿਆ : "ਰੱਬ ਦੇ ਸਵਾਰੇ, ਲਾਹੌਰ ਕੀ ਧਰਤੀ ਇਹ ਪਾਣੀ ਭਲੇ ਜਾ ਸਕਦਾ ਹੈ ?" ਸਮਾਂ ਸੰਭਾਲ ਕੇ ਗੁਰੂ ਜੀ ਨੇ ਕਿਹਾ : "ਭਲਿਓ ਲੋਕੋ! ਉਨਵੰਜਾਹ ਕਰੋੜ ਦੇਵ ਲੋਕ ਜਾਏਗਾ ਅਤੇ ਲਾਹੌਰ ਕੀ ਧਰਤੀ ਨਾ ਜਾਏਗਾ ? ਇਥੇ ਤੇ ਰੇੜ੍ਹਿਆ ਤੇ ਗਇਆ। ਦੇਵ ਲੋਕ ਜਾਇਗਾ ਜੋ ਲਾਹੌਰ ਕੀ ਧਰਤੀ ਨਾ ਜਾਸੀਉ ? ਲਾਹੌਰ ਤਾਂ ਨਵੇਂ ਵੀਹ ਕੋਹ (੩੬੦ ਮੀਲ)। ਸਿਰਫ਼ ਸਰਹੰਦ ਪਾਰ ਕਰਨੀ ਹੈ ਤੇ ਲਾਹੌਰ ਆਇਆ!"

ਸਾਰਿਆਂ ਨੂੰ ਫੋਕਟ ਕਰਮਾਂ ਦੀ ਨਿਸਫ਼ਲਤਾ ਦਾ ਪਤਾ ਲੱਗਾ। ਸਾਰਿਆਂ ਬਚਨਾਂ ਅੱਗੇ ਸਿਰ ਝੁਕਾਇਆ ਅਤੇ ਫੋਕੀਆਂ ਰਸਮਾਂ ਨੂੰ ਛੱਡਣ ਦਾ ਯਕੀਨ ਦਿਵਾਇਆ।

ਉਥੇ ਹੀ ਗੰਗਾ ਦੇ ਕੰਢੇ ਇਕ ਵੈਸ਼ਨਵ ਸਾਧੂ ਸਵੇਰੇ ਹੀ ਮਿੱਟੀ ਪੋਚ ਕੇ ਰੋਟੀ ਤਿਆਰ ਕਰਨ ਲੱਗਾ ਸੀ। ਮਰਦਾਨਾ ਜੀ ਤੜਕੇ ਹੀ ਉਸ ਕੋਲੋਂ ਲੋੜ ਲਈ ਅੱਗ ਲੈਣ ਗਏ। ਵੈਸ਼ਨਵ ਸਾਧੂ ਨੇ ਇਤਨਾ ਬੁਰਾ ਮਨਾਇਆ ਕਿ ਕ੍ਰੋਧ ਵਿਚ ਮਰਦਾਨੇ ਦੇ ਪਿੱਛੇ ਚਵਾਤੀ ਲੈ ਕੇ ਦੌੜਿਆ। ਉਸ ਨੂੰ ਅੱਗ ਭਭੂਕਾ ਦੇਖ ਕੇ ਗੁਰੂ ਜੀ ਨੇ ਸਮਝਾਇਆ ਕਿ ਗਰੀਬਾਂ ਨੂੰ ਦੁੱਰੇ-ਦੁੱਰੇ ਕੀਤਿਆਂ ਰੱਬ ਖ਼ੁਸ਼ ਨਹੀਂ ਹੁੰਦਾ। ਉਸ ਨੇ ਹਿਰਦੇ ਵਿਚ ਆ ਕੇ ਵੱਸਣਾ ਹੈ। ਹਿਰਦੇ ਨੂੰ ਖੋਟੀ ਮੱਤ, ਕਸਾਈਪੁਣਾ, ਪਰਾਈ

---

1. ਜੀਉ ਤਪਤੁ ਹੈ ਬਾਰੋ ਬਾਰ॥
ਤਪਿ ਤਪਿ ਖਪੈ ਬਹੁਤੁ ਬੇਕਾਰ॥
ਜੈ ਤਨਿ ਬਾਣੀ ਵਿਸਰਿ ਜਾਇ॥
ਜਿਉ ਪਕਾ ਰੋਗੀ ਵਿਲਲਾਇ॥ (ਧਨਾਸਰੀ ਮਹਲਾ ੧, ਪੰਨਾ ੬੬੧)
ਪਿੱਛੋਂ ਗੁਰੂ ਅਰਜਨ ਦੇਵ ਜੀ ਨੇ ਕੋਹੜੀ ਘਰ ਤਰਨਤਾਰਨ ਹੀ ਬਣਵਾਇਆ।

ਨਿੰਦਾ, ਕ੍ਰੋਧ ਆਦਿ ਅਛੂਤਾਂ ਤੋਂ ਬਚਾਣ ਦੀ ਲੋੜ ਹੈ। ਜੇ ਇਹ ਸਾਰੇ ਅਛੂਤ ਪਾਸ ਬੈਠੇ ਹਨ ਤਾਂ ਚੌਂਕੇ ਦੀ ਸਫ਼ਾਈ ਦਾ ਕੀ ਲਾਭ?

ਸਲੋਕ ਮਹਲਾ ੧॥

'ਕੁਬੁਧਿ ਡੂੰਮਣੀ, ਕੁਦਇਆ ਕਸਾਇਣਿ,
ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ॥'

(ਗੁਰੂ ਗ੍ਰੰਥ ਸਾਹਿਬ, ਪੰਨਾ ੯੧)

ਮੇਹਰਬਾਨ ਜੀ ਲਿਖਦੇ ਹਨ ਕਿ ਜਦ ਗੁਰੂ ਨਾਨਕ ਜੀ ਨੇ 'ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ' ਦਾ ਗੀਤ ਗਾਇਆ ਤਾਂ ਯਾਤਰੂਆਂ ਨੇ ਜਨੇਊ ਲਾਹਿ ਕਰਿ ਗੰਗਾ ਬੀਚ ਡਾਰੇ (ਸੁੱਟ ਦਿੱਤੇ)। ਉਨ੍ਹਾਂ ਦੀ ਚੰਮ ਦ੍ਰਿਸ਼ਟੀ ਦੂਰ ਹੋਈ। ਬਾਬੇ ਦੀ ਰਹਿਮਤ ਨਾਲ ਦਿਬ ਦ੍ਰਿਸ਼ਟੀ ਮਿਲੀ। ਜੀਵਨ ਤੱਤ ਦੱਸਦੇ ਕਿਹਾ :

'ਸਚ ਕੀ ਕਾਰ ਕਰੈ। ਸਚ ਹੀ ਕਉ ਸਾਲਾਹੈ, ਸਚ ਹੀ ਕੀ ਸਰਨੀ ਪੜੇ, ਸੱਚ ਹੀ ਕਉ ਜਾਨੇ, ਸਚ ਹੀ ਸਿਉ ਜਾਇ ਪਹੁੰਚੇ, ਸਚ ਹੀ ਬੋਲੇ, ਸੱਚ ਹੀ ਹੋਇ।'

**ਨਾਨਕ ਮੱਤਾ (ਗੋਰਖ ਮੱਤਾ)** : ਹਰਦੁਆਰ ਤੋਂ ਗੜ੍ਹਵਾਲ ਦੀ ਰਾਜਧਾਨੀ ਸ੍ਰੀ ਨਗਰ ਪੁੱਜੇ। ਉਥੋਂ ਰਾਜਾ ਵਿਜੈ ਪ੍ਰਕਾਸ਼ ਦਰਸ਼ਨਾਂ ਨੂੰ ਆਇਆ। ਰਾਜੇ ਨੇ ਜਾਤ ਪੁੱਛੀ ਤਾਂ ਆਪ ਨੇ ਕਿਹਾ ਕਿ ਉਨ੍ਹਾਂ ਦੀ ਕੋਈ ਜਾਤ ਨਹੀਂ ਹੈ। 'ਤੂੰ ਸਾਹਿਬੁ ਹਉ ਸਾਂਗੀ ਤੇਰਾ, ਪ੍ਰਣਵੈ ਨਾਨਕੁ ਜਾਤਿ ਕੈਸੀ?' ਕੋਟ ਦੁਆਰਾ, ਬਦਰੀ ਨਾਥ, ਅਲਮੋੜਾ ਵਿਖੇ ਨਾਮ ਦਾ ਚੱਕਰ ਚਲਾਂਦੇ ਪੈਦਲ ਹੀ ਗੋਰਖ ਮਤਾ[1] ਪੁੱਜੇ। ਗੋਰਖ ਮਤਾ ਕੰਨ ਪਾਟੇ ਜੋਗੀਆਂ ਦਾ ਅਸਥਾਨ ਸੀ। ਜੋਗੀਆਂ ਦੇ ਮੁਖੀ, ਭੰਘਰਨਾਥ ਨੇ ਸ਼ਰਾਬ ਦਾ ਪਿਆਲਾ ਭਰ ਕੇ ਅੱਗੇ ਲਿਆ ਰੱਖਿਆ ਅਤੇ ਕਿਹਾ : "ਇਸ ਨੂੰ ਪੀਤਿਆਂ ਲਿਵ ਜੁੜਦੀ ਹੈ।" ਗੁਰੂ ਜੀ ਨੇ ਨਸ਼ਿਆਂ ਤੋਂ ਵਰਜਿਆ ਤੇ ਫ਼ਰਮਾਇਆ : 'ਜੋ ਪੁਰਸ਼ ਨਸ਼ਾ ਕਰ ਲਿਵ ਜੋੜਨੀ ਚਾਹੁੰਦਾ ਹੈ ਤੇ ਨਸ਼ਿਆਂ ਨੂੰ ਇਕ ਸ਼ੁਗਲ ਸਮਝਦਾ ਹੈ, ਉਹ ਬਦੀ ਦੀ ਟਰੇਨਿੰਗ ਲੈ ਰਿਹਾ ਹੈ : 'ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ।' ਕਈ ਚਮਤਕਾਰ ਸਿੱਧਾਂ ਦਿਖਾਏ ਪਰ ਇਕ ਨਾ ਚੱਲੀ। ਜਦ ਉਨ੍ਹਾਂ ਆਪਣੀਆਂ ਗੋਦੜੀਆਂ, ਮ੍ਰਿਗਸ਼ਾਲਾ, ਕਰਮੰਡਲ ਤੇ ਆਸਣ ਇਕ ਹਨੇਰੀ ਅੱਗੇ ਉਡਦੇ ਦੇਖੇ ਤਾਂ ਗੁਰੂ ਪਾਤਸ਼ਾਹ ਦੀ ਚਰਨੀਂ ਪਏ। ਉਹ ਇਵੇਂ ਠੰਡੇ ਹੋਏ ਜਿਵੇਂ ਕਿਸੇ ਦੀ ਚੋਰੀ ਪਕੜੀ ਜਾਏ ਤਾਂ ਲੁਕ ਕੇ ਬੈਠਦਾ ਹੈ। ਆਪੋ ਆਪਣੇ ਆਸਣ ਬੈਠੇ :

ਚੋਰ ਨਾਰ ਜਿਉ ਤ੍ਰਸਨ ਤੈਸੇ।

(ਸੂਰਜ ਪ੍ਰਕਾਸ਼)

---

1. ਮੱਤਾ ਦਾ ਭਾਵ ਹੈ 'ਸਲਾਹ'। ਉੱਥੇ ਗੋਰਖ ਦੀ ਪਰਪਾਟੀ ਵਾਲਿਆਂ ਦੀ ਹੀ ਸਲਾਹ ਚਲਦੀ ਸੀ। ਜਦ ਗੁਰੂ ਜੀ ਦੇ ਅਸੂਲਾਂ ਅੱਗੇ ਉਨ੍ਹਾਂ ਸਿਰ ਨਿਵਾਇਆ ਤਾਂ ਉਸ ਥਾਂ ਦਾ ਨਾਮ 'ਨਾਨਕ ਮਤਾ' ਹੋਇਆ। 'ਨਾਨਕ ਆਦਿ ਮਤੇ ਜੇ ਕੋਆ।'

ਉਨ੍ਹਾਂ ਇਹ ਵੀ ਡਿੱਠਾ ਕਿ ਹਨੇਰੀ, ਮੀਂਹ, ਗੜ੍ਹੇ ਪੈਣ ਨਾਲ ਸਭਨਾਂ ਦੀਆਂ ਧੂਣੀਆਂ ਬੁਝ ਗਈਆਂ ਹਨ ਪਰ ਗੁਰੂ ਨਾਨਕ ਜੀ ਦੀ ਧੂਣੀ ਉਸੇ ਤਰ੍ਹਾਂ ਹੀ ਜਗਮਗ, ਜਗਮਗ ਕਰ ਰਹੀ ਹੈ :

"ਬਹੀ ਸਮੀਰ ਰੈਣ ਸਭ ਜਬਹੀ।
ਉਡ ਗਏ ਧੂਣੀ ਸਿਧਨ ਤਬਹੀ।
ਇਕ ਸ੍ਰੀ ਨਾਨਕ ਧੂਣੀ ਮਾਹੀ।
ਹੋਰ ਹੁਤਾਸਨ (ਅੱਗ) ਕਿਤਹੂੰ ਨਾਹੀ।"

ਐਸਾ ਹੀ ਸਦਾ ਹੋਵੇਗਾ। ਸਮੇਂ ਦੀ ਹਨੇਰੀ ਨਾਲ ਸਭ ਸਿਧਾਂਤ ਅਲੋਪ ਹੋ ਜਾਣਗੇ ਪਰ ਗੁਰੂ ਨਾਨਕ ਦੇਵ ਜੀ ਦਾ ਸਦਾ ਪ੍ਰਜ੍ਵਲਤ ਰਵ੍ਹੇਗਾ।

ਉਨ੍ਹਾਂ ਨੇ ਗੁਰੂ ਨਾਨਕ ਜੀ ਦੀ ਨੇਕ ਸਲਾਹ ਨੂੰ ਮੰਨਿਆ ਤੇ ਉਸ ਥਾਂ ਦਾ ਪਵਿੱਤਰ ਨਾਮ 'ਨਾਨਕ ਮਤਾ' ਹੋ ਗਿਆ :

ਸਿਧ ਮਤਾ ਅਸਥਾਨ, ਜਾਨਤ ਹੈ ਸਭ ਲੋਗ ਜਗ।
ਕਰ ਜੀਤਾ ਸਭ ਕੋ ਗਿਆਨ, ਨਾਨਕ ਮਤਾ ਅਬ ਕਹਤ ਹੈ।

(ਮਹਿਮਾ ਪ੍ਰਕਾਸ਼)

ਇਸ ਥਾਂ ਤੋਂ ਹੋਰ ਉਚੇਰੇ ਜਾ ਕੇ ਕੁਦਰਤ ਨੂੰ ਮਾਣਨ ਵਾਲੇ ਤੇ ਕੁਦਰਤ ਤੋਂ ਬਲਿਹਾਰ ਹੋਣ ਵਾਲੇ ਮਿੱਠੇ ਗੁਰੂ ਨਾਨਕ ਜੀ ਦੇ ਇਕ ਰੁੱਖ ਹੇਠਾਂ ਬੈਠਣ ਨਾਲ ਰੀਠਾ ਮਿੱਠਾ ਹੋਇਆ।

**ਪ੍ਰਯਾਗ ਤੇ ਬਨਾਰਸ** : ਉਥੋਂ ਬਰੇਲੀ, ਲਖਨਊ, ਕਾਨ੍ਹਪੁਰ ਤੋਂ ਹੁੰਦੇ ਅਲਾਹਾਬਾਦ ਪੁੱਜੇ ਜਿਸ ਨੂੰ ਪ੍ਰਯਾਗ ਕਹਿੰਦੇ ਹਨ। ਤ੍ਰਿਬੈਣੀ ਨੂੰ ਕੁਦਰਤ ਦਾ ਇਕ ਦ੍ਰਿਸ਼ ਆਖਿਆ ਮਨ, ਚਿਤ ਅਤੇ ਬੁੱਧ ਨੂੰ ਇਕ ਥਾਂ ਕਰਨਾ ਹੀ ਅਸਲ ਤ੍ਰਿਬੈਣੀ ਦਾ ਠੀਕ ਇਸ਼ਨਾਨ ਕਿਹਾ। ਉਥੋਂ ਅਯੁੱਧਿਆ ਤੇ ਬਨਾਰਸ ਗਏ। ਗੁਰੂ ਜੀ ਨੂੰ ਸਾਦਾ ਤੇ ਭੇਖ ਰਹਿਤ ਲਿਬਾਸ ਵਿਚ ਦੇਖ ਕੇ ਇਕ ਪੰਡਤ, ਚਤਰਦਾਸ ਨੇ ਹੈਰਾਨੀ ਨਾਲ ਪੁੱਛਿਆ : 'ਤੁਸਾਂ ਤਿਲਕ ਨਹੀਂ ਲਗਾਇਆ ਅਤੇ ਮਾਲਾ, ਸਾਲਮਗ੍ਰਾਮ ਕਿਉਂ ਨਹੀਂ ਪਾਏ ਹੋਏ?' ਤਾਂ ਗੁਰੂ ਨਾਨਕ ਜੀ ਨੇ ਭੇਖਾਂ ਨੂੰ ਕੱਲਰ ਸਿੰਜਣ ਸਮਾਨ ਆਖਿਆ :

'ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥
ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥'[1]

---

1. ਬਸੰਤੁ ਹਿੰਡੋਲ ਮਹਲਾ ੧
'ਸਾਲ ਗ੍ਰਾਮ ਬਿਪ ਪੂਜਿ ਮਨਾਵਹੁ, ਸੁਕ੍ਰਿਤੁ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥ ੧॥
... ... ...
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥
ਜਿਉ ਗੋਡਹੁ ਤਿਉ ਤੁਮ੍ਹ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ॥
ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਦਇਆ ਕਰਹੁ ਦਇਆਲਾ॥
(ਪੰਨਾ ੧੧੭੧, ਗੁਰੂ ਗ੍ਰੰਥ ਸਾਹਿਬ)

ਜਦ ਕੁਝ ਪੰਡਤਾਂ ਨੇ ਸੁੱਚਾ ਭੋਜਨ ਕਰਨ ਦੀ ਗੱਲ ਆਖੀ ਤਾਂ ਆਪ ਜੀ ਨੇ ਕਿਹਾ : 'ਜਿਸ ਮਨਿ ਜੂਠਾ, ਮੁਖ ਜੂਠਾ, ਦੇਹੀ ਸਾਸ ਗਿਰਾਸ ਸਭ ਜੂਠੇ। ਜੂਠੇ ਹੀ ਬੋਲੇ, ਸਿ ਸਦਾ ਖੁਆਰ ਹੋਇ, ਮੁਖ ਨਾ ਪਵੈ ਜੂਠਾ। ਪਿੰਡਾ ਧੋਤੈਂ ਸੁਚਾ ਨਹੀਂ, ਬਿਨ ਸਚ ਨਾਮ ਸਿਮਰਨ ਤੇ। ਰਸੋਈ ਸੁੱਚੀ ਪਕਾਈ ਨਾਲ ਸਚਾਈ ਨਹੀਂ ਆਉਂਦੀ।' ਉਨ੍ਹਾਂ ਜਦ ਪੁੱਛਿਆ, ਜੀਵਨ ਜਨਮ ਕਉਣ ਹਾਰਦਾ ਹੈ ਤਾਂ ਆਪ ਜੀ ਨੇ ਫ਼ਰਮਾਇਆ : "ਜੋ ਸ਼ਬਦ ਕੇ ਬੀਚ ਨਹੀਂ ਚਲਤੇ, ਮਨ ਕੇ ਬੀਚਾਰ ਚਲਤੇ ਹੈਂ, ਉਨਹੁ ਮਨ ਮੁਖਹੁ ਆਪਣਾ ਜਨਮ ਹਾਰਿਆ ਹੈ।"

ਇਕੱਠੇ ਹੋਏ ਪੰਡਤਾਂ ਨੇ ਇਹ ਵੀ ਕਿਹਾ : 'ਤੁਸੀਂ ਕੁਝ ਹੋਰ ਕਹਿੰਦੇ ਹੋ ਤੇ ਬੇਦ ਤਾਂ ਕਿਛ ਅਵਰ ਕਹਿੰਦਾ ਹੈ।' ਗੁਰੂ ਨਾਨਕ ਜੀ ਨੇ ਬੇਦਾਂ ਦਾ ਤੱਤ ਦਿੰਦੇ ਹੋਏ ਕਿਹਾ ਕਿ ਬੇਦ ਜੁ ਹੈ, ਸਿ ਵਪਾਰੀ ਹੈ । ਬੇਦ ਤਾਂ ਕੇਵਲ ਪਾਪ ਪੁੰਨ ਦੀ ਵੀਚਾਰ ਕਰਦਾ ਹੈ। ਬੇਦ ਵਿਸਮਾਦ ਵਿਚ ਨਹੀਂ ਲੈ ਜਾ ਸਕਦਾ। ਅਸਲ ਪੂੰਜੀ ਪਾਰਬ੍ਰਹਮ ਦਾ ਗਿਆਨ ਤੇ ਸਿਮਰਨ ਹੈ :

**"ਬੇਦੁ ਵਪਾਰੀ ਗਿਆਨੁ ਰਾਸਿ,**
**ਕਰਮੀ ਪਲੈ ਹੋਇ॥"**

ਗਿਆਨੀ ਗਿਆਨ ਸਿੰਘ ਦੇ ਲੇਖ ਅਨੁਸਾਰ ਬਨਾਰਸ ਆਪ ਜੀ ਪੰਦਰਾਂ ਦਿਨ ਰਹੇ। ਉਥੇ ਬਨਾਰਸ ਹੀ 'ਮੜ੍ਹੈ ਮਸਾਣ ਨ ਜਾਈ' ਦਾ ਉਪਦੇਸ਼ ਵੀ ਦਿੱਤਾ ਅਤੇ ਸਰੀਰ ਕਟਵਾਉਣ ਨਾਲੋਂ ਜੀਊਂਦਿਆਂ ਹੀ ਸਰੀਰ ਰਹਿਤ ਹੋਣ ਦਾ ਵੱਲ ਦੱਸਿਆ ਤੇ ਫ਼ਰਮਾਇਆ : ਦੇਹੀ ਜਿ ਘਰ ਹੈ ਤਿਸ ਮਹਿ ਏਕ ਬਦੇਹੀ ਘਰ ਹੈ। ਜਦ ਤਕ ਇਸ ਜੀਵ ਕਉ ਦੇਹੀ ਘਰ ਕੀ ਖ਼ਬਰ ਹੋਤੀ ਹੈ ਤਬ ਲਉ ਮਾਇਆ ਕੀ ਤ੍ਰਿਸ਼ਨਾ ਹੋਤੀ ਹੈ। ਜਬ ਏਸ ਘਰ ਮਹਿ ਘਰ ਗੁਰੂ ਪੂਰੇ ਦਿਖਾਇਆ ਤਬ ਏਹ ਬੇਦਹੀ ਹੂਆ।' ਵਿੱਦਿਆ ਸੰਬੰਧੀ ਵੀ ਕਿਹਾ : ਵਿੱਦਿਆ ਉਹੀ ਸਫ਼ਲ ਹੈ ਜੋ ਸਹਿਜ ਵਿਚ ਦਿੱਤੀ ਜਾਏ। ਪੰਡਿਤ ਹਰੀ ਲਾਲ ਤੇ ਪੰਡਿਤ ਕ੍ਰਿਸ਼ਨ ਲਾਲ ਨੇ ਗੁਰੂ ਜੀ ਦਾ ਰਾਹ ਅਪਣਾਇਆ। ਜਦ ਸਭ ਨੇ ਪੁੱਛਿਆ ਕਿ ਉਹ ਜ਼ਰੂਰ ਦੱਸਣ ਕਿ ਉਨ੍ਹਾਂ ਇਤਨਾ ਗਿਆਨ, ਸਹਿਜ, ਪ੍ਰਮੇਸ਼ਰ ਕੈਸੇ ਪਾਇਆ ਤਾਂ ਇਤਨਾ ਹੀ ਕਿਹਾ : 'ਇਸ ਮਨੁੱਖ ਦੇ ਹੱਥ ਕੁਝ ਨਹੀਂ, ਸਭ ਖੇਲ ਪ੍ਰਮੇਸ਼ਰ ਕਾ ਹੈ।' ਆਪਣੇ ਉਪਦੇਸ਼ ਦਾ ਤੱਤ ਦੇਂਦੇ ਫ਼ਰਮਾਇਆ : 'ਕਰਮਾਂ 'ਤੇ ਟੇਕ ਨਾ ਰੱਖੋ। ਇਹ ਜਾਣੋ ਕਿ ਸਭ ਪ੍ਰਮੇਸ਼ਰ ਕਾ ਹੁਕਮ ਹੋਤਾ ਹੈ।' ਸਭ ਕਹਤੇ ਭਏ ਕਿ ਗੁਰੂ ਨਾਨਕ ਕੀ ਸ਼ੋਭਾ ਦਰਸ਼ਨ ਕੀ ਕਿਛ ਬਰਨੀ ਨਹੀਂ ਜਾਂਦੀ।

**ਭਗਤ ਰਵਿਦਾਸ ਜੀ ਨੂੰ ਮਿਲੇ** : ਭਗਤ ਰਵਿਦਾਸ ਜੀ ਨੂੰ, ਜੋ ਬਨਾਰਸ ਦੇ ਰਹਿਣ ਵਾਲੇ ਸਨ, ਗੁਰੂ ਜੀ ਨੂੰ ਮਿਲੇ। ਭਗਤ ਜੀ ਜਾਤ-ਪਾਤ ਦੀ ਨਿਖੇਧੀ ਕਰ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਦੀ ਬਾਣੀ ਲਿਖ ਲਈ ਜੋ ਹੁਣ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

**ਭਗਤ ਕਬੀਰ ਜੀ ਨਾਲ ਮਿਲਣੀ** : ਭਗਤ ਕਬੀਰ ਜੀ ਬਨਾਰਸ ਲਾਗੇ ਮਗਹਰ

ਪਿੰਡ ਵਿਚ ਰਹਿੰਦੇ ਸਨ। ਉਨ੍ਹਾਂ ਸਮਾਜ ਦੀਆਂ ਕੁਚੱਜੀਆਂ ਰਵਾਇਤਾਂ ਵਿਰੁੱਧ ਸਖ਼ਤ ਆਵਾਜ਼ ਉਠਾਈ ਸੀ ਅਤੇ ਬੋਲ ਰਹੇ ਸਨ। ਸਾਰੇ ਇਲਾਕੇ ਵਿਚ ਆਪਣੀ ਰਚੀ ਬਾਣੀ ਰਾਹੀਂ ਪ੍ਰਚਾਰ ਵੀ ਕਰ ਰਹੇ ਹਨ। ਮਗਹਰ ਪਿੰਡ ਪੁੱਜ ਕੇ ਕਬੀਰ ਜੀ ਨਾਲ ਗੁਰੂ ਨਾਨਕ ਜੀ ਨੇ ਵਿਚਾਰਾਂ ਕੀਤੀਆਂ। ਉਨ੍ਹਾਂ ਦੀ ਉਚਾਰੀ ਹੋਈ ਬਾਣੀ ਲਿਖ ਲਈ ਤੇ ਉਹ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਮਗੱਹਰ ਪਿੰਡ ਤੋਂ ਗੋਰਖਪੁਰ[1] ਵੱਲ ਗਏ। ਉਥੋਂ ਹੁੰਦੇ ਹੋਏ ਫਿਰ ਵਾਪਸ ਬਨਾਰਸ ਮੁੜ ਆਏ।

ਬਨਾਰਸ ਦਾ ਰਾਜਾ ਹਰਿਨਾਥ ਵੀ ਦਰਸ਼ਨਾਂ ਨੂੰ ਆਇਆ। ਜਦ ਉਸ ਨੇ ਸੰਸਾਰ ਤਿਆਗਣ ਦੀ ਗੱਲ ਕਹੀ ਤਾਂ ਗੁਰੂ ਜੀ ਨੇ ਫ਼ਰਮਾਇਆ : 'ਸਾਡਾ ਰਾਹ ਸੰਸਾਰ ਛੱਡਣ ਵਾਲਾ ਨਹੀਂ। ਇਸ ਰਾਹ ਤੁਰਿਆਂ ਰਾਜ ਮਹਿ ਪ੍ਰਮੇਸ਼ਰ ਕਾ ਪਰਮ ਪਦ ਪਾ ਸਕਦਾ ਹੈ। ਰਾਜ ਵਿਚ ਹੀ ਜੋਗ ਮਿਲ ਸਕਦਾ ਹੈ ਜੇ ਪ੍ਰਮੇਸ਼ਰ ਕਾ ਸਿਮਰਨ ਸੇਵਾ ਜਾਣ ਕਰੇ। ਨਾਮ, ਦਾਨ, ਸੀਲ, ਸੰਜਮ, ਦਇਆ, ਭਾਉ, ਗ਼ਰੀਬੀ, ਧਾਰਨ ਕਰੇ ਤਾਂ ਰਾਜ ਮੇਂ ਹੀ ਮੁਕਤਾ ਹੋਇ।'

**ਗਯਾ** : ਬਨਾਰਸ ਤੋਂ ਗਯਾ ਪੁੱਜੇ। ਜਿਹੜੇ ਮਨੁੱਖ ਦੀ ਮਰਨ ਵੇਲੇ ਦੀਵਾ ਵੱਟੀ ਨ ਹੋ ਸਕੇ ਤਾਂ ਉਸ ਦੇ ਸੰਬੰਧੀ ਮੌਤ ਉਪਰੰਤ ਗਯਾ ਜਾ ਕੇ ਦੀਵਾ ਵੱਟੀ ਕਰਾਉਂਦੇ ਹਨ ਅਤੇ ਉਹ 'ਪਾਪ' ਜੋ ਦੀਵਾ ਵੱਟੀ ਨਾ ਕਰਨ ਕਰਕੇ ਹੋਇਆ ਕਿਹਾ ਜਾਂਦਾ ਹੈ, ਉਤਾਰ ਲਿਆਂਦੇ ਹਨ। ਉਥੇ ਪਿੰਡ ਵੀ ਭਰੇ ਜਾਂਦੇ ਹਨ। ਗੁਰੂ ਜੀ ਨੂੰ ਆਖਿਆ ਗਿਆ ਕਿ ਉਨ੍ਹਾਂ ਨੇ ਕਿਸੇ ਦਾ ਪਿੰਡ ਭਰਾਉਣਾ ਹੈ ਜਾਂ ਦੀਵਾ ਵੱਟੀ ਕਰਾਉਣੀ ਹੈ ਤਾਂ ਕਰਵਾ ਲੈਣ। ਉਨ੍ਹਾਂ ਆਖਿਆ ਕਿ ਪ੍ਰਮਾਤਮਾ ਦਾ ਨਾਮ ਹੀ ਅਸਲ ਚਾਨਣਾ ਹੈ, ਸੁਖਾਂ ਦਾ ਸੋਮਾ ਹੈ। ਪਿੰਡ ਪਤਲਿ, ਦੀਵਾ ਵੱਟੀ, ਕਿਰਿਆ ਇਹ ਵਾਹਿਗੁਰੂ ਦਾ ਨਾਮ ਹੀ ਹੈ।[2] ਗਯਾ ਵਿਖੇ ਸੰਗਤ ਦੀ ਮਹਿਮਾ ਵੀ ਦ੍ਰਿੜ੍ਹਾਈ। ਕੁਸੰਗਤ ਕਰਕੇ ਮੁਹਰਾ ਵੀ ਹੋ ਜਾਂਦੀ ਹੈ ਅਤੇ ਸੰਗਤ ਕਰਕੇ ਸੂਲੀ ਸੂਲ। ਗਯਾ ਤੋਂ ਬੋਧ ਗਯਾ ਪੁੱਜੇ। ਮਠ ਦੇ ਮਹੰਤ ਦੇਵ ਗਿਰੀ ਦੇ ਬਾਬੇ ਦੇ ਬਚਨਾਂ ਵਿਚ ਸ਼ਾਂਤੀ ਅਨੁਭਵ ਕੀਤੀ। ਜੋ ਬੀਜ ਗੁਰੂ ਜੀ ਪਾ ਆਏ ਸਨ, ਉਸ ਨੇ ਫਲ ਗੁਰੂ ਹਰਿਗੋਬਿੰਦ ਜੀ ਵੇਲੇ ਦਿੱਤਾ।

---

1. ਗੋਰਖਪੁਰ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਹੈ।
2. ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ॥ ੧॥
ਲੋਕਾ ਮਤ ਕੋ ਫਕੜਿ ਪਾਇ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥ ੧॥ ਰਹਾਉ॥
ਪਿੰਡੁ ਪਤਲਿ ਮੇਰੀ ਕੇਸਉ, ਕਿਰਿਆ ਸਚੁ ਨਾਮ ਕਰਤਾਰੁ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥ ੨॥
... ... ... ...
ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥ ੪॥ ੨॥ ੩੨॥
(ਆਸਾ ਮਹਲਾ ੧, ਪੰਨਾ ੩੫੮, ਗੁਰੂ ਗ੍ਰੰਥ ਸਾਹਿਬ)

ਦੇਵ ਗਿਰੀ ਤੋਂ ਤੀਜੀ ਪੀੜ੍ਹੀ ਭਗਤ ਗਿਰੀ ਮਹੰਤ ਆਪਣੇ ਤਿੰਨਾਂ ਸੌ ਸੱਠ (੩੬੦) ਮਹੰਤਾਂ ਸਮੇਤ ਗੁਰੂ ਘਰ ਦਾ ਸੇਵਕ ਬਣਿਆ ਜੋ ਹੁਣ ਵੀ ਉਸ ਦੇਸ਼ ਵਿਚ ਭਗਤ ਭਗਵਾਨ ਦੇ ਸਦਾਉਂਦੇ ਹਨ। ਉਥੋਂ ਰਜੌਲੀ ਗਏ ਤੇ ਭੁੱਲਣ ਸ਼ਾਹ ਨੂੰ ਨਾਮ ਬਖਸ਼ਿਆ। ਅਟਕਿਆਂ ਨੂੰ ਗੁਰੂ ਜੀ ਅੱਗੇ ਤੋਰ ਰਹੇ ਸਨ। ਉਥੇ ਹੀ ਸੰਗਤ ਦੀ ਮਹਿਮਾ ਦ੍ਰਿੜ੍ਹਾਈ।

**ਪਟਨਾ ਸਾਹਿਬ** : ਗਯਾ ਤੋਂ ਪਟਨਾ ਗਏ। ਪਟਨਾ ਆਰੰਭ ਵਿਚ ਪਾਟਲੀਗਰਾਮ ਤੇ ਕੁਸਮਪੁਰ ਕਰਕੇ ਜਾਣਿਆ ਜਾਂਦਾ ਸੀ। ਫਿਰ ਪ੍ਰਸਿੱਧ ਨਾਂ ਪਾਟਲੀਪੁੱਤਰ ਹੋਇਆ। ਪਟਨਾ ਵਿਖੇ ਮਰਦਾਨਾ ਨੂੰ ਇਕ ਹੀਰਾ ਦੇ ਕੇ ਉਸ ਦਾ ਮੁੱਲ ਪਵਾਉਣ ਲਈ ਭੇਜਿਆ। ਲੱਕੜਹਾਰੇ ਨੇ ਕੋਈ ਮੁੱਲ ਨਾ ਪਾਇਆ। ਹਲਵਾਈ ਨੇ ਚਮਕਦਾ ਪੱਥਰ ਜਾਣ ਕੇ ਉਸ ਦੇ ਵਟੇ ਕੋਈ ਚੀਜ਼ ਖਾਣ ਵਾਲੀ ਲੈਣ ਲਈ ਕਿਹਾ। ਬਜਾਜੀ ਵਾਲੇ ਨੇ ਕੁਝ ਵੱਧ ਮੁੱਲ ਪਾਇਆ। ਸੁਨਿਆਰੇ ਨੇ ਕੁਝ ਰਕਮ ਦੇਣ ਲਈ ਕਿਹਾ ਪਰ ਸਾਲਸ ਰਾਇ ਜੌਹਰੀ ਨੇ ਉਸ ਨੂੰ ਅਮੁੱਲ ਆਖ ਕੇ ੫੦੦ ਰੁਪਏ ਦਰਸ਼ਨ ਭੇਟ ਦਿੱਤੀ। ਗੁਰੂ ਨਾਨਕ ਜੀ ਦਾ ਭਾਵ ਸੀ ਜ਼ਿੰਦਗੀ ਵੀ ਇਕ ਹੀਰੇ ਤੁੱਲ ਹੈ। ਬਹੁਤੇ ਲੋਕੀਂ ਅੰਞਾਈਂ ਹੀ ਗਵਾਈ ਚਲੀ ਜਾ ਰਹੇ ਹਨ। ਲੱਕੜਹਾਰੇ ਵਾਂਗ ਪਾੜ ਪਾੜ ਵਗਾਹ ਸੁੱਟ ਰਹੇ ਸਨ। ਕੁਝ ਖਾ ਕੇ, ਕੁਝ ਹੰਢਾ ਕੇ ਜੀਵਨ ਗੁਜ਼ਾਰ ਰਹੇ ਹਨ। ਕੁਝ ਮੁੱਲ ਪਾਉਂਦੇ ਹਨ ਪਰ ਕੋਈ ਵਿਰਲਾ ਸਾਲਸ ਰਾਇ ਵਰਗਾ ਹੈ ਜੋ 'ਖੇਤ ਪਛਾਣ' ਦਾਨ ਬੀਜਦਾ ਹੈ। ਸਾਲਸ ਰਾਇ ਜੌਹਰੀ ਨੂੰ ਉਪਦੇਸ਼ ਦੇ ਕੇ ਸਿੱਖ ਬਣਾਇਆ। ਉਸ ਦੇ ਨੌਕਰ ਅਧਰਕਾ ਨੂੰ ਵੀ ਸਿੱਖੀ ਉਪਦੇਸ਼ ਦਿੱਤਾ। ਸਾਲਸ ਰਾਇ ਅੰਦਰ ਉਤਸ਼ਾਹ ਤੇ ਉਮਾਹ ਦਾ ਫੁਹਾਰਾ ਫੁਟ ਪਿਆ ਤੇ ਉਸ ਗੁਰੂ-ਉਪਮਾ ਵਿਚ ਕਿਹਾ :

**"ਸਤਿਗੁਰੂ ਦਾਤਾ ਨਾਮ ਕਾ ਦੀਨੇ ਖੋਲ ਕਪਾਟ॥**
**ਏਕ ਜੋ ਵਣਜ ਵਣਜਿਆ ਬਹੁਰ ਨ ਆਵੈ ਘਾਟ॥"**

ਇਹ ਵੀ ਯਾਦ ਰਵ੍ਹੇ ਕਿ ਇਸੇ ਸਾਲਿਸ ਰਾਇ ਜੌਹਰੀ ਦੀ ਔਲਾਦ ਵਿਚੋਂ ਰਤਨ ਚੰਦ ਖੱਤਰੀ ਦਸਵੇਂ ਪਾਤਸ਼ਾਹ ਦਾ ਪਰਮ ਭਗਤ ਹੋਇਆ ਜਿਸ ਦੇ ਘਰ ਦਸਵੇਂ ਪਾਤਸ਼ਾਹ ਹਮੇਸ਼ਾ ਜਾ ਕੇ ਖੇਡਦੇ ਸਨ ਅਤੇ ਦੁੱਧ ਭਿੱਜੇ ਛੋਲੇ ਤਲੇ ਹੋਏ ਛਕਦੇ ਸਨ। ਉਸ ਦੇ ਨਾਮ ਦੀ 'ਮੈਣੀ ਸੰਗਤਿ' ਹੁਣ ਤਕ ਕਾਇਮ ਹੈ। ਅਧਰਕਾ ਦੀ ਸੰਤਾਨ ਵਿਚੋਂ ਹੀ ਘਨੀਸ਼ਾਮ ਗੁਲਾਬ ਰਾਇ ਦਸਵੇਂ ਗੁਰੂ ਦਾ ਮਸੰਦ ਹੋਇਆ।

ਫੇਰ ਕਦ ਦਰਸ਼ਨ ਹੋਣਗੇ ਦੀ ਯਾਚਨਾ ਸਾਲਿਸ ਰਾਏ ਨੇ ਕੀਤੀ ਤਾਂ ਆਪ ਜੀ ਨੇ ਕਿਹਾ : 'ਗੁਰਮੁਖ ਨੂੰ ਸਦਾ ਹੀ ਦਰਸ਼ਨ ਹਨ।' ਪੰਗਤਿ ਦੀ ਨੀਂਹ ਵੀ ਪਟਨਾ ਸਾਹਿਬ ਹੀ ਰੱਖੀ।

**ਨੂਰ-ਉਨਿਸਾ (ਨੂਰ ਸ਼ਾਹ)** : ਪਟਨਾ ਤੋਂ ਰਾਜਗ੍ਰਿਹ, ਹਾਜੀਪੁਰ, ਮੰਘੇਰ, ਭਾਗਲਪੁਰ, ਸਾਹਿਬ ਗੰਜ, ਰਾਜ ਮਹਲ ਨਗਰਾਂ ਤੋਂ ਹੁੰਦੇ ਹੋਏ ਮਾਲਦਾ ਪੁੱਜੇ। ਮਾਲਦਾ ਤੋਂ ਮੁਖਸੂਦਾਬਾਦ (ਮੁਰਸ਼ਦਾਬਾਦ) ਤੇ ਸੂਜੇ ਨੂੰ ਸੂਝ ਦਿੱਤੀ। ਉਥੇ ਹੁਣ ਵੀ ਸੰਗਤ ਸੂਜੇ ਭਗਤ ਦੀ ਪ੍ਰਸਿੱਧ ਹੈ। ਉਥੋਂ ਕ੍ਰਿਸ਼ਨ ਨਗਰ, ਸ਼ਾਹਜ਼ਾਦਪੁਰ, ਸੀਰਾਜ ਗੰਜ, ਕਾਸ ਗੰਜ ਤੇ ਕਲੇਗੀ ਨਦੀ ਪਾਰ ਕਰਕੇ ਬੰਗਾਲ ਤੇ ਆਸਾਮ ਦੀ ਧਰਤੀ ਪੁੱਜੇ।

ਬੰਗਾਲ ਵਿਚ ਜਾਦੂ ਤੇ ਆਸਾਮ ਵਿਚ ਵਾਮ-ਮਾਰਗੀਆਂ ਦਾ ਜ਼ੋਰ ਚਲਦਾ ਸੀ। ਮਾਣਕ ਗੰਜ, ਦੇਵ ਪੁਰ ਹੁੰਦੇ ਹੋਏ ਗੁਰੂ ਨਾਨਕ ਜੀ ਦਸੰਬਰ (੧੫੦੯) ਨੂੰ ਢਾਕਾ ਪੁੱਜੇ। ਜਦ ਆਪ ਢਾਕਾ ਪ੍ਰਵੇਸ਼ ਹੋਏ ਤਾਂ ਗਉੜੀ ਰਾਗ ਦਾ ਸ਼ਬਦ :

"ਮਨੁ ਕੁੰਚਰੁ ਕਾਇਆ ਉਦਿਆਨੈ॥
ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥"

(ਗਉੜੀ ਗੁਆਰੇਰੀ ਮਹਲਾ ੧, ਪੰਨਾ ੨੨੧)

ਗਾ ਰਹੇ ਸਨ। ਸ਼ਬਦ ਦੀ ਚੋਟ ਸੁਣ ਕਈ ਸ਼ਰਨ ਆਏ। ਸ਼ਰਨ ਆਇਆਂ ਵਿਚ ਸਮਾਲ ਨਾਥ, ਰੇਵਾ ਦਾਸ, ਚੰਦਰ ਨਾਥ, ਨਰੈਣ ਦਾਸ, ਸ਼ੇਖ ਅਹਿਮਦ, ਨਥੇਸ਼ਾਹ ਲੂਣੀਆਂ ਪ੍ਰਸਿੱਧ ਹਨ।

ਉਥੋਂ ਧਨਪੁਰ ਪੁੱਜੇ, ਜਿੱਥੇ ਨੂਰ-ਉਨਿਸਾ (ਨੂਰ ਸ਼ਾਹ) ਨੇ ਮਾਇਆ ਜਾਲ ਤਾਣਿਆ ਹੋਇਆ ਸੀ। ਉਸ ਨੂੰ ਸਿੱਧੇ ਰਾਹ ਪਾਇਆ ਤੇ ਉਸ ਦਾ ਘਰ ਹੀ ਧਰਮਸਾਲ ਬਣੀ ਜਿਸ ਨੂੰ 'ਬਰਛਾ ਸਾਹਿਬ' ਕਹਿੰਦੇ ਹਨ। ਨੂਰ-ਉਨਿਸਾ ਇਤਨੀ ਸੁਧਰੀ ਕਿ ਹੱਥੀਂ ਮਜ਼ਦੂਰੀ ਕਰਕੇ ਪੈਸੇ ਕਮਾਏ ਅਤੇ ਕਿਰਤ-ਕਮਾਈ ਵਿਚੋਂ ਚਾਵਲ ਖ਼ਰੀਦ ਕੇ ਖਿਚੜੀ ਬਣਾ ਕੇ ਗੁਰੂ ਜੀ ਨੂੰ ਛਕਾਈ। ਮਹਾਰਾਜ ਨੇ ਅਸੀਸ ਦਿੱਤੀ : "ਸੰਤਨ ਕੀ ਸੇਵਾ ਸਦ ਕੀਜੈ, ਤਜਹੁ ਬਹੁਰ ਅਸ ਕਾਮਾ।" ਪੁਰਾਤਨ ਜਨਮ ਸਾਖੀ ਅਨੁਸਾਰ ਕਲਿਯੁਗ ਵੀ ਬੰਗਾਲ ਹੀ ਮਿਲਿਆ। ਕਲਿਯੁਗ ਨੇ ਗੁਰੂ ਨਾਨਕ ਨੂੰ 'ਕਰਤੇ ਪੁਰਖ ਕਾ ਵਜ਼ੀਰ' ਆਖ ਕੇ ਸਤਿਕਾਰਿਆ।

**ਵਸਦੇ ਰਹੁ** : ਉਥੇ ਹੀ ਇਕ ਪਿੰਡ ਵਾਲਿਆਂ ਪੱਥਰ ਮਾਰੇ ਤਾਂ ਆਪ ਜੀ ਨੇ 'ਵਸਦੇ ਰਹੁ' ਫ਼ਰਮਾਇਆ ਤੇ ਦੂਜੇ ਪਿੰਡ ਵਾਲਿਆਂ ਸਤਿਕਾਰ ਦਿੱਤਾ ਤਾਂ ਮਹਾਰਾਜ ਜੀ ਨੇ ਕਿਹਾ 'ਉਜਾੜ ਹੋਵੇ।' ਗੁਰੂ ਜੀ ਨੇ ਮਰਦਾਨਾ ਜੀ ਦੀ ਪੁੱਛ 'ਤੇ ਦੱਸਿਆ ਕਿ "ਪਹਿਲੇ ਪਿੰਡ ਵਾਲੇ ਰੋਗੀ ਸਰੀਰ ਵਾਂਗੂੰ ਹਨ, ਜਿੱਥੇ ਜਾਣਗੇ ਹੋਰਨਾਂ ਨੂੰ ਵੀ ਰੋਗੀ ਕਰਨਗੇ। ਬਦੀ ਇਕ ਥਾਂ ਨੱਪੀ ਚੰਗੀ ਹੈ। ਦੂਜੇ ਪਿੰਡ ਦੇ ਲੋਕੀਂ ਚੰਦਨ ਸਮਾਨ ਹਨ। ਉਹ ਜਿੱਥੇ ਜਾਣਗੇ ਸੁਗੰਧੀ ਫ਼ੈਲਾਉਣਗੇ, ਨੇਕੀ ਤੇ ਬੰਦਗੀ ਦਾ ਪ੍ਰਚਾਰ ਕਰਨਗੇ।"

**ਭਗਤ ਜੈ ਦੇਵ ਦੇ ਪਿੰਡ** : ਉਥੋਂ ਬੀਰ ਭੂਮ ਦੇ ਨਗਰ ਕੇਂਦਲੀ ਪੁੱਜੇ ਜਿੱਥੇ ਜੈ ਦੇਵ ਜੀ ਦਾ ਜਨਮ ਹੋਇਆ ਸੀ। ਭਗਤ ਜੈ ਦੇਵ ਜੀ ਨੇ ਸਾਰੀ ਉਮਰ ਜੋਗ, ਜਗ, ਦਾਨ, ਤਪ ਦੀ ਵਿਅਰਥਤਾ ਦਾ ਪ੍ਰਚਾਰ ਕੀਤਾ ਸੀ। ਉਸ ਮਹਾਂਪੁਰਸ਼ ਦੇ ਤਿੰਨ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਗੁਰੂ ਨਾਨਕ ਜੀ ਹੀ ਇਹ ਸ਼ਬਦ ਲਿਖ ਲਿਆਏ ਸਨ।

**ਝੰਡਾ ਬਾਢੀ** : ਉਥੋਂ ਆਪ ਜੀ ਸਿਲਹਟ, ਇਮਫਲ, ਧੁਬੜੀ, ਮਨੀਪੁਰ, ਕੋਹੀਮਾ ਤੇ ਗੋਹਾਟੀ ਪੁੱਜੇ। ਗੋਹਾਟੀ ਨੂੰ ਪਾਰਾਜਿਤ ਵੀ ਕਿਹਾ ਜਾਂਦਾ ਸੀ। ਉਥੇ ਝੰਡਾ ਬਾਢੀ ਨੂੰ ਪੱਥਰ ਪਾਣੀ ਦੀ ਪੂਜਾ ਛਡਵਾ ਕੇ ਸੇਵਾ ਵਿਚ ਲਗਾਇਆ। ਪਦਮਾ ਨਦੀ ਪਾਰ ਕਰਕੇ ਵਾਪਸ ਮੁੜੇ। ਫ਼ਰੀਦਪੁਰ, ਕਸਬਪੁਰ ਤੇ ਚਵ੍ਹੀ ਪਰਗਾਨਿਆਂ ਵਿਚੋਂ ਹੁੰਦੇ ਹੋਏ ਬੰਗਾਲ ਦੀ ਉਸ ਸਮੇਂ ਦੀ ਰਾਜਧਾਨੀ ਕਿਸ਼ਨ ਨਗਰ ਪੁੱਜੇ। ਕਿਸ਼ਨ ਨਗਰ

ਤੋਂ ਨਦੀਆ, ਚਿਨਸਰਾ, ਚੰਦਰ ਨਗਰ ਤੇ ਫਿਰ ਕਲਕੱਤਾ ਪਹੁੰਚੇ।

**ਸ਼ੰਕਰ ਦੇਵ ਨਾਲ ਮੁਲਾਕਾਤ** : ਆਸਾਮ ਵਿਚ ਸ਼ੰਕਰ ਦੇਵ ਨਾਂ ਦਾ ਇਕ ਭਗਤ ਵੀ ਇਕ ਅਕਾਲ ਦੀ ਪੂਜਾ ਕਰਨ ਲਈ ਪ੍ਰੇਰਨਾ ਕਰ ਰਿਹਾ ਸੀ। ਉਹ ਬੁੱਤਪ੍ਰਸਤ ਵੀ ਨਹੀਂ ਸਨ। ਉਨ੍ਹਾਂ ਦੇ ਸੇਵਕ ਆਰਤੀ ਜੋ ਹੁਣ ਤਕ ਕਰਦੇ ਹਨ ਉਸ ਵਿਚ ਗੁਰੂ ਨਾਨਕ ਦੀ ਮਹਿਮਾ ਹੈ। ਜਾਤ-ਪਾਤ ਬ੍ਰਾਹਮਣ ਰੀਤਾਂ ਵਿਚ ਵਿਸ਼ਵਾਸ ਨਹੀਂ ਰੱਖਦੇ। ਗੁਰੂ ਨਾਨਕ ਦੇਵ ਜੀ ਨੇ ਹੀ ਸ਼ਬਦ ਲੜ ਲਗਾਇਆ ਸੀ।

ਇਸੇ ਇਲਾਕੇ ਦੀ ਇਕ ਰਾਣੀ ਗੌਰ ਜਾਨ ਮਹਾਰਾਜ ਦੀ ਦੀਖਿਆ ਲੈ ਸਿੱਖ ਬਣੀ। ਪਿੱਛੋਂ ਉਸੇ ਦਾ ਪੋਤਰਾ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵੀ ਆਇਆ। ਇਸੇ ਦੇ ਹੀ ਪੜਪੋਤਰੇ ਰਤਨ ਰਾਇ ਨੇ ਪਰਸ਼ਾਦੀ ਹਾਥੀ ਤੇ ਪੰਚ ਕਲਾ ਸ਼ਸਤਰ ਦਸਮ ਗੁਰੂ ਨੂੰ ਭੇਟ ਕੀਤੇ ਸਨ। ਕਿਤਨੇ ਹੀ ਸਿੱਖੀ ਕੇਂਦਰ ਅੱਜ ਤਕ ਉਥੇ ਹਨ।

**ਕਲਕੱਤਾ** : ਗੁਰਦੁਆਰਾ 'ਬੜਾ ਸੰਗਤ' ਕਾਇਮ ਕੀਤਾ। ਹਰ ਕੋਈ, ਹਰ ਜਾਤ ਵਾਲਾ, ਉਸ ਧਰਮ ਮੰਦਰ ਵਿਚ ਆ ਕੇ ਪ੍ਰਭੂ ਦੀ ਪੂਜਾ ਕਰ ਸਕਦਾ ਸੀ। ਇਹ ਗੁਰਦੁਆਰਾ ਅੱਜ ਵੀ ਇਕ ਵਿਸ਼ਾਲ ਕੇਂਦਰ ਹੈ। ਆਪਣੀ ਕਿਸਮ ਦਾ ਪਹਿਲਾ ਧਰਮ ਮੰਦਰ ਸੀ, ਜਿੱਥੇ ਵਿਤਕਰੇ ਵਿਰੁੱਧ ਬੋਲਿਆ ਜਾ ਰਿਹਾ ਸੀ। ਕਲਕੱਤਾ ਆਪ ਜੀ ੨ ਜਨਵਰੀ ੧੫੧੦ ਨੂੰ ਪੁੱਜੇ ਸਨ। ਰਾਜਾ ਬਰਦਵਾਨ ਵੀ ਦਰਸ਼ਨਾਂ ਨੂੰ ਆਇਆ।

**ਜਗਨ ਨਾਥ** : ਕਲਕੱਤਾ ਤੋਂ ਹੁਗਲੀ, ਬਰਦਵਾਨ ਤੋਂ ਹੋ ਕੇ ਅਲਵਰਾ ਨਦੀ ਪਾਰ ਕੀਤੀ। ਕਾਂਚੀ (ਰਾਮਾਨੁਜ ਦਾ ਜਨਮ ਅਸਥਾਨ ਸੀ। ਉਨ੍ਹਾਂ ਛਜਘਾੜੇ ਘਰ ਜਨਮ ਲੈ ਕੇ ਊਚ-ਨੀਚ ਵਿਰੁੱਧ ਪ੍ਰਚਾਰ ਕੀਤਾ ਸੀ) ਤੋਂ ਹੁੰਦੇ ਹੋਏ ਬਤਰਨੀ, ਬ੍ਰਹਮਣੀ ਅਤੇ ਮਹਾਂਨਦੀ ਪਾਰ ਕਰਕੇ ਕਟਕ ਪੁੱਜੇ। ਕਟਕ ਦੇ ਲੋਕੀਂ ਭੈਰਉ ਦੇ ਪੁਜਾਰੀ ਸਨ। ਆਪ ਜੀ ਨੇ ਸਤਿਨਾਮ ਦਾ ਜਾਪ ਜਪਾਇਆ। ਉਥੇ ਹੀ ਚੇਤੰਨ ਮਹਾਂ ਪ੍ਰਭੂ ਮਿਲੇ। ਉਹ ਨਾਲ ਹੀ ਚੱਲ ਪਏ। ੨੭ ਮਾਰਚ, ੧੫੧੦ ਨੂੰ ਆਪ ਜੀ ਜਗਨ ਨਾਥ ਪੁੱਜੇ।

ਜਗਨਨਾਥ ਸ਼ੰਕਰਚਾਰਜ ਦੇ ਚਾਰ ਮੱਠਾਂ ਵਿਚੋਂ ਇਕ ਮੱਠ ਹੈ। ਉਥੇ ਜਗਨ ਨਾਥ ਦੀ ਮੂਰਤੀ ਹੈ ਜਿਸ ਨੂੰ ਵਿਸ਼ਕਰਮਾ ਦੁਆਰਾ ਬਣੋਇਆ ਕਿਹਾ ਜਾਂਦਾ ਹੈ। ਉਥੇ ਆਪ ਜੀ ਨੇ ਬ੍ਰਹਮੰਡ ਗਾਣ 'ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ' ਗਾ ਕੇ ਜਗਨ ਨਾਥ (ਦੁਨੀਆਂ ਦੇ ਮਾਲਕ) ਦੀ ਸਹੀ ਆਰਤੀ ਕਰਨ ਦਾ ਵੱਲ ਸਿਖਾਇਆ। ਭਾਈ ਮਰਦਾਨੇ ਨੂੰ ਅੰਦਰ ਜਾਣ ਤੋਂ ਜਦ ਪਾਂਡਿਆਂ ਨੇ ਰੋਕਿਆ ਤਾਂ ਆਪ ਜੀ ਵੱਡੇ ਦਰਵਾਜ਼ੇ ਹੀ ਬੈਠ ਗਏ। ਰੱਥ ਨਿਕਲਣ ਸਮੇਂ ਚੇਤਨ ਵੀ ਨਾਲ ਆ ਰਲਿਆ ਤੇ ਉਸ ਵੀ ਨਾਲ ਰਲ ਕੇ 'ਗਗਨ ਮੈ ਥਾਲ' ਦੀ ਆਰਤੀ ਕੀਤੀ। ਲੋਕਾਂ ਨੂੰ ਸੋਝੀ ਮਿਲੀ। ਮਹਾਰਾਜ ਨੇ ਇਹ ਵੀ ਕਿਹਾ ਕਿ 'ਦੂਖ ਸੂਖ ਏਕ ਕਰ ਜਾਣੈ ਤੋ ਹੀ ਜਗਨ ਨਾਥ ਕੋ ਪਾਵੈ!' ਈਸ਼ਵਰ ਦਾਸ ਨੇ ਆਪਣੀ ਪੁਸਤਕ 'ਚੇਤੰਨ ਭਗਵਤੇ' ਵਿਚ ਇਹ ਲਿਖਿਆ ਹੈ ਕਿ ਚੇਤਨ, ਗੁਰੂ ਨਾਨਕ ਜੀ ਨਾਲ ਰਲ ਕੇ ਪ੍ਰਭੂ ਦੇ ਗੀਤ ਗਾਂਦੇ ਰਹੇ।

ਜਗਨ ਨਾਥ, ਨਗਰ ਤੋਂ ਬਾਹਰ ਇਕ ਪੰਡਤ ਅੱਖਾਂ, ਕੰਨ, ਨੱਕ, ਆਪਣੀਆਂ

ਉਂਗਲਾਂ ਨਾਲ ਬੰਦ ਕਰਕੇ ਸਮਾਧੀ ਲਾਈ ਬੈਠਾ ਸੀ. ਲੋਕਾਂ ਵਿਚ ਇਹ ਕਹਿ ਰਿਹਾ ਸੀ ਕਿ ਸ਼ਿਵਪੁਰੀ ਦੇ ਦਰਸ਼ਨ ਹੋਏ ਹਨ। ਭੋਲੇ ਲੋਕ ਉਸ ਦੇ ਗੜਵੇ ਵਿਚ ਰੁਪਏ ਪੈਸੇ ਪਾਈ ਜਾਂਦੇ ਸਨ ਤੇ ਸ਼ਿਵਪੁਰੀ ਦੇ ਹਾਲਾਤ ਪੁੱਛਦੇ ਸਨ। ਆਪਣੇ ਮਰ ਚੁੱਕੇ ਪਿੱਤਰਾਂ ਅਤੇ ਆਪਣੇ ਲਈ ਅਗਲੇ ਜਹਾਨ ਵਿਚ ਥਾਂ ਰਾਖਵੀਂ ਕਰਾਉਣ ਲਈ ਮਾਇਆ ਆਦਿ ਦੇ ਰਹੇ ਸਨ। ਗੁਰੂ ਜੀ ਇਹ ਸਭ ਕੁਝ ਦੇਖ ਕੇ ਅਚੰਭਤ ਹੋ ਗਏ।

ਇਤਨੇ ਨੂੰ ਜਦ ਫੇਰ ਉਸ ਕੰਨ ਬੰਦ ਕੀਤੇ ਅਤੇ ਅੱਖਾਂ ਮੀਟੀਆਂ ਤਾਂ ਗੁਰੂ ਜੀ ਨੇ ਉਸ ਦਾ ਰੁਪਿਆਂ ਵਾਲਾ ਲੋਟਾ ਚੁੱਕ ਕੇ ਉਸ ਦੇ ਪਿੱਛੇ ਛੁਪਾ ਦਿੱਤਾ। ਜਦ ਉਸ ਨੇ ਅੱਖ ਖੋਲ੍ਹੀ ਤਾਂ ਲੋਟਾ ਉੱਥੇ ਨਾ ਦੇਖ ਕੇ ਬਹੁਤ ਤਿਲਮਲਾਇਆ ਅਤੇ ਘਬਰਾਇਆ। ਗੁਰੂ ਜੀ ਨੇ ਪਾਜ ਉਘੇੜਦੇ ਹੋਏ ਆਖਿਆ : 'ਤੂੰ ਤਾਂ ਸ਼ਿਵਪੁਰੀ ਦੀਆਂ ਖ਼ਬਰਾਂ ਲਿਆ ਦੇਂਦਾ ਸੈਂ, ਤੂੰ ਇਤਨਾ ਨਹੀਂ ਜਾਣ ਸਕਿਆ ਕਿ ਰੁਪਿਆਂ ਵਾਲਾ ਲੋਟਾ ਚੁੱਕ ਕੇ ਮੈਂ ਤੇਰੇ ਪਿੱਛੇ ਰੱਖ ਦਿੱਤਾ ਹੈ?[1] ਇਉਂ ਅੱਖੀਂ ਮੀਟਣਾ, ਲੋਕਾਂ ਵਿਚ ਇਹ ਪ੍ਰਸਿੱਧ ਕਰਨਾ ਕਿ ਸ਼ਿਵਪੁਰੀ ਦੇ ਦਰਸ਼ਨ ਹੋਏ ਹਨ ਇਕ ਪਾਖੰਡ ਹੈ ਤੇ ਲੋਕਾਂ ਨੂੰ ਠੱਗਣ ਦਾ ਇਕ ਸਾਧਨ ਹੈ।

ਇਥੋਂ ਤਕ ਅਪੜਨ ਵਿਚ ਗੁਰੂ ਜੀ ਨੂੰ ਤਿੰਨ ਸਾਲ ਲੱਗ ਗਏ ਸਨ। ਸਾਗਰ ਦੇ ਕਿਨਾਰੇ ਜਦ ਆਪ ਜੀ ਨੇ ਸ਼ਬਦ ਗਾਏ ਤਾਂ ਲੋਕਾਈ ਹੀ ਉਧਰ ਚੱਲ ਪਈ। ਸਾਰੇ ਪਾਸੇ ਖਾਰਾ ਜਲ ਹੋਣ ਕਾਰਨ ਗੁਰੂ ਪਾਤਸ਼ਾਹ ਨੇ ਬਾਉਲੀ ਦੀ ਦੱਸ ਪਾਈ, ਜਿੱਥੇ ਮਿੱਠਾ ਜਲ ਸੀ। ਉਹ ਬਾਉਲੀ 'ਮੰਗੂਮਨ' ਹੈ ਤੇ ਬਾਬੇ ਨਾਨਕ ਦੀ ਬਾਉਲੀ ਕਰਕੇ ਪ੍ਰਸਿੱਧ ਹੈ।

ਪੁਰੀ ਤੋਂ ਚਿਲਕਾ ਝੀਲ, ਬੀਜਵਾੜੇ, ਗੰਡੂਰ ਤੇ ਕੁਡਾਪਾ ਪੁੱਜੇ। ਕੁਡਾਪੇ ਛਨਿਛਰ ਦੀ ਭਗਤੀ ਤੋਂ ਹਟਾਇਆ। ਉਥੋਂ ਕੂਨਰ ਅਤੇ ਪਾਲੀਪੁਰ ਜੋਗੀਆਂ ਦੇ ਟਿਕਾਣੇ ਪੁੱਜੇ। ਉਨ੍ਹਾਂ ਨੂੰ ਭੇਖਾਂ ਤੋਂ ਹਟਾ ਗੁਰੂ ਸ਼ਬਦ ਨਾਲ ਜੋੜਿਆ।

ਮੰਗਲ ਨਾਥ ਸਿੱਧਾਂ ਦੇ ਆਗੂ ਨੇ ਕਿਹਾ : ਸਿੱਧਾਂ ਦਾ ਬਲ ਸਭਨਾਂ 'ਤੇ ਰਿਹਾ ਹੈ। ਤੁਧ ਸਿੱਧਾਂ 'ਤੇ ਵੀ ਆਪਣਾ ਬਲ ਪਾਇਆ ਹੈ। ਤੁਸੀਂ ਵੱਡੇ ਸਚਿਆਰ ਪੁਰਖ ਹੋ। ਕਿਰਪਾ ਕਰਕੇ ਦੱਸੋ ਕਿ ਮਨ ਗਿਆਨ ਰਾਹੀਂ ਕਾਬੂ ਆਉਂਦਾ ਹੈ ਜਾਂ ਯੋਗ ਰਾਹੀਂ? ਗੁਰੂ ਜੀ ਨੇ ਕਿਹਾ : ਆਤਮਕ ਦ੍ਰਿਸ਼ਟੀ ਇਕ ਐਸਾ ਪੰਛੀ ਹੈ ਜੋ ਦੋ ਪੰਖਾਂ ਰਾਹੀਂ ਉਡਾਰੀ ਲਗਾ ਸਕਦਾ ਹੈ। ਇਕ ਖੰਭ ਪ੍ਰੇਮ ਦਾ ਤੇ ਦੂਜਾ ਆਤਮ ਸਾਧਨ ਦਾ। ਇਕ ਖੰਭ ਨਾਲ ਆਤਮ-ਉਡਾਰੀ ਨਹੀਂ ਲਗਾਈ ਜਾ ਸਕਦੀ। ਜੋਗੀ ਯੋਗ ਸਾਧਨਾ ਰਾਹੀਂ ਪ੍ਰੇਮ-ਤਪੱਸਿਆ ਕਰਦਾ ਹੈ ਪਰ ਲਾਭ ਕੋਈ ਨਹੀਂ। ਗ੍ਰਿਹਿਸਤੀ ਸੇਵਾ

---

1. ਧਨਾਸਰੀ ਮਹਲਾ ੧
ਕਾਲੁ ਨਾਹੀ, ਜੋਗੁ ਨਾਹੀ, ਨਾਹੀ ਸਤ ਕਾ ਢਬੁ॥
ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ॥ ੧॥
ਕਲ ਮਹਿ ਰਾਮ ਨਾਮੁ ਸਾਰੁ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ॥ ੧॥ ਰਹਾਉ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ॥ ੨॥ (ਪੰਨਾ ੬੬੨, ਗੁਰੂ ਗ੍ਰੰਥ ਸਾਹਿਬ)

ਤੇ ਉਪਾਸ਼ਨਾ ਰਾਹੀਂ ਮਨ ਸੱਚੇ ਸ਼ਬਦ ਗਿਆਨ ਵਿਚ ਇਸ਼ਨਾਨ ਕਰਾ ਕੇ ਨਿਰਮਲ ਕਰ ਸਕਦਾ ਹੈ। ਇਹ ਹੈ ਸੱਚਾ ਯੋਗ ਜਿਸ ਦੇ ਚਾਰ ਅੰਗ ਹਨ : "ਸਤਿਸੰਗ, ਸਮਦਮ, ਸਤਿ ਤੇ ਸੰਤੋਖ।" ਜਦ ਪਾਲੀਪੁਰ ਯੋਗੀਆਂ ਨੇ ਵੰਡ ਛਕਣ ਦੇ ਸਿਧਾਂਤ ਦੀ ਹਾਸੀ ਉਡਾਈ ਤੇ ਇਕ ਤਿਲ ਨੂੰ ਵੰਡ ਕੇ ਦਰਸਾਉਣ ਲਈ ਕਿਹਾ ਤਾਂ ਆਪ ਜੀ ਨੇ ਇਕ ਤਿਲ ਨੂੰ ਕੁੰਡੇ ਵਿਚ ਪਾ ਕੇ ਡੰਡੇ ਨਾਲ ਪੀਸ ਤੇ ਜਲ ਪਾ ਕੇ ਸਭ ਨੂੰ ਛਕਾ ਦਿੱਤਾ। ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ :

ਤਬ ਦਿਆਲ ਵੈ ਤਿਲ ਕੋ ਲੀਉ।
ਲੈ ਕੁੰਡੀ ਸੋਟਾ ਮੈਥਨ ਕੀਉ।
ਆਪਣੇ ਹਾਥ ਦੀਓ ਵਰਤਾਇ।
ਸਭ ਨੇ ਪਤ੍ਰ ਭਰੇ ਲੀਲਾਇ। ੭।
ਸਭ ਦੇਖ ਚਰਿਤ੍ਰ ਬਿਸਮ ਹੋਇ ਗਏ।
ਸਤਿਗੁਰ ਕੋ ਪਰਸੰਸਤ ਭਏ।

ਉਥੇ ਹੀ ਤਿਲ ਰੰਜੀ ਗੁਰਦੁਆਰਾ ਹੈ।

**ਲੰਕਾ** : ਇਸ ਤੋਂ ਅੱਗੇ ਸਮੁੰਦਰ ਦੇ ਕੰਢੇ ਹੀ ਸਫ਼ਰ ਜਾਰੀ ਰੱਖਿਆ। ਦੂਰ ਦੱਖਣ ਵਿਚ ਪੁੱਜੇ। ਰਾਮੇਸ਼ਵਰਮ ਪੁੱਜ ਕੇ ਮਹਾਰਾਜ ਨੇ ਬਚਨ ਕੀਤਾ : 'ਕਿੱਥੇ ਗਏ ਰਾਮ ਤੇ ਕਿੱਥੇ ਗਏ ਲੰਕੇਸ਼, ਰਹਿੰਦਾ ਹੈ ਕੇਵਲ ਰਾਮ ਨਾਮ।' ਮੇਹਰਬਾਨ ਲਿਖਦਾ ਹੈ ਕਿ ਇਹ ਗੱਲ ਚਾਰੇ ਪਾਸੇ ਫ਼ੈਲ ਗਈ ਕਿ ਐਸਾ ਫ਼ਕੀਰ ਪੱਛਮ ਦੀ ਧਰਤੀ ਥੀਂ ਆਇਆ ਪ੍ਰਗਟਿਆ ਹੈ। ਤਿਸ ਕੀ ਕਿਛ ਮਿਤ ਮਰਯਾਦਾ ਕਹੀਂ ਨਹੀਂ ਜਾਤੀ। ਅਰ ਸ਼ਬਦ ਸ਼ੁਧ ਹੈ। ਜੋ ਕਿਛ ਕਹਤਾ ਹੈ ਸੋ ਹੋਤਾ ਹੈ ਜੋ ਕੋਈ ਬਾਤ ਪੂਛਤਾ ਹੈ ਸੋ ਬਾਤ ਪ੍ਰਵਾਨ ਕਰ ਦੇਤਾ ਹੈ। ਬੜਾ ਮਹਾਂ ਪੁਰਖ ਹੈ। ਨਾਨਕ ਨਾਮ। ਜੋ ਕੋਈ ਦਰਸ਼ਨ ਕਰਦਾ ਹੈ ਨਿਹਾਲ ਹੁੰਦਾ ਹੈ। ਐਸੀ ਉਸਤਤਿ ਦੱਖਣ ਮਹਿ ਚਲੀ ਹੈ। ਰਾਮੇਸ਼ਵਰਮ ਤੋਂ ਉਪਰੰਤ ਲੰਕਾ ਗਏ। ਉਥੇ ਟਿਕਾਣਾ ਮਟਿਆਂ ਕਲਮ ਕੀਤਾ। ਲੰਕਾ ਵਿਚ ਭਾਈ ਮਨਸੁਖ ਪ੍ਰਚਾਰ ਕਰ ਰਿਹਾ ਸੀ। ਉਸ ਨੇ ਇਕ ਵਾਹਿਗੁਰੂ ਦਾ ਗਿਆਨ ਲੋਕਾਂ ਨੂੰ ਦ੍ਰਿੜ੍ਹ ਕਰਾਇਆ ਸੀ ਅਤੇ ਫੋਕੇ ਕਰਮਾਂ ਦੀ ਨਿਖੇਧੀ ਕੀਤੀ ਸੀ। ਉਸ ਦੇ ਪ੍ਰਚਾਰ ਤੋਂ ਰਾਜਾ ਸ਼ਿਵਨਾਭ ਬਹੁਤ ਪ੍ਰਭਾਵਿਤ ਹੋਇਆ ਸੀ। ਰਾਜਾ ਸ਼ਿਵਨਾਭ ਕਈ ਵਾਰੀ ਗੁਰੂ ਨਾਨਕ ਜੀ ਨੂੰ ਮਿਲਣ ਦੀ ਆਪਣੀ ਖਾਹਿਸ਼ ਪ੍ਰਗਟ ਕਰ ਚੁੱਕਾ ਸੀ। ਭਾਈ ਮਨਸੁਖ ਨੇ ਯਕੀਨ ਦਿਲਵਾਇਆ ਸੀ ਕਿ ਗੁਰੂ ਨਾਨਕ ਉਸ ਪਾਸੇ ਆਵਣਗੇ।[1] ਗੁਰੂ ਜੀ ਭਾਈ ਮਨਸੁਖ ਨੂੰ ਮਿਲਣ ਤੇ ਲੰਕਾ ਦੇ ਰਾਜੇ ਦੀ ਖਾਹਿਸ਼ ਮੁਤਾਬਕ ਮਾਹੋ ਪੁੱਜੇ। ਉਥੇ ਵੀ ਸੰਗਤ ਕਾਇਮ ਕਰਨ ਦਾ ਗੁਰੂ ਜੀ ਦਾ ਚਿਤ ਸੀ। ਰਾਜਾ ਸ਼ਿਵਨਾਭ ਨਾਲ ਮੁਲਾਕਾਤ ਹੋਈ। ਰਾਜਾ ਸ਼ਿਵਨਾਭ ਨੇ ਗੁਰੂ ਜੀ ਸਾਹਵੇਂ ਨੱਚਣ ਲਈ ਨਾਚੀਆਂ

1. ਅਸਲ ਗੱਲ ਇਹ ਹੈ ਕਿ ਜਦ ਭਾਈ ਮਨਸੁਖ ਜੀ ਗੁਰੂ ਨਾਨਕ ਜੀ ਨੂੰ ਸੁਲਤਾਨਪੁਰ ਮਿਲੇ ਸਨ ਤਾਂ ਉਨ੍ਹਾਂ ਆਪਣੀ ਵਿਚਾਰ ਦੱਸੀ ਕਿ ਉਹ ਪ੍ਰਚਾਰ ਦੌਰੇ ਲਈ ਨਿਕਲ ਰਹੇ ਹਨ। ਮਨਸੁਖ ਜੀ ਨੇ ਉਸ ਵੇਲੇ ਹੀ ਅਰਜ਼ ਕੀਤੀ ਕਿ ਲੰਕਾ ਦਰਸ਼ਨ ਦੇਣੇ। 'ਮਨਸੁਖ ਤੀਨ ਬਰਸ ਬਾਬੇ ਕੋਲ (ਸੁਲਤਾਨਪੁਰ) ਰਿਹਾ। ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਆਂ ਸੂ। (ਜਨਮ ਸਾਖੀ ਪੁਰਾਤਨ)

ਭੇਜੀਆਂ ਜਦ ਨੱਚਣ ਲੱਗੀਆਂ ਤਾਂ ਗੁਰੂ ਜੀ ਨੇ ਫ਼ਰਮਾਇਆ 'ਗਾਛਹੁ ਪੁੱਤ੍ਰੀ ਰਾਜ ਕੁਆਰਿ।[1] 'ਪੁੱਤਰੀਆਂ' ਸ਼ਬਦ ਸੁਣ ਕੇ ਸਭ ਹੈਰਾਨ ਹੋਈਆਂ ਤੇ ਨੱਚਣ ਤੋਂ ਅਸਮਰੱਥ ਹੋ ਗਈਆਂ। ਇਸ ਘਟਨਾ ਨੇ ਰਾਜਾ ਸ਼ਿਵਨਾਭ ਨੂੰ ਗੁਰੂ ਜੀ ਦਾ ਇਕ ਅਨਿਨ ਚੇਲਾ ਬਣਾ ਦਿੱਤਾ। ਮਹਿਮਾ ਪ੍ਰਕਾਸ਼ ਦਾ ਕਹਿਣਾ ਹੈ ਕਿ ਰਾਜਾ ਹਮੇਸ਼ਾ ਐਸਾ ਹੀ ਕਰਦਾ ਸੀ। 'ਜਦ ਕੋਈ ਸਾਧ ਅਤੀਤ ਆਵੈ, ਤਹਾਂ ਤ੍ਰਿਆ ਦੇਇ ਪਠਾਇ।' ਇੰਦਰੀ ਜਿੱਤ ਕੀ ਲੇ ਪ੍ਰਤਗਿਆ। ਜੇ ਕੋਈ ਤ੍ਰਿਆ ਚਰਿੱਤਰ ਰੰਗ ਨਹੀਂ ਰੰਗਿਆ। ਰਾਜਾ ਸ਼ਿਵਨਾਭ ਨੇ ਕਿਹਾ ਕਿ ਮੇਰੇ ਘਰ ਪ੍ਰਸ਼ਾਦ ਛਕੋ ਤਾਂ ਗੁਰੂ ਨਾਨਕ ਜੀ ਨੇ ਫ਼ਰਮਾਇਆ : 'ਦਖਨਾ ਕੀ ਦੇਵੇਂਗਾ?' ਰਾਜਾ ਨੇ ਕਿਹਾ 'ਮੇਰਾ ਰਾਜ ਹਾਜਰ ਹੈ।' ਗੁਰੂ ਜੀ ਆਖਿਆ : 'ਸ਼ਿਵਨਾਭ! ਰਾਜ ਤੇਰਾ ਨਹੀਂ ਹੈ, ਤੇਰਾ ਬਾਪ ਕਹਿੰਦਾ ਸੀ 'ਮੇਰਾ ਹੈ', ਤੇਰੇ ਵਡੇਰੇ ਵੀ ਇਹ ਹੀ ਆਖਦੇ ਰਹੇ ਹਨ। ਕੋਈ ਆਪਣੀ ਵਸਤੂ ਦੇਹ।' ਉਸ ਨਿਮਰਤਾ ਸਹਿਤ ਕਿਹਾ 'ਮੇਰਾ ਤਨ ਹਾਜ਼ਰ ਹੈ।' ਗੁਰੂ ਨੇ ਫਿਰ ਆਖਿਆ, "ਤਨ ਵੀ ਤੇਰਾ ਨਹੀਂ ਹੈ।' ਇਹ ਤਾਂ 'ਹਾਡ ਮਾਸ ਨਾੜੀ ਕੋ ਪਿੰਜਰ' ਹੈ, ਵਿਚ ਪੰਖੀ ਵੱਸ ਰਿਹਾ ਹੈ, ਉਹ ਉੱਡ ਗਿਆ ਤਾਂ ਇਸ ਨੂੰ ਭਾਵੇਂ ਅੱਗ 'ਤੇ ਰੱਖੋ ਤੇ ਭਾਵੇਂ ਦਬਾਓ, ਕੋਈ ਆਪਣੀ ਚੀਜ਼ ਦੇਹ।' ਉਸ ਫਿਰ ਕਿਹਾ : ਮੇਰਾ ਮਨ ਹਾਜ਼ਰ ਹੈ।" ਗੁਰੂ ਨਾਨਕ ਜੀ ਨੇ ਅੱਗੋਂ ਕਿਹਾ : 'ਰਾਜਾ! ਮਨ ਵੀ ਤੇਰਾ ਨਹੀਂ ਹੈ। ਇਹ ਵੀ ਉੱਡ-ਉੱਡ ਜਾਂਦਾ ਹੈ। ਕਦੀ ਇਥੇ ਤੇ ਕਦੀ ਉਥੇ।' ਰਾਜਾ ਹੈਰਾਨ ਹੋ ਕਹਿਣ ਲੱਗਾ : 'ਬੁਝਾਰਤਾਂ ਨਾਲ ਨਹੀਂ, ਮੈਨੂੰ ਦੱਸੋ ਕਿ ਕੀ ਪੇਸ਼ ਕਰਾਂ ਕਿ ਤੁਸੀਂ ਘਰ ਆਵੋ।' ਤਾਂ ਗੁਰੂ ਜੀ ਨੇ ਫ਼ਰਮਾਇਆ : 'ਇਹ ਜੋ 'ਮੈਂ ਮੈਂ' ਲਗਾਈ ਹੋਈ ਆ, ਹਵਾਲੇ ਕਰ ਦੇਹ।' ਸਾਰਾ ਦੂੰਦ ਤੇ ਝਗੜਾ ਤਾਂ ਇਸੇ 'ਮੈਂ' 'ਮੇਰੀ' ਦਾ ਹੈ ਤੇ ਇਹ ਹੀ ਪ੍ਰਮਾਤਮਾ ਨਾਲ ਮਿਲਣ ਨਹੀਂ ਦਿੰਦੀ।' ਮਾਹੋ ਵੀ ਇਕ ਪ੍ਰਚਾਰ ਦਾ ਸੈਂਟਰ ਬਣਿਆ। ਲੰਕਾ ਵਿਚ ਗੁਰੂ ਨਾਨਕ ਜੀ ਇਕ ਵਰ੍ਹਾ ਰਹੇ।

ਇਕ ਕਥਨ ਅਨੁਸਾਰ ਪੁਰਾਨਸੰਗਲੀ ਵੀ ਉਥੇ ਹੀ ਉਚਾਰੀ। ਉਸ ਵਿਚ ਵਾਹਿਗੁਰੂ ਦੇ ਸੁੰਨਮੰਡਲ ਦਾ ਹਾਲ ਹੈ। ਵਾਹਿਗੁਰੂ ਨੂੰ ਧਿਆਉਣ ਦੀ ਵਿਧੀ ਅਤੇ ਆਤਮਾ ਤੇ ਸਰੀਰ ਦੇ ਲੱਛਣ ਦੱਸੇ ਹਨ। ਜਦ ਰਾਜਾ ਨੂੰ ਪੁੱਛਿਆ ਕਿ ਰਿਦਾ ਸ਼ੁੱਧ ਕਿਵੇਂ ਹੋਵੇ ਤਾਂ ਆਪ ਜੀ ਨੇ ਕਿਹਾ :

ਰਿਦਾ ਸ਼ੁੱਧ ਹੋਵੇ ਜੇ ਮਨ ਕਰਕੇ ਕਿਸੇ ਦਾ ਬੁਰਾ ਨਾ ਚਿਤਵੋ, ਤਨ ਕਰਕੇ ਭੀ ਕਿਸੇ ਕੋ ਨਾ ਦੁਖਾਵੇ। ਦੁੱਖ ਸੁਖ ਵਿਚ ਧੀਰਜ ਰੱਖੇ। ਚਿੰਤਾ ਲਾਇਕੈ ਦੁੱਖ ਨਾ ਹੋਵੇ, ਸੁਖ ਸਮੇਂ ਹੰਕਾਰੀ ਨਾ ਹੋਏ। ਧੀਰਜੀ ਹੋਵੇ। ਝੂਠ ਨਾ ਬੋਲੇ, ਜਗਤ ਦੇ ਪਦਾਰਥਾਂ ਕੋ ਝੂਠਾ ਜਾਣੇ। ਕਾਮ ਦਾ ਜ਼ੋਰ ਨਾ ਪੈਣ ਦੇਵੇ। ਖ਼ਿਮਾ ਹੋਵੇ। ਕੌੜਾ ਬਚਨ ਕੋਈ ਕਹੇ ਤਾਂ ਸਹਿ ਜਾਵੇ। ਇੰਦਰੀਆਂ ਵੱਸ ਹੋਣ। ਦੁਖੀਏ ਤੇ ਭੁੱਖੇ ਨੰਗੇ ਤਿਹਾਏ ਨੂੰ ਵੇਖ ਕੇ, ਜੇ ਦੇਵੇ ਨਹੀਂ ਤਾਂ ਧੀਰਜ ਜ਼ਰੂਰ ਦੇਵੇ। ਕੋਮਲ ਚਿੱਤ ਰਹਿਣਾ। ਅਹਾਰ ਭੋਜਨ ਮਰਿਆਦਾ ਦਾ ਖਾਣਾ। ਸਰੀਰ ਦੀ ਬਣਾਵਟ ਵਿਚ ਨਹੀਂ ਰਹਿਣਾ। ਨਾਮ ਜਪਣਾ, ਸੰਤੋਖੀ ਹੋਣਾ। ਆਸਤਕ ਬੁੱਧੀ ਰੱਖਣੀ। ਰੋਜ਼ ਕੁਝ ਦੇਣਾ, ਭਾਵੇਂ ਇਕ ਬੁੱਕ ਆਟੇ ਦੀ ਹੀ ਹੋਵੇ। ਸੁਭਾਵ ਬਣਿਆ ਰਹਿੰਦਾ ਹੈ, ਚਿਤ ਉਦਾਰ ਹੁੰਦਾ ਹੈ। ਪ੍ਰਮੇਸ਼ਰ ਦੀ

1. ਬਸੰਤ ਮਹਲਾ ੧, ਪੰਨਾ ੧੧੮੭, ਗੁਰੂ ਗ੍ਰੰਥ ਸਾਹਿਬ।

ਕਿਰਪਾ ਹੁੰਦੀ ਹੈ। ਪ੍ਰਮੇਸ਼ਰ ਦਾ ਜਸ ਕਰਨਾ। ਕੀਰਤਨ ਕਰਨਾ ਤੇ ਕਥਾ ਸੁਣਨੀ, ਪਰ ਉਸ ਪਾਸੋਂ ਜੋ ਪੱਖ ਬਿਨਾਂ ਹੋਵੇ, ਨਿਮਰਤਾਵਾਨ ਹੋਵੇ, ਮਿੱਠ-ਬੋਲਾ ਹੋਵੇ। ਪਾਖੰਡੀ ਨਾ ਹੋਵੇ। ਸ਼ਰਮ ਪਾਲਣੀ। ਨਿੱਤ ਨੇਮ ਨਾਲ ਜਾਪ ਕਰੋ। ਨਿਸਚਾ ਇਕ ਥਾਂ ਹੀ ਰੱਖੇ। ਪ੍ਰਾਨ ਸੰਗਲੀ ਦੀ ਆਰੰਭਕ ਸ਼ਬਦ ਹਨ :

> "ਉਨ ਮਨ ਸੁੰਨ, ਸੰਨ ਸਭ ਕਹੀਐ,
> ਉਨ ਮਨ ਹਰਖ ਸੋਗ ਨਹੀਂ ਰਹੀਐ।"

ਸਿੱਖੀ ਵਿਚ ਉਨਮਨ 'ਉਸ ਰੌਂ ਦਾ ਨਾਮ ਹੈ ਜਦੋਂ ਧਿਆਨ ਇਕ ਤਾਰ ਸਹਜ ਸੁਭਾ ਹੀ ਟੁਰੇ। ਚਿੱਤ ਖਿੜਿਆ ਰਹੇ। ਆਪਣਾ ਆਪ ਉੱਚਾ ਉੱਚਾ ਲੱਗੇ।' ਜਦ ਦੋਹੀ ਚਾਰੇ ਪਾਸੇ ਫ਼ੈਲੀ ਤਾਂ ਬ੍ਰਾਹਮਣ ਭਿਖਸ਼ੂ ਘਬਰਾਏ। *ਡਾਕਟਰ ਸਧ ਮੰਗਲ ਕਰੁਣਾ ਰਤਨਾ,*[1] ਲੰਕਾ ਨਿਵਾਸੀ ਨੇ ਵੀ ਦੱਸਿਆ ਹੈ ਕਿ ਗੁਰੂ ਨਾਨਕ ਜੀ ਲੰਕਾ ਗਏ ਸਨ। ਚਰਚਾ ਦਾ ਇੰਤਜ਼ਾਮ ਰਾਜੇ ਨੇ ਕੀਤਾ। ਆਗੂ ਕਿਰਤੀ-ਸਥਿਵਾਰ, ਸੰਘ ਰਾਜ ਗੁਰੂ ਨਾਨਕ ਜੀ ਦੀ ਕਿਸੇ ਵੀ ਦਲੀਲ ਦਾ ਉੱਤਰ ਨਾ ਦੇ ਸਕਿਆ। ਉਹ ਇਤਨਾ ਘਬਰਾਇਆ ਕਿ ਉਸ ਗੁਰੂ ਨਾਨਕ ਜੀ ਨੂੰ ਲੰਕਾ ਛੱਡ ਜਾਣ ਦਾ ਹੁਕਮ ਵੀ ਲਿਆ ਦਿਖਲਾਇਆ। ਬ੍ਰਾਹਮਣ ਇਕ ਰਿਆਇਤ ਗੁਰੂ ਜੀ ਤੋਂ ਮੰਗ ਰਹੇ ਸਨ ਕਿ ਬ੍ਰਾਹਮਣ ਦੀ ਉੱਚਤਾ ਸਮਾਜ ਵਿਚ ਬਣੀ ਰਹੇ। ਪਰ ਗੁਰੂ ਜੀ ਤਿਆਰ ਨਾ ਹੋਏ। ਪਰ ਸਾਰਾ ਮੁਲਕ ਵਾਹ ਗੁਰੂ, ਵਾਹ ਗੁਰੂ ਕਰ ਉੱਠਿਆ ਸੀ। ਉਥੇ ਇਕ ਨਗਰੀ ਵੀ ਹੈ ਜਿਸ ਦਾ ਨਾਂ ਹੀ ਗੁਰੂ ਦੀ ਨਗਰੀ (ਕੁਰੂ ਕਰਮ) ਹੈ।

ਰਾਜੇ ਨੇ ਜਦ ਸਦਾ ਦਰਸ਼ਨ ਹੁੰਦੇ ਰਹਿਣ ਦੀ ਯਾਚਨਾ ਕੀਤੀ ਤਾਂ ਫ਼ਰਮਾਇਆ : ਸਰੀਰ ਦੇ ਦਰਸ਼ਨ ਤਾਂ ਦੇਹ ਤਕ ਹਨ। ਮੇਰਾ ਅਸਲ ਸਰੂਪ ਅੰਤਰੀਵ (ਨਿਰਗੁਨ ਸ਼ਖ਼ਸੀਅਤ) ਹੈ। ਉਹ ਜੋਤ ਸਰੂਪ ਹੈ ਅਤੇ ਸ਼ਬਦ ਰਾਹੀਂ ਹਮੇਸ਼ਾ ਦਰਸ਼ਨ ਹੁੰਦੇ ਰਹਿਣਗੇ। ਸ਼ਬਦ ਹੀ ਗੁਰੂ ਦਾ ਸੱਚਾ ਸਰੂਪ ਹੈ। *ਭਾਈ ਮਨੀ ਸਿੰਘ ਜੀ* ਦੇ ਸ਼ਬਦ ਵਿਚ : "ਤੁਮਨੇ ਪੋਥੀ ਕਾ ਦਰਸ਼ਨ ਕਰਨਾ, ਇਮ ਕੀ ਪੂਜਾ ਕਰਨੀ। ਇਸ ਕੇ ਵਚਨ ਧਾਰ ਕੇ ਚਿਤ ਨੂੰ ਰੋਕਣਾ। ਸਮਤਾ ਸੰਯੁਕਤ ਔਰ ਲੋਹ ਤਪਾਈ ਰੱਖਣੀ। ਸਭ ਸਾਧ ਸੰਗਤ ਕੋ ਹਮਾਰਾ ਰੂਪ ਲਖਕੈ ਬ੍ਰਹਮ ਬੀਚਾਰ ਸਾਥ ਸੇਵਾ ਕਰਨੀ।"

**ਭਗਤ ਨਾਮਦੇਵ ਜੀ ਦੇ ਅਸਥਾਨ 'ਤੇ** : ਤ੍ਰਿਣ ਕੌਮਲੀ, ਮਟੀਆਂ ਕਲਾਂ, ਜੈਵਰ-ਧਨ ਤੇ ਜ਼ਾਫਨਾ ਤੋਂ ਹੁੰਦੇ ਹੋਏ ਦੱਖਣ ਵਾਪਸ ਆਏ। ਧਨਸ਼ਕਟੀ, ਰਾਸਕੁਮਾਰੀ, (ਕੰਨਿਆ ਕੁਮਾਰੀ) ਤੋਂ ਹੁੰਦੇ ਹੋਏ ਵਿੰਧੀਆਚਲ ਦੀਆਂ ਪਹਾੜੀਆਂ ਪਾਰ ਕਰਕੇ ਕੋਚੀਨ, ਕੇਰਲ ਪੁੱਜੇ। ਉਥੇ ਲੋਕ ਬਿਜਲੀ ਦੀ ਪੂਜਾ ਕਰਦੇ ਸਨ ਤੇ ਮਾਲਾਘਾਟ ਮੱਝੀਆਂ ਮਾਰ ਕੇ ਦੇਵਤੇ ਨੂੰ ਚੜ੍ਹਾਂਦੇ ਸਨ। ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਕੱਢਿਆ।

ਮੇਹਰਬਾਨ ਨੇ ਲਿਖਿਆ ਹੈ ਕਿ 'ਨਾਸਤਕ ਦੇਸ਼ ਪੁੱਜੇ। ਜਨਮ ਸਾਖੀ ਵਿਚ ਸ਼ਬਦ 'ਮੁਨਾਫ਼ਕ' ਵਰਤਿਆ ਹੈ। ਗੁਰੂ ਦੀ ਰਹਿਮਤ ਸਦਕਾ ਸਭ ਸਾਦਿਕ ਹੋਏ। ਆਪ ਜੀ ਦਾ ਸਰਲ ਤੇ ਸਹਜ ਉਪਦੇਸ਼ ਸੁਣ ਕੇ ਗੁਰੂ ਜੀ ਦੇ ਸਿੱਖ ਹੋਏ। 'ਨਾਨਕ ਪੰਥੀ

---

1. ਵਿਸਥਾਰ ਲਈ ਮੇਰੀ ਪੁਸਤਕ 'ਬਲਿਓ ਚਿਰਾਗ' ਦੇਖਣ ਦੀ ਕ੍ਰਿਪਾਲਤਾ ਕਰੋ।

ਹੋਏ ਤੇ ਉਨ੍ਹਾਂ ਦੇ ਮਨ ਸੰਤੋਖ ਆਇਆ'। ਜਨਮ ਸਾਖੀ ਨੇ ਐਸਾ ਲਿਖਿਆ ਹੈ।

**ਕੌਡਾ ਰਾਖਸ਼** : ਕੋਚੀਨ ਤੋਂ ਆਂਧਰਾ ਪ੍ਰਦੇਸ਼ ਪ੍ਰਵੇਸ਼ ਕੀਤਾ। ਇਸੇ ਰਸਤੇ[1] ਵਿਚ ਹੀ ਇਕ ਅਜਿਹੀ ਸ਼੍ਰੇਣੀ ਰਹਿੰਦੀ ਸੀ ਜੋ ਮਨੁੱਖ ਦਾ ਮਾਸ ਖਾ ਕੇ ਗੁਜ਼ਾਰਾ ਕਰਦੀ ਸੀ। ਕਈ ਮਾਨਸ ਖਾਣਿਆਂ ਨਾਲ ਗੁਰੂ ਜੀ ਦਾ ਵਾਹ ਪਿਆ। ਉਨ੍ਹਾਂ ਸਾਰਿਆਂ ਵਿਚੋਂ ਕੌਡਾ ਰਾਖਸ਼ ਸਿਰਕੱਢ ਸੀ। ਭਾਈ ਮਰਦਾਨਾ ਉਸ ਕੌਡੇ ਰਾਖਸ਼ ਦੇ ਵੱਸ ਆ ਗਿਆ। ਗੁਰੂ ਨਾਨਕ ਜੀ ਨੇ ਕੌਡੇ ਰਾਖਸ਼ ਨੂੰ ਮਨੁੱਖਾਂ ਵਾਲੇ ਕੰਮ ਅਪਨਾਉਣ ਲਈ ਪ੍ਰੇਰਿਆ। ਮਨੁੱਖ ਦੀ ਬੁੱਧੀ ਹੀ ਰਾਖਸ਼ ਹੈ। ਕੌਡੇ ਨੇ ਪਹਿਲੀ ਵਾਰੀ ਕਿਸੇ ਕੋਲੋਂ ਪਿਆਰ ਭਰੇ ਸ਼ਬਦ ਸੁਣੇ ਸਨ। ਉਸ ਇਨਸਾਨੀ ਕਰਮ ਅਪਨਾਉਣ ਦਾ ਪ੍ਰਣ ਕੀਤਾ।

ਪਰ ਫਿਰ ਉਸ ਕਿਹਾ : 'ਮਹਾਰਾਜ, ਮੈਂ ਹਰ ਕਿਸੇ ਨੂੰ ਨਹੀਂ ਸਾਂ ਖਾਂਦਾ। ਮੇਰੇ ਦੂਤ ਦੈਂਤ ਜਦ ਕਿਸੇ ਨੂੰ ਪਕੜ ਕੇ ਲਿਆਂਦੇ ਸਨ ਤਾਂ ਮੇਰੇ ਕੋਲ ਜੋ ਇਕ ਸ਼ੀਸ਼ਾ ਹੈ, ਉਹ ਮੈਂ ਉਸ ਅੱਗੇ ਕਰ ਦਿੰਦਾ ਸਾਂ, ਜੇ ਉਸ ਸ਼ੀਸ਼ੇ ਵਿਚੋਂ ਉਸ ਦੀ ਸ਼ਕਲ ਕੁੱਤਾ, ਘੋੜਾ, ਸੂਰ, ਖੋਤਾ ਅਤੇ ਸ਼ੇਰ ਦਿੱਸੇ, ਉਸ ਨੂੰ ਮੈਂ ਖਾਂਦਾ ਸਾਂ, ਬਾਕੀਆਂ ਨੂੰ ਨਹੀਂ':

**"ਗਹਿ ਕਰ ਆਏ ਮਨੁਜ ਘਨੇਰੇ,**
**ਮੁਕਰ ਬਿਖੈ ਪ੍ਰਤੀਬਿੰਬ ਸੁ ਹੇਰੇ।**
**ਕੂਕਰ, ਸ਼ੂਕਰ, ਖਰ, ਖਗ, ਸ਼ੇਰਾ।**
**ਇਤਿਆਦਿਕ ਕੋ ਮੁੱਖ ਹੇਰਾ।"**

ਗੁਰੂ ਜੀ ਹੱਸ ਪਏ ਤੇ ਕਹਿਣ ਲੱਗੇ "ਤੂੰ ਮੈਨੂੰ ਕਿਉਂ ਨਾ ਖਾਧਾ?' ਤਾਂ ਕੌਡੇ ਨੇ ਕਿਹਾ : "ਮੈਂ ਤੁਹਾਡੇ ਅੱਗੇ ਵੀ ਸ਼ੀਸ਼ਾ ਕੀਤਾ, ਕਦੇ ਸਿੱਧਾ ਕਦੇ ਪੁੱਠਾ, ਉੱਤਰ, ਦੱਖਣ ਪਰ ਜੋ ਤੁਸੀਂ ਸਾਹਮਣੇ ਹੋ, ਉਹ ਹੀ ਸ਼ੀਸ਼ੇ ਵਿਚ ਦਿਖਾਈ ਦਿੱਤਾ। ਤੁਹਾਡੇ ਅੱਗੇ ਮੇਰਾ ਸਿਰ ਝੁਕਦਾ ਹੈ।' ਦੋ ਰੂਪ ਵਾਲੇ ਨੂੰ ਗੁਰੂ ਨਾਨਕ ਜੀ ਨੇ ਮਾੜਾ ਦਰਸਾਇਆ।

**ਨਾਨਕ ਝੀਰਾ** : ਕੁੱਜਲਾ ਬਣ ਤੋਂ ਲੰਘ ਕੇ ਆਪ ਜੀ ਹੈਦਰਾਬਾਦ ਤੇ ਬਿਦਰ ਤੋਂ ਹੋ ਕੇ ਨਾਨਕ ਝੀਰਾ ਪੁੱਜੇ। ਉਥੇ ਸਯਦ ਯਕੂਬ ਤੇ ਜਲਾਲਦੀਨ ਨੇ ਪਾਣੀ 'ਤੇ ਕਬਜ਼ਾ ਕਰਕੇ, ਲੋਕਾਂ ਕੋਲੋਂ ਈਨ ਮੰਨਵਾ ਫਿਰ ਦੀਨ ਵਿਚ ਲੈ ਆਉਂਦਾ ਸੀ। ਗੁਰੂ ਨਾਨਕ ਜੀ ਨੇ ਕਿਲ੍ਹੇ ਤੋਂ ਬਾਹਰ ਸ਼ਬਦ ਗਾਇਆ ਤੇ ਜਲ ਚਸ਼ਮੇ ਵਿਚੋਂ ਬਾਹਰ ਵਹਿਣ ਲੱਗ ਪਿਆ। ਦੋਵੇਂ ਚਰਨੀਂ ਲੱਗੇ ਤਾਂ ਮਹਾਰਾਜ ਨੇ ਉਪਦੇਸ਼ ਦਿੱਤਾ। "ਕਲਮਾ ਬਖ਼ਸ਼ਸ਼ ਦਾ, ਨਿਮਾਜ ਨਿਆਂ ਦੀ, ਰੋਜ਼ਾ ਰਹਮ ਦਾ, ਹਜ ਉਸ ਦੀ ਹਜ਼ੂਰੀ ਵਿਚ ਰਹਿਣਾ। ਜ਼ਕਾਤ, ਵੰਡ ਛਕਣਾ ਅਤੇ ਰਸੂਲ ਦੀ ਸਿਫ਼ਾਰਿਸ਼ ਭਰੋਸੇ ਨਾ ਰਹਿ ਕੇ ਅਲਾਹ ਦੀ ਸਿਫ਼ਾਰਿਸ਼ ਦੀ ਰਹਮਤ ਮੰਗਣ ਲਈ ਕਿਹਾ।"

**ਭਗਤ ਨਾਮਦੇਵ** : ਉਥੋਂ ਆਪ ਜੀ ਮੈਸੂਰ ਦੀ ਰਿਆਸਤ ਦੇ ਸ਼ਹਿਰ ਸ੍ਰੀ ਰੰਗਾਮਨ ਤੇ ਉਥੋਂ ਪਾਂਧਰ ਪੁਰ ਤੇ ਫਿਰ ਨਾਮਦੇਵ ਜੀ ਦੇ ਪਿੰਡ 'ਨਰਸੀ' ਪੁੱਜੇ।

ਨਾਮਦੇਵ ਜੀ ਇਹ ਉਪਦੇਸ਼ ਦੇ ਗਏ ਸਨ ਕਿ ਕਿਰਤਕਾਰ ਕਰਦਿਆਂ ਹੀ ਪ੍ਰਭੂ ਪਾਇਆ ਜਾ ਸਕਦਾ ਹੈ। 'ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ'

1. ਜਿਸ ਨੂੰ ਕਜਲੀ ਵਣ ਕਹਿੰਦੇ ਹਨ।

ਉਨ੍ਹਾਂ ਦਾ ਕਥਨ ਹੈ।

ਸਮੇਂ ਦੇ ਸਮਰਾਟ ਫਿਰੋਜ਼ ਤੁਗਲਕ ਵਿਰੁੱਧ ਜਿਵੇਂ ਉਹ ਡਟ ਖਲੋਤੇ ਸਨ, ਇਹ ਉਨ੍ਹਾਂ ਦੀ ਸੂਰਮਤਾਈ ਪ੍ਰਗਟਾਉਣ ਲਈ ਕਾਫ਼ੀ ਹੈ।

ਮਾਂ ਨੇ ਜਦ ਕਿਹਾ ਸੀ ਕਿ ਉਹ 'ਖ਼ੁਦਾ' ਆਖ ਕੇ ਜਾਨ ਬਚਾ ਲੈਣ ਤਾਂ ਉਸ ਸਮੇਂ ਮਾਂ ਨੂੰ ਆਖ ਦਿੱਤਾ : 'ਨ ਹਉ ਤੇਰਾ ਪੂੰਗੜਾ, ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥' ਸੀਸ ਬੇਸ਼ੱਕ ਚਲਾ ਜਾਏ, ਉਹ ਆਪਣੇ ਆਦਰਸ਼ ਨੂੰ ਨਹੀਂ ਛੱਡਣਗੇ। ਗੁਰੂ ਅਰਜਨ ਜੀ ਨੇ 'ਨਾਮ ਦੇਵ ਹਰਿ ਜੀਉ ਬਸਹਿ ਸੰਗਿ' ਫ਼ਰਮਾ ਕੇ ਭਗਤ ਜੀ ਦੀ ਉਪਮਾ ਕੀਤੀ ਹੈ। ਅੰਤਲੇ ਦਿਨਾਂ ਵਿਚ ਆਪ ਜੀ ਪੰਜਾਬ ਦੇ ਪਿੰਡ ਘੁਮਾਂ (ਜ਼ਿਲ੍ਹਾ ਗੁਰਦਾਸਪੁਰ) ਆ ਗਏ ਸਨ ਤੇ ਉਥੇ ਹੀ ਅਕਾਲ ਚਲਾਣਾ ਹੋਇਆ। ਕਿਤਨੀਆਂ ਸਾਂਝਾਂ ਪਾ ਗਏ ਸਨ ਭਗਤ ਜੀ ਨਾਲ!

**ਭਗਤ ਤ੍ਰਿਲੋਚਨ ਜੀ ਦੇ ਪਿੰਡ ਬਾਰਸੀ**[1] : ਤ੍ਰਿਲੋਚਨ ਜੀ ਵੈਸ਼ ਹੁੰਦੇ ਜਾਤ, ਪਾਤ, ਰੀਤ, ਰਸਮ, ਵਿਰੁੱਧ ਪ੍ਰਚਾਰ ਕਰਦੇ ਰਹੇ ਸਨ।[2]

ਬਾਰਸੀ ਤੋਂ ਮਾਲਟੇਕਰੀ (ਨੰਦੇੜ), ਨਾਸਕ, ਪੂਨਾ, ਤਾਪਤੀ ਦਰਿਆ ਕਿਨਾਰੇ 'ਓਂਕਾਰ' ਪੁੱਜੇ। ਉਥੇ ਓਂਕਰੇ ਦੀ ਬਾਣੀ ਰਚੀ।

ਓਂਕਾਰ ਤੋਂ ਉਜੈਨ, ਇੰਦੌਰ ਤੇ ਉਥੋਂ ਪੱਛਮ ਵੱਲ ਸੁਰਾਸ਼ਟਰ ਵੱਲ ਚੱਲ ਪਏ। ਉਥੋਂ ਬੜੌਦਾ, ਅਹਿਮਦਾਬਾਦ ਕੈਂਬੇ ਦੀ ਖਾੜੀ ਅਤੇ ਭਾਵਨਗਰ ਪੁੱਜੇ। ਭਾਵਨਗਰ ਤੋਂ ਜੈਨੀਆਂ ਦੇ ਮੰਦਰ ਪਾਲੀਤਾਣੇ ਤੇ ਸੋਮਨਾਥ, ਜੂਨਾਗੜ੍ਹ, ਗਿਰਨਾਰ, ਸੁਦਾਮਾ ਪੁਰੀ (ਪੋਰ ਬੰਦਰ), ਸੀਤਾ ਮੰਦਰ, ਦੁਆਰਵਤੀ ਦੇ ਦੁਆਰਕਾ ਪੁੱਜੇ। ਸਾਰੇ ਰਾਹ 'ਪੱਥਰ ਪੂਜਾ' ਤੇ ਮੂਰਤੀ ਪੂਜਾ ਤੋਂ ਵਰਜਦੇ ਰਹੇ।[3]

**ਸਰੇਵੜਿਆਂ ਨਾਲ ਗੱਲਬਾਤ** : ਪਾਲੀਤਾਣੇ (ਸੁਰਾਸ਼ਟਰ) ਅਨਭੀ ਸਰੇਵੜਿਆਂ ਨਾਲ ਗੱਲਬਾਤ ਹੋਈ। ਇਹ ਢੂੰਡੀਏ ਵਾਹਿਗੁਰੂ ਬਾਰੇ ਨਿਰੇ ਚੁੱਪ ਹੀ ਨਹੀਂ ਸਨ ਸਗੋਂ ਉਸ ਦੀ ਹੋਂਦ ਤੋਂ ਵੀ ਮੁਨਕਰ ਸਨ। ਆਪਣੀ ਹੱਥੀਂ ਕੋਈ ਕਿਰਤ-ਕਾਰ ਨਹੀਂ ਸਨ ਕਰਦੇ, ਮੰਗ-ਤੰਗ ਕੇ ਗੁਜ਼ਾਰਾ ਕਰਦੇ ਸਨ। ਕਈ ਸਾਲ ਬਗ਼ੈਰ ਨ੍ਹਾਤਿਆਂ ਹੀ ਗੁਜ਼ਾਰ ਦਿੰਦੇ ਸਨ. ਗੁਰੂ ਜੀ ਨੇ ਉਨ੍ਹਾਂ ਦੇ ਇਹਨਾਂ ਕੋਝੇ ਕਰਮਾਂ ਦੀ ਨਿਖੇਧੀ ਬੜੇ ਕਰੜੇ ਸ਼ਬਦਾਂ ਨਾਲ ਕੀਤੀ। ਫ਼ਰਮਾਇਆ ਕਿ ਹਿੰਸਾ ਹੈ ਕਿਸੇ ਦਾ ਦਿਲ ਦੁਖਾਉਣਾ ਤੇ ਕਿਸੇ ਤੇ ਹੁੰਦੇ ਜ਼ੋਰ ਜ਼ੁਲਮ ਨੂੰ ਸਹਾਰ ਲੈਣਾ।

ਸ਼ਬਦ ਉਚਾਰਿਆ :

---

1. ਨਰਸੀ ਤੋਂ ਬਾਰਸੀ, ਭਗਤ ਤ੍ਰਿਲੋਚਨ ਜੀ ਦੇ ਪਿੰਡ ਗਏ।
2. ਤ੍ਰਿਲੋਚਨ ਜੀ ਨਾਮਦੇਵ ਜੀ ਦੇ ਹੀ ਸਮਕਾਲੀ ਸਨ, ਗੁਰੂ ਨਾਨਕ ਜੀ ਨੇ ਉਨ੍ਹਾਂ ਦੇ ਉਚਾਰੇ ਸ਼ਬਦ ਵੀ ਲਿਖ ਲਿਆਂਦੇ, ਜੋ ਹੁਣ ਗੁਰੂ ਗ੍ਰੰਥ ਸਾਹਿਬ ਦੇ ਸ੍ਰੀ ਰਾਗ, ਗੂਜਰੀ ਅਤੇ ਧਨਾਸਰੀ ਰਾਗ ਵਿਚ ਦਰਜ ਹਨ। ਗੁਰੂ ਅਰਜਨ ਦੇਵ ਜੀ ਨੇ ਭਗਤ ਤ੍ਰਿਲੋਚਨ ਜੀ ਬਾਰੇ ਲਿਖਿਆ ਹੈ : ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥'
3. ਠੱਗਾਂ ਦਾ ਨਿਸਤਾਰਾ ਵੀ ਰਾਹ ਵਿਚ ਹੀ ਕੀਤਾ, ਠੱਗਾਂ ਸਿਰ ਝੁਕਾ ਕੇ ਕਿਹਾ : 'ਇਹ ਮਹਾ ਪੁਰਖ ਹੈ, ਪ੍ਰਮੇਸੁਰ ਕਉ ਮਿਲਿਆ ਹੋਇਆ ਹੈ।'

'ਸਿਰੁ ਖੋਹਾਇ ਪੀਅਹਿ ਮਲਵਾਣੀ,
ਜੂਠਾ ਮੰਗਿ ਮੰਗਿ ਖਾਹੀ॥'
ਫੋਲਿ ਫਦੀਹਤਿ, ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ॥[1]

ਉਨ੍ਹਾਂ ਲੋਕਾਂ ਦੇ ਸਿਰ ਵਿਚ ਸੱਤ ਬੁੱਕਾਂ ਸਵਾਹ ਜੋ ਇਨ੍ਹਾਂ ਕਰਮਾਂ ਵਿਚ ਯਕੀਨ ਰੱਖਦੇ ਹਨ : 'ਸਤ ਚਟੇ ਸਿਰਿ ਛਾਈ' ਮਹਾਰਾਜ ਦੇ ਵਾਕ ਹਨ।

**ਚਾਰਵਾਕੀਆਂ ਨੂੰ ਉਪਦੇਸ਼** : ਚਾਰਵਾਕੀਏ ਉਹ ਹਨ ਜੋ ਸ਼ਿਵ ਦੇ ਖੱਬੇ ਪਾਸੇ (ਵਾਮ) ਇਸਤਰੀ ਰੂਪ ਦੇ ਪੂਜਕ ਹਨ। ਇਨ੍ਹਾਂ ਨੂੰ ਪੰਜ ਮਕਾਰੀਏ ਵੀ ਕਹਿੰਦੇ ਹਨ। ਪੰਜ 'ਮ' ਮਦਿਰਾ, ਮਾਸ, ਮੈਥਨ, ਮਾਇਆ ਤੇ ਮੁਦਰਾ (ਭੁੱਜੇ ਹੋਏ ਚਿਵੜੇ ਤੇ ਸੇਵੀਆਂ) ਦੇ ਸੇਵੀ ਹਨ। ਗੁਰੂ ਨੇ ਸ਼ੁਭ ਕਰਮੀ ਦਾ ਮਾਰਗ ਦਰਸਾਇਆ।

**ਭਗਤ ਧੰਨਾ ਜੀ** : ਸਰੇਵੜਿਆਂ ਅਤੇ ਚਾਰਵਾਕੀਆਂ ਨੂੰ ਸਿੱਧੇ ਰਾਹ ਪਾਉਣ ਬਾਅਦ ਰਾਜਪੂਤਾਨੇ ਵਿਚ ਭਗਤ ਧੰਨਾ ਜੀ ਨੂੰ ਧੁਆਨ, ਦਿਉਲੀ ਛਾਵਣੀ ਮਿਲੇ। ਭਗਤ ਧੰਨਾ ਜੀ ਦੀ ਉਮਰ ੯੨ ਕੁ ਸਾਲ ਦੀ ਸੀ। ਉਨ੍ਹਾਂ ਦੇ ਤਿੰਨ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਜੋ ਇਹ ਦੱਸਦੇ ਹਨ ਕਿ ਧੰਨੇ ਨੇ ਕੋਈ ਪੱਥਰ ਪੂਜ ਕੇ ਰੱਬ ਨਹੀਂ ਪਾਇਆ ਬਲਕਿ ਸੰਤਾਂ ਦੀ ਸੰਗਤ ਕਰਕੇ ਉਸ ਪਤੀ ਪ੍ਰਮਾਤਮਾ ਨੂੰ ਪਾਇਆ ਹੈ।[2]

ਗੁਰੂ ਅਰਜਨ ਦੇਵ ਜੀ 'ਧੰਨੈ ਸੇਵਿਆ ਬਾਲ ਬੁਧਿ' ਕਹਿ ਕੇ ਆਦਰ ਦਿੱਤਾ ਹੈ। ਭਗਤ ਜੀ ਆਏ ਗਏ, ਜੀਵ, ਅਭਿਆਗਤ ਤੇ ਲੋੜਵੰਦ ਦੀ ਰੱਬ ਰੂਪ ਜਾਣ ਸੇਵਾ ਕਰਦੇ ਸਨ।

**ਮਥੁਰਾ** : ਧੁਆਨ ਪਿੰਡ[3] ਵਿਚ ਭਗਤ ਧੰਨਾ ਜੀ ਨੂੰ ਮਿਲ ਕੇ ਬੂੰਦੀ, ਕੋਟਾ ਦੇ ਰਾਹ ਸ਼ਿਵਪੁਰ ਪੁੱਜੇ। ਸ਼ਿਵਪੁਰ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਹੈ। ਉਥੋਂ ਗਵਾਲੀਅਰ ਤੋਂ ਆਗਰੇ[4] ਤੇ ਫਿਰ ਮਥੁਰਾ ਅੱਪੜੇ।

ਪੁਰਾਤਨ ਜਨਮ ਸਾਖੀ ਦੇ ਸ਼ਬਦਾਂ ਵਿਚ, 'ਤਬ ਦੱਖਣ ਕੀ ਧਰਤੀ ਤੇ ਗੁਰੂ ਬਾਬਾ ਨਾਨਕ ਜੀ ਉਤਰ ਕੀ ਧਰਤੀ ਕਉ ਰਮੇ। ਪੰਜਿ ਬਰਸ ਦੱਖਣ ਕੀ ਧਰਤੀ ਖੇਲੇ। ਮਥਰਾ ਜਮਨਾ ਆਦਿ ਉਤਰੇ। ਭਾਈ ਮਰਦਾਨਾ ਜੀ ਨੇ ਮਥੁਰਾ ਤੇ ਹੋਰ ਤੀਰਥਾਂ ਉੱਤੇ ਕਾਫ਼ੀ ਠੱਗੀਆਂ, ਧੋਖੇ ਪਾਖੰਡ ਦੇਖੇ ਸਨ।' ਉਸ ਨੇ ਪੁੱਛ ਕੀਤੀ : 'ਜੀ! ਲੋਕੀਂ ਤੀਰਥਾਂ ਉੱਤੇ ਫਰੇਬ ਕਿਉਂ ਬਹੁਤਾ ਕਰਦੇ ਹਨ?' ਨਾਲ ਖੜ੍ਹੇ ਇਕ ਪਾਂਡੇ ਨੇ ਸੁਣ ਕੇ ਆਖਿਆ, 'ਤੁਹਾਨੂੰ ਨਹੀਂ ਪਤਾ ਕਿ ਤੀਰਥਾਂ ਉੱਤੇ ਕਲਿਜੁਗ ਦਾ ਪਹਿਰਾ ਹੈ?' ਗੁਰੂ ਨਾਨਕ ਜੀ ਮੁਸਕਰਾਏ ਤੇ ਫ਼ਰਮਾਇਆ : ਆਪਣੀਆਂ ਕਮਜ਼ੋਰੀਆਂ ਨੂੰ ਇਸ

---

1. ਮਾਝ ਕੀ ਵਾਰ, ਪੰਨਾ ੧੪੯, ਗੁਰੂ ਗ੍ਰੰਥ ਸਾਹਿਬ।
2. ਧੰਨੈ ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ॥ (ਆਸਾ)
3. ਇਹ ਪਿੰਡ ਭਗਤ ਧੰਨਾ ਜੀ ਦਾ ਜਨਮ ਅਸਥਾਨ ਹੈ। ਟਾਂਕ ਰਿਆਸਤ।
4. ਆਗਰੇ ਮਾਈ ਜੱਸੀ ਨੂੰ 'ਇਆਨੜੀਏ ਮਾਨੜਾ ਕਾਇ ਕਰੇਹਿ' ਦਾ ਸ਼ਬਦ ਉਚਾਰ ਉਪਦੇਸ਼ ਦਿੱਤਾ।

ਕਲਿਜੁਗ ਦੇ ਪਰਦੇ ਹੇਠ ਛੁਪਾਣਾ ਠੀਕ ਨਹੀਂ। ਕਲਿਜੁਗ ਇਥੇ ਕਿਵੇਂ ਆ ਗਿਆ? ਕਲਿਜੁਗ ਕਿਸੇ ਸਮੇਂ ਦਾ ਨਾਮ ਨਹੀਂ, ਉਹ ਹੀ ਸੂਰਜ, ਉਹ ਹੀ ਚੰਦ, ਉਹ ਹੀ ਤਾਰੇ, ਉਹ ਹੀ ਪਉਣ, ਪਾਣੀ, ਫਿਰ ਕਲਿਜੁਗ ਕਿਵੇਂ ਆ ਗਿਆ? ਸਤਿਜੁਗ 'ਤ੍ਰੇਤੇ, ਦੁਆਪਰ ਵੀ ਇਹ ਹੀ ਸੂਰਜ ਚੜ੍ਹਦੇ ਤੇ ਛਿਪਦੇ ਸਨ।[1] ਕਲਿਜੁਗ ਉਸ ਨੂੰ ਕਹਿੰਦੇ ਹਨ ਜਿੱਥੇ ਕੋਈ ਸਾਰਾ ਦਿਨ ਕੰਮ ਕਰਦਾ ਰਹੇ, ਰਾਤ ਨੂੰ ਪੇਟ ਭਰ ਕੇ ਰੋਟੀ ਨਾ ਮਿਲੇ, ਜੇ ਕੋਈ ਸੱਚ ਬੋਲੇ ਉਸ ਨੂੰ ਪਕੜ ਕੇ ਕੈਦ ਕਰ ਲਿਆ ਜਾਏ।'[2] ਇਹ ਜੁਆਬ ਸੁਣ ਕੇ ਉਹ ਚੁੱਪ ਕਰ ਗਿਆ।

**ਬਿੰਦਰਾਬਨ** : ਮਥਰਾ ਦੇ ਹੀ ਨਜ਼ਦੀਕ ਬਿੰਦਰਾਬਨ ਹੈ। ਉਥੇ ਸ੍ਰੀ ਕ੍ਰਿਸ਼ਨ ਜੀ ਰਾਸ ਲੀਲ੍ਹਾ ਰਚਾਇਆ ਕਰਦੇ ਸਨ। ਉਥੇ ਲੋਕੀਂ ਰਾਸਾਂ ਪਾਂਦੇ ਸਨ ਤੇ ਇਹ ਹੀ ਧਰਮ ਸਮਝਦੇ ਸਨ। ਗੁਰੂ ਜੀ ਨੇ ਰਾਸਾਂ ਪਾਉਣ ਵਾਲਿਆਂ ਨੂੰ ਸਮਝਾਇਆ ਕਿ ਇਹ ਰਾਸਾਂ ਮਨੁੱਖ ਨੂੰ ਧਰਮ ਤੋਂ ਦੂਰ ਲੈ ਜਾਂਦੀਆਂ ਹਨ। ਦੇਖਣ ਵਾਲਿਆਂ ਨੂੰ ਸਮਝਾਇਆ ਕਿ ਇਹ ਤਾਂ ਸਭ ਰੋਟੀਆਂ ਕਾਰਨ ਕਰ ਰਹੇ ਹਨ।[3] ਆਪਣੇ ਪੇਟ ਲਈ ਨੱਚਦੇ ਤੇ ਟੱਪਦੇ ਹਨ।[4] ਨੱਚਣ ਕੁੱਦਣ ਤਾਂ ਸਿਰਫ਼ ਮਨ ਦਾ ਚਾਉ ਹੈ। ਇਸ ਨਾਲ ਪਿਆਰ ਨਹੀਂ ਉਪਜਦਾ।

**ਦਿੱਲੀ** : ਬਿੰਦਰਾਬਨ ਤੋਂ ਗੁਰੂ ਨਾਨਕ ਜੀ ਰੁਹੇਲ ਖੰਡ ਹੋਂਦੇ ਗ਼ੁਲਾਮੀ ਪ੍ਰਥਾ ਵਿਰੁੱਧ ਰੁਹੇਲਿਆਂ ਨੂੰ ਹਟਾ ਕੇ ਦਿੱਲੀ ਆਏ। ਰਾਜੇ ਦਾ ਮੋਇਆ ਹੋਇਆ ਹਾਥੀ ਦਿੱਲੀ ਜੀਵਾਇਆ। ਮਜਨੂੰ ਟਿੱਲੇ ਕਈ ਬੱਚੇ ਰੋ ਰਹੇ ਸਨ। ਗੁਰੂ ਜੀ ਦੇ ਪੁੱਛਣ ਉੱਤੇ ਮੁਹਾਵਤ ਨੇ ਦੱਸਿਆ ਕਿ ਬੱਚੇ ਇਸ ਹਾਥੀ ਨਾਲ ਮਨ ਪਰਚਾਵਾ ਕਰਦੇ ਸਨ ਤੇ ਹੁਣ ਹਾਥੀ ਮੋਇਆ ਦੇਖ ਕੇ ਰੋਂਦੇ ਪਏ ਹਨ। ਗੁਰੂ ਜੀ ਕੋਲੋਂ ਉਨ੍ਹਾਂ ਬੱਚਿਆਂ ਦਾ ਰੋਣ ਨਾ ਸਹਾਰਿਆ ਗਿਆ ਅਤੇ ਮੋਏ ਹਾਥੀ ਨੂੰ ਜੀਵਾਲ ਦਿੱਤਾ। ਕੌਤਕ ਸੁਣ ਇਬ੍ਰਾਹੀਮ ਦਰਸ਼ਨਾਂ ਨੂੰ ਆਇਆ। ਜਦ ਉਸ ਫਿਰ 'ਮਾਰ ਜੀਵਾਲ' ਲਈ ਕਿਹਾ ਤਾਂ ਗੁਰੂ ਜੀ ਨੇ ਫ਼ਰਮਾਇਆ : ਮਾਰਨ ਜੀਵਾਲਣ ਵਾਲਾ ਤਾਂ ਸਾਹਿਬ ਆਪ ਹੈ। ਦੁਆਇ ਫ਼ਕੀਰ ਰਹਮ ਅੱਲਾਹ ਹੈ। ਮਾਰੇ ਜੀਵਾਲੇ ਸੋਈ। ਨਾਨਕ ਏਕ ਬਿਨ ਅਵਰ ਨ ਕੋਈ। ਇਬ੍ਰਾਹੀਮ ਨੇ ਜਦ ਕੁਝ ਨਜ਼ਰਾਨਾ ਕਬੂਲ ਕਰਨ ਲਈ ਕਿਹਾ ਤਾਂ ਆਪ ਜੀ ਨੇ ਫ਼ਰਮਾਇਆ : ਸਾਨੂੰ ਇਕ ਰੱਬ ਦੀ ਮੰਗ ਹੈ, ਉਸ ਦੀ ਭੁੱਖ ਹੈ, ਉਸ ਦੀ ਲੋੜ ਹੈ। ਹੋਰ ਭੁੱਖਾਂ ਮਰ ਗਈਆਂ ਹਨ। ਤਲਬ ਹੋਰ ਕੋਈ ਨਹੀਂ। ਇਕ ਮੌਲਾ ਦੇ ਦੀਦਾਰ ਦੀ

---

1. ਰਾਮ ਕਲੀ ਰਾਗ ਮਹਲਾ ੧
'ਸੋਈ ਚੰਦੁ ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ॥
ਸਾ ਧਰਤੀ ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ॥'
2. ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ॥
ਜੇ ਕੋ ਨਾਉ ਲਏ ਬਦਨਾਵੀ, ਕਲਿ ਕੇ ਲਖਣ ਏਈ॥' (ਰਾਮਕਲੀ ਮਹਲਾ ੧, ਪੰਨਾ ੯੦੨)
3. ਰੋਟੀਆ ਕਾਰਣਿ ਪੂਰਹਿ ਤਾਲ॥
4. ਬੰਧਨ ਬੰਧਿ ਭਵਾਏ ਸੋਇ॥
ਪਇਐ ਕਿਰਤਿ ਨਚੈ ਸਭੁ ਕੋਇ॥

ਤਲਬ ਹੈ। 'ਨਾਨਕ ਭੁੱਖ ਖੁਦਾਇ ਕੀ, ਬਿਆ ਬੇਪ੍ਰਵਾਹੀ।' *ਗਿਆਨੀ ਗਿਆਨ ਸਿੰਘ ਜੀ* ਨੇ ਲਿਖਿਆ ਹੈ ਕਿ ਇਬ੍ਰਾਹੀਮ ਚਰਨੀਂ ਢੱਠਾ ਸੀ ਅਤੇ ਉਸ ਨੇ ਸਭ ਕੈਦੀਆਂ ਨੂੰ ਰਿਹਾਅ ਕੀਤਾ। ਦਿੱਲੀ ਦੇ ਨੇੜੇ ਹੀ ਸੱਯਦ ਸ਼ੇਖ ਬਜੀਦ ਦੀ ਆਕੜ ਭੰਨੀ। ਨਾਨਕ ਪਿਆਉ ਵਾਲੀ ਥਾਂ ਆਪੂੰ ਜਲ ਵਰਤਾ ਲੋਕਾਂ ਦੀ ਤ੍ਰੇਹ ਮਿਟਾਈ।

**ਪਾਨੀਪਤ-ਕਰਨਾਲ** : ਦਿੱਲੀ ਤੋਂ ਪਾਨੀਪਤ ਪੁੱਜੇ। ਪਾਨੀਪਤ ਵਿਚ ਪੀਰ ਸ਼ਰਫ਼ ਤੇ ਤਾਹਿਰ ਜਿਸ ਨੂੰ ਸਿੱਖ ਇਤਿਹਾਸ ਵਿਚ ਟਟਹੀਰੀ ਕਿਹਾ ਹੈ, ਮਿਲੇ। ਉਸ ਸਲਾਮ ਅਲੇਕਮ ਬੁਲਾਈ। ਗੁਰੂ ਜੀ ਨੇ ਜੁਆਬ ਵਜੋਂ 'ਸਲਾਮ ਅਲੇਕ' ਕਿਹਾ। ਉਸ 'ਵ ਅਲੇਕਮ ਸਲਾਮ' ਦੀ ਥਾਂ 'ਸਲਾਮ ਅਲੇਕ' ਬੁਲਾਣ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਫ਼ਰਮਾਇਆ ਕਿ ਸਿਜਦਾ ਤਾਂ ਉਸ (ਨਾ ਦਿੱਸਣ ਵਾਲੇ) ਨੂੰ ਹੀ ਕਰਨਾ ਫੱਬਦਾ ਹੈ। ਜਦ ਸ਼ਰਫ ਨੇ ਦਰਵੇਸ਼ ਦੇ ਅਰਥ ਪੁੱਛੇ ਤਾਂ ਆਪ ਜੀ ਨੇ ਫ਼ਰਮਾਇਆ : 'ਜੋ ਦਿਲੋਂ ਉਸ ਦੀਆਂ ਦਲ੍ਹੀਜ਼ਾਂ ਨਾਲ ਚੰਬੜ ਜਾਏ, ਉਹ ਦਰਵੇਸ਼ ਹੈ' :

**'ਤੇਰਾ ਜਨ ਹੈ ਕੋ ਐਸਾ ਦਿਲਿ ਦਰਵੇਸ਼।**
**ਸ਼ਾਦੀ ਗ਼ਮੀ ਤਮਕ ਨਹੀਂ ਗ਼ੁੱਸਾ, ਖ਼ੁਦੀ ਹਿਰਸ ਨਹੀਂ ਇਸ।'**

ਉਥੋਂ ਕਰਨਾਲ ਤੇ ਫਿਰ ਕੁਰੂਕਸ਼ੇਤਰ ਪੁੱਜੇ। ਕਰਨਾਲ ਆਪ ਜੀ 'ਮਹੱਲਾ ਠਠੇਰਾਂ' ਕਿਰਤੀਆਂ ਦੇ ਘਰ ਠਹਿਰੇ ਸਨ ਜਿੱਥੇ ਗੁਰਦੁਆਰਾ ਮੰਜੀ ਸਾਹਿਬ ਹੈ।

**ਕੁਰੂਕਸ਼ੇਤਰ** : ਕੁਰੂਕਸ਼ੇਤਰ ਸੂਰਜ ਗ੍ਰਹਿਣ ਲੱਗਾ ਹੋਇਆ ਸੀ। ਪੁਰਾਤਨ ਰੀਤੀ ਅਨੁਸਾਰ ਸੂਰਜ ਗ੍ਰਹਿਣ ਲੱਗੇ ਕੋਈ ਕੰਮ-ਕਾਰ ਕਰਨਾ ਵਿਵਰਜਤ ਹੈ। ਗੁਰੂ ਜੀ ਨੇ ਨਾ ਕੇਵਲ ਇਸ ਦੇ ਉਲਟ ਕੰਮ ਹੀ ਕਰਨਾ ਸ਼ੁਰੂ ਕੀਤਾ ਬਲਕਿ ਹਿਰਨ ਦਾ ਮਾਸ ਰਿੰਨ੍ਹਣਾ ਆਰੰਭ ਕਰ ਦਿੱਤਾ। ਸਾਰੇ ਪਾਸੇ ਰੌਲਾ ਪੈ ਗਿਆ। ਇਕ ਪੰਡਿਤ, ਨਾਨੂੰ ਚਰਚਾ ਕਰਨ ਉਠ ਆਇਆ। ਗੁਰੂ ਜੀ ਨੇ ਉਸ ਨੂੰ ਮਹਿਸੂਸ ਕਰਾਇਆ ਕਿ ਮਾਸ ਨਾ ਖਾਣ ਵਾਲੇ ਕੋਈ ਉੱਤਮ ਪੁਰਖ ਨਹੀਂ ਅਤੇ ਖਾਣ ਵਾਲੇ ਕੋਈ ਨਫ਼ਰਤ ਦੇ ਅਧਿਕਾਰੀ ਨਹੀਂ। ਅਸੀਂ ਮਾਸ ਤੋਂ ਹੀ ਬਣੇ ਹਾਂ। ਫਿਰ ਮਾਸ ਖਾਣ ਵਾਲਿਆਂ ਨਾਲ ਨਫ਼ਰਤ ਕਿਉਂ? ਨਾ ਹੀ ਮਾਸ ਖਾਣ ਵਾਲਾ ਧਰਮ ਤੋਂ ਡਿੱਗ ਪੈਂਦਾ ਹੈ। ਅਸੀਂ ਸਾਰੇ ਹੀ ਮਾਸ ਦੇ ਭਾਂਡੇ ਹਾਂ।[1] ਸਾਰੀ ਦੁਨੀਆਂ ਮਾਸ ਦੇ ਮੇਲ ਤੋਂ ਹੀ ਉਪਜੀ ਹੈ।

1. ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥
ਮੁਹੁ ਮਾਸੈ ਕਾ, ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥
ਮਾਸਹੁ ਹੀ ਮਾਸੁ ਉਪਜੈ ਮਾਸਹੁ ਸਭੋ ਸਾਕੁ॥੧॥
ਮਹਲਾ ੧ :
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥
ਕਉਣੁ ਮਾਸੁ, ਕਉਣੁ ਸਾਗੁ ਕਹਾਵੈ, ਕਿਸੁ ਮਹਿ ਪਾਪ ਸਮਾਣੇ॥
... ... ... ... ... ...
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ॥

ਜੇ ਮਾਸ ਖਾਣਾ ਮਨ੍ਹਾ ਹੈ ਤਾਂ ਸਾਗ ਵੀ ਨਹੀਂ ਖਾਣਾ ਚਾਹੀਦਾ ਕਿਉਂਕਿ ਸਾਗ (ਨਬਾਤਾਤ) ਵਿਚ ਵੀ ਜਾਨ ਹੈ। ਏਵੇਂ ਵਿਹਲੀਆਂ ਢੁੱਚਰਾਂ ਡਾਹੁਣ ਨਾਲ ਕੋਈ ਚਤਰ ਨਹੀਂ ਬਣ ਜਾਂਦਾ।

ਕੁਰੁਕਸ਼ੇਤਰ ਤੋਂ ਪਿਹੋਵੇ ਪੁੱਜੇ। ਲੋਕਾਂ ਨੂੰ ਮੁਕਤੀ ਦਾ ਰਾਹ ਗੋਬਿੰਦ ਕੀ ਸਿਫ਼ਤ ਸਾਲਾਹ ਦੱਸਿਆ। ਪਹੋਏ ਤੋਂ ਜੀਂਦ ਤੇ ਫਿਰ ਸਰਸਾ ਪੁੱਜੇ। ਭੱਟਾਂ ਦੀ ਵਹੀ ਵਿਚ ਦਰਜ ਅਨੁਸਾਰ ਗੁਰੂ ਨਾਨਕ ਜੀ ਸਰਸਾ ੪ ਮਹੀਨੇ ਰਹੇ। ਉਸ ਸਮੇਂ ਦੇ ਪ੍ਰਸਿੱਧ ਫ਼ਕੀਰਾਂ ਅਬਦੁਲ ਸ਼ਕੂਰ, ਬਹਾਵਲ ਹਕ, ਸ਼ਾਹਿ ਵਾਹਜ਼, ਫ਼ਰੀਦ ਉਦ-ਦੀਨ, ਜਲਾ-ਉ-ਦੀਨ ਨੂੰ ਨਾਮ ਦੀ ਵਡਿਆਈ ਦੱਸੀ। ਸਰਸਾ ਵਿਚ ਬਣੀਆਂ ਹੋਈਆਂ ਕੋਠੜੀਆਂ ਫ਼ਕੀਰਾਂ ਦੇ ਮਾਣ ਟੁੱਟਣ ਦਾ ਪ੍ਰਮਾਣ ਹੁਣ ਤਕ ਦੇ ਰਹੀਆਂ ਹਨ। ਉਥੋਂ ਭਟਨੇਰ, ਵੱਡਾ ਤੀਰਥ, ਬਠਿੰਡਾ ਤੇ ਮਾਲਵਾ ਦੇਸ਼ ਵਿਚ ਵਿਚਰਦੇ ਧਰਮ ਕੋਟ ਤੋਂ ਹੁੰਦੇ ਸੁਲਤਾਨਪੁਰ ਪੁੱਜੇ।

ਗੁਰੂ ਨਾਨਕ ਜੀ ਸੁਲਤਾਨਪੁਰ ਤੋਂ ਤਲਵੰਡੀ ਗਏ। ਉਥੇ ਸੱਚ ਤੇ ਪਿਆਰ ਦਾ ਪ੍ਰਚਾਰ ਕੀਤਾ। ਬਾਬਾ ਮੂਲਾ ਜੀ ਉਨ੍ਹੀਂ ਦਿਨੀਂ ਪੱਖੋਕੇ ਰੰਧਾਵੇ ਦੇ ਪਟਵਾਰੀ ਸਨ। ਉਨ੍ਹਾਂ ਨੇ ਸ਼ਰਧਾ ਪ੍ਰਗਟ ਕੀਤੀ। ਮਹਾਰਾਜ ਉਸ ਦੇ ਪਿੰਡ ਪੱਖੋਕੇ ਰੰਧਾਵੇ ਪੁੱਜੇ। ਪੱਖੋਕੇ ਰੰਧਾਵੇ ਵਿਚ ਬਾਬਾ ਮੂਲਾ ਜੀ ਦੇ ਮਿੱਤਰ ਕਰੋੜੀ ਮੱਲ ਜੀ ਨੇ ਸਖ਼ਤ ਇਤਰਾਜ਼ ਕੀਤਾ ਕਿ ਦੁਨੀਆਂ ਵਿਚ ਰਹਿ ਕੇ ਵਾਹਿਗੁਰੂ ਨਹੀਂ ਪਾਇਆ ਜਾ ਸਕਦਾ ਤੇ ਤੁਸੀਂ ਵੀ ਉਸੇ ਤਰ੍ਹਾਂ ਘਰ ਬਾਹਰ ਛੱਡ ਕੇ ਪ੍ਰਚਾਰ ਕੀਤਾ ਹੈ। ਗੁਰੂ ਜੀ ਨੇ ਉਸ ਦੇ ਇਤਰਾਜ਼ਾਂ ਦਾ ਜੁਆਬ ਦਿੱਤਾ ਕਿ ਇਹ ਪ੍ਰਚਾਰ ਦੌਰੇ ਤਾਂ ਲੋਕ ਹਿਤ ਸਨ, ਘਰ ਨੂੰ ਤਿਲਾਂਜਲੀ

---

ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥
ਮਾਸਹੁ ਨਿੰਮੇ ਮਾਸਹੁ ਜੰਮੇ, ਹਮ ਮਾਸੈ ਕੇ ਭਾਂਡੇ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ, ਚਤੁਰੁ ਕਹਾਵੈ ਪਾਂਡੇ॥
ਬਾਹਰ ਕਾ ਮਾਸੁ ਮੰਦਾ ਸੁਆਮੀ, ਘਰ ਕਾ ਮਾਸੁ ਚੰਗੇਰਾ॥
ਜੀਅ ਜੰਤ ਸਭਿ ਮਾਸਹੁ ਹੋਏ, ਜੀਇ ਲਇਆ ਵਾਸੇਰਾ॥
... .... ... ...
ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ॥
ਜਜਿ ਕਾਜਿ ਵੀਆਹਿ ਸੁਹਾਵੈ, ਓਥੈ ਮਾਸੁ ਸਮਾਣਾ॥
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ॥
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ॥
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ॥
ਏਤੇ ਰਸ ਛੋਡਿ ਸੰਨਿਆਸੀ, ਨਾਨਕੁ ਕਹੈ ਵਿਚਾਰਾ॥
(ਮਲਾਰ ਕੀ ਵਾਰ, ਪੰਨਾ ੧੨੯੦)

ਨਹੀਂ ਦਿੱਤੀ।

ਗੁਰੂ ਜੀ ਦੇ ਇਕ ਹੋਰ ਸੇਵਕ, ਭਾਈ ਅਜਿੱਤਾ ਰੰਧਾਵਾ ਜੀ ਸਨ। ਉਨ੍ਹਾਂ ਨੇ ਜ਼ਮੀਨ ਦਿੱਤੀ ਤੇ ਆਪ ਜੀ ਨੇ ਕਰਤਾਰਪੁਰ ਵਸਾਵਣ ਦਾ ਇਰਾਦਾ ਕੀਤਾ। ਸਾਰੇ ਹੀ ਕਰਤਾਰਪੁਰ ਆ ਵੱਸੇ। ਕੁਝ ਚਿਰ ਰਹਿਣ ਉਪਰੰਤ ਦੂਜੀ ਉਦਾਸੀ ਉੱਤਰ ਖੰਡ ਵੱਲ ਸ਼ੁਰੂ ਕੀਤੀ।

## ਦੂਜੀ ਉਦਾਸੀ

**(੧੫੧੦ : ੧੫੧੮ ਈ:)**

**'ਫਿਰਿ ਜਾਇ ਚੜ੍ਹਿਆ ਸੁਮੇਰ ਪਰਿ, ਸਿਧਿ ਮੰਡਲੀ ਦ੍ਰਿਸਟੀ ਆਈ।'**

ਭਾਈ ਰਤਨ ਸਿੰਘ ਜੀ ਭੰਗੂ ਨੇ ਇਕ ਗੱਲ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਬੜੀ ਰੌਚਕ ਲਿਖੀ ਹੈ ਕਿ ਗੁਰੂ ਨਾਨਕ ਦੇਵ ਜੀ ਤੇ ਕਲਯੁਗ ਦੀ ਲੜਾਈ ਹੋ ਰਹੀ ਹੈ। ਕਲਯੁਗ ਜ਼ੋਰ ਲਗਾਉਂਦਾ ਹੈ ਕਿ ਲੋਕੀਂ ਪਾਪ ਕਮਾਉਣ ਤੇ ਗੁਰੂ ਨਾਨਕ ਜੀ ਚਾਹੁੰਦੇ ਹਨ ਕਿ ਧਰਮ ਵਿਚ ਆਉਣ। ਗੁਰੂ ਨਾਨਕ ਜੀ ਨੂੰ ਬੇਸ਼ੱਕ ਦੀਵਾਨਾ, ਬੇਤਾਲਾ ਤੇ ਕੁਰਾਹੀਆ ਕਿਹਾ ਗਿਆ ਪਰ ਉਹ ਅਸਲ ਨਿਸ਼ਾਨੇ ਤੋਂ ਨਾ ਉਕੇ :

**'ਕਲ ਚਹੈ ਪਾਪੀ ਡੁਬ ਜਾਇ।
ਬਾਬਾ ਚਹੈ ਉਨ ਪਾਰ ਲੰਘਾਇ।
ਬਾਬਾ ਆਪਣੀ ਛੱਡੇ ਨ ਬਾਣ।
ਤਾਰਯੋ ਚਾਹੈ ਸਗਲ ਜਹਾਨ।'**[1]

ਗੁਰੂ ਨਾਨਕ ਜੀ ਉਥੇ ਜ਼ਰੂਰ ਜਾਣਗੇ ਜਿੱਥੇ ਲੋਕੀਂ ਭਰਮ ਵਿਚ ਭਟਕ ਰਹੇ ਸਨ :

**'ਉਸ ਦੇਸ਼ ਬਾਬਾ ਜਾਇ ਜ਼ਰੂਰ।
ਹੋਹਿ ਭੂਲੇ ਪ੍ਰਭ ਮੂਰਖ ਕੂਰ।'**

ਐਸੇ ਹੀ ਸਨ ਯੋਗੀ ਜੋ ਕਲਿਜੁਗ ਦੇ ਭਜਾਏ ਘਰ-ਘਾਟ ਹੀ ਛੱਡ ਪਹਾੜਾਂ ਦੀਆਂ ਕੰਦਰਾਂ ਤੇ ਚੋਟੀਆਂ 'ਤੇ ਜਾ ਟਿਕੇ ਸਨ। ਸੁਮੇਰ ਪਰਬਤ ਇਕ ਪ੍ਰਸਿੱਧ ਟਿਕਾਣਾ ਸੀ। *ਡਾਕਟਰ ਬੀ. ਸੀ. ਲਾਅ* ਨੇ ਆਪਣੀ ਪੁਸਤਕ ਮਾਉਂਟੇਨਜ਼ ਔਫ਼ ਇੰਡੀਆ ਵਿਚ ਲਿਖਿਆ ਹੈ ਕਿ ਗੜ੍ਹਵਾਲ ਦੀ ਰਿਆਸਤ ਵਿਚ ਰੁਦ੍ਰ-ਹਿਮਾਲਾ ਨੂੰ ਹੀ ਸੁਮੇਰ ਕਹਿੰਦੇ ਹਨ। *ਸ੍ਰੀ ਯੂ. ਕੇ. ਸ਼ੁਕਲਾ*[2] ਨਾਂ ਦੇ ਇਕ ਰੀਸਰਚ ਸਕਾਲਰ ਨੇ ਵੀ ਦੱਸਿਆ ਹੈ ਕਿ ਸੁਮੇਰ ਮੱਧ ਹਿਮਾਲੀਆ ਵਿਚਕਾਰ ਹੈ। ਮੰਦਕਨੀ, ਅਲਕਨੰਦਾ ਅਤੇ ਭਾਗੀਰਥੀ (ਗੰਗਾ) ਦੇ ਸੋਮਿਆਂ ਤੋਂ ਤਿੰਨ ਕਿਲੋਮੀਟਰ ਹੇਠਾਂ ਜਾ ਕੇ ਤਿਕੋਣੀ ਵਾਦੀ

---

1. ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੨੭, ਛਾਪ ਚੌਥੀ।
2. ਹਿੰਦੁਸਤਾਨ ਟਾਈਮਜ਼, ੭ ਦਸੰਬਰ, ੧੯੭੨। ਅਲਬਰੂਨੀ ਦੇ ਹਵਾਲੇ ਨਾਲ ਐਡਵਰਡ ਸੀ. ਸਚਨ ਨੇ ਵੀ ਇਹ ਹੀ ਲਿਖਿਆ ਹੈ ਕਿ ਸੁਮੇਰ ਸੁਨਹਿਰੀ ਤੇ ਚਮਕਦਾਰ ਧਰਤੀ ਹੈ ਜਿੱਥੇ ਧੁੰਦ ਕਦੇ ਨਹੀਂ ਹੁੰਦੀ। ਮਿੱਠੇ ਜਲ ਦੀਆਂ ਨਦੀਆਂ ਹਨ ਤੇ ਸਿੱਧ ਲੋਕ ਘਰ ਬਣਾ ਕੇ ਰਹਿੰਦੇ ਹਨ। ਮਹਿਮਾ ਪ੍ਰਕਾਸ਼ ਨੇ ਵੀ 'ਸੁੰਦਰ ਤੜਾਕ ਅੰਮ੍ਰਿਤ ਜਲ ਭਰੇ' ਲਿਖਿਆ ਹੈ।

ਜੋ ੫੨ ਕਿਲੋਮੀਟਰ ਦੇ ਘੇਰੇ ਵਿਚ ਹੈ। ਸੁਮੇਰ ਦੀ ਖ਼ੂਬਸੂਰਤੀ ਦੇਖਣਯੋਗ ਹੈ। ਅਗਸਤ ਦੇ ਮਹੀਨੇ ਰੰਗ-ਬਰੰਗੇ ਫੁੱਲ ਖਿੜ ਇਕ ਅਨੋਖਾ ਹੀ ਦ੍ਰਿਸ਼ ਪੇਸ਼ ਕਰਦੇ ਹਨ। ਬ੍ਰਹਮ ਕਮਲ ਇਸੇ ਸੁਮੇਰ 'ਤੇ ਹੁੰਦਾ ਹੈ। ਇਸ ਦੀ ਭਿੰਨੀ-ਭਿੰਨੀ ਖ਼ੁਸ਼ਬੂ ਨਾਲ ਮਨੁੱਖ 'ਤੇ ਗਨੂਦਗੀ ਛਾ ਜਾਂਦੀ ਹੈ। ਇਹ ਹੀ ਕਾਰਨ ਹੈ ਕਿ ਸਿੱਧ ਲੋਕ ਇਥੇ ਆ ਟਿਕਦੇ ਸਨ।

*ਮਹਿਮਾ ਪ੍ਰਕਾਸ਼* ਨੇ ਬਹੁਤ ਸੁਹਣਾ ਲਿਖਿਆ ਹੈ ਕਿ ਸਤਿਗੁਰ ਨਾਨਕ ਪ੍ਰਭੂ ਵੱਲੋਂ ਭੇਜਿਆ ਹੋਇਆ ਮੇਘ ਹੈ ਜੋ ਥਾਂ-ਥਾਂ ਪੁੱਜ ਕੇ ਪ੍ਰੇਮ ਜਲ ਦੀ ਬਰਖਾ ਕਰਦਾ ਹੈ ਅਤੇ ਜਿੱਥੇ ਵੀ ਪ੍ਰਭੂ-ਪ੍ਰੇਮੀ ਉਸ ਦੀ ਯਾਦ ਵਿਚ ਜੁਟੇ ਹੋਏ ਹਨ, ਗੁਰੂ ਨਾਨਕ ਜੀ ਪੁੱਜਦੇ ਹਨ।

**ਠੀਕ ਰਾਹ** : ਇਸ ਉਦਾਸੀ ਬਾਰੇ ਰਾਹ ਦੇ ਵੇਰਵੇ ਦਾ ਵੀ ਮੱਤਭੇਦ ਰਿਹਾ ਹੈ ਪਰ ਜਦ ਹੁਣ ਸੁਮੇਰ ਪਰਬਤ ਦਾ ਠੀਕ ਟਿਕਾਣਾ ਲੱਭ ਗਿਆ ਹੈ ਤਾਂ ਜੋ ਰਾਹ *ਗਿਆਨੀ ਗਿਆਨ ਸਿੰਘ ਜੀ* ਨੇ ਤ੍ਵਾਰੀਖ ਖ਼ਾਲਸਾ ਵਿਚ ਲਿਖਿਆ, ਠੀਕ ਲੱਗਦਾ ਹੈ। ਗੁਰੂ ਨਾਨਕ ਜੀ ਨੇਪਾਲ, ਸਿੱਕਮ ਤੇ ਤਿੱਬਤ ਤੋਂ ਹੁੰਦੇ ਯਾਰਕੰਦ ਦੇ ਰਾਹ ਲੇਹ ਤੇ ਕਸ਼ਮੀਰ ਆਏ।

ਗੁਰੂ ਨਾਨਕ ਜੀ ਤਲਵੰਡੀ ਤੋਂ ਕਲਾਨੌਰ, ਗੁਰਦਾਸਪੁਰ ਅਤੇ ਦਸੂਹੇ ਪੁੱਜੇ। ਕਹਿੰਦੇ ਹਨ ਕਿ ਪਾਂਡੂਆਂ ਨੇ ਬਨਵਾਸ ਦਾ ਆਖ਼ਰੀ ਸਾਲ ਦਸੂਹਾ ਹੀ ਕੱਟਿਆ ਸੀ। ਉਥੋਂ ਆਪ ਜੀ ਕੋਟਲਾ, ਤਿਲਕ ਨਾਥ, ਪਾਲਮਪੁਰ, ਘੁੜੇਰਨ, ਕਾਂਗੜਾ ਹੁੰਦੇ ਹੋਏ ਜੁਆਲਾਮੁਖੀ ਪੁੱਜੇ। ਉਥੇ ਅਰਜਨ ਨਾਂ ਦੇ ਇਕ ਨਾਂਗੇ ਤਪੇ ਨੇ ਸਿੱਖੀ ਧਾਰਨ ਕੀਤੀ।

ਜੁਆਲਾਮੁਖੀ ਤੋਂ ਰਵਾਲਸਰ, ਬ੍ਰਾਹਮਣ ਕੋਠੀ ਅਤੇ ਮਨੀਕਰਣ ਜਾ ਪੁੱਜੇ। ਉਹ ਕੁੰਡ ਦਾ ਪਾਣੀ ਇਤਨਾ ਗਰਮ ਹੈ ਕਿ ਹੱਥ ਨਹੀਂ ਲਗਾਇਆ ਜਾ ਸਕਦਾ। ਪਾਂਡਿਆਂ ਰੋਜ਼ੀ ਕਮਾਉਣ ਲਈ ਇਹ ਪ੍ਰਸਿੱਧ ਕੀਤਾ ਹੋਇਆ ਸੀ ਕਿ ਸ਼ੇਸ਼ ਨਾਗ ਫੂੰਕਾਰੇ ਛੱਡਦਾ ਹੈ, ਇਸ ਕਾਰਨ ਪਾਣੀ ਗਰਮ ਹੋ ਜਾਂਦਾ ਹੈ। ਮਹਾਰਾਜ ਨੇ ਵਹਿਮਾਂ ਦੀ ਜ਼ਿੰਦਗੀ ਵਿਚੋਂ ਕੱਢਿਆ। 'ਭਰਮ ਸੰਗਲ ਤੋੜ ਨਿਕਾਲਾ।'

ਬਿਆਸਾ ਪਾਰ ਕਰਕੇ ਕਹਿਲੂਰ ਦੀ ਦੂਨ, ਨਾਲਾਗੜ੍ਹ, ਪੰਜੌਰ, ਸ਼ਿਮਲੇ ਦੇ ਸਪਾਟੂ ਦੇ ਨਿਵਾਸੀਆਂ ਨੂੰ ਇਕ ਈਸ਼ਵਰ ਨਾਲ ਜੋੜ ਕੇ ਜੋਹੜਸਾਰ ਪੁੱਜੇ। ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਬਲੀ ਦੇਣ ਤੋਂ ਲੋਕਾਂ ਨੂੰ ਹਟਾਇਆ ਅਤੇ ਸੇਵਾ ਤੇ ਸਤਿਸੰਗ ਦਾ ਰਾਹ ਦੱਸਿਆ।

ਜੋਹੜਸਰ ਤੋਂ ੫੦ ਮੀਲ ਉੱਤਰ ਵੱਲ ਪੰਦਰਾਂ ਹਜ਼ਾਰ ਫੁੱਟ ਚੜ੍ਹਾਈ ਚੜ੍ਹ ਗਏ। ਉਥੇ ਪਾਣੀ ਦੀ ਥੁੜ੍ਹ ਸੀ। ਆਪ ਜੀ ਨੇ ਉਪਦੇਸ਼ ਦਿੱਤਾ 'ਭਗਤੀ ਕਰੋ, ਪੱਥਰ ਅੱਗੇ ਸਿਰ ਨਾ ਝੁਕਾਉ, ਉੱਦਮ ਕਰੋ, ਵਾਹਿਗੁਰੂ ਦੁੱਖ ਦੂਰ ਕਰੇਗਾ। ਉਥੋਂ ਗੋ ਮੁੱਖੀ, ਬਦਰੀ ਨਾਥ, ਸਪਤ ਸ੍ਰਿੰਗ, ਹੇਮਕੁੰਟ ਪਾਰ ਕਰਕੇ ਉਥੇ ਪੁੱਜੇ ਜਿਸ ਨੂੰ ਸੁਮੇਰ ਪਰਬਤ ਕਹਿੰਦੇ ਹਨ।

**ਸਿੱਧਾਂ ਨਾਲ ਚਰਚਾ** : ਇਤਨੀ ਉਚਾਈ (੧੯੦੦੦ ਫੁੱਟ) 'ਤੇ ਗੁਰੂ ਨਾਨਕ

ਦੇਵ ਜੀ ਨੂੰ ਆਪਣੇ ਸਾਥੀਆਂ ਸਮੇਤ ਦੇਖ ਪਹਿਲਾਂ ਸਿੱਧ ਹੈਰਾਨ ਹੋਏ। *ਭਾਈ ਗੁਰਦਾਸ ਜੀ* ਦੇ ਸ਼ਬਦਾਂ ਵਿਚ ਗੋਰਖ ਨੇ ਪੁੱਛਿਆ ਕਿ 'ਕਉਣੁ ਸਕਤਿ ਤੁਹਿ ਏਥੇ ਲਿਆਈ' ਤਾਂ ਗੁਰੂ ਨਾਨਕ ਜੀ ਦਾ ਉੱਤਰ ਸੀ ਕਿ ਪ੍ਰਮੇਸ਼ਰ ਨੂੰ ਜਪਦੇ, ਉਸ ਦੇ ਨਾਂ ਵਿਚ ਲੀਨ ਹੋ ਕੇ ਇਹ ਕੀਹ, ਕਈ ਉਚਾਈਆਂ ਛੋਹੀਆਂ ਜਾ ਸਕਦੀਆਂ ਹਨ।

*ਮੇਹਰਬਾਨ ਜੀ* ਦੇ ਸ਼ਬਦਾਂ ਵਿਚ : 'ਤਬ ਸਿੱਧਾਂ ਸਾਥ ਗੁਰੂ ਬਾਬੇ ਨਾਨਕ ਜੀ ਸੁਮੇਰ ਗੋਸ਼ਟੀ ਕਰੀ, ਤਬ ਸਿੱਧ ਛੁੜਕਿ ਪਏ, (ਟੁੱਟ ਕੇ ਪੈ ਗਏ), ਗਿਆਨ ਪੁੱਛਣੇ ਕਉ।' ਪ੍ਰਸ਼ਨ ਕਰਨ ਵਾਲਿਆਂ ਵਿਚ ਗੋਰਖ ਨਾਥ, ਲੋਹਾਰੀਪਾ, ਮਛੰਦਰ ਨਾਥ, ਭੰਗਰ ਨਾਥ, ਕਨੀਫਾ ਤੇ ਹਨੀਫਾ ਅੱਗੇ ਅੱਗੇ ਸਨ। ਜਦ ਗੋਪੀ ਚੰਦ ਨੇ ਪੁੱਛਿਆ ਕਿ ਤੁਹਾਡਾ ਇਧਰ ਉਧਰ ਆਉਣ ਦਾ ਕੀ ਮੰਤਵ ਹੈ ਅਤੇ ਮਾਤ ਲੋਕ ਕੀ ਵਰਤ ਰਿਹਾ ਹੈ ਤਾਂ ਗੁਰੂ ਨਾਨਕ ਜੀ ਨੇ ਕਿਹਾ : 'ਨਿਰੋਲ ਮੰਤਵ ਤੁਹਾਨੂੰ ਲੋਕਾਂ ਦੇ ਦੁੱਖਾਂ ਵਿਚ ਸ਼ਾਮਲ ਕਰਨਾ ਹੈ। ਮਾਤ ਲੋਕ ਦੀ ਗੱਲ ਪੁੱਛਦੇ ਹੋ, ਉਥੇ ਤਾਂ ਸੱਚ ਚੰਦਰਮਾ ਤੇ ਕੂੜ ਅੰਧਿਆਰਾ ਹੈ। ਉਨ੍ਹਾਂ ਪੁਰਸ਼ਾਂ ਨੂੰ ਮੈਂ ਢੂੰਡਦਾ ਪਿਆ ਹਾਂ ਜਿਨ੍ਹਾਂ ਨੂੰ ਕੁਝ ਸੋਝੀ ਆਈ ਹੈ ਤਾਂ ਕਿ ਅੰਧੇਰ ਤੇ ਅੰਨ੍ਹੇਰੇ ਨਾਲ ਲੜ ਸਕੀਏ। ਤੁਸੀਂ ਸਿੱਧ ਲੋਕ ਪਹਾੜਾਂ 'ਤੇ ਛੁਪੇ ਬੈਠੇ ਹੋ, ਲੋਕਾਈ ਦੀ ਸਾਰ ਕੌਣ ਲਵੇ?

**'ਸਿਧ ਛਪਿ ਬੈਠੇ ਪਰਬਤੀ, ਕਉਣੁ ਜਗਤਿ ਕਉ ਪਾਰਿ ਉਤਾਰਾ।'**

ਪੱਥਰਾਂ ਵਿਚ ਰਹਿ ਪੱਥਰ ਹੋ ਚੁੱਕੇ ਮਨਾਂ ਨੇ ਬਜਾਇ ਇਸ ਦੇ ਕਿ ਗੁਰੂ ਵੱਲੋਂ ਦੱਸੀ ਦਸ਼ਾ ਨੂੰ ਸੰਵਾਰਨ ਲਈ ਹੇਠਾਂ ਉਤਰਦੇ ਸਗੋਂ ਗੁਰੂ ਨਾਨਕ ਸਾਹਿਬ ਨੂੰ ਹੀ ਆਪਣੇ ਚੁੰਗਲ ਵਿਚ ਫਸਾਉਣਾ ਚਾਹਿਆ ਪਰ 'ਕੇਹੜਾ ਝਲੇ ਗੁਰੂ ਦੀ ਝਾਲਾ?' ਸਿੱਧਾਂ ਨੇ ਗੁਰੂ ਨਾਨਕ ਜੀ ਨੂੰ ਨਾਲ ਦੇ ਇਕ ਤਲਾਬ ਵਿਚੋਂ ਪਾਣੀ ਲਿਆਉਣ ਲਈ ਕਿਹਾ। ਗੁਰੂ ਜੀ ਵਾਪਸ ਆ ਗਏ ਕਿਹਾ ਕਿ ਉਥੇ ਪਾਣੀ ਨਹੀਂ ਹੈ। ਸਿੱਧਾਂ ਕਿਹਾ ਕਿ ਕੀ ਉਨ੍ਹਾਂ ਰਤਨ, ਜਵਾਹਰ ਤੇ ਹੀਰੇ ਉਥੇ ਨਹੀਂ ਦੇਖੇ? ਗੁਰੂ ਨਾਨਕ ਜੀ ਨੇ ਮੋੜਵਾਂ ਉੱਤਰ ਦਿੰਦੇ ਹੋਏ ਕਿਹਾ : "ਲੈਣ ਉਹ ਪਾਣੀ ਗਏ ਸਨ, ਹੀਰਿਆਂ ਨਾਲ ਉਨ੍ਹਾਂ ਨੂੰ ਕੀਹ?" ਸਿੱਧ ਇਹ ਸੁਣ ਸ਼ਰਮਸਾਰ ਹੋਏ। ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਇਸ ਦਾ ਵਿਸਥਾਰ ਦਿੱਤਾ ਹੈ।

ਇਕ ਹੋਰ ਜੋਗੀ ਦਤਾਤ੍ਰੇਯ ਨੇ ਕਿਹਾ ਕਿ ਜੋ ਗੱਲਾਂ ਤੁਸੀਂ ਦੱਸ ਰਹੇ ਹੋ, ਇਸ ਤਰ੍ਹਾਂ ਦੀਆਂ ਗੱਲਾਂ ਤਾਂ ਅਸਾਂ ਕਦੇ ਸੁਣੀਆਂ ਹੀ ਨਹੀਂ। ਨਾ ਸ਼ਾਸਤਰ ਨੇ ਇਹ ਦਰਸਾਇਆ ਹੈ, ਨ ਵੇਦਾਂ ਤੇ ਨ ਹੀ ਪੁਰਾਣਾਂ ਨੇ :

**'ਸ਼ਾਸਤਰ, ਵੇਦ ਪੁਰਾਣ ਏਹ ਬਿਧਿ ਕਿਨੈ ਨ ਲੇਖਿਆ।**
**ਹਲਚਲ ਉਪਜੀ ਮਨ, ਨਹਿ ਠਹਿਰਤ ਮਨ ਸੁਨ ਤੁਮਾਰੀ ਬਾਤ।'**

ਮਹਾਰਾਜ ਨੇ ਕਿਹਾ ਕਿ ਪ੍ਰਭੂ ਦਾ ਨਾਮ ਜਪ ਕੇ ਦੇਖੋ ਤਾਂ ਸਹੀ, ਕਿਤਨੀ ਰੌਸ਼ਨੀ ਤੇ ਸ਼ਕਤੀ ਮਿਲਦੀ ਹੈ!

**"ਸਚ ਨਾਮ ਜਪ ਕੇ ਤੁਮ ਦੇਖੋ।**
**ਦਾਮਨ ਤੈ ਬਡ ਦਮਕੈ।**

ਮਾਨੋ ਦਤ ਜਤ ਕਹਿ ਨਾਨਕ।
ਘਟ ਘਟ ਸਾਹਿਬ ਚਮਕੈ।"

ਆਪ ਜੀ ਦੇ ਵਿਚਾਰਾਂ ਨੇ ਜੋਗੀਆਂ ਤੇ ਸਿੱਧਾਂ ਵਿਚ ਹਲਚਲ ਮਚਾ ਦਿੱਤੀ। ਆਪਣੇ ਟਿਕਾਣਿਆਂ ਤੋਂ ਸਾਰੇ ਹਿੱਲ ਗਏ। ਇਹ ਹੀ ਕਾਰਨ ਹੈ ਕਿ ਖੁਣਸ ਖਾ ਕੇ ਸਾਰੇ ਕੁਝ ਸਾਲਾਂ ਪਿੱਛੋਂ (੧੫੩੯ ਈ:) ਸਿੱਧ ਗੋਸ਼ਟਿ ਕਰਨ ਉੱਠ ਆਏ। ਮਹਾਰਾਜ ਆਪਣੇ ਮਕਸਦ ਵਿਚ ਕਾਮਯਾਬ ਸਨ। ਉਨ੍ਹਾਂ ਨੂੰ ਪਹਾੜਾਂ ਤੋਂ ਥੱਲੇ ਲੋਕਾਂ ਵਿਚ ਲਿਆਉਣਾ ਸੀ। ਸਭ ਨੇ ਖ਼ਿਮਾ ਵੀ ਮੰਗੀ। 'ਕੰਨ ਫੜਾਯਾ', ਦੇ ਸ਼ਬਦ ਭਾਈ ਜੀ ਨੇ ਵਰਤੇ ਹਨ।

**'ਸਿਧ ਨਾਥ ਅਵਤਾਰ ਸਭੁ,**
**ਗੋਸ਼ਟਿ ਕਰਿ ਕਰਿ ਕੰਨ ਫੜਾਯਾ' ॥ ੨ ॥ ੨੬ ॥**

**ਨੇਪਾਲ** : ਉਥੋਂ ਆਪ ਜੀ ਨੇਪਾਲ ਪੁੱਜੇ। ਚਤਰੇ ਨਗਰ ਦੇ ਗੁਸਾਈਂ ਨੇ ਗੁਰੂ ਦੀਖਿਆ ਲਈ। ਉਥੋਂ ਹੀ ਵਰਾਹ ਖੇਤਰ ਪਾਰ ਕਰਕੇ ਪਲਟੀ ਝੀਲ ਦੇ ਕਿਨਾਰੇ ਹਵੇਲੀ ਖਾਂਚੀ ਦੇ ਪਰਬਤਾਂ ਨੂੰ ਚੀਰਦੇ ਕਿਸ਼ਨ ਤਾਲ, ਧੌਲਗੜ੍ਹ ਹੁੰਦੇ ਕਾਠਮੰਡੂ ਨੇਪਾਲ ਦੀ ਰਾਜਧਾਨੀ ਪੁੱਜੇ। ਕਾਠਮੰਡੂ ਵਿਖੇ ਪਸ਼ੂਪਤੀ ਮੰਦਰ ਨੇੜੇ ਹੀ ਬਾਘਮਤੀ ਗੰਗਾ ਦੇ ਕਿਨਾਰੇ ਆਪ ਜੀ ਨੇ ਟਿਕਾਣਾ ਕੀਤਾ ਅਤੇ ਕੀਰਤਨ ਆਰੰਭ ਕਰ ਦਿੱਤਾ। ਉਥੋਂ ਦਾ ਰਾਜਾ ਰਣਬੀਰ ਸਿੰਘ ਗੁਰੂ ਜੀ ਦਾ ਸੰਗਤੀ ਬਣ ਗਿਆ।

ਦਰਿਆ ਸੁਣਕੋਸੀ, ਅਰੁਣ ਪਾਰ ਕਰਕੇ ਕੰਚਨ ਜੰਗਾ ਤੋਂ ਹੁੰਦੇ ਅਤੇ ਸੁਨਹਿਰੀ ਪਹਾੜਾਂ ਨੂੰ ਲਿਤਾੜਦੇ ਹੋਏ ਸਿੱਕਮ ਦੇਸ਼ ਪੁੱਜੇ। ਮਰਦਾਨਾ ਜੀ ਨੇ ਕਿਹਾ ਕਿ ਅਸੀਂ ਤਾਂ ਸੋਨਾ ਲਿਤਾੜਦੇ ਚਲੇ ਜਾ ਰਹੇ ਹਾਂ ਤਾਂ ਮਹਾਰਾਜ ਨੇ ਉੱਤਰ ਦਿੱਤਾ ਕਿ ਜਦ ਉੱਚੇ ਹੋ ਜਾਈਏ ਤਾਂ ਮਾਇਆ ਪੈਰਾਂ ਥੱਲੇ ਹੀ ਰਹਿੰਦੀ ਹੈ। ਸਿੱਕਮ[1] ਦੀ ਰਾਜਧਾਨੀ ਗੰਗਟੋਕ ਪੁੱਜੇ। ਸਿੱਕਮ ਤੋਂ ਤਿੱਬਤ ਵੱਲ ਗਏ। ਜਨਮ ਸਾਖੀ ਦੀ ਇਹ ਗਵਾਹੀ ਹੈ ਕਿ ਉਹ ਲਾਮਿਆਂ ਦੇ ਦੇਸ਼ ਗਏ ਸਨ। ਲਾਮਿਆਂ ਦੇ ਪ੍ਰਸਿੱਧ ਮੰਦਰ ਦੇ ਬਾਹਰ ਉਨ੍ਹਾਂ ਸ਼ਬਦ ਗਾਇਆ ਤੇ ਕਿਹਾ : 'ਜਿਸ ਲਾਮੇ ਨੂੰ ਤੁਸੀਂ ਪਰਮੇਸ਼ਰ ਮੰਨਦੇ ਹੋ, ਉਹ ਪਰਮੇਸ਼ਰ ਨਹੀਂ ਹੈ।' ਤਰੰਗਪਕਾ ਤੁਲਕੂ ਨੇ ਇੰਡੀਅਨ ਟਾਈਮਜ਼ ਵਿਚ ਲਿਖਿਆ ਸੀ ਕਿ ਗੁਰੂ ਨਾਨਕ ਜੀ ਨੂੰ ਸਾਰੇ ਤਿੱਬਤ ਵਿਚ ਪਦਮ ਸੰਭਵ ਦਾ ਅਵਤਾਰ ਸਮਝਿਆ ਜਾਂਦਾ ਹੈ।

ਤਿੱਬਤ ਤੋਂ ਯਾਰਕੰਦ ਹੁੰਦੇ ਹੋਏ ਲਦਾਖ ਪੁੱਜੇ। ਲੇਹ ਵਿਚ ਗੁਰੂ ਨਾਨਕ ਦੀ ਯਾਦ ਵਿਚ ਗੁਰਦੁਆਰਾ ਹੈ।

੨੪ ਅਕਤੂਬਰ, ੧੯੬੯ ਦੇ ਅਖ਼ਬਾਰ ਹਿੰਦੁਸਤਾਨ ਟਾਈਮਜ਼, ਦਿੱਲੀ ਵਿਚ ਸ੍ਰੀ ਕੇ. ਐਮ. ਵੈਦ, ਫ਼ਾਰਸਟ ਇੰਸਟੀਚਿਊਟ ਡੇਹਰਾਦੂਨ ਦੀ ਇਕ ਚਿੱਠੀ ਛਪੀ ਹੈ ਕਿ ਗੁਰੂ ਨਾਨਕ ਜੀ ਯਾਰਕੰਦ ਤੋਂ ਹੋ ਕੇ ਲਦਾਖ ਪੁੱਜੇ ਸਨ। ਉਸ ਦਾ ਲਿਖਣਾ ਹੈ ਕਿ ਉਹ ਪਿੱਛੇ ਜਿਹੇ ਲੇਹ ਵਿਚ ਸੀ ਤੇ ਵੱਡੀ ਸੜਕ ਬਣ ਰਹੀ ਸੀ ਅਤੇ ਸੜਕ

1. ਸਿੱਕਮ ਵਿਚ ਲੋਕੀਂ ਗੁਰੂ ਨਾਨਕ ਜੀ ਨੂੰ 'ਨਰ ਪੁਰਖ' ਕਹਿੰਦੇ ਹਨ।

ਕਿਨਾਰੇ ਇਕ ਵੱਡੀ ਚਟਾਨ ਨੂੰ ਜਦ ਇੰਜੀਨੀਅਰ ਬਾਰੂਦ ਨਾਲ ਉੜਾਉਣ ਲੱਗੇ ਤਾਂ ਉਥੋਂ ਦੇ ਲੋਕੀਂ ਆ ਕੇ ਕਹਿਣ ਲੱਗੇ ਕਿ ਉਸ ਨੂੰ ਨਾ ਤੋੜਨ ਕਿਉਂਕਿ ਇਹ ਕਿਸੇ ਵੱਡੇ ਮਹਾਂਪੁਰਖ ਦੀ ਯਾਦ ਹੈ ਅਤੇ ਉਸ ਨੂੰ ਨਾਨਕ ਸ਼ਾਹ ਕਹਿੰਦੇ ਹਨ। ਉਨ੍ਹਾਂ ਇਹ ਵਾਰਤਾ ਵੀ ਸੁਣਾਈ ਕਿ ਜਦ ਗੁਰੂ ਨਾਨਕ ਜੀ ਸਿੱਧਾਂ ਨੂੰ ਜਿੱਤ ਕੇ ਵਾਪਸ ਆ ਰਹੇ ਸਨ ਤਾਂ ਕੁਝ ਸਿੱਧਾਂ ਨੇ ਪਹਾੜ ਗਿਰਾ ਦਿੱਤਾ। ਪਹਾੜ ਗੁਰੂ ਨਾਨਕ ਜੀ ਦੇ ਨੇੜੇ ਆਉਂਦਿਆਂ ਹੀ ਮੋਮ ਹੋ ਗਿਆ ਤੇ ਜਦ ਗੁਰੂ ਨਾਨਕ ਜੀ ਪਹਾੜ ਵਿਚੋਂ ਬਾਹਰ ਨਿਕਲੇ ਤਾਂ ਉਨ੍ਹਾਂ ਦਾ ਪੂਰਾ ਖਲੋਤਾ ਚਿੱਤ੍ਰ ਉਸ ਵਿਚ ਬਣ ਗਿਆ, ਜੋ ਹੁਣ ਵੀ ਉਕਰਿਆ ਹੋਇਆ ਹੈ। ਜਦ ਕਰਮਚਾਰੀਆਂ ਨੇ ਅੱਗੇ ਵਧ ਕੇ ਦੇਖਿਆ ਤਾਂ ਸੱਚਮੁਚ ਹੀ ਐਸਾ ਸੀ।

ਲੇਹ ਤੋਂ ਗਿਲਗਤ ਤੇ ਅਸਕਰਦੂ ਪੁੱਜੇ। ਅਸਕਰਦੂ ਨੂੰ ਹੁਣ ਤਕ ਨਾਨਕ ਪੀਰ ਦੀ ਥਾਂ ਕਹਿੰਦੇ ਹਨ। ਉਥੋਂ ਕਲੰਦਰ ਦਾਸ ਬੁਖਾਰੀ ਨੂੰ ਜ਼ਬਰਦਸਤੀ ਇਸਲਾਮ ਫ਼ੈਲਾਉਣ ਤੋਂ ਰੋਕਿਆ। ਉਥੋਂ ਆਪ ਜੀ ਦੱਰਾ ਸੀਸਨਾਥ ਪਾਰ ਕਰਕੇ ਵੂਲਰ ਝੀਲ ਦੇ ਕਿਨਾਰੇ ਜਿਹਲਮ ਪਾਰ ਕਰਕੇ ਸ੍ਰੀ ਨਗਰ ਪੁੱਜੇ।

**ਕਸ਼ਮੀਰ-ਮਟਨ ਸਾਹਿਬ** : ਸ੍ਰੀ ਨਗਰ ਵਿਖੇ ਆਪ ਜੀ ਨੇ ਆਪਣਾ ਟਿਕਾਣਾ ਹਰੀ ਪਰਬਤ 'ਤੇ ਕੀਤਾ। ਸ਼ੰਕਰਾਚਾਰਿਆ ਦੀ ਟੀਸੀ ਵੀ ਵੇਖੀ। ਲੋਕਾਂ ਨੂੰ ਭਗਤੀ ਮਾਰਗ 'ਤੇ ਤੁਰਨ ਲਈ ਪ੍ਰੇਰਿਆ। ਉਥੋਂ ਆਪ ਜੀ ਅਵਾਂਤੀਪੁਰ, ਬੀਜ ਬਿਹਾੜਾ, ਅਨੰਤਨਾਗ ਤੇ ਮਟਨ ਸਾਹਿਬ ਪੁੱਜੇ।

ਮਟਨ ਆਪ ਜੀ ਨਾਲ ਚਰਚਾ ਕਰਨ ਲਈ ਬ੍ਰਹਮ ਦਾਸ ਆ ਪੁੱਜਾ। ਉਹ ਪੁਸਤਕਾਂ ਦੇ ਗੱਡੇ ਭਰ ਕੇ ਨਾਲ ਰੱਖਦਾ ਸੀ ਅਤੇ ਗਿਆਨ ਚਰਚਾ ਵਿਚ ਦੂਜਿਆਂ ਨੂੰ ਜਿੱਤ ਕੇ ਈਨ ਮੰਨਵਾਂਦਾ ਸੀ। ਗੁਰੂ ਪਾਤਸ਼ਾਹ ਨੇ ਉਸ ਨੂੰ ਗਿਆਨ-ਚਕਸ਼ੂ ਬਖ਼ਸ਼ੇ। ਆਪ ਜੀ ਨੇ ਕੇਵਲ ਇਤਨਾ ਹੀ ਕਿਹਾ :

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥
ਪੜੀਅਹਿ ਜੇਤੇ ਬਰਸ ਬਰਸ, ਪੜੀਅਹਿ ਜੇਤੇ ਮਾਸ॥
ਪੜੀਅਹਿ ਜੇਤੀ ਆਰਜਾ, ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖੁ॥ ੧॥

ਅਤੇ

"ਨਾਨਕ ਨਦਰਿ ਕਰੇ ਸੋ ਪਾਏ॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥"[1]

ਉਚਾਰਿਆ ਤਾਂ ਉਹ ਪੈਰੀਂ ਆ ਢੱਠਾ। ਉਸ ਨੇ ਜਦ ਨਦਰ ਦਾ ਰਾਹ ਪੁੱਛਿਆ ਤਾਂ ਗੁਰੂ ਜੀ ਨੇ ਮਾਯਾ ਨੂੰ ਲਿਤਾੜਨਾ ਤੇ ਹਉਮੈ ਨੂੰ ਗਵਾਉਣਾ ਦੱਸਿਆ। ਦੁਨੀਆਂ ਮਾਯਾ ਹੱਥੋਂ ਮਾਰ ਖਾ ਰਹੀ ਹੈ ਅਤੇ ਅਸਲ ਗਿਆਨੀ ਮਾਇਆ ਨੂੰ ਮਾਰਦਾ ਹੈ।

1. ਆਸਾ ਦੀ ਵਾਰ, ਪੰਨਾ ੪੬੭, ਗੁਰੂ ਗ੍ਰੰਥ ਸਾਹਿਬ।

ਉਸ ਦੇ ਸਾਥੀ ਕਮਾਲ ਨੇ ਜਿਸ ਨੂੰ *ਜਨਮ ਸਾਖੀ* ਵਿਚ ਕਨਾਲ ਲਿਖਿਆ ਹੈ, ਸਿੱਖੀ ਧਾਰਨ ਕੀਤੀ। ਕਨਾਲ ਅਤੇ ਬ੍ਰਹਮ ਦਾਸ[1] ਨੇ ਸਾਰੇ ਕਸ਼ਮੀਰ ਵਿਚ ਫਿਰ ਫਿਰ ਕੇ ਸਿੱਖੀ ਦਾ ਪ੍ਰਚਾਰ ਕੀਤਾ। *ਮੈਕਾਲਫ਼* ਦਾ ਕਹਿਣਾ ਹੈ ਕਿ ਜਦ ਪੰਡਿਤ ਨੇ ਗੁਰੂ ਜੀ ਪਾਸੋਂ ਪੁੱਛਿਆ ਕਿ ਇਸ ਸੰਸਾਰ ਵਿਚ ਕੌਣ ਸੁਖੀ ਹੈ ਤਾਂ ਗੁਰੂ ਨਾਨਕ ਜੀ ਨੇ ਕਿਹਾ ਕਿ ਉਂਜ ਤਾਂ ਸਾਰਾ ਜਗਤ ਹੀ ਦੁਖੀ ਹੈ, ਪਰ ਜੋ ਨਾਮ ਵਿਚ ਰਹਿੰਦਾ ਹੈ, ਉਹ ਸੁਖ ਨੂੰ ਪਾ ਲੈਂਦਾ ਹੈ।

"ਮੰਨੇ ਨਾਉ ਸੋਈ ਜਿਣਿ ਜਾਇ॥
ਅਉਰੀ ਕਰਮ ਨ ਲੇਖੈ ਲਾਇ॥"

(ਪੰਨਾ ੯੫੪)

ਉਸ ਦਾ ਇਕ ਪ੍ਰਸ਼ਨ ਇਹ ਵੀ ਸੀ ਕਿ ਤੁਸੀਂ ਕਿਸ ਸਿਧਾਂਤ ਵਿਚ ਵਿਸ਼ਵਾਸ ਰੱਖਦੇ ਹੋ। ਮਹਾਰਾਜ ਦਾ ਫ਼ਰਮਾਨ ਸੀ :

ਅਬ ਹੀ ਕਬ ਹੀ ਕਿਛੂ ਨ ਜਾਨਾ,
ਤੇਰਾ ਏਕੋ ਨਾਮੁ ਪਛਾਨਾ॥

(ਰਾਮਕਲੀ ਮਹਲਾ ੧, ਪੰਨਾ ੮੭੬)

ਐਸ਼ ਮੁਕਾਮ ਇਕ ਆਜੜੀ ਨੇ ਅਤਿ ਪਿਆਰ ਦੱਸਿਆ। ਉਥੋਂ ਆਪ ਜੀ ਪਹਿਲਗਾਮ ਅਤੇ ਅਮਰਨਾਥ ਤਕ ਗਏ। ਫਿਰ ਵਾਪਸੀ 'ਤੇ ਕਾਜ਼ੀਗੁੰਡ ਅਤੇ ਬਨਿਹਾਲ ਪਰਬਤ ਪਾਰ ਕਰਕੇ ਬਨਿਹਾਲ, ਰਾਮਬਨ ਤੋਂ ਕਟੜਾ ਅਤੇ ਵੈਸ਼ਨੋ ਦੇਵੀ ਮੰਦਰ ਪੁੱਜੇ।

ਵੈਸ਼ਨੋ ਦੇਵੀ ਵਾਲੇ ਪਹਾੜ 'ਤੇ ਤਿੰਨ ਕਿੰਗਰੇ ਬਹੁਤ ਉੱਚੇ ਹਨ। ਇਸ ਲਈ ਉਸ ਨੂੰ ਤ੍ਰਿਕੁਟਾ ਵੀ ਆਖਦੇ ਹਨ। ਇਸ ਗੁਫਾ ਦਾ ਨਾਂ 'ਗਰਭਜੋਨ' ਰੱਖਿਆ ਹੋਇਆ ਹੈ। ਗੁਫ਼ਾ ਦੇ ਬੂਹੇ ਅੱਗੇ ਬੈਠ ਕੇ ਆਪ ਜੀ ਨੇ ਮਾਰੂ ਰਾਗ ਦਾ ਇਹ ਸ਼ਬਦ ਗਾਇਆ :

"ਛੋਡਹੁ ਪ੍ਰਾਣੀ ਕੂੜ ਕਬਾੜਾ॥
ਕੂੜੁ ਮਾਰੇ ਕਾਲੁ ਉਛਾਹਾੜਾ॥
ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ॥ ੬॥
ਛੋਡਿਹੁ ਨਿੰਦਾ ਤਾਤਿ ਪਰਾਈ॥
ਪੜਿ ਪੜਿ ਦਝਹਿ ਸਾਤਿ ਨ ਆਈ॥
ਮਿਲਿ ਸਤਸੰਗਤਿ ਨਾਮੁ ਸਲਾਹਹੁ, ਆਤਮ ਰਾਮੁ ਸਖਾਈ ਹੇ॥"੭॥

(ਮਾਰੂ ਮਹਲਾ ੧, ਪੰਨਾ ੧੦੨੫)

ਸ਼ਬਦ ਦੀ ਚੋਟ ਐਸੀ ਵੱਜੀ ਕਿ ਪਾਂਡੇ ਗੁਰੂ ਜੀ ਦੀ ਚਰਨੀਂ ਲੱਗੇ। ਉਥੇ ਹੀ ਇਕ ਕਬਰ ਵੀ ਬਣੀ ਹੋਈ ਹੈ ਜਿਸ ਨੂੰ ਮਹਿੰਦੀ ਪੈਗ਼ੰਬਰ ਦੀ ਕਬਰ ਕਹਿੰਦੇ ਹਨ। ਉਥੇ ਵੀ 'ਕੂੜੁ ਬੋਲਿ ਮੁਰਦਾਰੁ ਖਾਇ' ਦਾ ਸਲੋਕ ਪੜ੍ਹਿਆ ਅਤੇ ਐਸੇ ਪਾਖੰਡ ਕਰਨ ਤੋਂ ਵਰਜਿਆ।

---

1. ਇਸੇ ਬ੍ਰਹਮ ਦਾਸ ਜੀ ਦਾ ਪੋਤਾ ਕਿਰਪਾ ਰਾਮ ਜੀ ਜੋ ਗੁਰੂ ਤੇਗ਼ ਬਹਾਦਰ ਪਾਸ ਹੋਰ ਬ੍ਰਾਹਮਣਾਂ ਸਮੇਤ ਫ਼ਰਿਆਦੀ ਹੋਇਆ ਸੀ।

**ਜੰਮੂ** : ਉਥੋਂ ਜੰਮੂ ਪੁੱਜੇ। ਗੁਮਟ ਦਰਵਾਜ਼ੇ ਤੋਂ ਲੰਘ ਕੇ ਆਪ ਜੀ ਵੱਡੇ ਮੰਦਰ ਰਘੂਨਾਥ ਗਏ। ਜੰਮੂ ਨੂੰ ਮੰਦਰਾਂ ਦਾ ਸ਼ਹਿਰ ਵੀ ਕਹਿੰਦੇ ਹਨ। ਜਾਮਵੰਤ ਦੀ ਗੁਫਾ ਪ੍ਰਸਿੱਧ ਹੈ। ਇਸ ਗੁਫਾ ਅੰਦਰ ਹਵਾ ਚਲੀ ਜਾਣ ਉਪਰੰਤ ਸ਼ੂੰ-ਸ਼ੂੰ ਦੀ ਆਵਾਜ਼ ਆਉਂਦੀ ਹੈ। ਜੋਗੀ ਕਹਿੰਦੇ ਹਨ ਕਿ ਦੇਖੋ ਜਾਮਵੰਤ ਸਾਹ ਲੈ ਰਿਹਾ ਹੈ। ਇਸ ਦਾ ਨਾਂ 'ਰਾਮ ਖੋਹ' ਸੀ। ਔਰੰਗਜ਼ੇਬ ਨੇ ਪਿੱਛੋਂ 'ਪੀਰ ਖੋਹ' ਕਰ ਦਿੱਤਾ ਸੀ। ਗੁਰੂ ਨਾਨਕ ਜੀ ਨੇ ਪਾਖੰਡਾਂ ਅਤੇ ਵਹਿਮਾਂ ਪਿੱਛੇ ਜ਼ਿੰਦਗੀ ਵਿਅਰਥ ਗਵਾਉਣ ਤੋਂ ਵਰਜਿਆ। ਜੰਮੂ ਦਾ ਰਾਜਾ ਵੀ ਚਰਨ ਪਰਸਣ ਆਇਆ। ਉਸ ਨੂੰ ਦਇਆ, ਧਰਮ ਤੇ ਨਿਆਂ ਦਾ ਰਾਜ ਕਾਇਮ ਕਰਨ ਲਈ ਕਿਹਾ। ਜੰਮੂ ਤੋਂ ਰਣਬੀਰ ਸਿੰਘ ਪੁਰੇ ਹੁੰਦੇ ਹੋਏ ਸਿਆਲਕੋਟ ਪੁੱਜੇ।

**ਸਿਆਲਕੋਟ** : ਸਿਆਲਕੋਟ ਇਕ ਹਮਜ਼ਾ ਗੌਂਸ ਨਾਂ ਦਾ ਪੀਰ ਇਹ ਬਰਤ ਰੱਖੀ ਬੈਠਾ ਸੀ ਕਿ ਸਿਆਲਕੋਟ ਨੂੰ ਤਬਾਹ ਕਰ ਦੇਣਾ ਹੈ ਕਿਉਂਕਿ ਇਹ ਝੂਠਿਆਂ ਦਾ ਸ਼ਹਿਰ ਹੈ। ਗੁਰੂ ਨਾਨਕ ਜੀ ਗੁਫਾ ਦੇ ਲਾਗੇ ਗਏ ਤੇ ਸ਼ਬਦ ਦੀ ਉੱਚੀ ਧੁਨੀ ਕੱਢੀ। ਗੁਫਾ ਵਿਚ ਤਰੇੜ ਪਈ ਤੇ ਉਹ ਬਾਹਰ ਦੌੜਦਾ ਆਇਆ ਤੇ ਕਹਿਣ ਲੱਗਾ ਕਿ ਤੁਸੀਂ ਝੂਠਿਆਂ ਦੀ ਇਮਦਾਦ 'ਤੇ ਕਿਉਂ ਆਏ ਹੋ? ਗੁਰੂ ਨਾਨਕ ਜੀ ਨੇ ਕਿਹਾ ਕਿ ਇਹ ਪੀਰੀ ਨਹੀਂ ਕਿ ਇੱਕ ਦੇ ਝੂਠ ਦੀ ਸਜ਼ਾ ਸਾਰੇ ਸ਼ਹਿਰ ਨੂੰ ਦਿੱਤੀ ਜਾਏ। ਜੇ ਇੱਕ ਨੇ ਉਸ ਨਾਲ ਕੀਤੇ ਪ੍ਰਣ ਅਨੁਸਾਰ ਆਪਣਾ ਬੱਚਾ ਹਵਾਲੇ ਨਹੀਂ ਕੀਤਾ ਤਾਂ ਬਾਕੀਆਂ ਨੂੰ ਸਜ਼ਾ ਦੇਣੀ ਧਰਮ ਨਹੀਂ ਹੈ। ਉਨ੍ਹਾਂ ਉਸ ਦੀ ਤਸੱਲੀ ਕਰਵਾਈ ਕਿ ਸ਼ਹਿਰ ਵਿਚ ਮੂਲਾ ਵਰਗੇ ਪੁਰਸ਼ ਵੀ ਹਨ ਜੋ ਜੀਵਨ ਨੂੰ ਸੱਚ ਤੇ ਮਰਨ ਨੂੰ ਝੂਠ ਸਮਝਦੇ ਹਨ।

**ਮੀਆਂ ਮਿੱਠਾ** : ਸਿਆਲਕੋਟ ਤੋਂ ਗੁਰੂ ਨਾਨਕ ਜੀ ਪਸਰੂਰ ਪੁੱਜੇ। ਉਥੇ ਮੀਆਂ ਮਿੱਠਾ ਨਾਂ ਦਾ ਇਕ ਫ਼ਕੀਰ ਰਹਿੰਦਾ ਸੀ। ਕਹਿੰਦੇ ਹਨ ਕਿ ਫ਼ਰੀਦ ਸ਼ੱਕਰਗੰਜ ਤੇ ਮੀਆਂ ਮਿੱਠਾ ਨੇ ਜਿਸ ਮਿਠਾਸ ਨਾਲ ਇਸਲਾਮ ਪ੍ਰਚਾਰਿਆ ਸੀ ਉਹ ਹੋਰ ਕਿਸੇ ਦੇ ਹੱਥ ਨਹੀਂ ਆਇਆ।

ਮੀਆਂ ਮਿੱਠਾ ਨੇ ਆਪਣੇ ਸਿਧਾਂਤ ਦੀ ਵਿਆਖਿਆ ਕਰਦੇ ਹੋਏ ਕਿਹਾ :

ਪਹਿਲਾ ਨਾਉਂ ਖ਼ੁਦਾਇ ਦਾ,
ਦੂਜਾ ਨਾਉਂ ਰਸੂਲ॥
ਨਾਨਕ ਕਲਮਾ ਜੇ ਪੜਹਿ,
ਤਾਂ ਦਰਗਾਹ ਪਵਹਿ ਕਬੂਲ॥

ਗੁਰੂ ਨਾਨਕ ਜੀ ਨੇ ਮੋੜਵਾਂ ਉੱਤਰ ਦਿੰਦੇ ਹੋਏ ਫ਼ਰਮਾਇਆ : "ਮੀਆਂ ਮਿੱਠਾ! ਇਹ ਤਾਂ ਸੱਚ ਹੈ ਕਿ ਪਹਿਲਾਂ ਨਾਉਂ ਖ਼ੁਦਾਇ ਦਾ ਹੈ ਪਰ ਦੂਜਾ ਨਾਉਂ ਰਸੂਲ ਨਹੀਂ। ਉਸ ਦੇ ਦਰ 'ਤੇ ਕਈ ਰਸੂਲ ਖੜ੍ਹੇ ਹਨ। ਉਸ ਦੀ ਦਰਗਾਹ ਵਿਚ ਕਬੂਲ ਹੋਣ ਲਈ ਕਲਮਾ ਨਹੀਂ, ਨੀਯਤ ਰਾਸ ਕਰਨ ਦੀ ਲੋੜ ਹੈ" :

ਪਹਿਲਾ ਨਾਉਂ ਖ਼ੁਦਾਇ ਦਾ, ਦਰ ਦਰਵਾਨ ਰਸੂਲ।
ਸ਼ੇਖਾ ਨਿਯਤ ਰਾਸਿ ਕਰ, ਤ ਦਰਗਾਹ ਪਵਹਿ ਕਬੂਲ।

**ਬੇਬੇ ਨਾਨਕੀ ਦਾ ਅਕਾਲ ਚਲਾਣਾ**[1] : ਪਸਰੂਰ ਤੋਂ ਆਪ ਜੀ ਤਲਵੰਡੀ, ਕਰਤਾਰਪੁਰ ਤੇ ਫਿਰ ਸੁਲਤਾਨਪੁਰ ਪੁੱਜੇ। ਉਨ੍ਹਾਂ ਦੇ ਸੁਲਤਾਨਪੁਰ ਪੁੱਜਣ ਤੋਂ ਦੂਜੇ ਦਿਨ ਬੇਬੇ ਨਾਨਕੀ ਜੀ ਸੰਨ ੧੫੧੮ ਦੇ ਅਖੀਰ ਅਕਾਲ ਚਲਾਣਾ ਕਰ ਗਏ। ਗੁਰੂ ਨਾਨਕ ਜੀ ਨੇ ਆਪਣੀ ਹੱਥੀਂ ਸਸਕਾਰ ਕੀਤਾ। ਬੇਬੇ ਨਾਨਕੀ ਇਕ ਉਹ ਪਾਵਨ ਸ਼ਖ਼ਸੀਅਤ ਸੀ ਜਿਸ ਨੇ ਬਚਪਨ ਤੋਂ ਗੁਰੂ ਨਾਨਕ ਜੀ ਦੀ ਵਡਿਆਈ ਜਾਣ ਲਈ ਸੀ। ਸਾਖੀ ਆਉਂਦੀ ਹੈ ਕਿ ਜਦ ਗੁਰੂ ਨਾਨਕ ਜੀ ਪਹਿਲੀ ਵਾਰੀ ਸੁਲਤਾਨਪੁਰ ਆਏ ਤਾਂ ਬੇਬੇ ਨਾਨਕੀ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਈ ਤਾਂ ਗੁਰੂ ਨਾਨਕ ਜੀ ਨੇ ਕਿਹਾ : "ਬੇਬੇ ਜੀ, ਤੂੰ ਵੱਡੀ ਹੈਂ, ਮੈਂ ਤੇਰੇ ਪੈਰਾਂ 'ਤੇ ਪਵਾਂ ਕਿ ਤੂੰ ਪਵੇਂ।" ਬੇਬੇ ਨਾਨਕੀ ਜੀ ਨੇ ਕਿਹਾ, "ਭਾਈ ਜੀ ਤੂੰ ਸੱਚ ਆਖਦਾ ਹੈਂ, ਪਰ ਜੇ ਤੂੰ ਆਦਮੀ ਹੋਵੇਂ ਤਾਂ। ਕਿਉਂਕਿ ਤੂੰ ਤਾਂ ਮੈਨੂੰ ਪਰਮੇਸ਼ਰ ਨਜ਼ਰ ਆਉਂਦਾ ਹੈਂ।" ਬੇਬੇ ਨਾਨਕੀ ਜੀ ਨੂੰ ਭਾਈ ਜੈ ਰਾਮ ਜੀ ਜੋ ਸਮਝਦੇ ਸਨ, ਉਸ ਬਾਰੇ ਗਵਾਹੀ ਇਸ ਤਰ੍ਹਾਂ ਹੈ। ਭਾਈ ਜੈ ਰਾਮ ਜੀ ਨੇ ਇਕ ਵਾਰੀ ਕਿਹਾ : "ਬਹੂ ਜੀ! ਤੂੰ ਨਾਨਕ ਜੀ ਦੀ ਭੈਣ ਹੈਂ, ਤੈਨੂੰ ਭੀ ਇਸ ਦਾ ਕੁਝ ਅਸਰ ਹੈ। ਧੰਨ ਪਰਮੇਸ਼ਰ ਜੀ ਹੈ ਅਤੇ ਧੰਨ ਨਾਨਕ ਜੀ ਹੈ ਅਤੇ ਤੂੰ ਭੀ ਧੰਨ ਹੈਂ ਜੋ ਇਸ ਦੀ ਭੈਣ ਹੈ ਅਤੇ ਥੋੜ੍ਹੇ-ਥੋੜ੍ਹੇ ਅਸੀਂ ਭੀ ਧੰਨ ਹਾਂ ਜੋ ਤੇਰੇ ਨਾਲ ਸਾਡਾ ਸੰਯੋਗ ਹੈ।"

ਰਬਾਬ ਜਦ ਨਵੀਂ ਬਣਵਾਈ ਸੀ ਤਾਂ ਵੀ ਭੈਣ ਨਾਨਕੀ ਕੋਲੋਂ ਹੀ ਰੁਪਯਾ ਲਇਆ ਸੀ। ਬੇਬੇ ਨਾਨਕੀ ਦੇ ਅਕਾਲ ਚਲਾਣੇ ਦੇ ਤਿੰਨਾਂ ਦਿਨਾਂ ਪਿੱਛੋਂ ਭਾਈ ਜੈ ਰਾਮ ਜੀ ਵੀ ਚੜ੍ਹਾਈ ਕਰ ਗਏ। ਉਸੇ ਸਾਲ ਮਾਤਾ ਤ੍ਰਿਪਤਾ ਜੀ ਤੇ ਪਿਤਾ ਕਾਲੂ ਜੀ ਵੀ ਚੜ੍ਹਾਈ ਕਰ ਗਏ। ਸੰਨ ੧੫੧੯ ਈ: ਦੇ ਆਰੰਭ ਵਿਚ ਆਪ ਜੀ ਨੇ ਮੱਕੇ ਜਾਣ ਦਾ ਪ੍ਰੋਗਰਾਮ ਬਣਾ ਲਿਆ।

## ਤੀਜੀ ਉਦਾਸੀ

## ਬਾਬਾ ਫਿਰ ਮੱਕੇ ਗਿਆ

### (ਸੰਨ ੧੫੧੮ : ੧੫੨੧)

ਇਹ ਉਦਾਸੀ ਗੁਰੂ ਜੀ ਨੇ ਪੱਛਮ ਦੇਸ਼ ਵੱਲ ਕੀਤੀ। ਭਾਈ ਗੁਰਦਾਸ ਜੀ ਇਸ ਉਦਾਸੀ ਬਾਰੇ ਇਸ ਤਰ੍ਹਾਂ ਲਿਖਦੇ ਹਨ :

'ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।' ਉਨ੍ਹਾਂ ਨਾਲ ਕੇਵਲ ਰਬਾਬੀ ਮਰਦਾਨਾ ਸੀ।[2]

**ਬਾਬਾ ਫ਼ਰੀਦ** : ਪਾਕਪਟਨ ਬਾਬਾ ਫ਼ਰੀਦ ਜੀ ਦੀ ਗੱਦੀ ਉੱਤੇ ਬੈਠੇ, ਸ਼ੇਖ ਬ੍ਰਹਮ ਨੂੰ ਮਿਲੇ। ਉਸ ਨਾਲ ਇਕ ਖ਼ੁਦਾ ਹੋਣ ਬਾਰੇ ਵੀਚਾਰ ਹੋਈ। ਗੁਰੂ ਜੀ ਨੇ ਦੁਨੀਆਂ ਦਾ ਵਾਹਦ ਮਾਲਕ ਵਾਹਿਗੁਰੂ ਨੂੰ ਦੱਸਿਆ। ਮਹਿਮਾ ਪ੍ਰਕਾਸ਼ ਦੀ ਗਵਾਹੀ ਹੈ :

---

1. ਵਿਸਥਾਰ ਲਈ ਮੇਰੀ ਰਚਿਤ ਪੁਸਤਕ 'ਪੁਰਾਤਨ ਇਤਿਹਾਸਕ ਜੀਵਨੀਆਂ' ਪੜ੍ਹੋ।
2. ਇਕ ਬਾਬਾ ਅਕਾਲ ਰੂਪੁ, ਦੂਜਾ ਰਬਾਬੀ ਮਰਦਾਨਾ।

ਜਬ ਪੀਰ ਯਹ ਜਾਮ ਵਾਹਦਤ ਪੀਆ।
ਮੁਹੱਬਤ ਕੇ ਦਰਿਯਾਇ ਗੋਤਾ ਲੀਆ।

ਬਾਬਾ ਫ਼ਰੀਦ ਜੀ ਦੇ ਉਚਾਰੇ ਹੋਏ ੪ ਸ਼ਬਦ ਅਤੇ ੧੧੨ ਸਲੋਕ, ਜੋ ਠੇਠ ਪੰਜਾਬੀ ਵਿਚ ਸਨ, ਉਹ ਲੈ ਕੇ ਆਪਣੀ ਕਿਤਾਬ ਵਿਚ ਦਰਜ ਕੀਤੇ। ੧੩ਵੀਂ ਸਦੀ ਵਿਚ ਬਾਬਾ ਫ਼ਰੀਦ ਜੀ ਨੇ ਸਾਰੇ ਪੰਜਾਬ ਵਿਚ ਸੂਫ਼ੀ ਮੱਤ ਤੇ ਇਸਲਾਮ ਦਾ ਪ੍ਰਚਾਰ ਕੀਤਾ ਸੀ।[1]

**ਸੱਜਣ ਠੱਗ** : ਪਾਕਪਟਨ ਤੋਂ ਹੋ ਕੇ ਤੁਲੰਬੇ ਪੁੱਜੇ। ਉਥੇ ਇਕ ਸੱਜਣ ਨਾਮ ਦਾ ਪੁਰਸ਼ ਸਾਧਾਂ ਦੇ ਰੂਪ ਵਿਚ ਠੱਗੀਆਂ ਕਰਦਾ ਸੀ। ਦੇਖਣ ਨੂੰ ਭੋਲਾ-ਭਾਲਾ, ਮੂੰਹ ਦਾ ਮਿੱਠਾ ਸੀ। ਕਈਆਂ ਦੀ ਇੱਜ਼ਤ ਤੇ ਮਾਲ ਉਸ ਨੇ ਲੁੱਟਿਆ ਸੀ। ਗੁਰੂ ਜੀ ਆਪ ਉਸ ਪਾਸ ਗਏ ਤੇ ਸ਼ਬਦ ਦੀ ਚੋਟ ਮਾਰ ਸਮਝਾਇਆ ਕਿ ਕਾਂਸੀ ਦਾ ਭਾਂਡਾ ਉਤੋਂ ਦੇਖਣ ਵਾਲੇ ਨੂੰ ਬਹੁਤ ਚਿਲਕਣਾ ਤੇ ਸਾਫ਼ ਲੱਗਦਾ ਹੈ ਪਰ ਜ਼ਰਾ ਕੁ ਉਸ ਨੂੰ ਘਸਾਉ ਤਾਂ ਥੱਲੋਂ ਕਾਲਾਪਣ ਨਿਕਲ ਆਵੇਗਾ। ਇਸੇ ਤਰ੍ਹਾਂ ਬਗਲਾ ਦਿੱਸਦਾ ਤਾਂ ਸਮਾਧੀ ਵਿਚ ਜੁੜਿਆ ਹੈ ਪਰ ਸਦਾ ਆਪਣੇ ਸ਼ਿਕਾਰ ਉੱਤੇ ਨੀਝ ਲਗਾ ਕੇ ਬੈਠਾ ਹੁੰਦਾ ਹੈ। ਇਹ ਸੁਣ ਕੇ ਸੱਜਣ ਦੇ ਅੰਦਰਲੇ ਪਾਪ ਕੰਬੇ।[2] ਸੱਜਣ ਨੂੰ ਉਸ ਦੀ ਕਮਜ਼ੋਰੀ ਤੇ ਠੱਗੀ ਗੁਰੂ ਜੀ ਨੇ ਦਿਖਾ ਦਿੱਤੀ। ਸੱਜਣ ਨੇ ਠੱਗੀ ਛੱਡੀ ਤੇ ਸਿੱਖ ਬਣ ਗਿਆ, ਇਕ ਗੁਰਦੁਆਰਾ ਵੀ ਬਣਵਾਇਆ।[3] *ਜਨਮ ਸਾਖੀ* ਦੇ ਸ਼ਬਦਾਂ ਵਿਚ ਜਿੱਥੇ ਖ਼ੂਨ ਹੁੰਦੇ ਹਨ, ਉਥੇ ਧਰਮਸਾਲ ਬਧਿਆਨਿ। ਜਿੱਥੇ ਬੂ-ਬੂ ਪਹਰਿਆਂ, ਚੀਕ ਚਿਹਾੜਾ ਹੁੰਦਾ ਸੀ, ਉਥੇ ਬੈਠ ਕੇ ਕਰਿ ਕੀਰਤਨ ਪਰਮੇਸ਼ੁਰ ਕਾ ਲੱਗਾ ਕਰਨ।

ਰਿਆਸਤ ਬਹਾਵਲਪੁਰ ਵਿਚੋਂ ਲੰਘ ਕੇ ਰੋੜੀ ਸੱਖਰ ਪੁੱਜੇ। ਦਰਿਆ ਸਿੰਧ ਦੇ ਵਿਚਕਾਰ ਖ਼ੁਆਜੇ ਪਰ ਦੇ ਮੁਜਾਵਰ ਰਹਿੰਦੇ ਸਨ। ਉਸ ਥਾਂ ਦਾ ਨਾਂ 'ਸਾਧ ਬੇਲਾ'

---

1. ਇਕ ਖ਼ਿਆਲ ਕੀਤਾ ਜਾਂਦਾ ਹੈ ਕਿ ਇਤਨਾ ਔਰੰਗਜ਼ੇਬ ਦੀ ਤਲਵਾਰ ਵੀ ਪ੍ਰਚਾਰ ਨਾ ਕਰ ਸਕੀ ਜਿਤਨਾ ਬਾਬਾ ਫਰੀਦ ਜੀ ਦੀ ਮਿੱਠੀ ਜ਼ਬਾਨ, ਸੁਭਾਅ ਤੇ ਕਲਮ ਨੇ ਕੀਤਾ। ਅਣਗਿਣਤ ਲੋਕੀਂ ਇਸਲਾਮ ਦੇ ਦਾਇਰੇ ਵਿਚ ਆਏ। ਫ਼ਰੀਦ ਜੀ ਦੇ ਮਿੱਠੇ ਸੁਭਾਅ ਕਾਰਨ ਹੀ ਉਨ੍ਹਾਂ ਨੂੰ 'ਸ਼ੱਕਰਗੰਜ' (ਮਿਠਾਸ ਦੀ ਮੰਡੀ) ਕਿਹਾ ਜਾਂਦਾ ਹੈ।
2. ਸੂਹੀ ਮ: ੧ ਘਰੁ ੬॥
   ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥
   ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ ੧॥
   ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍॥
   ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ੍॥ ੧॥ ਰਹਾਉ॥
   ... ... ... ...
   ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍॥
   ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍॥ (ਪੰਨਾ ੭੨੯)
3. ਪੁਰਾਤਨ ਜਨਮ ਸਾਖੀ ਦੇ ਲਿਖਣ ਵਾਲਾ ਸਭ ਤੋਂ ਪਹਿਲਾਂ ਗੁਰੂ ਨਾਨਕ ਜੀ ਨੂੰ ਤੁਲੰਭ ਲਿਆਂਦਾ ਹੈ ਤੇ ਲਿਖਦਾ ਹੈ ਕਿ ਪਹਿਲੀ ਧਰਮਸਾਲ ਗੁਰੂ ਜੀ ਨੇ ਇਥੇ ਥਾਪੀ। ਪੁਰਾਤਨ ਜਨਮ ਸਾਖੀ ਲਿਖਣ ਵਾਲਾ ਤੁਲੰਭੇ ਦਾ ਰਹਿਣ ਵਾਲਾ ਲੱਗਦਾ ਹੈ ਤੇ ਆਪਣੇ ਇਲਾਕੇ ਨੂੰ ਮਾਣ ਦੇਣਾ ਚਾਹੁੰਦਾ ਸੀ।

ਹੈ। 'ਸਾਧ ਬੇਲਾ' ਜਾ ਕੇ ਜੀਵਨ ਦਾ ਆਦਰਸ਼ ਦਰਸਾਇਆ।

**ਮੱਕੇ ਵੱਲ** : ਹਾਜੀ ਦੇ ਰੂਪ ਵਿਚ ਸਾਧਾਂ ਨੂੰ ਜੀਵਨ ਰਾਹ ਦਰਸਾ ਕੇ ਸ਼ਿਕਾਰਪੁਰ, ਰੁਕਣ, ਲੜਕਾਣਾ, ਹਲਾਵੀ ਅਤੇ ਬੁਲਾਣੀ ਪੁੱਜੇ। ਉਥੋਂ ਰਾਣੀਪੁਰ, ਗੁਮਟ, ਮੱਘਰ ਝੇਰਾ, ਅਮਰਕੋਟ, ਟਾਂਡਾ ਆਲਮ ਯਾਰ ਖ਼ਾਨ, ਮਦਾਰੀ, ਹੈਦਰਾਬਾਦ ਤੋਂ ਹੁੰਦੇ ਹੋਏ ਉਥੋਂ ਹਿੰਗਲਾਜ ਤੋਂ ਜਹਾਜ਼ ਲੈ ਕੇ ਅਦਨ ਪੁੱਜੇ। ਅਦਨ ਗੁਰੂ ਦਾ ਦਵਾਰਾ ਬਣਿਆ ਹੋਇਆ ਹੈ। ਉਸ ਨੂੰ ਵਲੀ ਹਿੰਦ ਦਾ ਦਾਇਰਾ ਤੇ ਕਈ ਨਾਨਕ ਕਲੰਦਰ ਦਾ ਮੁਕਾਮ ਵੀ ਕਹਿੰਦੇ ਹਨ। ਉਥੋਂ ਗੁਰੂ ਨਾਨਕ ਜੀ ਮੱਕੇ ਵੱਲ ਚੱਲ ਪਏ।

**ਮੱਕੇ ਵਿਚ** : ਗੁਰੂ ਜੀ ੫ ਦਸੰਬਰ, ੧੫੧੯ ਨੂੰ ਮੱਕੇ ਪੁੱਜ ਗਏ। ਰਾਤ ਨੂੰ ਜਦ ਸਾਰੇ ਆਰਾਮ ਕਰਨ ਲੱਗੇ ਤਾਂ ਆਪ ਜੀ ਕਾਹਬੇ ਮਹਿਰਾਬ ਵੱਲ ਪੈਰ ਧਰ ਕੇ ਸੌਂ ਗਏ। ਸਵੇਰ ਜੀਵਨ ਨਾਮ ਦੇ ਮੁੱਲਾਂ ਨੇ ਆ ਕੇ ਗੁਰੂ ਜੀ ਨੂੰ ਇਸ ਤਰ੍ਹਾਂ ਸੁੱਤੇ ਹੋਏ ਦੇਖਿਆ, ਲੱਤ ਮਾਰੀ ਅਤੇ ਕਹਿਣ ਲੱਗਾ ਕਿ 'ਕਿਹੜਾ ਸੁੱਤਾ ਹੈ ਕਾਫ਼ਰ ਜੋ ਇਤਨਾ ਵੀ ਨਹੀਂ ਜਾਣਦਾ ਕਿ ਕਾਹਬੇ ਵੱਲ ਪੈਰ ਕਰਕੇ ਨਹੀਂ ਸੋਈਦਾ? ਇਹ ਕੋਈ ਬਜ਼ਾਰੀ ਪੁਰਸ਼ ਲੱਗਦਾ ਹੈ।' ਜਦ ਜੀਵਨ ਕਾਫ਼ੀ ਕੁਬੋਲ ਬੋਲ ਚੁੱਕਾ ਤਾਂ ਗੁਰੂ ਜੀ ਨੇ ਇਤਨਾ ਕਿਹਾ : "ਜਿਧਰ ਰੱਬ ਦਾ ਘਰ ਨਹੀਂ ਉਸ ਪਾਸੇ ਪੈਰ ਕਰ ਦੇਹ।" ਜੀਵਨ 'ਮੁੱਲਾਂ' ਤੇ ਬਾਕੀ ਹਾਜੀਆਂ ਨੂੰ ਗਿਆਨ ਹੋ ਗਿਆ ਕਿ ਹਰ ਪਾਸੇ ਰੱਬ ਮੰਨਣ ਵਾਲਿਆਂ ਲਈ ਇਤਨੀ ਹੀ ਚੋਟ ਕਾਫ਼ੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ : 'ਫਿਰਿਆ ਮੱਕਾ ਕਲਾ ਦਿਖਾਰੀ।'[1]

**ਰੁਕਨਦੀਨ, ਕਾਜ਼ੀ ਤੇ ਮੁੱਲਾਂ ਨਾਲ ਵਿਚਾਰ** : ਜਦ ਉਨ੍ਹਾਂ ਅਜਿਹੀ ਵਿਚਾਰ ਸੁਣੀ ਤਾਂ ਸਾਰਿਆਂ ਨੇ ਇਕੱਠੇ ਹੋ ਕੇ ਈਮਾਨ ਦੀਆਂ ਗੱਲਾਂ ਪੁੱਛੀਆਂ। ਸਾਰਿਆਂ ਨੇ ਰਲ ਕੇ ਆਖਿਆ : "ਆਪਣੀ ਕਿਤਾਬ[2] ਖੋਲ੍ਹ ਕੇ ਦੱਸ ਕਿ ਉਸ ਵਿਚ ਮੁਸਲਮਾਨਾਂ ਤੇ ਹਿੰਦੂਆਂ ਬਾਬਤ ਕੀ ਲਿਖਿਆ ਹੈ?" ਤਾਂ ਗੁਰੂ ਜੀ ਨੇ ਦੱਸਿਆ : 'ਸੁਭਿ ਅਮਲਾ ਬਾਝਹੁ ਦੋਨੋ ਰੋਈ।' ਜਿਸ ਦੇ ਸ਼ੁੱਭ ਅਮਲ ਹਨ, ਉਹ ਹੀ ਵੱਡਾ ਹੈ ਤੇ ਜਿਸ ਦੇ ਨਹੀਂ ਉਹ ਛੋਟਾ ਹੈ। ਫੋਕੀ ਵਡਿਆਈ ਕੁਸੰਭੇ ਦੇ ਕੱਚੇ ਰੰਗ ਵਾਂਗ ਹੈ। ਬਖੀਲੀ ਕਰਨ ਵਾਲਾ ਭਾਵੇਂ ਉਹ ਮੁਸਲਮਾਨ ਹੈ ਜਾਂ ਹਿੰਦੂ, ਦਰਗਾਹ ਵਿਚ ਮਾਣ ਪ੍ਰਾਪਤ ਨਹੀਂ ਕਰ ਸਕਦਾ। ਨਿੰਦਿਆ

---

1. ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ।
ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ।
ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫ਼ਾਰੀ।
ਲਤਾ ਵਲ ਖੁਦਾਇ ਦੇ ਕਿਉ ਕਰਿ ਪਇਆ ਹੁਇਆ ਬਜਿਗਾਰੀ।
ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।
ਹੋਇ ਹੈਰਾਨ ਕਰੇਨਿ ਜੁਹਾਰੀ॥ ੩੨॥ ੧॥
2. ਭਾਈ ਗੁਰਦਾਸ ਜੀ ਦੱਸਦੇ ਹਨ ਕਿ ਜਦ ਗੁਰੂ ਨਾਨਕ ਜੀ ਮੱਕੇ ਦੀ ਉਦਾਸੀ ਉੱਤੇ ਗਏ ਤਾਂ ਹੱਥ ਵਿਚ ਆਸਾ ਤੇ ਕੱਛ ਵਿਚ ਕਿਤਾਬ ਸੀ ਜਿਸ ਵਿਚ ਗੁਰੂ ਜੀ ਆਪਣੀ ਬਾਣੀ ਗਾਹੇ ਬਗਾਹੇ ਦਰਜ ਕਰ ਲੈਂਦੇ ਸਨ ਤੇ ਨਾਲ ਹੀ ਭਗਤਾਂ ਦੀ ਬਾਣੀ ਵੀ।

ਤੇ ਬਖੀਲੀ ਦਾ ਰਾਹ ਸ਼ੈਤਾਨੀ ਹੈ ਤੇ ਪਿਆਰ ਤੇ ਸਿਫ਼ਤ ਦਾ ਰਾਹ ਅੱਲਾਹ ਦਾ ਹੈ।[1]

ਸਾਰਿਆਂ ਨੇ ਇਸ ਸੁੰਦਰ ਵਿਚਾਰ ਅੱਗੇ ਸਿਰ ਨਿਵਾਇਆ ਤੇ ਗੁਰੂ ਜੀ ਨੇ ਨਿਸ਼ਾਨੀ ਵਜੋਂ ਇਕ ਖੜਾਵ[2] ਉਨ੍ਹਾਂ ਨੂੰ ਬਖ਼ਸ਼ੀ। ਉਥੇ ਹੀ ਕਾਜ਼ੀ ਨੇ "ਅਲਾਹ ਕਿਆ ਹੈ, ਰਹਿਤਾ ਕਹਾਂ ਹੈ ਔਰ ਕਰਤਾ ਕਿਆ ਹੈ" ਦੋ ਤਿੰਨ ਸਵਾਲ ਵੀ ਕੀਤੇ। ਗੁਰੂ ਜੀ ਨੇ ਯੁਗਤੀਆਂ ਨਾਲ ਸਮਝਾਇਆ ਅਲਹ ੧ 'ਇੱਕ' ਹੈ। ਉਸ ਦਾ ਨਿਵਾਸ ਹਿਰਦੇ ਵਿਚ ਹੈ, ਉਸ ਨੂੰ ਅੰਦਰੋਂ ਹੀ ਪਾਇਆ ਜਾ ਸਕੀਦਾ ਹੈ ਅਤੇ ਸਦਾ ਥਾਪ, ਉਥਾਪਨਾ ਉਸ ਦਾ ਕਰਮ ਹੈ।" ਰੁਕਨਦੀਨ ਅਤੇ ਜਲਾਲਦੀਨ ਨਾਲ ਵੀ ਕਾਫੀ ਚਰਚਾ ਹੋਈ। ਰੁਕਨਦੀਨ ਨੂੰ ਭਿਸ਼ਤ ਦਾ ਰਾਹ, ਅਲਾਹ ਦੀ ਬੰਦਗੀ, ਸੱਚ ਨੂੰ ਪੱਲੇ ਬੰਨ੍ਹਣ, ਕਿਰਤ-ਕਮਾਈ ਵੰਡ ਛਕਣ ਅਤੇ ਦਸਵੰਧ ਕੱਢਣ ਲਈ ਕਿਹਾ :

"ਅਲਾ ਦੀ ਕਰ ਬੰਦਗੀ, ਸੱਚ ਬੋਲੀ ਨਿਸ ਦੇਹ।
ਖਾਹ ਖਵਾਵੋ ਖਟ ਕੇ, ਕਰੋ ਮਸਕਤ ਕਾਰ।
ਨਖ ਸਿਖ ਪਵੇ ਪਸੀਨੜਾ, ਉਹੋ ਖ਼ਾਨਾ ਸਾਰ।
ਦਸਵਾਂ ਹਿੱਸਾ ਉਸ ਥੀ, ਰਾਹਿ ਰਬ ਦੇ ਦੇਹ।
ਅਣ ਪੁੱਛੇ ਪਾਵਿਹ ਭਿਸ਼ਤ ਸੇ, ਸਚ ਹਕੀਕਤ ਏਹ।"

ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ ਫ਼ਰਮਾਇਆ :

**ਕਰ ਮਸਕੀਨੀ ਬੰਦਗੀ ਤਾਂ ਮਿਲੀਐ ਬੇ-ਪ੍ਰਵਾਹ।**

**ਬਗ਼ਦਾਦ ਵਿਚ** : ਮੱਕੇ ਤੋਂ ਮਦੀਨੇ ਅਤੇ ਮਦੀਨੇ ਤੋਂ ਬਗ਼ਦਾਦ ਗਏ। ਬਗ਼ਦਾਦ ਸ਼ਹਿਰ ਤੋਂ ਬਾਹਰ ਅਸਥਾਨ ਜਾ ਕੀਤਾ ਅਤੇ ਉਨ੍ਹਾਂ ਨੇ ਉੱਚੀ ਬਾਂਗ ਦਿੱਤੀ।

ਬਾਂਗ ਦਾ ਅਜਿਹਾ ਪ੍ਰਭਾਵ ਪਿਆ ਕਿ ਸਾਰੀ ਨਗਰੀ ਸ਼ਾਂਤ ਹੋ ਗਈ।[3] ਗੁਰੂ ਜੀ ਨੇ ਲੱਖਾਂ ਪਾਤਾਲ ਤੇ ਲੱਖਾਂ ਹੀ ਆਸਮਾਨ ਦੱਸੇ। ਇਹ ਮੁਸਲਮਾਨਾਂ ਦੇ ਸੱਤ ਅਸਮਾਨਾਂ ਦੇ ਧਾਰਮਕ ਆਸ਼ੇ ਉੱਤੇ ਕਰਾਰੀ ਚੋਟ ਸੀ। ਉਨ੍ਹਾਂ ਦੇ ਪੀਰ ਦਸਤਗੀਰੀ ਨੇ ਸੰਗ ਸਾਰ[4] ਕਰਨ ਦਾ ਹੁਕਮ ਦਿੱਤਾ। ਉਨ੍ਹਾਂ ਦੀ ਪਵਿੱਤਰ ਸ਼ਖ਼ਸੀਅਤ ਦਾ ਅਜਿਹਾ ਪ੍ਰਭਾਵ ਪਿਆ ਕਿ ਸਾਰਿਆਂ ਦੇ ਹੱਥ ਰੁਕ ਗਏ। ਗੁਰੂ ਜੀ ਨੇ ਲੱਖਾਂ ਪਤਾਲਾਂ ਤੇ

---

1. ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵੱਡਾ ਕਿ ਮੁਸਲਮਾਨੋਈ ?
ਬਾਬਾ ਆਖੇ ਹਾਜੀਆ, ਸੁਭਿ ਅਮਲਾਂ ਬਾਝਹੁ ਦੋਨੋ ਰੋਈ।
ਹਿੰਦੂ ਮੁਸਲਮਾਨ ਦੁਇ, ਦਰਗਹ ਅੰਦਰਿ ਲਹਨਿ ਨ ਢੋਈ।
ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਕੁਥਾਇ ਖਲੋਈ।
ਰਾਹਿ ਸੈਤਾਨੀ ਦੁਨੀਆ ਗੋਈ॥ ੩੩ ॥ ੧ ॥
2. ਧਰੀ ਨੀਸਾਨੀ ਕਉਸਿ ਦੀ, ਮਕੇ ਅੰਦਰ ਪੂਜ ਕਰਾਈ।
ਅਰਬ ਦੇ ਪ੍ਰਸਿੱਧ ਆਲਮ ਪੀਰ ਸਯਦ ਜ਼ੈਨ ਉਲਾ-ਉਦ-ਦੀਨ ਨੇ 'ਤਵਾਰੀਖ ਅਰਬ' ਵਿਚ ਲਿਖਿਆ ਹੈ ਕਿ 'ਬਾਬੇ ਨਾਨਕ ਨੇ ਇਸ ਪਾਸੇ ਆ ਕੇ ਪ੍ਰਚਾਰ ਕੀਤਾ।'
3. ਦਿੱਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।
ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ.... ॥ ੩੫ ॥ ੧ ॥
4. ਪੱਥਰ ਮਾਰ-ਮਾਰ ਕੇ ਜਾਨੋਂ ਮਾਰਨਾ।

ਲੱਖਾਂ ਅਸਮਾਨਾਂ ਦੀਆਂ ਗੱਲਾਂ ਸਮਝਾਈਆਂ :

**ਸ਼ੇਖ਼ ਬਹਿਲੋਲ ਨਾਲ ਚਰਚਾ** : ਉਥੇ ਹੀ ਸ਼ੇਖ ਬਹਿਲੋਲ ਨਾਲ ਚਰਚਾ ਹੋਈ। ਗੁਰੂ ਜੀ ਨੇ ਜੀਵਨ ਦੀਆਂ ਕਈਆਂ ਸਮੱਸਿਆਵਾਂ ਦਾ ਹੱਲ ਸਮਝਾਇਆ। ਜਿੱਥੇ ਗੁਰੂ ਜੀ ਨੇ ਬੈਠ ਕੇ ਬਗਦਾਦ ਦੇ ਲੋਕਾਂ ਨੂੰ ਉਪਦੇਸ਼ ਦਿੱਤਾ ਉਥੇ ਸ਼ੇਖ਼ ਬਹਿਲੋਲ ਨੇ ਸਤਿਕਾਰ ਵਜੋਂ ਇਕ ਥੜ੍ਹਾ ਬਣਾਇਆ। ਉਸ ਉੱਤੇ ਬੈਠਣ ਵਾਲੇ ਨੂੰ ਰੱਬ ਦਾ ਭੇਜਿਆ ਨਬੀ ਦੱਸਿਆ। ਉਹ ਇਮਾਰਤ ਜਾਂ ਥੜ੍ਹਾ ੯੨੭ ਹਿਜਰੀ (ਸੰਨ ੧੫੨੦ ਈ:) ਦੇ ਵੇਲੇ ਬਣਿਆ ਹੈ। ਉਸ ਉੱਤੇ ਹੇਠ ਲਿਖੇ ਅੱਖਰ ਉਕਰੇ ਹੋਏ ਹਨ :

*ਕੌਰਲ਼ਾ ਮੁਰਾਦ ਐਲਦੀ, ਹਜ਼ਰਤ ਰਬੁਲਮਜੀਦ, ਬਾਬਾ ਨਾਨਕ ਫਕੀਰ ਔਲਾ।*[1]
*ਨਾਕਿ ਇਮਾਰਤੇ ਜਦੀਦ।*
*ਯਦੀਲਰ ਇਮਦਾਦ ਐਵੂਬ ਕਿਲਦੀ ਕਿ ਤਾਰੀਖੇਨਾ,*
*ਯਾਪਦੀ ਨਾਥ ਅਜਰਾਯਾਰ ਅਬੀ ਮੁਰੀਦ ਸਈਦ।* (ਪੰਨਾ ੯੧੭ ਹਿ:)

ਗੁਰੂ ਨਾਨਕ ਨੂੰ ਅਸੀਂ ਕਈ ਵਾਰੀ 'ਬਾਬਾ ਨਾਨਕ, ਅਕਾਲ ਪੁਰਖ' ਵੀ ਆਖ ਜਾਂਦੇ ਹਾਂ। 'ਬਾਬਾ ਨਾਨਕ ਅਕਾਲ ਪੁਰਖ' ਦਾ ਤੁਰਕੀ ਵਿਚ ਠੀਕ ਤਰਜਮਾ ਹੈ। 'ਹਜ਼ਰਤ ਰਬੁਲ ਮਜੀਦਾ ਬਾਬਾ ਨਾਨਕ ਫ਼ਕੀਰ'। ਇਸਲਾਮ ਵਿਚ ਕਿਸੇ ਨੂੰ ਰੱਬ ਸਮਝਣਾ ਜਾਂ ਤੁਲਨਾ ਦੇਣਾ ਕੁਫਰ ਤੇ ਵੱਡਾ ਕੁਫਰ ਹੈ। ਇਸ ਥੜ੍ਹੇ 'ਤੇ ਉੱਕਰੇ ਹੋਏ ਸ਼ਬਦਾਂ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਨੇ ਕਿਵੇਂ ਮੁਸਲਮਾਨੀ ਦੇਸ਼ਾਂ ਨੂੰ ਤੇ ਪੈਰੋਕਾਰਾਂ ਨੂੰ ਆਪਣੀ ਵਡਿਆਈ ਨਾਲ ਪ੍ਰਭਾਵਤ ਕੀਤਾ ਸੀ! ਭਾਈ ਗੁਰਦਾਸ ਜੀ ਵੀ ਇਸ ਗੱਲ ਦਾ ਜ਼ਿਕਰ ਕਰਦੇ ਹਨ ਕਿ ਮੱਕਾ, ਮਦੀਨਾ ਅਤੇ ਬਗਦਾਦ ਸਾਰੇ ਨਿਵਾਏ।[2]

**ਪੰਜਾ ਸਾਹਿਬ** : ਮਦੀਨੇ ਤੋਂ ਬਗਦਾਦ ਤੇ ਫਿਰ ਇਸਫ਼ਹਾਨ ਮਸ਼ਹੱਦ, ਬਲਖ਼, ਬੁਖਾਰਾ, ਸਮਰਕੰਦ, ਕਾਬਲ ਅਤੇ ਪਿਸ਼ਾਵਰ ਤੋਂ ਹੁੰਦੇ ਹੋਏ ਹਸਨ ਅਬਦਾਲ (ਪੰਜਾ ਸਾਹਿਬ) ਪੁੱਜੇ। ਕੰਧਾਰੀ ਨਾਮ ਦਾ ਵਲੀ ਰੱਬ ਦੀ ਦਾਤ ਪਾਣੀ, ਸਾਂਭੀ ਬੈਠਾ ਸੀ। ਉਸ ਦਾ ਹੰਕਾਰ ਤੋੜਿਆ ਤੇ ਪੰਜਾ ਲਗਾਇਆ। ਗਵਾਹੀ ਹੈ : ਤਿਸ (ਵਲੀ ਕੰਧਾਰੀ) ਛਿਨ ਭਾਰੀ ਸਿਲਾ ਬਿਸਾਲਾ। ਅਜ਼ਮਤ ਤੇ ਪਹਾਰ ਤਿਸ ਕਾਲਾ। ਸ੍ਰੀ ਗੁਰੂ ਨੇ ਤਬ ਹਾਥ ਪਸਾਰਾ। ਤਿਸ ਆਵਤ ਕੋ ਕਿਨ ਅਗਾਰਾ। (ਉਤ੍ਰਾਧ, ਅਧਿਆਇ ੨੪ ਨਾਨਕ ਪ੍ਰ:) ਇਸ ਪੰਜੇ ਨੂੰ ਮਿਟਾਣ ਦੇ ਕਈ ਯਤਨ ਹੋਏ ਪਰ 'ਰਹਿਓ ਸੁ ਚਿਨ ਹਾਰ ਗਏ ਕਈ।'

ਫਿਰ ਆਪ ਹਿੰਦੂਆਂ ਦੇ ਇਕ ਉੱਘੇ ਤੀਰਥ ਕਟਾਸ ਰਾਜ ਪੁੱਜੇ। ਕਟਾਸ ਰਾਜ (ਰਹੁਤਾਸ) ਤੋਂ ਭੇਰੇ ਆਏ ਉਥੇ ਇਕ ਪੀਰ ਔਰਤਾਂ ਵਾਂਗ ਕੱਪੜੇ ਪਾ ਕੇ ਆਪਣੇ ਆਪ ਨੂੰ ਰੱਬ ਦੀ ਸ਼ਹੁ ਸੁਹਾਗਣ ਆਖ ਰਿਹਾ ਸੀ। ਗੁਰੂ ਜੀ ਨੇ ਉਸ ਨੂੰ ਤੇ ਬਾਕੀ

1. ਅਰਥ–ਮੁਰਾਦ ਨੇ ਦੇਖੀ ਡਿੱਗੀ ਹੋਈ ਹਜ਼ਰਤ ਰਬ ਮਜੀਦ ਬਾਬਾ ਨਾਨਕ ਔਲੀਆ ਦੀ ਇਮਾਰਤ ਤਾਂ ਨਵੀਂ ਆਪਣੇ ਹੱਥਾਂ ਦੀ ਸਹਾਇਤਾ ਨਾਲ ਬਣਾ ਦਿੱਤੀ ਤਾਂ ਕਿ ਇਤਿਹਾਸ ਦੇ ਤੌਰ 'ਤੇ ਪੀੜ੍ਹੀ-ਦਰ-ਪੀੜ੍ਹੀ ਕਾਇਮ ਰਵ੍ਹੇ ਅਤੇ ਉਨ੍ਹਾਂ ਦੇ ਧੰਨ ਭਾਗੇ ਮੁਰੀਦ ਦੀ ਨੇਕੀ ਜਾਰੀ ਰਵ੍ਹੇ। ਸੰਨ ਹਿਜਰੀ ੯੧੭ (੧੫੨੦ ਈ:)। ਇਸ ਦੇ ਲਾਗੇ ਹੀ ਗੁਰੂ ਨਾਨਕ ਜੀ ਵੱਲੋਂ ਲਗਾਇਆ ਖੂਹ ਹੈ।
2. ਗੜ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ। ੩੭॥ ੧॥

ਲੋਕਾਂ ਨੂੰ ਸਮਝਾਇਆ ਕਿ ਰੱਬ ਭੇਖਾਂ ਵਿਚ ਨਹੀਂ। ਪਤੀ ਪ੍ਰਮਾਤਮਾ ਨੂੰ ਜੇ ਇਸ ਜੀਵ ਇਸਤਰੀ ਨੇ ਰੀਝਾਣਾ ਹੈ ਤਾਂ ਸਹਿਜ, ਸੰਤੋਖ ਨਾਲ ਸ਼ਿੰਗਾਰੇ।

**ਕੇਰ ਸਾਹਿਬ** : ਗੁਰੂ ਜੀ ਭੇਰੇ ਤੋਂ ਡਿੰਗੇ ਦੇ ਨਾਲ ਲੱਗਦੇ ਇਕ ਪਿੰਡ 'ਜੈ ਸੁਖ' ਕੇਰ ਸਾਹਿਬ ਪੁੱਜੇ। ਕੇਰ ਸਾਹਿਬ ਇਕ ਵਲੀ ਲੋਕਾਂ ਨੂੰ ਆਪਣੇ ਜਾਲ ਵਿਚ ਫਸਾਣ ਲਈ ਕਈ ਤਰ੍ਹਾਂ ਦੇ ਟੂਣੇ ਆਦਿ ਕਰ ਰਿਹਾ ਸੀ। ਗੁਰੂ ਜੀ ਨੇ ਫ਼ਰਮਾਇਆ ਕਿ ਜਗਤ ਦੀ ਸੋਭਾ ਬੰਦਗੀ ਦੇ ਰਾਹ ਵਿਚ ਅਟਕਾ ਪਾ ਦੇਂਦੀ ਹੈ।

**ਐਮਨਾਬਾਦ ਵਿਚ** : ਸੰਨ ੧੫੨੧ ਨੂੰ ਗੁਰੂ ਜੀ ਐਮਨਾਬਾਦ ਪੁੱਜੇ। ਬਾਬਰ ਨੇ ਵੀ ਆਪਣਾ ਪਹਿਲਾ ਹਮਲਾ ਕੀਤਾ ਹੋਇਆ ਸੀ। ਬਾਬਰ ਦੇ ਹੁਕਮ ਨਾਲ ਕਤਲੇਆਮ ਹੋ ਰਹੀ ਸੀ। ਗੁਰੂ ਜੀ ਨੇ ਹਜ਼ਾਰਾਂ ਲੋਕਾਂ ਨੂੰ ਮਰਦਿਆਂ ਅਤੇ ਕਤਲ ਹੁੰਦੇ ਆਪਣੇ ਅੱਖੀਂ ਡਿੱਠਾ। ਆਪ ਦਾ ਮਨੁੱਖੀ ਪਿਆਰ ਨਾਲ ਭਰਿਆ ਦਿਲ ਉਛਾਲੇ ਖਾਣ ਲੱਗਾ। ਉਨ੍ਹਾਂ ਦੇਖਿਆ ਕਿ ਸਭ ਅੱਤਿਆਚਾਰ ਗ਼ਰੀਬਾਂ ਉੱਤੇ ਹੀ ਹੋ ਰਹੇ ਸਨ। ਇਕ ਦਰਦ-ਭਰੀ ਆਵਾਜ਼ ਨਾਲ ਵਾਹਿਗੁਰੂ ਨੂੰ ਪੁਕਾਰਿਆ ਤੇ ਵਕਤ ਦੀ ਹਕੂਮਤ ਦੀ ਨਿਖੇਧੀ ਕੀਤੀ। ਗੁਰੂ ਜੀ ਨੇ ਦੁਨੀਆਂ ਦੇ ਮਾਲਕ ਨੂੰ ਸੰਬੋਧਨ ਕਰਦੇ ਹੋਏ ਫ਼ਰਮਾਇਆ ਕਿ ਜੇ ਤਕੜਾ ਤਕੜੇ ਨਾਲ ਲੜੇ ਤਾਂ ਸਹਾਰਿਆ ਜਾ ਸਕਦਾ ਹੈ, ਪਰ ਜੇ ਸ਼ੇਰ ਗਊਆਂ ਦੇ ਵੱਗ ਉੱਤੇ ਹਮਲਾ ਕਰ ਦੇਵੇ ਤਾਂ ਗਊਆਂ ਦੇ ਵੱਗ ਦੇ ਮਾਲਕ ਦਾ ਫ਼ਰਜ਼ ਹੈ ਕਿ ਗਊਆਂ ਉੱਤੇ ਹੋਏ ਹਮਲੇ ਤੋਂ ਵੱਗ ਨੂੰ ਬਚਾਏ।[1] ਬੜੀ ਹੂਕ ਨਾਲ ਗੁਰੂ ਜੀ ਨੇ ਉਚਾਰਿਆ :

**'ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥'**

ਪਰ ਹਕੂਮਤ ਜਿਸ ਦਾ ਫ਼ਰਜ਼ ਜਨਤਾ ਰੂਪੀ ਰਤਨਾਂ ਨੂੰ ਸੰਭਾਲ ਬਚਾਉਣਾ ਸੀ, ਉਸ ਨੇ ਕੰਨ ਨਾ ਧਰਿਆ। ਹੁਣ ਮਰਨ ਪਿੱਛੋਂ ਲੋਧੀ ਕੁੱਤਿਆਂ ਦੀ ਵਾਤ ਵੀ ਕਿਸੇ ਨਹੀਂ ਪੁੱਛਣੀ।[2]

**ਬਾਬਰ ਨਾਲ ਮੁਲਾਕਾਤ** : ਉਥੇ ਹੀ ਭਾਈ ਲਾਲੋ ਨੂੰ ਸੰਬੋਧਨ ਕਰਕੇ ਗੁਰੂ ਜੀ ਨੇ 'ਖ਼ੂਨ ਦੇ ਸੋਹਲੇ ਗਾਏ।'[3] ਲਾਸ਼ਾਂ ਦੇ ਢੇਰ ਵਿਚ ਗੁਰੂ ਜੀ ਨ ਸੱਚੀ ਗੱਲ ਆਖੀ।[4] ਗੁਰੂ ਜੀ ਸੱਚ ਸੁਣਾਂਦਿਆਂ ਜ਼ਰਾ ਵੀ ਨਾ ਝਕੇ।[5] ਬਾਬਰ ਦੇ ਕੀਤੇ ਜ਼ੁਲਮਾਂ ਦਾ ਜ਼ਿਕਰ ਉਨ੍ਹਾਂ ਨੇ ਗਿਣ ਗਿਣ ਕੇ ਕੀਤਾ। ਉਨ੍ਹਾਂ ਨੇ ਬਾਬਰ ਦੀਆਂ ਫ਼ੌਜਾਂ ਨੂੰ ਔਰਤਾਂ ਦੀ ਇੱਜ਼ਤ ਲੁੱਟਦਿਆਂ, ਸੁਹਾਗ ਉਜਾੜਦਿਆਂ, ਸ਼ਾਹਾਂ ਨੂੰ ਬੇਪ੍ਰਵਾਹ ਸਮਾਧੀ ਲਗਾਇਆਂ ਨੂੰ ਜਾ ਉਠਾਂਦਿਆਂ, ਮੁਗ਼ਲਾਂ ਪਠਾਣਾਂ ਦੀ ਲੜਾਈ ਵਿਚ ਮੁਗ਼ਲਾਂ ਦੀ ਜਿੱਤ ਹੁੰਦੀ

1. ਕਰਤਾ ਤੂੰ ਸਭਨਾ ਕਾ ਸੋਈ॥
   ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥
   ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ॥
2. ਰਤਨ ਵਿਗਾੜਿ ਵਿਗੋਏ ਕੁਤੀ, ਮੁਇਆ ਸਾਰ ਨ ਕਾਈ॥ (ਪੰਨਾ ੩੬੦)
3. ਖ਼ੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥ (ਪੰਨਾ ੭੨੩)
4. ...ਮਾਸ ਪੁਰੀ ਵਿਚਿ ਆਖੁ ਮਸੋਲਾ॥
5. ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ॥ (ਪੰਨਾ ੭੨੩)

ਦੇਖੀ। *ਇਕ ਕਥਨ* ਅਨੁਸਾਰ[1] ਗੁਰੂ ਜੀ ਬਾਬਰ ਨੂੰ ਮਿਲੇ, ਬਾਬਰ ਨੂੰ 'ਜਾਬਰ' ਆਖਿਆ। ਗੁਰੂ ਜੀ ਨੂੰ ਜੇਲ੍ਹ ਵਿਚ ਵੀ ਪਾਇਆ ਗਿਆ। ਆਖ਼ਰ ਜਦ ਬਾਬਰ ਨੇ ਆਪ ਜੀ ਦਾ ਨਾਮ ਪੁੱਛਿਆ ਤਾਂ ਆਪ ਜੀ ਨੇ ਨਾਨਕ ਦੱਸਿਆ। ਇਹ ਸੁਣ ਕੇ ਬਾਬਰ ਨੇ ਸਿਰ ਝੁਕਾਇਆ। ਗੁਰੂ ਜੀ ਦੇ ਕਹਿਣ ਉੱਤੇ ਉਸ ਨੇ ਕਤਲੇਆਮ ਬੰਦ ਕੀਤੀ ਅਤੇ ਕਿਹਾ ਕਿ ਨਾਨਕ ਵਿਚੋਂ ਖ਼ੁਦਾ ਦਾ ਦੀਦਾਰ ਹੁੰਦਾ ਹੈ। ਬਾਬਰ ਨੇ ਜਦ ਉਪਦੇਸ਼ ਮੰਗਿਆ ਤਾਂ ਆਪ ਜੀ ਨੇ ਬਾਦਸ਼ਾਹ ਦੇ ਕਰਤੱਵ ਦ੍ਰਿੜ੍ਹਾਂਦੇ ਕਿਹਾ "ਫ਼ੈਸਲਾ ਨਿਆਂ ਨਾਲ ਕਰੀਂ, ਭਲੇ ਪੁਰਸ਼ਾਂ ਦਾ ਸਨਮਾਨ ਕਰ, ਸ਼ਰਾਬ ਪੀਣੀ ਤੇ ਜੂਆ ਖੇਡਣਾ ਉੱਕਾ ਹੀ ਕਸਮ ਪਾ ਕੇ ਛੱਡ ਦੇਹ। ਜਿਹੜਾ ਬਾਦਸ਼ਾਹ ਬਦੀਆਂ ਵਿਚ ਸਮਾਂ ਗੁਜ਼ਾਰਦਾ ਹੈ, ਉਹ ਪਿੱਛੋਂ ਰੋਂਦਾ ਹੈ। ਹਾਰੇ 'ਤੇ ਰਹਿਮ ਕਰੋ ਤੇ ਪ੍ਰਮਾਤਮਾ ਨੂੰ ਸੱਚੇ ਹਿਰਦੇ ਨਾਲ ਧਿਆਓ।" ਬਾਬਰ ਨੇ ਜਦ ਗੁਰੂ ਨਾਨਕ ਨੂੰ ਕੁਝ ਮੰਗਣ ਲਈ ਕਿਹਾ ਤਾਂ ਉਨ੍ਹਾਂ ਨਿਸੰਗ ਹੋ ਕੇ ਕਿਹਾ :

"ਬੰਦੀ ਕੀ ਜੋ ਲੇਵੈ ਓਟ।
ਦੀਨ ਦੁਨੀ ਮੇ ਤਾਕੋ ਤੋਟ।
ਕਹਿ ਨਾਨਕ ਸੁਣ ਬਾਬਰ ਮੀਰ।
ਤੁਝ ਤੇ ਮਾਗੇ ਸੋ ਅਹਿਮਕ ਫਕੀਰ।"

ਬਾਬਰ ਦੀ ਇਕ ਪੁੱਛ ਕਿ ਰਾਜ ਕਿਸ ਸਮੇਂ ਬਦਲਦੇ ਹਨ, ਗੁਰੂ ਨਾਨਕ ਜੀ ਨੇ ਖ਼ੂਬ ਕਿਹਾ : ਜਦ ਇਨਸਾਫ਼ ਮਿਲਣ ਦੀ ਆਸ ਮੁੱਕ ਜਾਏ, ਇਨਸਾਫ਼ ਹੋਵੇ ਹੀ ਨਾਂਹ, ਅਦਾਲਤਾਂ ਦੇ ਦਰਵਾਜ਼ੇ ਬੰਦ ਕਰ ਦਿੱਤੇ ਜਾਣ ਤਾਂ ਸਮਝੋ ਰਾਜ ਗਿਆ ਕਿ ਗਿਆ!

ਜਬ ਛੁਟੇ ਅਦਾਲਤ, ਹੋਇ ਬਿਅਦਲ।
ਛੁਟੇ ਨਿਆਉ, ਰਾਜ ਹੋਇ ਬਦਲ।

ਸਾਰੇ ਬੰਦੀ ਵੀ ਬਾਬਰ ਨੇ ਛੱਡ ਦਿੱਤੇ ਤੇ ਉਥੇ ਹੀ ਨਵਾਂ ਨਗਰ ਐਮਨਾਬਾਦ ਵਸਾਇਆ ਗਿਆ :

'ਤਬ ਬਾਬਰ ਕਰੀ ਬੰਦ ਖਲਾਸ।
ਤਹਾ ਇਮਨਾਬਾਦ ਬਸਾਇਆ ਬਾਸ।
ਕਰ ਬੰਦ ਖਲਾਸ ਨਗਰ ਬਸਾਇਆ।
ਤਬ ਮੀਰ ਬਾਬਰ ਦਿੱਲੀ ਪਰ ਧਾਇਆ।

(ਮਹਿਮਾ ਪ੍ਰਕਾਸ਼)

ਗੁਰੂ ਗ੍ਰੰਥ ਸਾਹਿਬ ਵਿਚ ਆਸਾ ਰਾਗ ਦੇ ਸ਼ਬਦ ਉਸ ਸਮੇਂ ਦਾ ਜ਼ਿਕਰ ਕਰਦੇ ਹਨ।[2]

---

1. ਸਰਦਾਰ ਕਰਮ ਸਿੰਘ ਹਿਸਟੋਰੀਅਨ "ਕੱਤਕ ਕਿ ਵਿਸਾਖ ?" ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ : ਬਾਬਰ ਕੇ ਬਾਬੇ ਮਿਲੇ, ਮਿਲ ਮਿਲ ਸਭ ਨਬਾਬ ਨਿਵਾਯਾ। ਮੁਫ਼ਤੀ ਅਲੀ-ਉਦ-ਦਾਨ ਨੇ ਇਬਾਰਤ ਨਾਮਾ ਵਿਚ ਵੀ ਲਿਖਿਆ ਹੈ ਕਿ ਬਾਬਰ ਨੇ ਕਿਹਾ : ਉਸ ਲਈ ਦੁਆ ਕਰੋ।
2. 'ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ,' ਦੀ ਅਸ਼ਟਪਦੀ, ਅਤੇ 'ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ' ਵਾਲਾ ਸ਼ਬਦ ਖ਼ਾਸ ਉੱਘਾ ਹੈ।

ਇਸ ਤੋਂ ਬਾਅਦ ਆਪ ਕਰਤਾਰਪੁਰ ਪੁੱਜੇ ਤੇ ਸਫਰੀ (ਉਦਾਸੀ) ਲਿਬਾਸ ਉਤਾਰਿਆ ਤੇ ਘਰ ਦੇ ਕੰਮ-ਕਾਜ ਸੰਭਾਲੇ। ਗ੍ਰਿਹਸਤ ਧਰਮ ਨੂੰ ਪ੍ਰਧਾਨਗੀ ਦਿੱਤੀ। ਬਾਬਾ ਬੁੱਢਾ ਜੀ ਵੀ ਉਥੇ ਹੀ ਕੋਲ ਆ ਰਹੇ। ਇਹ ਵੀ ਵਰਣ ਆਸ਼ਰਮ 'ਤੇ ਇਕ ਚੋਟ ਮਾਰਨਾ ਸੀ। *ਭਾਈ ਮਨੀ ਸਿੰਘ ਜੀ* ਗਵਾਹੀ ਦਿੰਦੇ ਹਨ ਕਿ ਜਦ ਭਾਈ ਲਹਿਣਾ ਜੀ ਕਰਤਾਰਪੁਰ ਪਹਿਲੀ ਵਾਰੀ ਦਰਸ਼ਨਾਂ ਨੂੰ ਆਏ ਤਾਂ 'ਬਾਬੇ ਦੇ ਸੰਸਾਰੀ ਕੱਪੜੇ ਪਹਰਹਿ ਸੇ ਤਾਂ ਤੇ ਪਹਿਚਾਨਹਿ ਨਾਹੀ।'[1] *ਸੂਰਜ ਪ੍ਰਕਾਸ਼* ਦੀ ਵੀ ਗਵਾਹੀ ਹੈ : ਭੇਖ ਫ਼ਕੀਰੀ ਤਜਬੋ ਸਰੀਰਾ। ਸੰਸਾਰੀ ਪਹਰਹਿ ਪੁੰਨ ਚੀਰਾ। ਕ੍ਰਿਸ਼ੀ ਭਗਵਾਨ ਲਗੇ ਬਿਸਾਲਾ। ਦੇਖ ਚਲਾਵਹਿ ਪਰਮ ਕਿਰਪਾਲਾ।

**ਕਰਤਾਰਪੁਰ ਵਿਚ ਟਿਕਾਣਾ** : *ਭਾਈ ਗੁਰਦਾਸ ਜੀ* ਨੇ ਕਰਤਾਰਪੁਰ ਦਾ ਨਿੱਤ ਦਾ ਪ੍ਰੋਗਰਾਮ ਲਿਖਿਆ ਹੈ। ਆਪ ਜੀ ਸਵੇਰੇ ਕੀਰਤਨ ਵਿਚ ਜੁੜਦੇ, ਫਿਰ ਕਿਰਤ ਕਾਰ ਵਿਚ ਜੁਟ ਜਾਂਦੇ ਤੇ ਸ਼ਾਮ ਨੂੰ ਸੋਦਰ ਦੇ ਕੀਰਤਨ ਵਿਚ ਜੁੜ ਰਾਤ ਨੂੰ ਸੋਹਿਲਾ ਪੜ੍ਹ ਆਰਾਮ ਕਰਦੇ। ਗੁਰੂ ਨਾਨਕ ਜੀ ਨੇ ਕੁੱਲ ੧੯ ਰਾਗਾਂ ਵਿਚ ਬਾਣੀ ਉਚਾਰੀ ਹੈ। ਜੇ ਉਨ੍ਹਾਂ ਰਾਗਾਂ ਦਾ ਸਮੇਂ ਅਨੁਸਾਰ ਵਿਸ਼ਲੇਸ਼ਣ ਕੀਤਾ ਜਾਏ ਤਾਂ ਇਕ ਗੱਲ ਸਪੱਸ਼ਟ ਦਿੱਸ ਪਵੇਗੀ ਕਿ ੮ ਰਾਗ ਸਵੇਰ ਦੇ ਹਨ। ਪੰਜ ਰਾਗ ਸ਼ਾਮ ਦੇ ਹਨ ਤੇ ਪੰਜ ਰਾਗ ਰਾਤ ਦੇ ਹਨ। ਦੁਪਹਿਰ ਦਾ ਇਕੋ ਸਾਰੰਗ ਹੈ। ਇਸ ਤੋਂ ਇਹ ਪਰਤੀਤ ਹੁੰਦਾ ਹੈ ਕਿ ਗੁਰੂ ਜੀ ਕੀਰਤੀ ਤੇ ਕਿਰਤ ਦੋਨਾਂ ਨੂੰ ਜੋੜ ਦੱਸ ਰਹੇ ਸਨ। ਨਿਰੀ ਜ਼ਿੰਦਗੀ ਕਿਰਤ ਵਿਚ ਜੋੜਨੀ ਵੀ ਵਿਅਰਥ ਹੈ ਤੇ ਕੀਰਤੀ ਵਿਚ ਜੋੜ ਕਿਰਤ ਭੁਲਾ ਦੇਣਾ ਵੀ ਬਾਬੇ ਦਾ ਆਦਰਸ਼ ਨਹੀਂ।

ਕਰਤਾਰਪੁਰ ਵਿਚ ਹੀ ਗੁਰੂ ਨਾਨਕ ਜੀ ਵਿਰੋਧੀਆਂ ਦੀਆਂ ਹੁੱਜਤਾਂ ਦਾ ਜੁਆਬ ਦਿੰਦੇ ਸਨ। ਸੰਨਿਆਸੀ, ਵੈਰਾਗੀ, ਤੇ ਜੋਗੀ ਤੇ ਹੋਰ ਬੇਅੰਤ ਗ੍ਰਿਹਸਤੀ ਲੋਕ ਸਦਾ ਆਪ ਜੀ ਪਾਸ ਆਏ ਰਹਿੰਦੇ ਸਨ। ਹਰ ਕਿਸੇ ਦੀ ਜੀਵਨ ਗੁੰਝਲ ਗੁਰੂ ਨਾਨਕ ਜੀ ਖੋਲ੍ਹਦੇ ਸਨ। ਭਾਈ ਗੁਰਦਾਸ ਦੀ ਗਵਾਹੀ ਹੈ :

**ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।**

*ਮੁਨਸ਼ੀ ਸੋਹਣ ਲਾਲ* ਦਾ ਕਹਿਣਾ ਹੈ ਕਿ ਆਤਮਕ ਸ਼ਾਂਤੀ ਲਈ ਹਰ ਸ਼ਹਿਰ ਤੇ ਹਰ ਖੇਤਰ ਦੇ ਲੋਕੀਂ ਆਪ ਜੀ ਦੀ ਸੇਵਾ ਵਿਚ ਹਾਜ਼ਰ ਹੁੰਦੇ ਤੇ ਖ਼ੁਸ਼ੀਆਂ ਪ੍ਰਾਪਤ ਕਰਦੇ। ਆਪ ਜੀ ਦੇ ਦੀਦਾਰ ਸਦਕਾ ਉਨ੍ਹਾਂ ਦੀਆਂ ਅੱਖਾਂ ਵਿਚ ਜਲਵਾ ਤੇ ਨੂਰਾਨੀ ਚਮਕ ਆ ਜਾਂਦੀ।

ਭਾਈ ਲਹਿਣਾ ਜੀ ਅਕਤੂਬਰ ਸੰਨ ੧੫੩੨ ਵਿਚ ਸ਼ਰਨ ਆਏ। ਉਨ੍ਹਾਂ ਨੇ ਨਿਸ਼ਕਾਮ ਹੋ ਕੇ ਸੇਵਾ ਕੀਤੀ, ਗੁਰੂ ਜੀ ਦੀ ਕਸਵੱਟੀ ਉੱਤੇ ਪੂਰੇ ਉਤਰੇ ਤੇ ਬਾਅਦ ਵਿਚ ਗੁਰੂ ਅੰਗਦ ਬਣੇ।[2] ਕਰਤਾਰਪੁਰ ਵਿਚ ਹੀ ਗੁਰੂ ਜੀ ਨੇ ਵੱਡੀਆਂ-ਵੱਡੀਆਂ

---

1. 'ਫਿਰਿ ਬਾਬਾ ਆਇਆ ਕਰਤਾਰਪੁਰਿ, ਭੇਖੁ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ, ਮੰਜੀ ਬੈਠਿ ਕੀਆ ਅਵਤਾਰਾ।'
2. ਪੂਰੇ ਹਾਲਾਤ ਅਧਿਆਇ ਬਾਰ੍ਹਵੇਂ ਵਿਚ ਦਰਜ ਹਨ।

ਬਾਣੀਆਂ ਉਚਾਰੀਆਂ। ਆਸਾ ਦੀ ਵਾਰ, ਜਪੁ ਜੀ, ਤੁਖਾਰੀ ਰਾਗ ਦਾ ਬਾਰਹ ਮਾਹ, ਸਿਧ ਗੋਸਟਿ ਆਦਿ ਉਥੇ ਹੀ ਲਿਖਿਆ।

**ਅਚਲ ਵਟਾਲਾ** : ਆਪਣੀ ਜ਼ਿੰਦਗੀ ਦੇ ਆਖ਼ਰੀ ਸਾਲ (ਫਰਵਰੀ ੧੫੩੯) ਅਚਲ ਵਟਾਲੇ ਜੋ ਬਟਾਲਾ ਸ਼ਹਿਰ ਤੋਂ ਤਿੰਨ ਕੁ ਮੀਲ ਪੱਛਮ ਵੱਲ ਹੈ, ਸਿੱਧਾਂ ਦੇ ਮੇਲੇ ਉੱਤੇ ਗਏ।[1] ਗੁਰੂ ਦਾ ਪ੍ਰਤਾਪ ਬਹੁਤ ਵਧ ਚੁੱਕਾ ਸੀ। *ਭਾਈ ਗੁਰਦਾਸ ਜੀ* ਦੇ ਕਥਨ ਅਨੁਸਾਰ ਮੇਲੇ ਉੱਤੇ ਆਈ ਸਾਰੀ ਲੋਕਾਈ ਗੁਰੂ ਜੀ ਦੇ ਦਰਸ਼ਨਾਂ ਨੂੰ ਢੁੱਕ ਪਈ।[2] ਸਿੱਧ ਲੋਕ ਜੋ ਆਪਣਾ ਰੁਹਬ ਪਾਣ ਲਈ ਆਏ ਸਨ ਇਹ ਚਮਤਕਾਰ ਦੇਖ ਕੇ ਮਨ ਵਿਚ ਬਹੁਤ ਗੁੱਸੇ ਹੋਏ। ਜੋਗੀਆਂ ਨੇ ਈਰਖਾ ਕੀਤੀ[3] ਤੇ ਭੋਲੇ-ਭਾਲੇ ਲੋਕਾਂ ਨੂੰ ਪ੍ਰਭਾਵਤ ਕਰਨ ਲਈ ਕਰਾਮਾਤਾਂ ਆਦਿ ਦਿਖਾਣ ਲੱਗੇ। ਜਦ ਇਸ ਤਰ੍ਹਾਂ ਵੀ ਗੁਰੂ ਜੀ ਅਤੇ ਬਾਕੀ ਲੋਕਾਂ ਨੂੰ ਵੱਸ ਨਾ ਕਰ ਸਕੇ ਤਾਂ ਗੋਸ਼ਟ ਕਰਨ ਲਈ ਉਠੇ। ਗੁਰੂ ਨਾਨਕ ਜੀ ਦੀ ਤੇ ਸਿੱਧਾਂ ਦੇ ਆਗੂਆਂ[4] ਵਿਚਕਾਰ ਚੰਗੀ ਬਹਿਸ ਹੋਈ। ਜੋਗੀ, ਸਿਧ, ਸੰਸਾਰ ਨੂੰ ਛੱਡ ਜਾਣਾ ਹੀ ਸਭ ਤੋਂ ਉੱਤਮ ਰਸਤਾ ਦੱਸਦੇ ਸਨ, ਗੁਰੂ ਜੀ ਨੇ ਇਤਨਾ ਕਹਿ ਕੇ ਚੁੱਪ ਕਰਾ ਦਿੱਤਾ 'ਹੋਇ ਅਤੀਤ ਗ੍ਰਿਹਸਤਿ ਤਜਿ ਫਿਰਿ ਉਨਹੂ ਕੇ ਘਰਿ ਮੰਗਣਿ ਜਾਈ।' ਗੁਰੂ ਜੀ ਨੇ ਸਮਝਾਇਆ ਕਿ ਇਹ ਕਰਾਮਾਤਾਂ ਸਿੱਧੀਆਂ ਉਸ ਮਾਲਕ ਨੂੰ ਮਿਲਣ ਵਿਚ ਰੁਕਾਵਟ ਪਾਂਦੀਆਂ ਹਨ। ਸਾਰਾ ਬਲ ਰੱਖ ਕੇ ਨਿਮਾਣਾ ਰਹਿਣਾ ਚਾਹੀਦਾ ਹੈ। ਸਤਿਨਾਮ ਤੋਂ ਬਗ਼ੈਰ ਅੰਧੇਰਾ ਹੁੰਦਾ ਹੈ।[5] ਸਿੱਧਾਂ ਪੁੱਛਿਆ ਕਿ ਇਹ ਸਾਰੀ ਸ਼ਕਤੀ ਤੁਹਾਡੇ ਵਿਚ ਕਿਥੋਂ ਆਈ ਤਾਂ ਗੁਰੂ ਜੀ ਨੇ ਆਖਿਆ ਕਿ 'ਗੁਰ ਸੰਗਤ ਤੇ ਬਾਣੀ' ਹੀ ਇਹ ਤਾਕਤਾਂ ਬਖ਼ਸ਼ਦੀਆਂ ਹਨ।[6] ਗੁਰੂ ਨਾਨਕ ਦੀਆਂ ਸਾਰੀਆਂ ਦਲੀਲਾਂ ਅੱਗੇ ਸਿੱਧਾਂ ਸਿਰ ਝੁਕਾਇਆ ਅਤੇ ਸਾਰਿਆਂ ਨੇ ਇਕ ਆਵਾਜ਼ ਨਾਲ ਕਿਹਾ 'ਧੰਨ ਨਾਨਕ ਤੇਰੀ ਵੱਡੀ ਕਮਾਈ।'[7] ਉਥੇ ਜੋ ਜੋ ਵਿਚਾਰਾਂ ਹੋਈਆਂ ਗੁਰੂ ਜੀ ਨੇ ਸੰਗਤਾਂ ਦੇ ਲਾਭ ਹਿਤ ਜਾਣ ਕੇ ਰਾਮਕਲੀ ਰਾਗ ਵਿਚ ਲਿਖੀਆਂ। ਉਸ ਬਾਣੀ ਦਾ ਨਾਮ ਹੀ ਸਿਧ ਗੋਸਟਿ ਰੱਖਿਆ।[8]

---

1. ਕਈ ਇਸ ਨੂੰ ਵੀ ਉਦਾਸੀ ਕਹਿੰਦੇ ਹਨ।
2. ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ। ੩੯ ॥੧॥
3. ਖਾਧੀ ਖੁਣਸਿ ਜੁਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ। ੪੦ ॥ ੧ ॥
4. ਚਰਪਟ ਤੇ ਲੋਹਾਰੀਪਾ ਉੱਘੇ ਸਨ।
5. ਸਤਿ ਨਾਮੁ ਬਿਨੁ ਬਾਦਰਿ ਛਾਈ॥ ੪੩ ॥ ੧ ॥
6. ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।' ੪੨॥
7. ਸਿਧਿ ਬੋਲਨਿ ਸੁਭਿ ਬਚਨਿ, ਧਨੁ ਨਾਨਕ ਤੇਰੀ ਵਡੀ ਕਮਾਈ।
   ਵਡਾ ਪੁਰਖ ਪਰਗਟਿਆ ਕਲਜੁਗਿ ਅੰਦਰਿ ਜੋਤਿ ਜਗਾਈ। ੪੪॥ ੧॥
8. ਸਿਧ ਗੋਸਟਿ ਦੀਆਂ ੭੩ ਪਉੜੀਆਂ ਹਨ ਤੇ ਸਿੱਧਾਂ ਦੇ ਹਰ ਸੁਆਲ ਦਾ ਉੱਤਰ ਗੁਰੂ ਜੀ ਨੇ ਦਿੱਤਾ ਹੈ, ਸਾਰੀ ਬਾਣੀ ਦਾ ਸਾਰੰਸ਼ ਹੈ :
   'ਕਿਆ ਭਵੀਐ ਸਚਿ ਸੂਚਾ ਹੋਇ॥
   ਸਾਚ ਸਬਦ ਬਿਨੁ ਮੁਕਤਿ ਨਾ ਕੋਇ॥ ੧॥ ਰਹਾਉ॥ (ਪੰਨਾ ੯੩੮)

**ਮੁਲਤਾਨ ਵਿਚ** : ਗੁਰੂ ਜੀ ਅਚਲ ਵਟਾਲੇ ਤੋਂ ਵਾਪਸ ਕਰਤਾਰਪੁਰ ਨਾ ਆਏ ਸਗੋਂ ਮੁਲਤਾਨ ਚਲੇ ਗਏ। ਮੁਲਤਾਨ ਉਸ ਵੇਲੇ ਪੀਰਾਂ, ਫ਼ਕੀਰਾਂ ਦਾ ਗੜ੍ਹ ਸੀ। ਉਨ੍ਹਾਂ ਸਾਰਿਆਂ ਵਿਚ ਘਬਰਾਹਟ ਪੈ ਗਈ। ਦੁੱਧ ਦਾ ਭਰਿਆ ਹੋਇਆ ਪਿਆਲਾ ਭੇਜਿਆ। ਗੁਰੂ ਜੀ ਨੇ ਚੰਬੇਲੀ ਦਾ ਫੁੱਲ ਦੁੱਧ ਉੱਤੇ ਰੱਖ ਅਤੇ ਵਿਚ ਕੇਸਰ ਰਲਾ ਕੇ ਵਾਪਸ ਭੇਜ ਦਿੱਤਾ।[1] *ਸਾਖੀਕਾਰਾਂ ਅਨੁਸਾਰ 'ਪਤਾਸੇ ਪਾ ਉੱਪਰ ਫੁੱਲ ਰੱਖ ਮੋੜ ਭੇਜਿਆ।'* ਪੀਰਾਂ ਦਾ ਭਾਵ ਸੀ ਕਿ ਮੁਲਤਾਨ ਵਿਚ ਅੱਗੇ ਹੀ ਫ਼ਕੀਰ ਬਹੁਤੇ ਹਨ ਤੇ ਗੁਰੂ ਜੀ ਨੇ ਉੱਤਰ ਵਜੋਂ ਕਿਹਾ ਕਿ ਤਿੰਨ ਚੀਜ਼ਾਂ ਤੁਹਾਡੇ ਕੋਲ ਨਹੀਂ, 'ਸੁਗੰਧੀ, ਮਿਠਾਸ ਤੇ ਪ੍ਰਚਾਰ।' ਦੂਜੇ ਮੈਂ ਇਸ ਤਰ੍ਹਾਂ ਰਵ੍ਹਾਂਗਾ ਜਿਵੇਂ ਫੁੱਲ ਦੁੱਧ ਉੱਤੇ। ਜਦ ਪੀਰਾਂ ਨੇ ਕੁਝ ਮੰਗ ਮੰਗਣ ਲਈ ਆਖਿਆ ਤਾਂ ਆਪ ਜੀ ਨੇ ਗ਼ਰੀਬੀ ਹੀ ਮੰਗੀ। ਪੀਰ ਮਖਦੂਮ ਨੂੰ ਜੀਵਨ-ਰਾਹ ਦੱਸਿਆ।

**ਕਰਤਾਰਪੁਰ ਵਿਚ ਭਾਈ ਲਹਿਣਾ ਜੀ ਨੂੰ ਗੁਰਗੱਦੀ** : ਮੁਲਤਾਨ ਦੀ ਯਾਤਰਾ ਪਿੱਛੋਂ ਗੁਰੂ ਜੀ ਕਰਤਾਰਪੁਰ ਆ ਗਏ। ਬਾਕੀ ਉਮਰ ਉਥੇ ਹੀ ਨਾਮ ਵਡਿਆਈ ਦਾ ਢੰਡੋਰਾ ਦੇਂਦੇ ਰਹੇ। ਪੁੱਤਰਾਂ ਨੇ ਬਚਨ ਨਾ ਪਾਲੇ[2] ਤੇ ਭਾਈ ਲਹਿਣੇ ਨੂੰ ਅਨਿਨ ਸੇਵਕ ਬਣ ਜਾਣ ਕੇ ਜੀਵੰਦਿਆਂ ਹੀ ਗੁਰ-ਗੱਦੀ ਦੇ ਦਿੱਤੀ।[3]

ਗੁਰਗੱਦੀ ਸਮੇਂ ਮਾਲਾ ਤੇ ਪੋਥੀ ਦਿੱਤੀ। ਸੇਲੀ ਟੋਪੀ ਦਾ ਰਿਵਾਜ ਸੰਨਿਆਸੀ ਸੰਪ੍ਰਦਾ ਵਿਚ ਸੀ ਜਿਸ ਨੂੰ ਬਾਬਾ ਸ੍ਰੀ ਚੰਦ ਜੀ ਨੇ ਜਾਰੀ ਕੀਤਾ ਸੀ। ਜਨਮ ਸਾਖੀ ਵਿਚ ਬੜਾ ਸਪੱਸ਼ਟ ਹੈ : *"ਪ੍ਰਸੰਨ ਹੋ ਕਰ ਬਾਣੀ ਦਾ ਖ਼ਜ਼ਾਨਾ ਗੁਰੂ ਅੰਗਦ ਦੇ ਹਵਾਲੇ ਕੀਤਾ।"*[4] ਆਪਣੀ ਜੋਤ ਉਸ ਵਿਚ ਮਿਲਾ ਦਿੱਤੀ।[5] *ਜਨਮ-ਪੱਤਰੀ ਸ਼ੰਭੂ ਨਾਥ* ਵਿਚ ਲਿਖਿਆ ਹੈ ਕਿ ਕੇਵਲ ਦੋ ਵਸਤਾਂ ਹੀ ਗੁਰੂ ਅੰਗਦ ਦੇਵ ਜੀ ਨੂੰ ਬਖ਼ਸ਼ੀਆਂ : 'ਆਪਣੀ ਅਜ਼ਮਤ ਤੇ ਸ਼ਬਦ ਦੀ ਸੁਰਤਿ।' ਆਰਚਰ, ਗੁਰੂ ਅੰਗਦ

---

1. ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ।
ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ।
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧਿ ਵਿਚਿ ਮਿਲਾਈ।
ਜਿਉ ਸਾਗਰ ਵਿਚਿ ਗੰਗ ਸਮਾਈ॥ ੪੪॥੧॥
2. ਪੁਤ੍ਰੀ ਕਉਲੁ ਨ ਪਾਲਿਓ...॥ (ਸਤੈ ਤੇ ਬਲਵੰਡ)
3. ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ। (ਭਾਈ ਗੁਰਦਾਸ)
"ਸਹਿ ਟਿਕਾ ਦਿਤੋਸੁ ਜੀਵਦੈ......॥" (ਸਤੈ ਤੇ ਬਲਵੰਡ)
4. ਪੁਰਾਤਨ ਜਨਮ ਸਾਖੀ ਦੀ ਗ਼ਵਾਹੀ ਹੈ, "ਤਿਤ ਮਹਿਲ ਜੋ ਸ਼ਬਦ ਹੋਆ ਸੋ ਪੋਥੀ ਜ਼ੁਬਾਨਿ ਗੁਰੂ ਅੰਗਦ ਜੋਗ ਮਿਲੀ।'ਮਿਹਰਬਾਨ' ਜੀ ਦੀ ਪੋਥੀ ਵਿਚ ਆਇਆ ਹੈ, "ਤਬ ਗੁਰੂ ਬਾਬਾ ਨਾਨਕ ਜੀ ਗੁਰੂ ਅੰਗਦ ਕਉ 'ਸ਼ਬਦ' ਕੀ ਥਾਪਣਾ ਦੇ ਕਰ ਸੰਮਤ ੧੫੯੬, ਅੱਸੂ ਵਦੀ ੧੦ ਦਸਮੀ ਕਉ ਆਪ ਸੱਚਖੰਡ ਸਿਧਾਰੇ।"
5. ਅੰਗਹੁ ਅੰਗੁ ਉਪਾਇਓਨੁ ਗੰਗਹੁ ਜਾਣੁ ਤਰੰਗੁ ਉਠਾਇਆ।
ਗਹਿਰ ਗੰਭੀਰੁ ਗਹੀਰੁ ਗੁਣੁ ਗੁਰਮੁਖਿ ਗੁਰੁ ਗੋਵਿੰਦੁ ਸਦਾਇਆ।...
ਬਾਬਾਣੈ ਗੁਰ ਅੰਗਦੁ ਆਇਆ ॥ ੫ ॥ ੨੪ ॥
ਪੁਤ ਸਪੁਤੁ ਬਾਬਾਣੇ ਲਹਣਾ॥ ੭॥ ੨੪॥ (ਭਾਈ ਗੁਰਦਾਸ)

ਦੇਵ ਜੀ ਨੂੰ ਗੱਦੀ ਦੇਣ ਬਾਰੇ ਆਖਦਾ ਹੈ : "ਨਾਨਕ ਹਿੰਦੁਸਤਾਨ ਦੇ ਸੁਧਾਰਕਾਂ ਵਿਚ, ਜੇ ਸਿਰਫ਼ ਇਕੋ ਇਕ ਨਹੀਂ ਤਾਂ ਬਹੁਤ ਉੱਘੇ ਇਸ ਕਰਕੇ ਹਨ ਕਿ ਉਨ੍ਹਾਂ ਨੇ ਆਪਣਾ ਜਾਨਸ਼ੀਨ ਲੱਭਣ ਦਾ ਪੱਕਾ ਇੰਤਜ਼ਾਮ ਕੀਤਾ। ਉਨ੍ਹਾਂ ਜਾਨਸ਼ੀਨ ਦੇ ਜ਼ਿੰਮੇ ਇਹ ਕੰਮ ਹੀ ਲਗਾਇਆ ਕਿ ਉਹ (ਪਵਿੱਤਰ) ਅਸੂਲਾਂ ਨੂੰ ਸਾਂਭੇ ਤੇ ਜਨਤਾ ਵਿਚ ਪ੍ਰਚਾਰ ਕਰਨ।"[1]

**ਜੋਤੀ ਜੋਤ ਸਮਾਏ** : ਗੁਰੂ ਨਾਨਕ ਜੀ ਕਰਤਾਰਪੁਰ ਵਿਚ ਹੀ ਅੱਸੂ ਸੁਦੀ ੧੦, ਸੰਮਤ ੧੫੯੬ (੫ ਸਤੰਬਰ ਸੰਨ ੧੫੩੯) ਨੂੰ ਜੋਤੀ ਜੋਤ ਸਮਾਏ। ਹਿੰਦੂਆਂ ਤੇ ਮੁਸਲਮਾਨਾਂ ਨੇ ਗੁਰੂ ਜੀ ਨੂੰ ਆਪੋ ਆਪਣਾ ਗੁਰੂ ਤੇ ਪੀਰ ਦੱਸਿਆ। *ਰਾਬਰਟ ਨੀਡਮ ਕਸਟ* ਦਾ ਕਹਿਣਾ ਹੈ ਕਿ 'ਸੰਸਾਰ ਭਰ ਵਿਚ ਇਹ ਇਕੋ ਮਿਸਾਲ ਹੈ ਕਿ ਕਿਸੇ ਇਕ ਵਿਅਕਤੀ ਦਾ ਦੋ ਰੀਤੀਆਂ ਨਾਲ ਅੰਤਮ ਸੰਸਕਾਰ ਹੋਇਆ ਹੋਵੇ। ਫਿਰ ਇਹ ਵੀ ਅਜੀਬ ਗੱਲ ਹੈ ਕਿ ਸਮਾਧ ਤੇ ਮਕਬਰੇ ਦੀ ਦੀਵਾਰ ਸਾਂਝੀ ਹੈ। ਐਸੀ ਏਕਤਾ ਮਿਲਣੀ ਅਸੰਭਵ ਹੈ।' ਗੁਰੂ ਜੀ ਕੁੱਲ ਸੱਤਰ ਸਾਲ, ਪੰਜ ਮਹੀਨੇ ਤੇ ਸਤਾਰਾਂ ਦਿਨ ਇਸ ਸੰਸਾਰ ਉੱਤੇ ਰਹੇ।

*ਨਾਨਕ ਜ਼ਿ ਜਹਾਨ ਰਫ਼ਤ।*
*ਗੁਲ ਅਜ਼ ਬਾਗ ਬਿਰੂੰ ਸ਼ੁਦ।*

(ਗੁਰੂ) ਨਾਨਕ ਨੇ ਜਹਾਨ ਤੋਂ ਕੂਚ ਕੀ ਕੀਤਾ ਮਾਨੋ ਬਾਗ ਵਿਚੋਂ ਖਿੜਿਆ ਫੁੱਲ ਡਿੱਗ ਪਿਆ!



1. "Nanak is by the way, the most conspicuous, if not only Indian Reformer who made definite arrangement for successor, whose primary responsibility was preservation and spread of his own message." Archer's *The Sikhs.*



ਅਧਿਆਇ ਨੌਵਾਂ

# ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ

ਗੁਰੂ ਨਾਨਕ ਜੀ ਦੀ ਜੀਵਨ ਕਥਾ ਪੜ੍ਹ ਕੇ ਇਕ ਸੁਆਲ ਸੁਭਾਵਕ ਉੱਠਦਾ ਹੈ ਕਿ ਉਹ ਕਿਹੋ ਜਿਹੀ ਸ਼ਖ਼ਸੀਅਤ ਹੋਵੇਗੀ ਜੋ ਠੱਗਾਂ ਨੂੰ ਸੱਜਣ, ਹੰਕਾਰੀਆਂ ਨੂੰ ਵਲੀ, ਮਾਣਸ-ਖਾਣਿਆਂ ਨੂੰ ਮਨੁੱਖ, ਜਾਦੂਗਰਨੀਆਂ ਨੂੰ ਸੰਸਾਰੀ, ਮੰਦਿਆਂ ਨੂੰ ਚੰਗੇ ਅਤੇ ਨੂਰੀ ਨੂੰ ਨੂਰ ਦੇ ਗਈ। ਜਿੱਥੇ ਹੋਰ ਕਈ ਗੁਣ ਕਿਸੇ ਮਹਾਂਪੁਰਸ਼ ਵਿਚ ਹੋਣੇ ਚਾਹੀਦੇ ਹਨ, ਉਥੇ *ਹੈਨਰੀ ਸੀ-ਲਿੰਗ* ਲਿਖਦਾ ਹੈ ਕਿ 'ਇਕ ਵੱਡਾ ਗੁਣ ਪ੍ਰਭਾਵਸ਼ਾਲੀ ਸ਼ਖ਼ਸੀਅਤ (Impressive Personality) ਵਾਲਾ ਹੋਣਾ ਜ਼ਰੂਰੀ ਹੈ। ਗੁਰੂ ਨਾਨਕ ਜੀ ਦੀ ਸ਼ਖ਼ਸੀਅਤ ਆਪ-ਮੁਹਾਰੇ ਹੀ ਖਿੱਚ ਪਾਉਂਦੀ ਸੀ। *ਜਨਮ ਸਾਖੀ ਵਾਲਿਆਂ* ਵਾਰ-ਵਾਰ ਲਿਖਿਆ ਹੈ ਕਿ 'ਉਨ੍ਹਾਂ ਦੀ ਸ਼ੋਭਾ ਦਰਸ਼ਨ ਕੀ ਕਿਛੁ ਬਰਨੀ ਨਹੀਂ ਜਾਤੀ। ਸਤਵਾਦੀ ਹੈ, ਸ਼ੋਭਾ ਅਨੰਨ, ਗਿਆਨੀ ਗੰਮ, ਸਿੱਧੀ ਪਹੁੰਚ ਹੈ। ਏਕ ਵਾਰ ਦੇਖਣੇ ਸੇ ਹੀ ਸੰਤੋਖ ਮਿਲਦਾ ਹੈ।' ਫਿਰ ਲਿਖਿਆ ਮਿਲਦਾ ਹੈ ਕਿ 'ਬੋਲਹਿ ਤੋਂ ਗਿਆਨ ਸਰੂਪ, ਦੇਖੇ ਤੋਂ ਜੋਤਿ ਸਰੂਪ'। ਇਸ 'ਤੇ ਵਾਧਾ ਇਹ ਕਿ ਕੋਈ ਮਾਣ ਨਹੀਂ, ਕੋਈ ਵਿਖਾਵਾ ਨਹੀਂ, ਕੋਈ ਦਾਹਵਾ ਨਹੀਂ।' ਸਭ ਇਕ ਜ਼ਬਾਨ ਨਾਲ ਕਹਿੰਦੇ ਸਨ ਕਿ ਗੁਰੂ ਨਾਨਕ ਹੀ ਐਸਾ ਹੈ ਜੋ ਕਿਸੀ ਬਾਤ ਕਾ ਦਾਹਵਾ ਨਹੀਂ ਕਰਤਾ। ਨਾ ਕਮਾਈ ਕਾ, ਨਾ ਭਗਤੀ ਕਾ, ਨਾ ਸਿਮਰਨ ਕਾ, ਨਾ ਜਪ ਕਾ, ਨ ਜੁਗਤ ਕਾ, ਨਾ ਨਾਮ ਕਾ, ਨਾ ਕਾਹੂ ਸੇਵਾ ਕਾ। ਆਪਣੇ ਆਪ ਕੋ ਕੀਟ ਕਰ ਜਾਣਤਾ ਹੈ ਅਰ ਕਰਨਹਾਰ ਉਸ ਕੋ ਪਛਾਨਤਾ ਹੈ। ਕਰਮ ਕਰਿ ਕਰਿ ਨਹਿ ਕਰਮ ਆਪਣੇ ਆਪ ਕੋ ਜਾਣਦਾ ਹੈ।

*ਗੁਰੂ ਰਾਮਦਾਸ ਜੀ* ਨੇ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਸੰਬੰਧੀ ਲਿਖਿਆ ਹੈ ਕਿ 'ਜਿੱਥੇ ਉਹ ਜਾਇ ਤਿਥੈ ਉਹ ਸੁਰਖਰੂ, ਓਸ ਕੈ ਮੁਹਿ ਡਿਠੈ ਸਭਿ ਪਾਪੀ ਤਰਿਆ।' ਅਤੇ *ਗੁਰੂ ਅਰਜਨ ਜੀ* ਨੇ ਉਨ੍ਹਾਂ ਦੇ ਹਥਿਆਰਾਂ ਬਾਰੇ ਜ਼ਿਕਰ ਕਰਦੇ ਉਚਾਰਿਆ ਹੈ :

**ਸਤਸੰਗਿ ਲੈ ਚੜ੍ਹਿਓ ਸਿਕਾਰ॥**
**ਮ੍ਰਿਗ ਪਕਰੇ ਬਿਨੁ ਘੋਰ (ਘੋੜੇ) ਹਥੀਆਰ॥**

(ਭੈਰਉ ਮ: ੫)

ਗੁਰੂ ਗ੍ਰੰਥ ਸਾਹਿਬ ਵਿਚ ਰੱਬੀ ਭੱਟਾਂ ਦੀ ਬਾਣੀ ਦਰਜ ਹੈ। ਉਨ੍ਹਾਂ ਨੇ ਜੋ

ਗੁਰੂ ਘਰ ਦੇ ਸੰਬੰਧ ਵਿਚ ਅਨੁਭਵ ਕੀਤਾ ਉਹ 'ਸੱਚ ਕੀ ਬਾਣੀ' ਕਰਕੇ ਲਿਖਿਆ ਅਤੇ ਉਸ ਨੂੰ ਅਸੀਂ ਪੜ੍ਹਦੇ ਹਾਂ। ਉਨ੍ਹਾਂ ਭੱਟਾਂ ਦਾ ਆਗੂ *'ਕਲ੍ਹਸਾਰ'* ਸੀ। ਉਸ ਨੇ ਸਵਈਏ ਮਹਲੇ ਪਹਿਲੇ ਦੇ ਸਿਰਲੇਖ ਹੇਠਾਂ ਗੁਰੂ ਨਾਨਕ ਜੀ ਦਾ ਚਿੱਤਰ ਖਿੱਚਿਆ ਹੈ। ਕਲ੍ਹਸਾਰ ਭੱਟ ਇਕ ਗੱਲ ਨੂੰ ਮੁੜ ਮੁੜ ਦੁਹਰਾਂਦਾ ਹੈ ਕਿ ਗੁਰੂ ਨਾਨਕ 'ਰਾਜ ਜੋਗ' ਮਾਣ ਰਹੇ ਸਨ।[1] ਜਨਕ ਬਾਅਦ ਗੁਰੂ ਜੀ ਪਹਿਲੇ ਪੁਰਸ਼ ਸਨ ਜਿਨ੍ਹਾਂ ਨੇ ਰਾਜ ਵਿਚ ਜੋਗ ਮਾਣਿਆ ਸੀ। ਨਲ ਭੱਟ ਨੇ ਵੀ ਇਹ ਹੀ ਲਿਖਿਆ ਹੈ ਕਿ ਗੁਰੂ ਨਾਨਕ ਨੂੰ ਦੇਖਣ ਨਾਲ ਹੀ ਅਨੰਦ ਮਿਲਦਾ ਸੀ। 'ਪ੍ਰਥਮੋ ਨਾਨਕ ਚੰਦ, ਜਗਤ ਭਯੋ ਅਨੰਦ।'

'ਰਾਜ ਜੋਗ' ਸ਼ਬਦ ਨੂੰ ਜ਼ਰਾ ਗਹੁ ਨਾਲ ਦੇਖਿਆ ਗੁਰੂ ਨਾਨਕ ਜੀ ਦੀ ਲਫ਼ਜ਼ੀ ਮੂਰਤ ਸਾਹਮਣੇ ਆ ਜਾਂਦੀ ਹੈ। ਉਹ ਅਤਿ ਸਾਦਗੀ ਵਿਚ ਰਹਿੰਦੇ ਸਨ, ਰਹਿੰਦੇ ਦੁਨੀਆਂ ਵਿਚ ਸਨ ਪਰ ਦੁਨੀਆਂ ਤੋਂ ਉੱਚੇ ਸਨ। ਗ੍ਰਿਹਿਸਤੀ ਸਨ, ਖੇਤੀਬਾੜੀ ਵੀ ਕਰਦੇ ਸਨ, ਕੋਈ ਵੱਖਰੀ ਤੜਕ-ਭੜਕ ਗੁਰੂ ਨਾਨਕ ਜੀ ਨਹੀਂ ਸਨ ਰੱਖਦੇ, ਕੋਈ ਵੱਖਰਾ ਬਾਣਾ ਕਰਤਾਰਪੁਰ ਆ ਕੇ ਨਹੀਂ ਸੀ ਪਹਿਨਿਆ ਸਗੋਂ ਸੰਸਾਰੀ ਕੱਪੜੇ ਹੀ ਪਹਿਨਦੇ ਸਨ। ਚੇਲਿਆਂ ਦੀਆਂ ਮੰਡਲੀਆਂ ਨਾਲ ਲੈ ਨਹੀਂ ਸਨ ਨਿਕਲਦੇ, ਸੇਵਕਾਂ ਦੀਆਂ ਡਾਰਾਂ ਨਾਲ ਨਹੀਂ ਸਨ ਰੱਖੀਆਂ ਹੋਈਆਂ ਜੋ ਖੁਸ਼ਾਮਦ ਦੇ ਲਫ਼ਜ਼ ਬੋਲਦੀਆਂ ਰਹਿੰਦੀਆਂ। ਭਾਈ ਲਹਿਣਾ ਜੀ ਇਸੇ ਗੱਲ ਤੋਂ ਪ੍ਰਭਾਵਤ ਹੋਏ ਸਨ। ਉਹ ਜਦੋਂ ਪਹਿਲੀ ਵਾਰ ਮਿਲਣ ਲਈ ਕਰਤਾਰਪੁਰ ਆਏ ਸਨ ਤਾਂ ਸਾਡਾ ਇਤਿਹਾਸ ਕਹਿੰਦਾ ਹੈ ਕਿ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਵੱਲ ਦੇਖਿਆ ਤਾਂ ਪਹਿਲੀ ਨਜ਼ਰੇ ਹੀ ਸ਼ਖ਼ਸੀਅਤ ਦਾ ਰੋਹਬ ਮਨ ਉੱਤੇ ਛਾ ਗਿਆ ਅਤੇ ਗੱਟੀਆਂ ਗਿਣਦੇ ਨਾਲ ਆਏ ਸਨ। ਇਸੇ ਤਰ੍ਹਾਂ ਪਹਿਲਾ ਪ੍ਰਭਾਵ ਹਰ ਮਿਲਣ ਵਾਲੇ ਉੱਤੇ ਪੈਂਦਾ ਸੀ।

*ਭਾਈ ਗੁਰਦਾਸ ਜੀ* ਵੀ ਦੱਸਦੇ ਹਨ ਕਿ ਉਨ੍ਹਾਂ ਦੀ ਸ਼ਖ਼ਸੀਅਤ ਦੇ ਡੂੰਘੇ ਪ੍ਰਭਾਵ ਦੀ ਛਾਪ ਹਰ ਮਨ ਉੱਤੇ ਲੱਗਦੀ ਸੀ। ਭਾਈ ਗੁਰਦਾਸ ਜੀ ਦੀ ਲਿਖੀ ਪਹਿਲੀ ਵਾਰ ਉਨ੍ਹਾਂ ਦੀ ਸ਼ਖ਼ਸੀਅਤ ਦਰਸਾਉਣ ਲਈ ਇਕ ਚੰਗੀ ਗਵਾਹੀ ਹੈ। ਉਹ ਕਹਿੰਦੇ ਹਨ ਕਿ 'ਜਿਥੇ ਬਾਬਾ ਪੈਰੁ ਧਰਿ, ਪੂਜਾ ਆਸਣ ਥਾਪਣਿ ਸੋਆ।' ਜਿੱਥੇ ਉਹ ਜਾਂਦੇ ਸਨ ਉਥੇ ਹੀ ਸਾਰੇ ਸ਼ਖ਼ਸੀਅਤ ਤੋਂ ਪ੍ਰਭਾਵਤ ਹੋ ਕੇ, ਮਿੱਠੇ ਬਚਨ ਸੁਣ ਕੇ, ਆਪਣਾ ਜਨਮ ਠੀਕ ਰਸਤੇ ਪਾ ਲੈਂਦੇ ਸਨ। ਜਿੱਥੇ ਵੀ ਗੁਰੂ ਨਾਨਕ ਜੀ ਗਏ ਉਹ ਥਾਂ ਪੂਜਾ ਅਸਥਾਨ ਬਣ ਗਿਆ। ਸ਼ੇਰ ਦੇ ਨਿਕਲਣ ਨਾਲ ਜਿਵੇਂ ਹਰਨਾਂ ਦੀ ਡਾਰ ਨੱਸ ਜਾਂਦੀ ਹੈ ਇਸੇ ਤਰ੍ਹਾਂ ਇਸ ਗੁਰੂ ਰੂਪੀ ਸ਼ੇਰ ਦੇ ਪ੍ਰਗਟ ਹੋਣ ਉਪਰੰਤ ਪਾਖੰਡ ਰੂਪੀ ਹਿਰਨ ਨੱਸ ਗਏ।[2] ਗੁਰੂ-ਸੂਰਜ ਦੇ ਨਿਕਲਣ ਨਾਲ ਹਨ੍ਹੇਰੀ ਜਹਾਲਤ ਖ਼ਤਮ ਹੋ ਗਈ।

---

1. ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥
2. ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ' ਅਤੇ
'ਸਿਧਾਸਣਿ ਸਭਿ ਜਗਤਿ ਦੇ, ਨਾਨਕ ਆਦਿ ਮਤੇ' ਬਣੇ।

ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ ਉੱਤੇ ਗਏ। ਸਿੱਧ ਮੰਡਲੀ ਦੁਨੀਆਂ ਤੋਂ ਉਪਰਾਮ ਹੋਈ, ਜਗਤ ਛੱਡ ਕੇ ਪਹਾੜਾਂ ਉੱਪਰ ਆ ਬੈਠੀ ਸੀ। ਉਨ੍ਹਾਂ ਦਾ ਖ਼ਿਆਲ ਸੀ ਕਿ ਕੋਈ ਉਤਨਾ ਉੱਚਾ ਚੜ੍ਹ ਕੇ ਨਹੀਂ ਆ ਸਕਦਾ। ਗੁਰੂ ਨਾਨਕ ਦੇਵ ਜੀ ਨੂੰ ਸਾਹਮਣੇ ਦੇਖ ਕੇ ਭਾਈ ਗੁਰਦਾਸ ਜੀ ਕਹਿੰਦੇ ਹਨ, ਸਿੱਧ ਤ੍ਰਭਕ ਗਏ। ਪਹਿਲੀ ਨਜ਼ਰ ਹੀ ਉਹ ਬੁੱਝ ਗਏ ਕਿ ਇਹ ਕੋਈ ਮਹਾਨ ਸ਼ਕਤੀ ਵਾਲਾ ਅਵਤਾਰ ਹੈ। "ਸਭ ਸਿਧੀ ਇਹ ਬੁਝਿਆ ਕਲਿ ਤਾਰਨਿ ਨਾਨਕ ਅਵਤਾਰਾ।" ਗੁਰੂ ਨਾਨਕ ਦੇ ਤੇਜ ਨੇ ਹੀ ਸਿੱਧਾਂ ਉੱਤੇ ਪ੍ਰਗਟ ਕਰ ਦਿੱਤਾ ਕਿ ਜਦ ਪਹਿਲਾ ਝਲਕਾ ਅੱਖੀਆਂ ਤੇ ਪਵੇ ਤਾਂ ਇਨਸਾਨ ਸਜਦੇ ਵਿਚ ਝੁਕ ਜਾਏ। ਭਾਈ ਗੁਰਦਾਸ ਜੀ ਗੱਲ ਮੁਕਾਂਦੇ ਹੋਏ ਆਖਦੇ ਹਨ : ਕੇਹੜਾ ਝਲੇ ਗੁਰੂ ਦੀ ਝਾਲਾ।' ਗੁਰ ਦੀ ਝਾਲ, ਤੇਜ, ਤਾਬ ਅੱਗੇ ਨਿਰੀਆਂ ਸਿੱਧੀਆਂ ਦੇ ਆਸਰੇ ਰਹਿਣ ਵਾਲੇ ਹਾਰ ਗਏ।

ਬਗ਼ਦਾਦ ਦੀ ਵਿੱਥਿਆ ਉਨ੍ਹਾਂ ਦੀ ਮਹਾਨ ਸ਼ਖ਼ਸੀਅਤ ਉੱਤੇ ਹੋਰ ਚੰਗਾ ਚਾਨਣਾ ਪਾਂਦੀ ਹੈ। ਬਾਬੇ ਨੇ ਬਾਂਗ ਦਿੱਤੀ, ਦਿਲਖਿੱਚਵੀਂ ਆਵਾਜ਼ ਸੀ, 'ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭੋਇਆ ਹੈਰਾਨਾ।' ਕਹਿੰਦੇ ਹਨ ਕਿ ਸੰਗ ਸਾਰ ਕਰਨ ਦਾ ਵੀ ਹੁਕਮ ਪੀਰ ਨੇ ਦਿੱਤਾ ਸੀ ਪਰ ਪੱਥਰ ਮਾਰਨ ਵਾਲਿਆਂ ਦੇ ਹੱਥ ਉੱਥੇ ਦੇ ਉੱਥੇ ਹੀ ਰਹਿ ਗਏ ਜਦ ਉਨ੍ਹਾਂ ਤੇਜਮਈ ਚਿਹਰਾ ਦੇਖਿਆ।

ਇਕ ਮਰਹੱਟੀ ਵਿਦਵਾਨ *ਮਹੀਪਤ* ਨੇ ਆਪਣੀ ਪੁਸਤਕ ਭਗਤ ਲੀਲਾਮ੍ਰਿਤ ਵਿਚ ਲਿਖਿਆ ਹੈ ਕਿ ਉਹ ਨਿਰਾ ਨੂਰ ਸਨ, ਉਨ੍ਹਾਂ ਦੀ ਸ਼ਖ਼ਸੀਅਤ ਦੀ ਨਿਰਾਲੀ ਦਿੱਖ ਸੀ। ਗੁਰੂ ਨਾਨਕ ਦੀ ਕੁਝ ਐਸੀ ਸ਼ਖ਼ਸੀਅਤ ਸੀ ਕਿ ਜੋ ਵੀ ਉਨ੍ਹਾਂ ਪਾਸ ਆਉਂਦਾ ਸੀ, ਤਨ, ਮਨ, ਧਨ ਸੱਚਮੁਚ ਹੀ ਪੇਸ਼ ਕਰ ਦਿੰਦਾ ਸੀਂ। *ਡਬਲਯੂ. ਵਾਰਡ* ਨੇ 'ਏ, ਵੀਯੂ ਔਫ਼ ਦੀ ਹਿਸਟਰੀ, ਲਿਟਰੇਚਰ' ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇ ਜੀਂਦਿਆਂ ਹੀ ਇਕ ਲੱਖ ਲੋਕਾਂ ਨੇ ਰਾਹ ਅਪਣਾਇਆ। *ਰਾਬਰਟ ਨੀਡਮ ਕਸਟ* ਨੇ 'ਪਿਕਚਰਜ਼ ਔਫ਼ ਇੰਡੀਅਨ ਲਾਈਫ਼' ਵਿਚ ਲਿਖਿਆ ਹੈ ਕਿ ਸਦੀਆਂ ਗੁਜ਼ਰਨ ਬਾਅਦ ਵੀ ਗੁਰੂ ਨਾਨਕ ਦੀ ਸ਼ਖ਼ਸੀਅਤ ਖਿੱਚ ਪਾ ਰਹੀ ਹੈ। ਸਾਨੂੰ ਦੇਖਣਾ ਪਵੇਗਾ ਕਿ ਉਸ ਵਿਚ ਕਿਹੜੀ ਚੁੰਬਕੀ ਸ਼ਕਤੀ ਸੀ। ਜਦ ਅਸੀਂ ਇਹ ਵੀ ਜਾਣਦੇ ਹੋਈਏ ਕਿ ਉਸ ਦਾ ਪ੍ਰਭਾਵ ਨਾ ਕਿਸੇ ਰੁਤਬੇ, ਰੁਹਬ ਜਾਂ ਮਾਇਆ (Rank, Power or Wealth) ਕਰਕੇ ਨਹੀਂ ਸੀ। ਐਸੇ ਪੁਰਸ਼ ਨੂੰ ਕੇਵਲ ਮਹਾਂਪੁਰਸ਼ ਹੀ ਆਖਿਆ ਜਾ ਸਕਦਾ ਹੈ। *ਚਾਰਲਸ ਗਫ਼ ਤੇ ਇਨੇ* ਨੇ ਠੀਕ ਲਿਖਿਆ ਹੈ ਕਿ ਉਨ੍ਹਾਂ ਦੀ ਕਾਮਯਾਬੀ ਦਾ ਰਾਜ਼ ਨ ਕੇਵਲ ਉਨ੍ਹਾਂ ਦੀ ਮਲੂਕ, ਮਨੋਹਰ, ਮਾਸੂਮ, ਮਿੱਠੀ ਸ਼ਖ਼ਸੀਅਤ (Gentleness of disposition of the charm of character) ਹੀ ਸੀ ਸਗੋਂ ਉਨ੍ਹਾਂ ਦਾ ਦੰਭ ਰਹਿਤ ਪ੍ਰਚਾਰ ਸੀ ਜਿਸ ਵਿਚ ਰਤਾ ਭਰ ਵੀ ਆਕੜ ਨਹੀਂ ਸੀ।

*ਭਾਈ ਗੁਰਦਾਸ ਜੀ* ਨੇ ਇਕ ਹੋਰ ਸ਼ਬਦ ਅਕਾਲ ਰੂਪ ਗੁਰੂ ਜੀ ਲਈ ਵਰਤਿਆ ਹੈ। *ਫ਼ਾਰਸਟਰ* ਨੇ ਲਿਖਿਆ ਹੈ ਕਿ ਕੁਦਰਤ ਨੇ ਗੁਰੂ ਨਾਨਕ ਦੀ ਜ਼ਬਾਨ 'ਤੇ ਐਸਾ ਰਸ ਛਿੜਕਿਆ ਸੀ, ਉਹ ਇਕ ਸਹਜ ਦੀ ਮੂਰਤ ਸਨ ਅਤੇ ਜਿਸ ਵੀ ਬਿਖਮ

ਮੁਹਿੰਮ 'ਤੇ ਉਹ ਚੜ੍ਹੇ, ਕਾਮਯਾਬ ਹੋਏ।

ਗੁਰੂ ਨਾਨਕ ਭਾਵੇਂ ਅਕਾਲ ਨਹੀਂ, ਪਰ 'ਅਕਾਲ ਰੂਪ' ਜ਼ਰੂਰ ਹਨ। ਅਕਾਲ, ਸਾਹਿਬ ਕਮਾਲ ਹੈ, ਹੁਸਨਲ ਚਰਾਗ ਹੈ, ਸਾਹਿਬੁਲ ਦਿਮਾ.ਗ ਹੈ, ਹੁਸਨਲ ਵਜੂ ਹੈ, ਮਿੱਠ ਬੋਲੜਾ ਹੈ, ਇਹ ਉਸ ਦਾ ਰੂਪ ਵੀ ਸਾਰੀਆਂ ਸਿਫ਼ਤਾਂ ਵਾਲਾ ਹੈ। ਇਕ ਥਾਵੇਂ *ਭਾਈ ਗੁਰਦਾਸ ਜੀ* ਗੁਰੂ ਨਾਨਕ ਨੂੰ ਮਸਤਾਨਾ ਕਹਿੰਦੇ ਹਨ। ਮਸਤਾਨਾ ਸ਼ਬਦ ਤੋਂ ਇਹ ਪ੍ਰਭਾਵ ਮਨ ਉੱਤੇ ਪੈਂਦਾ ਹੈ ਕਿ ਉਹ ਕਿਸੇ ਰੰਗਣ ਵਿਚ ਰੰਗੇ ਰਹਿੰਦੇ ਸਨ। ਆਦਰਸ਼ ਨੂੰ ਪ੍ਰਚਾਰਨ ਵਿਚ ਮਸਤੀ ਸਮਝਦੇ ਸਨ। *ਗੁਰੂ ਨਾਨਕ ਜੀ* ਆਪ ਵੀ ਲਿਖਦੇ ਹਨ ਕਿ ਕੋਈ ਉਨ੍ਹਾਂ ਨੂੰ ਆਪਣੇ ਖ਼ਿਆਲਾਂ ਵਿਚ ਮਸਤ ਹੋਇਆ 'ਭੂਤਨਾ' ਤੇ ਕੋਈ ਹੋਰ ਰਸਤੇ ਪਿਆ 'ਬੇਤਾਲਾ' ਤੇ ਕੋਈ ਸਿਰਫ਼ 'ਆਦਮੀ' ਕਹਿੰਦਾ ਹੈ। ਗੁਰੂ ਨਾਨਕ 'ਮਸਤਾਨਾ ਆਦਮੀ' ਦੀ ਸ਼ਖ਼ਸੀਅਤ ਦੀ ਮੁਕੰਮਲ ਛਾਪ ਉਹ ਸਿਲਾਂ 'ਤੇ ਉਕਰੇ ਸ਼ਬਦ ਹਨ ਜੋ ਬ.ਗਦਾਦ ਵਿਚ ਪਏ ਹਨ।

ਇਹ 'ਰਬੁਲ ਮਜੀਦ ਬਾਬਾ ਨਾਨਕ ਫ਼ਕੀਰ ਓਲਿਆ' ਨੇ ਹੀ ਚਾਰੇ ਚੱਕ ਤੇ ਨੌਂ ਖੰਡ ਪ੍ਰਿਥਵੀ ਤਾਰੀ।

*ਗੁਰੂ ਗੋਬਿੰਦ ਸਿੰਘ* ਜੀ ਨੇ ਬਚਿੱਤਰ ਨਾਟਕ ਵਿਚ ਲਿਖਿਆ ਹੈ ਕਿ ਕਲਿਯੁਗ ਵਿਚ ਕੇਵਲ ਧਰਮ ਗੁਰੂ ਨਾਨਕ ਨੇ ਹੀ ਚਲਾਇਆ ਹੈ ਅਤੇ ਸਭ ਧਰਮ ਦੇ ਢੂੰਢਾਊਆਂ ਨੂੰ ਰਾਹ ਦਿਖਾਇਆ। ਜੋ ਉਨ੍ਹਾਂ ਦੇ ਦੱਸੇ ਰਾਹ 'ਤੇ ਤੁਰ ਪਏ, ਉਹ ਦੁਖ-ਸੁਖ ਤੋਂ ਉਤਾਂਹ ਹੋ ਗਏ ਅਤੇ ਉਨ੍ਹਾਂ ਦੀਆਂ ਤ੍ਰਿਸ਼ਨਾਵਾਂ ਮੁੱਕ ਗਈਆਂ। ਮੌਤ ਤੋਂ ਵੀ ਉਹ ਉਪਰ ਹੋ ਗਏ :

**ਚੌਪਈ :**
**'ਤਿਨ ਇਹ ਕਲ ਮੋ ਧਰਮ ਚਲਾਯੋ।**
**ਸਭ ਸਾਧਨ ਕੋ ਰਾਹੁ ਬਤਾਯੋ।**
**ਜੋ ਤਾ ਕੇ ਮਾਰਗਿ ਮਹਿ ਆਏ।**
**ਤੇ ਕਬਹੂ ਨਹੀਂ ਪਾਪ ਸੰਤਾਏ। ੫।**
**ਜੋ ਜੋ ਪੰਥ ਤਵਨ ਕੇ ਪਰੇ।**
**ਪਾਪ ਤਾਪ ਤਿਨ ਕੋ ਪ੍ਰਭੂ ਹਰੇ।**
**ਦੂਖ ਭੂਖ ਕਬਹੂੰ ਨ ਸਤਾਏ।**
**ਜਾਲ-ਕਾਲ ਕੇ ਬੀਚ ਨ ਆਏ।' ੬।**

**(ਪੰਚਮ ਧਿਆਉ ਪਾਤਸ਼ਾਹੀ ਬਰਨਨੇ)**





ਅਧਿਆਇ ਦਸਵਾਂ

# ਗੁਰੂ ਨਾਨਕ ਦੇਵ ਜੀ

## ਇਤਿਹਾਸਕਾਰਾਂ ਤੇ ਵਿਦਵਾਨਾਂ ਦੀ ਨਜ਼ਰ ਵਿਚ

ਭਾਈ ਨੰਦ ਲਾਲ ਜੀ ਗੰਜਨਾਮਾ ਵਿਚ ਲਿਖਦੇ ਹਨ ਕਿ ਨਾਨਕ ਦੇ ਪਵਿੱਤਰ ਨਾਮ ਦੇ ਦੋਵੇਂ 'ਨੂਨ' ਨਿਆਮਤਾਂ ਬਖ਼ਸ਼ਣ ਵਾਲੇ ਤੇ ਸਹਾਈ ਹੋਣ ਵਾਲੇ ਹਨ। ਵਿਚਕਾਰਲਾ 'ਅਲਫ਼' ਅਕਾਲ ਪੁਰਖ ਦਾ ਲਖਾਇਕ ਹੈ ਅਤੇ ਅਖ਼ੀਰਲਾ ਕਾਫ਼ ਅਨੰਨ ਮਹਾਂਪੁਰਖ ਦਾ ਸੂਚਕ ਹੈ। ਉਨ੍ਹਾਂ ਦੀ ਫ਼ਕੀਰੀ ਕਾਮਲ ਫ਼ਕਰ ਦਾ ਸਿਰ ਉੱਚਾ ਕਰਨ ਵਾਲੀ ਹੈ ਤੇ ਉਨ੍ਹਾਂ ਦੀ ਸਖਾਵਤ ਦੋਹਾਂ ਜਹਾਨਾਂ ਵਿਚ ਭਰਪੂਰ ਹੈ। ਉਨ੍ਹਾਂ ਜਿਹਾ ਹੋਰ ਕੋਈ ਦਰਵੇਸ਼ ਸੰਸਾਰ ਵਿਚ ਨਹੀ ਆਇਆ। "ਕੀ ਨਿ ਆਦਿ ਚੂੰਨੂੰ ਦਿਗਰ ਦਰਵੇਸ਼।"

ਫਿਰ ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਉਹ ਸਿਮਰਨ ਦਾ ਰਾਹ ਇਸ ਜਹਾਨ ਨੂੰ ਵਿਖਾਉਣ ਆਏ ਸਨ ਤੇ ਸਭਨਾਂ ਦਾ ਮੂੰਹ ਵਾਹਿਗੁਰੂ ਦੇ ਧਿਆਨ ਵੱਲ ਭਵਾਉਣ। ਵਾਹਿਗੁਰੂ ਨੇ ਗੁਰੂ ਨਾਨਕ ਜੀ ਨੂੰ ਇਹ ਹੀ ਕਿਹਾ ਸੀ ਕਿ ਉਹ ਲੋਕਾਂ ਦੇ ਹਿਰਦਿਆਂ ਵਿਚੋਂ ਦੂਈ ਦਾ ਮੋਹ ਕੱਢ ਦੇਣ :

"ਹੁਬਿ ਗੈਰ, ਅਜ਼ ਜ਼ਮੀਰਿ ਸ਼ਾਂ ਬਜ਼ਦਾਇ।"

ਚਹਾਰ ਗੁਲਸ਼ਨ ਦਾ ਲਿਖਾਰੀ ਗਣੇਸ਼ ਦਾਸ ਵਡੇਰਾ ਗੁਰੂ ਜੀ ਬਾਰੇ ਲਿਖਦਾ ਹੈ ਕਿ "ਉਸ ਦੇ ਕਮਾਲਾਂ ਦਾ ਬਿਆਨ ਬੋਲਣ ਤੇ ਲਿਖਣ ਤੋਂ ਬਾਹਰ ਹੈ।"[1] ਮੁਨਸ਼ੀ ਸੋਹਨ ਲਾਲ ਆਪਣੀ ਪੁਸਤਕ, ਉਮਦਾਤੁਲ-ਤਵਾਰੀਖ਼ ਵਿਚ ਕਹਿੰਦਾ ਹੈ "ਉਹ ਇਕ ਮਹਾਨ ਸ਼ਖ਼ਸੀਅਤ ਸੀ। ਉਸ ਦੇ ਇਸ਼ਾਰਿਆਂ ਅਤੇ ਹਵਾਲਿਆਂ ਤੋਂ (ਸਾਫ਼) ਪ੍ਰਗਟ ਹੁੰਦਾ ਹੈ ਕਿ ਉਹ ਫ਼ਾਰਸੀ ਦਾ ਇਲਮ ਚੰਗੀ ਤਰ੍ਹਾਂ ਜਾਣਦੇ ਸਨ।"[2] ਆਪ ਜੀ ਦਾ ਦੀਦਾਰ ਮਾਤਰ ਕਰਕੇ ਹੀ ਲੋਕਾਂ ਦੀਆਂ ਅੱਖਾਂ ਵਿਚ ਨੂਰ ਛਾ ਜਾਂਦਾ ਸੀ। ਮੌਲਵੀ ਗ਼ੁਲਾਮ ਅਲੀ ਜੋ ਫ਼ਰਖ਼ਸੀਅਰ ਦਾ ਮੁਨਸ਼ੀ ਸੀ, ਲਿਖਦਾ ਹੈ : "ਗੁਰੂ ਜੀ ਪਾਸ ਇਲਮ ਤੇ ਹੁਨਰ ਜਿਨ੍ਹਾਂ ਨਬੀਆਂ ਪਾਸ ਹੁੰਦਾ

1. ਬਿਆਨੇ ਕਮਾਲਾਤਸ਼ ਅਜ਼ ਤਕਰੀਰ ਓ ਤਹਿਰੀਰ ਮੁਸਤਗ਼ਨੀ।
2. ਅਜ਼ ਇਸ਼ਾਰਾਤ ਵਾ ਕਨਾਯਾਤ ਇਲਮ ਫ਼ਾਰਸੀ ਨੇਕੋ ਮੁਤਲਾ।

ਹੈ, ਪੂਰਾ ਪੂਰਾ ਸੀ, ਉਨ੍ਹਾਂ ਤੋਂ ਵੱਧ (ਇਲਮ) ਕਿਸੇ ਹੋਰ ਨੂੰ ਪ੍ਰਾਪਤ ਨਹੀਂ"।[1] ਸਾਦਿਕ ਅਲੀ ਖ਼ਾਨ ਆਪਣੀ ਪੁਸਤਕ 'ਸਰਮਾਇਆ ਇਸ਼ਰਤ' ਵਿਚ ਲਿਖਦੇ ਹਨ ਕਿ ਜਿੱਥੇ ਹੋਰ ਬੇਅੰਤ ਗੁਣ ਗੁਰੂ ਵਿਚ ਸਨ, ਉੱਥੇ ਗੁਰੂ ਨਾਨਕ ਇਕ ਮਹਾਨ ਰਾਗੀ ਵੀ ਸਨ। ਛੇ ਤਾਰਾਂ ਵਾਲਾ ਰਬਾਬ ਉਨ੍ਹਾਂ ਦੀ ਹੀ ਕਾਢ ਹੈ।

ਇਕ ਇਰਾਨੀ ਸੈਲਾਨੀ ਨੇ ਗੁਰੂ ਜੀ ਬਾਰੇ ਕਿਹਾ ਸੀ :

ਬਾਬਾ ਨਾਨਕ ਗ੍ਰੰਥ, ਸੰਗਤ, ਕਰਾਮਾਤ ਤੇ ਜਾਨਸ਼ੀਨ ਗੁਰੂ ਸਭੋ ਕੁਝ ਰੱਖਦੇ ਹਨ। ਸਾਰੀਆਂ ਖ਼ੂਬੀਆਂ ਤੋਂ ਵੱਡੀ ਖ਼ੂਬੀ ਇਹ ਹੈ ਕਿ ਮੁਸਲਮਾਨ ਵੀ ਉਨ੍ਹਾਂ ਦੀਆਂ

---

1. ਗੁਰੂ ਨਾਨਕ ਜੀ ਦੀ ਬਾਣੀ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਉਹ ਸਾਰੇ ਇਲਮਾਂ ਤੋਂ ਚੰਗੀ ਤਰ੍ਹਾਂ ਜਾਣੂੰ ਸਨ। ਪੁਰਾਤਨ ਕਹਾਣੀਆਂ ਦਾ ਹਵਾਲਾ ਥਾਂ-ਥਾਂ ਦਿੱਤਾ ਹੈ ਜਿਵੇਂ :

'ਸਹੰਸਰ ਦਾਨ ਦੇ ਇੰਦੁ ਰੋਆਇਆ ॥'
'ਪਰਸ ਰਾਮੁ ਰੋਵੈ ਘਰਿ ਆਇਆ ॥'
'ਅਜੈ ਸੁ ਰੋਵੈ ਭੀਖਿਆ ਖਾਇ ॥'
'ਰੋਵੈ ਰਾਮ ਨਿਕਾਲਾ ਭਇਆ ॥
ਸੀਤਾ ਲਖਮਣੁ ਵਿਛੁੜਿ ਗਇਆ ॥....
ਰੋਵੈ ਜਨਮੇਜਾ ਖੁਇ ਗਇਆ ॥' (ਵਾਰ ਰਾਮਕਲੀ ਮਹਲਾ ੩, ਸਲੋਕ ਮਹਲਾ ੧)

ਮਿਥਿਹਾਸਕ ਹਵਾਲੇ ਵੀ ਬਹੁਤ ਦਿੱਤੇ ਹਨ, ਜਿਵੇਂ :

'ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥' (ਆਸਾ ਦੀ ਵਾਰ)

ਇਸ ਗੱਲ ਨੂੰ ਪੁਰਾਣੀਆਂ ਪੁਸਤਕਾਂ ਦੇ ਜਾਣੂੰ ਸਮਝਦੇ ਹਨ, ਮਸਲਨ 'ਮਿਲਿੰਦਾਪੁਰਾਨਾ' ਵਿਚ ਤੇ 'ਕਾਠੋਪਨਿਸ਼ਦ', ਵਿਚ ਸਰੀਰ ਨੂੰ ਰੱਥ ਨਾਲ ਤੁਲਨਾ ਦਿੱਤੀ ਹੈ।

'ਸਤਿਜੁਗਿ ਸਤੁ ਸੰਤੋਖੁ ਸਰੀਰਾ' ॥ (ਮਾਰੂ ਮ: ੧)
'ਤ੍ਰੇਤੈ ਧਰਮਕਲਾ ਇਕ ਚੂਕੀ ॥ ਤੀਨਿ ਚਰਣ ਇਕ ਦੁਬਧਾ ਸੂਕੀ ॥ (ਮਾਰੂ ਮ: ੧ ਸੋਲਹੇ)
(ਤ੍ਰੇਤੇ ਵਿਚ ਬਾਹੂ ਬਲ ਉੱਤੇ ਜ਼ੋਰ ਸੀ। ਧਰਮ ਨਿੱਘਰਨ ਲੱਗਾ)
'ਦੁਆਪੁਰਿ ਦੂਜੈ ਦੁਬਿਧਾ ਹੋਇ ॥
ਭਰਮਿ ਭੁਲਾਨੇ ਜਾਣਹਿ ਦੋਇ ॥'
(ਲੋਕ ਦੁਆਪਰ ਵਿਚ ਵਹਿਮਾਂ ਵਿਚ ਪੈ ਗਏ। ਅਵਤਾਰ ਪੂਜਾ ਆਰੰਭ ਹੋਈ।)
'ਸਾਮ ਕਹੈ ਸੇਤੰਬਰੁ ਸੁਆਮੀ.... ॥

(ਸ਼ਾਮ ਵੇਦ ਕਹਿੰਦਾ ਹੈ ਕਿ ਮਾਲਕ (ਹਰੀ) ਚਿੱਟੇ ਰੰਗ ਦਾ ਹੈ, ਮਹਾਂਭਾਰਤ ਦੇ ਵਨ ਪਰਬ ਦੇ ੧੮੯ਵੇਂ ਅਧਿਆਇ ਵਿਚ ਜਿੱਥੇ ਭਗਵਾਨ ਨੇ ਯੁੱਗਾਂ ਅਨੁਸਾਰ ਆਪਣੇ ਰੰਗ ਦੱਸੇ ਹਨ, ਉੱਤੇ ਸਤਿਜੁਗ ਵਿਚ ਆਪਣਾ ਰੰਗ ਚਿੱਟਾ ਦੱਸਿਆ ਹੈ। ਚੂੰਕਿ 'ਕਾਤਿਆਇਨ' ਰਿਸ਼ੀ ਕ੍ਰਿਤ 'ਚਰਣ ਵਿਹੂ' ਅਤੇ ਗਾਇਤ੍ਰੀ ਤੰਤ੍ਰ ਤੇ ਪੰਜਵੇਂ ਪਟਲ ਵਿਚ ਸ਼ਾਮ ਵੇਦ ਦਾ ਰੰਗ ਵੀ ਚਿੱਟਾ ਦਿੱਤਾ ਹੈ, ਇਸ ਲਈ ਸਤਿਜੁਗ ਦਾ ਵੇਦ ਸ਼ਾਮ ਕਿਹਾ ਹੈ। ਇਸੇ ਤਰ੍ਹਾਂ ਹੋਰ ਬੇਅੰਤ ਟੂਕਾਂ ਤੇ ਹਵਾਲੇ ਦਿੱਤੇ ਹਨ ਜੋ ਸਾਡੇ ਕਥਨ ਨੂੰ ਠੀਕ ਸਾਬਤ ਕਰਦੇ ਹਨ ਕਿ ਗੁਰੂ ਨਾਨਕ ਜੀ ਕੋਲ ਨਬੀਆਂ ਵਾਲੀ ਸੁਰਤਿ-ਸੋਝੀ ਸੀ ਕਿਉਂਕਿ 'ਪਹਿਲਾ ਬਾਬੇ ਪਾਯਾ ਬਖ਼ਸ ਦਰ, ਪਿਛੋ ਦੇ ਫਿਰਿ ਘਾਲਿ ਕਮਾਈ।'

ਵਡਿਆਈਆਂ ਦੇ ਕਾਇਲ ਹਨ। ਸੋ ਬਾਬਾ ਨਾਨਕ ਨਿਰਸੰਦੇਹ ਵਲੀ ਪੈਗ਼ੰਬਰ ਹਨ।[1]

"ਸੰਸਾਰ ਵਿਚ ਗੁਰੂ ਨਾਨਕ ਜੀ ਇਕ ਮਹਾਨ ਹਸਤੀ ਹੋਏ ਹਨ, ਜਿਨ੍ਹਾਂ ਦੀ ਕਿਤਾਬ (ਗੁਰੂ) ਗ੍ਰੰਥ ਸੀ। ਉਮੱਤ ਸਿੱਖੀ, ਮੁਅਜਜ਼ਾ ਕਰਾਮਾਤ, ਅਹਿਸਾਬ ਆਪਣਾ ਸਰੂਪ ਬਦਲਣਾ (ਗੁਰੂ ਅੰਗਦ ਅਤੇ ਦਸ ਜਾਮੇ ਪਹਿਨੇ) ਵਡਿਆਈਆਂ ਹਨ। ਇਹਨਾਂ ਚਾਰ ਵਡਿਆਈਆਂ ਵਾਲਾ ਕੋਈ ਸੰਸਾਰ ਵਿਚ ਨਹੀਂ ਹੋਇਆ। ਮੌਲਵੀ ਅਬਦੁਲ ਕਰੀਮ ਲਿਖਦਾ ਹੈ ਕਿ ਗੁਰੂ ਨਾਨਕ ਦੇ ਮਨ ਵਿਚ ਰਤਾ ਕੁ ਵੀ ਪੱਖਪਾਤ ਨਹੀਂ ਤੇ ਦੁਨੀਆਂ ਉਸ ਦੀ ਸ਼ਰਧਾਲੂ ਹੁੰਦੀ ਗਈ। ਗੁਰੂ ਨਾਨਕ ਦੀ ਨਜ਼ਰ ਵਿਚ ਹਿੰਦੂ ਤੇ ਮੁਸਲਮਾਨ ਇਕੋ ਜਿਹੇ ਸਨ। ਉਹ ਇਕ ਨਾਲੋਂ ਦੂਜੇ ਨੂੰ ਕਦੇ ਵੀ ਵਡਿਆਈ ਨਹੀਂ ਸਨ ਦਿੰਦੇ।[2] ਮੁਨਸ਼ੀ ਸੁਜਾਨ ਰਾਇ ਲਿਖਦਾ ਹੈ ਕਿ ਉਹ ਸੱਚ ਦੇ ਪਾਂਧੀਆਂ ਦਾ ਰੂਹਾਨੀ ਆਗੂ, ਸੱਚੇ ਧਰਮ ਦਾ ਮਿਸ਼ਾਲਚੀ, ਰੱਬੀ ਰੌਸ਼ਨੀ ਦਾ ਪ੍ਰਕਾਸ਼ਕ ਤੇ ਦੈਵੀ ਗੁਣਾਂ ਦਾ ਦ੍ਰਿਸ਼ਟਾ ਸੀ।[3] ਮੈਕਲਮ ਆਪਣੀ ਪੁਸਤਕ 'The Sikh's Sketch' ਵਿਚ ਕਹਿੰਦਾ ਹੈ : ਗੁਰੂ ਨਾਨਕ ਨੇ ਜੋ ਮਹਾਨਤਾ ਤੇ ਪ੍ਰਸਿੱਧਤਾ ਪ੍ਰਾਪਤ ਕੀਤੀ ਅਤੇ ਜਿਸ ਕਾਮਯਾਬੀ ਨਾਲ ਵਿਰੋਧੀਆਂ ਦਾ ਟਾਕਰਾ ਕੀਤਾ, ਇਹ ਅੰਦਾਜ਼ਾ ਲਗਾਉਣ ਲਈ ਕਾਫ਼ੀ ਹੈ ਕਿ ਉਹ ਸਾਧਾਰਨ ਤੋਂ ਵੱਧ ਤੀਖਣ ਬੁੱਧੀ ਦੇ ਮਾਲਕ ਸਨ। ਅਜਿਹੇ ਸੂਬੇ ਵਿਚ ਪੈਦਾ ਹੋ ਕੇ, ਜੋ ਹਿੰਦੁਸਤਾਨ ਦੀ ਇਕ ਨੁੱਕਰੇ ਹੈ ਤੇ ਜਿੱਥੇ ਮੁਸਲਮਾਨਾਂ ਦਾ ਮੱਤ ਤੇ ਹਿੰਦੂਆਂ ਦੀ ਮੂਰਤੀ ਪੂਜਾ ਆਪਸ ਵਿਚ ਖਹਿੰਦੇ ਸਨ, ਪਰਸਪਰ ਪਿਆਰ ਕਰਨ ਦਾ ਨਾਅਰਾ ਲਗਾਣਾ, ਇਕ ਕਮਾਲ ਦਾ ਕੰਮ ਸੀ। ਇਕ ਪਾਸੇ ਉਨ੍ਹਾਂ ਨੂੰ ਸਖ਼ਤ ਹਠਧਰਮੀ (ਮੁਤੱਸਬੀਪੁਣਾ) ਤੇ ਦੂਜੇ ਪਾਸੇ ਡੂੰਘੀ ਵਹਿਮਪ੍ਰਸਤੀ ਦਾ ਟਾਕਰਾ ਕਰਨਾ ਪਿਆ ਪਰ ਗੁਰੂ ਨਾਨਕ ਨੇ ਸਾਰੀਆਂ ਔਕੜਾਂ ਨੂੰ ਸਨੇਹ ਤੇ ਸੂਝ ਦੇ ਜ਼ੋਰ ਨਾਲ ਜਿੱਤਿਆ (By force of reason and humanity.)

*ਮੈਗਰੇਗਰ* ਆਪਣੀ ਪੁਸਤਕ ਦੀ 'ਸ਼ਾਰਟ ਹਿਸਟਰੀ ਔਫ਼ ਦੀ ਸਿਖਜ਼' ਵਿਚ ਗੁਰੂ ਨਾਨਕ ਬਾਰੇ ਇਸ ਪ੍ਰਕਾਰ ਲਿਖਦਾ ਹੈ :

'ਗੁਰੂ ਨਾਨਕ ਦਾ ਆਸ਼ਾ ਸੀ ਕਿ ਸਾਰੀ ਮਨੁੱਖਤਾ ਅਮਨ ਤੇ ਸ਼ਾਂਤੀ ਵਿਚ ਰਹੇ ਕਿਉਂਕਿ ਅਸੀਂ ਸਾਰੇ ਇਕੋ ਵਾਹਿਗੁਰੂ ਦੀ ਸੰਤਾਨ ਹਾਂ।' ਦੁਨੀਆਂ ਦੀਆਂ ਸ਼ੈਆਂ ਨਾਲ ਨਾਨਕ ਦਾ ਲਗਾਉ ਨਹੀਂ ਸੀ ਤੇ ਇਹ ਸੱਚ ਹੈ ਸਭ ਕੁਝ ਲੋਕਾਂ ਵਿਚ ਵੰਡ

---

1. ਬਾਬਾ ਨਾਨਕ, ਕਿਤਾਬ ਦਾਰਦ, ਉਮਤ ਦਾਰਦ, ਮੁਅਜਜ਼ਾ ਦਾਰਦ, ਅਹਿਸਬਾ ਦਾਰਦ, ਵਾ ਬੁਜਰਗ ਤਰ ਅਜ਼ ਹਮਾਂ ਫ਼ਜ਼ਾਇਅਲਹਿ ਮੁਸਲਮਾਨ ਹਮਾਂ ਬਕ੍ਰਾਮਾਤਿ ਓ ਕਾਇਲ ਅੰਦ ਪਸ਼ ਬਾਗ ਨਾਨਕ ਬਿਲਾ ਸ਼ੱਕੇ ਸ਼ੁਭਹ ਨਬੀ ਅਸਤ।
2. ਨਿਜ਼ਦੇ ਨਾਨਕ ਸ਼ਾਹ ਹਿੰਦੂ ਵ ਮੁਸਲਮਾਨ ਬਰਾਬਰ ਬੂਦੰਦ। ਯਕੇ ਰਾ ਬ ਦੀਗਰੇ ਤਰਜੀਹ ਨ ਮੀਦਾਦ। (ਤਾਰੀਖ਼ੇ ਪੰਜਾਬ)
3. ਕਾਫ਼ਲਾ ਸਾਲਾਰਿ ਮਸਲਕਿ ਹਕੀਕਤ ਵ ਮਸ਼ਅਲਦਾਹ ਤਰੀਕਤ ਮਜ਼ਾਹਿਰ ਤਜੱਲੀਯਾਤ ਅਨਵਾਰਿ ਇਲਾਹੀ ਮਸ਼ਾਹਿਦ ਅਸ਼ਰਕਾਤ ਇਸਗਰ ਨਾਮਿਤਨਾਹੀ ਬੂਦ।

ਦਿੱਤਾ ਸੀ। ਮੁੱਕਦੀ ਗੱਲ ਗੁਰੂ ਨਾਨਕ ਨੇ ਜ਼ੋਰਦਾਰ ਅੱਖਰਾਂ ਰਾਹੀਂ ਹਿੰਦੂਆਂ ਨੂੰ ਬੁੱਤਪ੍ਰਸਤੀ ਛੱਡਣ ਲਈ ਪ੍ਰੇਰਿਆ ਤੇ ਮੁਸਲਮਾਨਾਂ ਨੂੰ ਤੁਅੱਸਬ।[1]

*ਕਨਿੰਘਮ* ਨੇ ਵਿਸਥਾਰ ਨਾਲ ਗੁਰੂ ਨਾਨਕ ਜੀ ਦੀ ਸਿੱਖਿਆ ਤੇ ਸ਼ਖ਼ਸੀਅਤ ਬਾਰੇ ਲਿਖਿਆ ਹੈ। ਉਹ ਲਿਖਦਾ ਹੈ ਕਿ ਗੁਰੂ ਨਾਨਕ ਇਕ ਉਤਸ਼ਾਹੀ ਪ੍ਰਚਾਰਕ ਤੇ ਢੂੰਡਾਊ ਸੀ। ਉਨ੍ਹਾਂ ਨੇ ਪਹਿਲਾਂ ਤਪੱਸਿਆ ਕਰਕੇ, ਫਿਰ ਲੋਕਾਂ ਨਾਲ ਮੇਲਜੋਲ ਵਧਾ ਕੇ ਬਹੁਤ ਗਿਆਨ ਪ੍ਰਾਪਤ ਕੀਤਾ। ਹਿੰਦੁਸਤਾਨ ਦੀਆਂ ਹੱਦਾਂ ਤੋਂ ਬਾਹਰ[2] ਵੀ ਉਹ ਗਏ। ਜਨ-ਸਾਧਾਰਨ ਤੋਂ ਲੈ ਕੇ ਪੰਡਤਾਂ ਤਕ ਨਾਲ ਵੀਚਾਰ ਕੀਤੀ ਤੇ ਸੱਚਾ ਰਾਹ ਲੱਭਿਆ।

"ਪਲੈਟੋ, ਬੇਕਨ, ਡੈਸਕਾਰਟੀਸ ਤੇ ਅਲਗੱਜ਼ਾਲੀ ਨੇ ਆਪਣੇ ਵੇਲੇ ਦੇ ਮੱਤਾਂ ਉੱਤੇ ਵੀਚਾਰ ਕੀਤੀ ਸੀ ਤੇ ਉਹ ਸੱਚ ਉੱਤੇ ਨਿਰਭਰ ਕੋਈ ਵੀ ਗਿਆਨ ਲੱਭ ਨਾ ਸਕੇ ਪਰ ਗੁਰੂ ਨਾਨਕ ਜੀ ਨੇ ਉੱਦਮ ਕੀਤਾ ਤੇ ਵਿਰੋਧੀ ਧਰਮਾਂ ਨੂੰ ਪੜ੍ਹਿਆ ਤੇ ਸਮਝ ਕੇ ਪ੍ਰਚੱਲਤ ਧਾਰਾਵਾਂ ਦੀਆਂ ਊਣਤਾਈਆਂ ਵੱਲ ਧਿਆਨ ਨਾ ਦੇ ਕੇ ਗੁਣ ਲੱਭੇ ਤੇ ਪ੍ਰਚਾਰੇ।"

'ਇਹ ਗੁਰੂ ਨਾਨਕ ਜੀ ਦੇ ਹਿੱਸੇ ਹੀ ਆਇਆ ਕਿ ਸਹੀ ਅਰਥਾਂ ਵਿਚ ਸੁਧਾਰ ਕਰਨ ਅਤੇ ਨੀਵੇਂ ਤੇ ਉੱਚੇ ਨੂੰ ਇਕ ਥਾਂ ਲੈ ਆਉਣ।'[3]

ਸੀ. ਐਚ. ਪੇਨ ਗੁਰੂ ਨਾਨਕ ਜੀ ਦੀ ਉਪਮਾ ਕਰਦੇ ਹੋਏ ਲਿਖਦਾ ਹੈ ਕਿ "ਗੁਰੂ ਨਾਨਕ ਜੀ ਨੇ ਉਹ ਗੱਲ ਸਮਝ ਲਈ ਸੀ ਜਿਹੜੀ ਦੂਜੇ ਸੁਧਾਰਕਾਂ ਨੇ ਨਹੀਂ ਸਮਝੀ ਸੀ। ਗੱਲ ਇਹ ਕਿ ਧਰਮ ਉਹ ਹੀ ਜ਼ਿੰਦਾ ਰਹਿ ਸਕਦਾ ਹੈ, ਜਿਹੜਾ ਵਰਤੋਂ ਸਿਖਾਲੇ, ਜਿਹੜਾ ਇਹ ਨਾ ਸਿਖਾਲੇ ਕਿ ਦੁਨੀਆਂ ਤੋਂ ਨੱਸਣਾ ਕਿਵੇਂ ਹੈ ਬਲਕਿ ਸਿਖਾਲੇ ਕਿ ਦੁਨੀਆਂ ਵਿਚ ਚੰਗੀ ਤਰ੍ਹਾਂ ਰਹਿਣਾ ਕਿਵੇਂ ਹੈ, ਜਿਹੜਾ ਇਹ ਨਾ ਸਿਖਾਲੇ ਕਿ ਬਦੀਆਂ ਤੋਂ ਬਚੀਦਾ ਕਿਵੇਂ ਹੈ, ਬਲਕਿ ਸਿਖਾਲੇ ਕਿ ਬਦੀਆਂ ਦਾ ਟਾਕਰਾ ਕਰਕੇ ਕਾਮਯਾਬ ਕਿਵੇਂ ਹੋਈਦਾ ਹੈ।"

'ਗੁਰੂ ਨਾਨਕ ਜੀ ਨੇ ਉੱਚਾ ਆਚਰਨ ਬਣਾਉਣ ਉੱਤੇ ਬਹੁਤ ਜ਼ੋਰ ਦਿੱਤਾ। ਪਿਆਰ, ਭਰਾਤਰੀ-ਭਾਵ, ਸਦਾਚਾਰ, ਖੁੱਲ੍ਹਦਿਲੀ, ਸਾਦਗੀ, ਜੀਵਨ ਲਈ ਅਤਿ ਲੋੜੀਂਦੀਆਂ ਚੀਜ਼ਾਂ ਦੱਸੀਆਂ।'[4]

ਕੈਪਟਨ ਬਿੰਗਲੇ ਗੁਰੂ ਨਾਨਕ ਨੂੰ ਮਹਾਤਮਾ ਬੁੱਧ ਨਾਲ ਤੁਲਨਾ ਦੇਂਦਾ ਹੈ। ਉਹ ਲਿਖਦਾ ਹੈ : "ਗੁਰੂ ਨਾਨਕ ਤੇ ਬੁੱਧ ਦੋਹਾਂ ਨੇ ਉਸ ਧਰਮ ਵਿਰੁੱਧ ਬਗ਼ਾਵਤ ਕੀਤੀ, ਜਿਹੜਾ ਸਮਾਜਕ ਵਖਰੇਵੇਂ ਪੈਦਾ ਕਰਦਾ ਸੀ, ਕਰਮ-ਕਾਂਡਾਂ ਉੱਤੇ ਜ਼ੋਰ ਦੇਂਦਾ ਸੀ, ਫ਼ੋਕੀਆਂ ਰਸਮਾਂ ਨੂੰ ਹੀ ਧਰਮ ਕਹਿੰਦਾ ਸੀ। ਦੋਹਾਂ ਨੇ ਪਿਆਰ ਤੇ ਸ਼ਾਂਤੀ ਦਾ ਪ੍ਰਚਾਰ

1. The Short History of the Sikhs, P. 35.
2. ਗੁਰੂ ਨਾਨਕ ਜੀ ਪਹਿਲੇ ਗੁਰੂ ਸਨ, ਜੋ ਅਰਬ ਦੇਸ਼ ਤਕ ਆਪਣਾ ਪ੍ਰਚਾਰ ਕਰਨ ਲਈ ਗਏ।
3. Cunnignham's The History of the Sikhs.
4. The Short History of the Sikhs. P. 31.

ਕੀਤਾ।" *ਡਾਕਟਰ ਸਿਧੇਸ੍ਵਰ* ਵਰਮਾ ਨੇ ਕਿਹਾ ਹੈ ਕਿ ਬੁੱਧ ਨਾਲ ਬਿਬੇਕ (rationalism), ਪਾਣਨੀ ਨਾਲ ਸ਼ਬਦ ਸਾਸਤ੍ਰ (Linguistics) ਅਤੇ ਗੁਰੂ ਨਾਨਕ ਨਾਲ ਹੀ ਅੰਤਰ ਰਾਸ਼ਟਰਵਾਦ (Internationalism) ਲੋਪ ਹੋ ਗਿਆ।

*ਇਬਸਟਨ* ਲਿਖਦਾ ਹੈ, "ਮੁੱਕਦੀ ਗੱਲ, ਗੁਰੂ ਨਾਨਕ ਜੀ ਨੇ ਮਾੜਾ ਕਿਸੇ ਨੂੰ ਨਾ ਆਖਿਆ ਪਰ ਲੋਕਾਂ ਨੂੰ ਪਰਛਾਵੇਂ ਵੱਲੋਂ ਹਟਾ ਕੇ ਅਸਲੀਅਤ ਢੂੰਡ ਪਾਉਣ ਲਈ ਪ੍ਰੇਰਿਆ।"[1]

*ਸਰ ਗਾਰਡਨ* ਕਹਿੰਦਾ ਹੈ : "ਉਸ (ਗੁਰੂ ਨਾਨਕ) ਨੇ ਘਰ ਨੂੰ ਨਾ ਤਿਆਗਿਆ, ਸਗੋਂ ਗ੍ਰਿਹਿਸਤ ਵਿਚ ਰਹਿ ਕੇ ਉੱਚੇ ਅਸੂਲਾਂ ਦਾ ਪ੍ਰਚਾਰ ਕੀਤਾ। ਹਿੰਦੂ ਕਰਮ-ਕਾਂਡੀਆਂ ਨੇ ਡਟ ਕੇ ਗੁਰੂ ਨਾਨਕ ਦੀ ਵਿਰੋਧਤਾ ਕੀਤੀ ਕਿਉਂਕਿ ਉਨ੍ਹਾਂ ਨੇ ਸੰਸਾਰੀ ਰੀਤ ਚਲਾਈ ਸੀ।"

"ਇਕ ਹੋਰ ਕਮਾਲ ਗੁਰੂ ਨਾਨਕ ਨੇ ਕੀਤਾ। ਇਹ ਧਰਮ ਜੋ ਉਸ ਨੇ ਸਾਜਿਆ ਸੀ ਹੋਰ ਧਰਮਾਂ ਵਾਂਙੂ ਹੀ ਖ਼ਤਮ ਹੋ ਜਾਂਦਾ, ਜੋ ਗੁਰੂ ਨਾਨਕ ਆਪਣਾ ਜਾਨਸ਼ੀਨ ਲੱਭ ਕੇ ਨਾ ਥਾਪਦੇ! ਇਹ ਉਨ੍ਹਾਂ ਦੀ ਦੂਰ-ਦ੍ਰਿਸ਼ਟੀ ਹੀ ਸੀ ਕਿ ਆਪਣੇ ਜੀਂਦਿਆਂ ਹੀ ਸੁਚੱਜਾ ਜਾਨਸ਼ੀਨ ਲੱਭ ਲਿਆ।"[2]

ਮੁਹੰਮਦ ਲਤੀਫ਼ ਗੁਰੂ ਨਾਨਕ ਜੀ ਬਾਰੇ ਲਿਖਦਾ ਹੈ : "ਉਨ੍ਹਾਂ ਕਦੀ ਵੀ ਆਪਣੇ ਆਪ ਨੂੰ ਰੱਬ ਨਹੀਂ ਸੀ ਕਿਹਾ ਤੇ ਨਾ ਹੀ ਕਦੀ ਆਪਣੇ ਆਪ ਨੂੰ ਕਰਾਮਾਤੀ ਪਰਚਾਰਿਆ। ਆਪਣੇ ਆਪ ਨੂੰ ਉਹ ਸਿਰਫ਼ ਆਦਮੀ ਕਹਿੰਦੇ ਹਨ। ਬਾਕੀ ਮਨੁੱਖਾਂ ਵਾਂਗੂੰ ਉਹ ਵੀ ਮਨੁੱਖ ਸਨ। ਉਨ੍ਹਾਂ ਦੇ ਮੂੰਹ ਉੱਤੇ ਇਹ ਸ਼ਬਦ ਆਮ ਹੁੰਦੇ ਸਨ :

**'ਤੂੰ ਹੈਂ ਨਿਰੰਕਾਰ ਕਰਤਾਰ, ਨਾਨਕ ਬੰਦਾ ਤੇਰਾ।'**

ਫਿਰ ਉਨ੍ਹਾਂ ਦੇ ਦਿੱਤੇ ਉਦੇਸ਼ਾਂ ਬਾਰੇ ਲਤੀਫ਼ ਲਿਖਦਾ ਹੈ : "ਉਨ੍ਹਾਂ ਸੇਵਕਾਂ ਨੂੰ ਗ੍ਰਿਹਿਸਥ ਵਿਚ ਰਹਿਣ ਲਈ ਆਖਿਆ। ਸੰਸਾਰ ਛੱਡਣਾ ਫ਼ਜ਼ੂਲ ਹੈ। ਵਾਹਿਗੁਰੂ ਦੀ ਨਜ਼ਰ ਵਿਚ ਫ਼ਕੀਰ, ਸੰਸਾਰੀ, ਗ਼ਰੀਬ ਤੇ ਅਮੀਰ ਇਕੋ ਜਿਹੇ ਹਨ, ਫਿਰ ਸੰਸਾਰ ਕਿਉਂ ਛੱਡਿਆ ਜਾਏ?"[3]

ਸਰ ਚਾਰਲਸ ਗਫ਼ ਲਿਖਦਾ ਹੈ ਕਿ "ਗੁਰੂ ਨਾਨਕ ਸੱਚ ਦੀ ਭਾਲ ਲਈ ਬਚਪਨ ਤੋਂ ਹੀ ਕੋਸ਼ਿਸ਼ ਕਰ ਰਹੇ ਸਨ। ਉਨ੍ਹਾਂ ਕਿਤਾਬਾਂ ਪੜ੍ਹੀਆਂ, ਇੱਕਲਵਾਂਝੇ ਬੈਠ ਕੇ ਸੋਚਿਆ, ਸਫ਼ਰ ਵੀ ਕੀਤੇ, ਪਰ ਪ੍ਰਚੱਲਤ ਧਰਮਾਂ ਵਿਚੋਂ ਸੱਚਾਈ ਜਿਸ ਦੇ ਉਹ ਚਾਹਵਾਨ ਸਨ, ਨਾ ਮਿਲੀ। ਆਖ਼ਿਰ ਉਨ੍ਹਾਂ ਹੋਰ ਡੂੰਘਾ ਜਾ ਕੇ ਵਾਹਿਗੁਰੂ ਦੀ ਏਕਤਾ ਤੇ ਮਨੁੱਖਾਂ ਦੀ ਸਾਂਝੀਵਾਲਤਾ ਵਾਲਾ ਆਦਰਸ਼ ਲੱਭਿਆ।"

"ਇਹ ਗੱਲ ਲੱਭਣ ਉਪਰੰਤ ਉਹ ਲੋਕਾਈ ਨੂੰ ਸਮਝਾਣ ਲਈ ਤੁਰ ਪਏ ਅਤੇ ਕਿਸੇ ਰਾਜੇ ਜਾਂ ਹੁਕਮਰਾਨ ਵਾਂਗੂੰ ਹੁਕਮ ਨਾ ਦਿੱਤਾ ਬਲਕਿ ਵਾਹਿਗੁਰੂ ਦਾ ਆਪਣੇ

1. The Sikhs by Bingley. P. 17-18.
2. The Sikhs by Gordon. ਸਫ਼ਾ ੧੭, ੧੮
3. The History of the Punjab by Latif. P. 246, 247.

ਆਪ ਨੂੰ ਇਕ ਨਿਮਾਣਾ ਸੇਵਕ ਦੱਸ ਕੇ ਖਹਿ-ਖਹਿ ਕਰਦੇ ਲੋਕਾਂ ਵਿਚ ਸ਼ਾਂਤੀ ਦਾ ਪ੍ਰਚਾਰ ਕੀਤਾ।"

'ਗੁਰੂ ਨਾਨਕ ਦਾ ਨਾਮ ਸਿਰਫ਼ ਇਸੇ ਲਈ ਉੱਘਾ ਨਹੀਂ ਕਿ ਉਹ ਬੜੇ ਵੱਡੇ ਸੁਧਾਰਕ ਸਨ ਸਗੋਂ ਇਸ ਲਈ ਕਿ ਉਹ ਸ਼ਾਇਦ ਇਕੋ-ਇਕ ਮਨੁੱਖ ਸਨ ਜਿਨ੍ਹਾਂ ਨੂੰ ਹਿੰਦੂਆਂ ਤੇ ਮੁਸਲਮਾਨਾਂ ਨੇ ਪਿਆਰ ਨਾਲ ਸੁਣਿਆ ਤੇ ਮੰਨਿਆ।'

"ਇਸ ਸਨਮਾਨ ਦਾ ਕਾਰਨ ਉਨ੍ਹਾਂ ਦਾ ਨਿਰੋਲ ਆਪਣੀ ਸ਼ਖ਼ਸੀਅਤ ਹੀ ਨਹੀਂ ਸੀ ਸਗੋਂ ਉਹ ਤਰੀਕਾ ਸੀ ਜਿਸ ਰਾਹੀਂ ਉਨ੍ਹਾਂ ਨੇ ਲੋਕਾਂ ਵਿਚ ਪ੍ਰਚਾਰ ਕੀਤਾ। ਉਨ੍ਹਾਂ ਪੂਰਨ ਨਿਮਰਤਾ ਨਾਲ ਬਗ਼ੈਰ ਕਿਸੇ ਦਾ ਦਿਲ ਦੁਖਾਏ ਪ੍ਰਚਾਰ ਕੀਤਾ।"[1] ਪ੍ਰਸਿੱਧ ਅੰਗਰੇਜ਼ ਵਿਦਵਾਨ ਮੈਕਾਲਫ਼ ਆਪਣੀ ਪੁਸਤਕ ਦੇ ਸ਼ੁਰੂ ਵਿਚ ਕਹਿੰਦੇ ਹਨ ਕਿ 'ਉਸ ਜ਼ਮਾਨੇ ਵਿਚ ਗੁਰੂ ਨਾਨਕ ਦਾ ਹੋਣਾ ਤੇ ਨਵਾਂ ਧਰਮ ਚਲਾਣਾ ਹੀ ਦੱਸਦਾ ਹੈ ਕਿ ਉਹ ਇਕ ਮਹਾਨ ਵਿਅਕਤੀ ਸਨ।"[2]

ਸਰ ਮੁਹੰਮਦ ਇਕਬਾਲ ਨੇ ਜਿੱਥੇ ਗੁਰੂ ਨਾਨਕ ਨੂੰ ਮਰਦੇ ਕਾਮਿਲ ਅਤੇ 'ਵਹਾਦਤ ਕਾ ਗੀਤ' ਗਾਉਣ ਵਾਲਾ ਲਿਖ ਕੇ ਸ਼ਰਧਾ ਪ੍ਰਗਟਾਈ ਹੈ। ਉਥੇ 'ਐਨ 'ਇਨਸਾਇਕਲੋਪੀਡੀਆ ਔਫ਼ ਇਸਲਾਮ' ਦੀ ਚੌਥੀ ਜਿਲਦ ਵਿਚ ਗੁਰੂ ਨਾਨਕ ਦੀ ਸਾਰੀ ਸਿੱਖਿਆ ਦਾ ਮੰਤਵ ਸਮਾਜਕ ਸਾਂਝਾਪਣ, ਵਿਸ਼ਵ ਭਾਈਚਾਰਾ ਬਣਾਉਣਾ ਅਤੇ ਫ਼ਿਰਕਾਦਾਰੀ ਤੋੜਨਾ ਤੇ ਵਹਿਮਾਂ ਨੂੰ ਉਡਾਉਣਾ ਲਿਖਿਆ। ਉਸ ਦੇ ਉਪਦੇਸ਼ਾਂ ਵਿਚ ਗੀਤ, ਰਸਮ ਨੂੰ ਕੋਈ ਥਾਂ ਨਹੀਂ ਸੀ (The theology of Nanak was not formal.)

ਸਿੱਖ ਵਿਦਵਾਨ ਸਰਦਾਰ ਖ਼ਜ਼ਾਨ ਸਿੰਘ ਲਿਖਦੇ ਹਨ "ਗੁਰੂ ਨਾਨਕ ਦੀ ਵਡਿਆਈ ਤੇ ਕਾਮਯਾਬੀ ਇਸੇ ਹੀ ਗੱਲ ਤੋਂ ਦੇਖੀ ਜਾ ਸਕਦੀ ਹੈ ਕਿ ਉਨ੍ਹਾਂ ਦੂਰ-ਦੁਰਾਡੇ ਮੁਲਕਾਂ ਵਿਚ ਜਾ ਕੇ, ਜਿੱਥੇ ਲੋਕ ਆਪਣੀਆਂ ਰਸਮਾਂ-ਰਿਵਾਜ਼ਾਂ ਨੂੰ ਹੀ ਧਰਮ ਸਮਝਦੇ ਸਨ, (ਗੁਰੂ ਨਾਨਕ ਨਾਲੋਂ) ਵੱਖ ਬੋਲੀ ਬੋਲਦੇ ਸਨ, ਜ਼ਾਲਮਾਨਾ ਤੇ ਵਹਿਸ਼ੀ ਰਵੱਈਆ ਰੱਖਦੇ ਸਨ, ਪ੍ਰਚਾਰ ਕੀਤਾ ਤੇ ਸਾਰਿਆਂ ਨੇ ਉਸ ਦੇ ਆਦਰਸ਼ ਅੱਗੇ ਸਿਰ ਨਿਵਾਇਆ ਅਤੇ ਪਿਤਾ ਪਿਤਾਮਾ ਤੋਂ ਚਲੀਆਂ ਆ ਰਹੀਆਂ ਰੀਤਾਂ ਨੂੰ ਛੱਡਣ ਦਾ ਪ੍ਰਣ ਕੀਤਾ।"[3]

*ਡਾਕਟਰ ਗੋਕਲ ਚੰਦ ਨਾਰੰਗ* ਗੁਰੂ ਜੀ ਬਾਰੇ ਲਿਖਦਾ ਹੈ : "ਜੇ ਗੁਰੂ ਨਾਨਕ ਜੀ ਦੇ ਆਉਣ ਤੋਂ ਪਹਿਲਾਂ ਤੇ ਜਾਣ ਤੋਂ ਬਾਅਦ ਦੇ ਹਾਲਾਤ ਦੇਖੇ ਜਾਣ ਤਾਂ ਨਿਰਸੰਦੇਹ ਅਸੀਂ ਇਸ ਨਤੀਜੇ ਉੱਤੇ ਪੁੱਜਾਂਗੇ ਕਿ ਜਿਸ ਹਾਲਤ ਵਿਚ ਹਿੰਦੂ ਗੁਰੂ ਜੀ ਤੋਂ ਪਹਿਲਾਂ ਸਨ, ਕਈ ਦਰਜੇ ਉੱਚੇ ਉਨ੍ਹਾਂ ਦੇ ਜਾਣ ਉਪਰੰਤ ਉਹ ਹੋ ਗਏ।"

'ਗੁਰੂ ਨਾਨਕ ਨੂੰ ਦੁਨੀਆਂ ਦੇ ਇਤਿਹਾਸ ਵਿਚ ਬਹੁਤ ਉੱਚੀ ਥਾਂ ਪ੍ਰਾਪਤ ਹੈ ਤੇ ਪੰਜਾਬ ਦੇ ਇਤਿਹਾਸ ਵਿਚ ਤਾਂ ਉਹ ਸਭ ਤੋਂ ਉੱਚੇ ਹਨ। ਉਹ ਮਨੁੱਖਤਾ ਦਾ

1. The Sikhs & the Sikh War, by Sir Charles Gough.
2. Macauliffe's the Sikh Religion Vol. I. Introduction.
3. The History of the Sikhs by Khazan Singh.

ਰਾਖਾ ਸੀ ਤੇ ਪੰਜਾਬ ਨੂੰ ਉਨ੍ਹਾਂ 'ਤੇ ਮਾਣ ਹੈ।' ਅੱਗੇ ਚੱਲ ਕੇ ਨਾਰੰਗ ਲਿਖਦਾ ਹੈ, "ਕਿ ਗੁਰੂ ਨਾਨਕ ਨੂੰ ਲੂਥਰ (Luther)[1] ਨਾਲ ਤੁਲਨਾ ਨਹੀਂ ਦੇਣੀ ਚਾਹੀਦੀ। ਉਹ ਲੂਥਰ ਨਾਲੋਂ ਰੂਹਾਨੀ ਤੌਰ 'ਤੇ ਬਹੁਤ ਉੱਚੇ ਸਨ।"

ਸਾਧੂ ਟੀ. ਐਲ. ਵਸਵਾਨੀ ਨੇ ਆਪਣੀ ਕਿਤਾਬ ਦਾ ਇਕ ਅਧਿਆਇ ਹੀ ਇਸ ਉੱਤੇ ਲਗਾਇਆ ਹੈ ਕਿ ਜਿਹੜੇ ਲੋਕੀਂ ਗੁਰੂ ਨਾਨਕ ਦੀ ਤੁਲਨਾ ਜਾਂ ਮੁਕਾਬਲਾ ਲੂਥਰ ਨਾਲ ਕਰਦੇ ਹਨ ਉਹ ਗੁਰੂ ਨਾਨਕ ਨਾਲ ਇਨਸਾਫ਼ ਨਹੀਂ ਕਰ ਰਹੇ। ਵਸਵਾਨੀ ਜੀ ਲਿਖਦੇ ਸਨ : 'ਗੁਰੂ ਨਾਨਕ ਦੀ ਨਿਮਰਤਾ ਤੋਂ ਸਾਰੇ ਪ੍ਰਭਾਵਤ ਹੁੰਦੇ ਸਨ ਤੇ ਲੂਥਰ ਇਕ ਅਭਿਮਾਨੀ ਪੁਰਸ਼ ਸੀ। ਲੂਥਰ ਦੇ 'ਖ਼ਤ' ਤੇ ਉਸ ਦੀਆਂ ਗੱਲਾਂ ਬਾਤਾਂ (Table Talks in 6 volumes), ਇਹ ਚੰਗੀ ਤਰ੍ਹਾਂ ਪ੍ਰਗਟ ਕਰਦੀਆਂ ਹਨ ਕਿ ਉਸ ਵਿਚ ਕਿਤਨਾ ਹੰਕਾਰ ਸੀ!'

'ਹੋਰ ਦੇਖੋ, ਲੂਥਰ ਗ਼ਰੀਬਾਂ ਤੇ ਕਿਸਾਨਾਂ ਵਿਰੁੱਧ ਸੀ। ਜੋ ਗ਼ਰੀਬ ਆਪਣੇ ਹੱਕਾਂ ਲਈ ਲੜਦੇ ਸਨ, ਲੂਥਰ ਉਨ੍ਹਾਂ ਗ਼ਰੀਬਾਂ ਵਿਰੁੱਧ ਲਿਖਦਾ ਤੇ ਬੋਲਦਾ ਸੀ। ਉਸ ਨੇ ਰਾਜਿਆਂ ਤੇ ਰਾਣਿਆਂ ਨੂੰ ਪ੍ਰੇਰਿਆ ਕਿ ਉਹ ਕਿਸਾਨਾਂ ਦੀ ਬਗ਼ਾਵਤ (Peasant's Revolt) ਨੂੰ ਕਰੜੇ ਹੱਥਾਂ ਨਾਲ ਦਬਾਉਣ। ਇਸ ਮੰਤਵ ਲਈ ਉਸ ਨੇ ਇਕ ਭੜਕਾਊ ਪੈਮਫਲਟ (Against the Thievish, Murderous Hordes of Peasant) ਵੀ ਲਿਖਿਆ। ਦੂਜੇ ਪਾਸੇ ਗੁਰੂ ਨਾਨਕ ਗ਼ਰੀਬਾਂ ਦੇ ਹਮਦਰਦ ਹੀ ਨਹੀਂ ਸਨ ਬਲਕਿ ਉਨ੍ਹਾਂ ਵਿਚ ਰਹਿ ਕੇ ਅਨੰਦ ਵੀ ਮਾਣਦੇ ਸਨ।'[2]

ਵਰਤਮਾਨ ਸਮੇਂ ਦਾ ਵਿਦਵਾਨ, *ਗਰੀਨਲੀਸ* (Greenlees), ਗੁਰੂ ਨਾਨਕ ਦੀ ਵੱਡੀ ਸਿਫ਼ਤ ਹੀ ਨਿਮਰਤਾ ਲਿਖਦਾ ਹੈ।[3] ਭਾਈ ਪਰਮਾਨੰਦ ਨੇ ਠੀਕ ਲਿਖਿਆ ਹੈ ਕਿ 'ਪੰਜਾਬ ਕੇ ਮੁਸਤਕਬਿਲ (ਅਗੋਂ ਦੀ) ਕੀ ਸਾਰੀ ਤਾਰੀਖ਼ ਗੁਰੂ ਨਾਨਕ ਸੇ ਸ਼ੁਰੂ ਹੋਈ ਹੈ।' ਜਦ ਪਹਿਲੀ ਵਾਰੀ ਬਾਬਾ ਬੰਦਾ ਸਿੰਘ ਜੀ ਨੇ ਮੁਗ਼ਲ ਸਾਮਰਾਜ ਦੀ ਆਕੜ ਭੰਨੀ ਤਾਂ ਸਿੱਕਿਆਂ ਤੇ ਇਹ ਹੀ ਲਿਖਵਾਇਆ ਕਿ "ਗੁਰੂ ਨਾਨਕ ਦੀ ਬਖ਼ਸ਼ੀ ਤੇਗ਼ ਦੇ ਸਦਕੇ ਦੋ ਜਹਾਨਾਂ ਤੇ ਸਿੱਕਾ ਚਲਾਇਆ। ਇਹ ਫ਼ਤਹਿ ਗੁਰੂ ਗੋਬਿੰਦ ਸਿੰਘ ਜੀ ਦੀ ਹੈ ਅਤੇ ਕ੍ਰਿਪਾ ਅਕਾਲ ਪੁਰਖ ਦੀ।"

*ਸੀ. ਏ. ਕਿਨਨੇਡ* ਨੇ 'ਟੀਚਰਜ਼ ਔਫ਼ ਇੰਡੀਆ' ਵਿਚ ਲਿਖਿਆ ਹੈ ਕਿ ਯੂਨਾਨੀ ਅਖਾਣ ਹੈ ਕਿ ਮਾਲਕ ਦੇ ਡਰ ਤੋਂ ਸੂਝ ਦਾ ਪ੍ਰਕਾਸ਼ ਹੁੰਦਾ ਹੈ (ਮੋਫ਼ੀਆ ਆਰਕੇ, ਕੁਰਿਓ ਫ਼ੋਬੋਜ਼) ਪਰ ਹਿੰਦੁਸਤਾਨ ਵਿਚ ਇਹ ਅਖਾਣ ਝੂਠਾ ਪਿਆ ਦਿੱਸਦਾ ਹੈ। ਨਾਨਕ ਸ਼ਾਹ ਨੇ ਆਪਣੇ ਨਾਮ-ਲੇਵਿਆਂ ਨੂੰ 'ਨਿਰਭਉ' ਬਣਾ ਕੇ ਬੰਧਨਾਂ ਤੋਂ ਆਜ਼ਾਦ ਕੀਤਾ।

1. ਜਰਮਨੀ ਦਾ ਇਕ ਸੁਧਾਰਕ ਜਿਸ ਨੇ ਈਸਾਈ ਮੱਤ ਵਿਚੋਂ ਕੁਰੀਤੀਆਂ ਕੱਢੀਆਂ ਸਨ ਅਤੇ ਪ੍ਰੋਟੈਸਟੈਂਟ ਲੀਹ ਦੀ ਨੀਂਹ ਰੱਖੀ ਸੀ।
2. The Prophet of the people by T. L. Vasvani.
   ਇਹ ਗੱਲ ਗੁਰੂ ਜੀ ਦੀ ਬਾਣੀ ਤੋਂ ਸਪੱਸ਼ਟ ਹੈ, ਉਹ ਲਿਖਦੇ ਹਨ :
   "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥.....
   ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥"
3. The Gospel of Guru Granth Sahib by Duncan Greenlees.

'ਕਾਟੀ ਬੇੜੀ ਪਗਹ ਤੇ, ਗੁਰਿ ਕੀਨੀ ਬੰਦਿ ਖਲਾਸੁ॥'

ਜਦ ਇਹ ਸਭ ਕੁਝ ਲਿਖਿਆ ਜਾ ਚੁੱਕਾ ਹੈ ਤਾਂ ਅਸੀਂ ਇਹ ਕਹਿ ਸਕਦੇ ਹਾਂ ਕਿ ਗੁਰੂ ਨਾਨਕ ਜੀ ਇਕ ਮਹਾਨ ਵਿਅਕਤੀ ਸਨ ਤੇ ਉਹ ਸਰਬ-ਵਿਆਪੀ ਸਦਾ ਸਦਾ ਰਹਿਣ ਵਾਲੇ ਵਿਅਕਤੀ ਹਨ। ਸਿੱਧਾਂ ਪੁੱਛਿਆ ਕਿ ਤੁਸੀਂ ਆਪਣਾ ਧਰਮ ਰੂਪੀ ਮਹੱਲ ਕਿਸ ਨੀਂਹ ਉੱਤੇ ਖੜ੍ਹਾ ਕਰੋਗੇ ਤਾਂ ਗੁਰੂ ਜੀ ਨੇ ਫ਼ਰਮਾਇਆ ਸੀ : 'ਸੰਗਤ' ਤੇ 'ਬਾਣੀ' ਉੱਤੇ। ਇਹ ਸੰਗਤ ਹੀ ਗੁਰ ਸੰਗਤ ਬਣੀ ਅਤੇ ਭਾਈ ਗੁਰਦਾਸ ਜੀ (ਦੂਜੇ) ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਇਸੇ ਗੁਰ ਸੰਗਤ ਨੂੰ ਖ਼ਾਲਸਾ ਦਾ ਰੂਪ ਦਿੱਤਾ। 'ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।' ਇਸੇ ਤਰ੍ਹਾਂ ਗੁਰੂ ਨਾਨਕ ਨੇ ਆਪਣੇ ਧਰਮ ਦੀ ਨੀਂਹ ਸਿਧਾਂਤਾਂ ਉੱਤੇ ਰੱਖੀ ਤੇ ਉਸ ਦੀ ਅਗਵਾਈ ਲਈ ਵਿਅਕਤੀ ਦੀ ਥਾਂ ਆਦਰਸ਼ ਨੂੰ ਥਾਪਿਆ ਜੋ ਬਾਣੀ ਰੂਪ ਵਿਚ ਹੈ ਤੇ ਕਦੀ ਬਦਲਦਾ ਨਹੀਂ। ਜੋ ਹਰ ਵੇਲੇ ਹਰ ਸੁਆਲ ਦਾ ਉੱਤਰ ਵੀ ਦੇਂਦਾ ਹੈ, ਮਨੁੱਖੀ ਸ਼ਖ਼ਸੀਅਤ ਵਾਂਙੂ ਬੋਲਦਾ ਵੀ ਹੈ ਪਰ ਰੱਬ ਵਾਂਗ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ, ਜੋ ਆਪਣੀ ਨਿਜੀ ਪੂਜਾ ਨਹੀਂ ਮੰਗਦਾ, ਨਾ ਰੋਸੇ ਹਾਸੇ ਨਾਲ ਰੁੱਸਦਾ, ਖਿੜਦਾ ਹੈ, ਜੋ ਬ੍ਰਹਮ ਹੈ ਪਰ ਬੋਲਦਾ, ਅੰਦਰ ਵੱਸਦਾ ਹੈ।

ਗੁਰੂ ਨਾਨਕ ਜੀ ਨੇ ਧਰਮ ਦੇ ਇਤਿਹਾਸ ਵਿਚ ਇਕ ਨਵਾਂ ਤਜਰਬਾ ਪੇਸ਼ ਕੀਤਾ ਹੈ। ਉਹ ਸਭ ਦਾ ਸਾਂਝਾ ਹੈ। ਉਹ ਹਰ ਇਕ ਦੇ ਅੰਦਰ ਮੌਜੂਦ ਹੈ। ਕੌਮਾਂ ਕਿਸੇ ਭੂਗੋਲਿਕ ਹੱਦ ਵਿਚ ਬੰਦ ਕੀਤਿਆਂ ਨਹੀਂ ਬਣਦੀਆਂ। ਕੌਮਾਂ ਦੇ ਆਤਮਕ ਵਿਸ਼ਵਾਸ ਤੇ ਪੂਜਣ-ਯੋਗ ਵਸਤਾਂ ਸਾਂਝੀਆਂ ਹੋਣ, ਬੋਲੀ ਸਾਂਝੀ ਤੇ ਆਪਣੀ ਹੋਵੇ ਤਾਂ ਕੌਮਾਂ ਬਣਦੀਆਂ ਹਨ। ਵੱਖ-ਵੱਖ ਧਰਮਾਂ ਦੇ ਭਿੰਨ-ਭਿੰਨ ਰਸਤੇ ਹਨ ਪਰ ਸਾਰਿਆਂ ਦਾ ਨਿਸ਼ਾਨਾ ਇਕੋ ਹੈ, ਪਹੁੰਚਣਾ ਸਭ ਨੇ ਇਕ ਥਾਂ ਉੱਤੇ ਹੈ, ਧਰਮ ਸਾਰੇ ਸੱਚੇ ਹਨ, ਜੇ ਨੇਕ ਨੀਅਤੀ ਨਾਲ, ਦਿਲ ਦੀ ਸਫ਼ਾਈ ਨਾਲ ਹਿਰਦੇ ਦੀ ਸਰਲਤਾ ਨਾਲ ਉਨ੍ਹਾਂ ਉੱਪਰ ਚਲਿਆ ਜਾਏ। ਲੋਕਾਂ ਨੂੰ ਢਹਿੰਦੀ ਕਲਾ ਤੋਂ ਚੜ੍ਹਦੀ ਕਲਾ ਵਿਚ ਲੈ ਆਂਦਾ। ਆਤਮਾ ਬਲਵਾਨ ਕਰਨ ਲਈ ਪ੍ਰੇਰਿਆ। ਆਪਣੀ ਮਾਤ ਭਾਸ਼ਾ ਅਪਨਾਉਣ ਲਈ ਆਖਿਆ। ਉਹ ਕੁਝ ਖਾਣ ਲਈ ਆਖਿਆ ਜੋ ਪਚ ਜਾਏ, ਜਿਸ ਨਾਲ ਵਿਕਾਰ ਨਾ ਵਧਣ। ਜਬਰ ਅੱਗੇ ਝੁਕਣਾ ਕਾਇਰਤਾ ਦੱਸੀ, ਸਗੋਂ ਆਖਿਆ : "ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ....॥" ਇਨ੍ਹਾਂ ਤੇ ਹੋਰ ਭਰਪੂਰ ਗੁਣਾਂ ਵਾਲੇ ਸਨ ਨਾਨਕ, ਜਿਨ੍ਹਾਂ ਨੂੰ ਗੁਰੂ ਅਰਜਨ ਜੀ ਨੇ ਚਰਾਗ਼ ਨਿਆਈਂ ਕਿਹਾ। ਸੂਰਜ ਦੀ ਰੋਸ਼ਨੀ ਲੈਣ ਤੋਂ ਕਈ ਇਨਕਾਰ ਕਰ ਸਕਦੇ ਹਨ, ਦਰਵਾਜ਼ੇ ਭੀੜ ਸਕਦੇ ਹਨ। ਪਰ ਦੀਵੇ ਵਿਚ ਐਸੀ ਸ਼ਕਤੀ ਹੈ ਕਿ ਉਹ ਹਨੇਰੀਆਂ ਨੁੱਕਰਾਂ ਨੂੰ ਜਾ ਰੁਸ਼ਨਾਅ ਸਕਦਾ ਹੈ ਇਸ ਲਈ ਗੁਰੂ ਅਰਜਨ ਜੀ ਨੇ ਬਾਬੇ ਨੂੰ ਸਭ ਤੋਂ ਵੱਡਾ ਆਖਿਆ।[1] ਫਿਰ ਇਕ ਜਗਦਾ ਦੀਵਾ ਲੱਖਾਂ ਬੁੱਝੇ ਹੋਏ ਦੀਵੇ ਜਗਾ ਦੇਂਦਾ ਹੈ।



1. 'ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥' (ਸੂਹੀ ਮ: ੫, ਪੰਨਾ ੭੫੦)




## ਕੁਝ ਹੋਰ ਪ੍ਰਸ਼ਨ

# ਭਗਤੀ ਲਹਿਰ ਤੇ ਸਿੱਖ ਲਹਿਰ ਦਾ ਫ਼ਰਕ

ਓਪਰੀ ਨਜ਼ਰ ਵਾਲਾ ਇਤਿਹਾਸਕਾਰ ਬਗ਼ੈਰ ਸੋਚੇ ਇਹ ਆਖ ਦੇਂਦਾ ਹੈ ਕਿ ਸਿੱਖ ਲਹਿਰ ਉਸ ਵੇਲੇ ਦੀ ਭਗਤੀ ਲਹਿਰ ਦਾ ਇਕ ਹਿੱਸਾ ਸੀ। ਪਰ ਜ਼ਰਾ ਗਹੁ ਤੇ ਨੀਝ ਨਾਲ ਦੇਖਿਆਂ ਉਨ੍ਹਾਂ ਲੋਕਾਂ ਨੂੰ ਆਪਣਾ ਵੀਚਾਰ ਬਦਲਣਾ ਪਵੇਗਾ।

ਭਗਤੀ ਮਾਰਗ ਦੇ ਦੋ ਵੱਡੇ ਸਿਧਾਂਤ ਸਨ; ਇਕ ਵਿਸ਼ਨੂੰ ਬ੍ਰਹਮਾ ਦਯਾਵਾਨ ਸ਼ਖ਼ਸੀਅਤ ਹੈ ਜੋ ਆਪਣੀ ਦਇਆ ਵਿਚ ਆ ਕੇ ਸਮੇਂ-ਸਮੇਂ, ਜੀਵਾਂ ਦੇ ਉਧਾਰ ਲਈ ਧਰਤੀ ਉੱਤੇ ਅਵਤਾਰ ਭੇਜਦਾ ਹੈ, ਜਿਵੇਂ ਉਸ ਨੇ ਕ੍ਰਿਪਾ ਕਰਕੇ ਰਾਮ ਅਤੇ ਫਿਰ ਕ੍ਰਿਸ਼ਨ ਭੇਜੇ ਸਨ। ਫਿਰ ਇਹ ਇਨਸਾਨ ਉਨ੍ਹਾਂ ਦੀ ਸ਼ਰਧਾ-ਭਰੀ ਪੂਜਾ ਨਾਲ ਮੁਕਤੀ ਨੂੰ ਪ੍ਰਾਪਤ ਕਰ ਸਕਦੇ ਹਨ।

ਦੂਜੇ ਪਾਸੇ ਗੁਰੂ ਨਾਨਕ ਜੀ ਅਵਤਾਰਵਾਦ ਵਿਚ ਉੱਕਾ ਹੀ ਯਕੀਨ ਨਹੀਂ ਸਨ ਰੱਖਦੇ। ਉਹ ਵਾਹਿਗੁਰੂ ਨੂੰ 'ਅਜੂਨੀ' ਕਹਿੰਦੇ ਸਨ। ਗੁਰੂ ਅਮਰਦਾਸ ਜੀ ਦਾ 'ਭਗਤ ਨਿਰਾਲੀ ਅਲਹ ਦੀ' ਕਹਿਣਾ ਅਵਤਾਰ-ਭਗਤੀ 'ਤੇ ਚੋਟ ਹੀ ਮਾਰਨਾ ਸੀ ਇਸੇ ਖ਼ਿਆਲ ਦੀ ਵਿਆਖਿਆ ਗੁਰੂ ਅਰਜਨ ਜੀ ਨੇ ਭੈਰਉ ਰਾਗ ਵਿਚ ਕੀਤੀ:

> "ਸਗਲੀ ਥੀਤਿ ਪਾਸਿ ਡਾਰਿ ਰਾਖੀ॥
> ਅਸਟਮ ਥੀਤਿ ਗੋਵਿੰਦ ਜਨਮਾ ਸੀ॥...
> ਸਗਲ ਪਰਾਧ ਦੇਹਿ ਲੋਰੋਨੀ॥
> ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥"

*ਦੂਜੇ,* ਭਗਤੀ ਮਾਰਗ ਦਾ ਅਟੁੱਟ ਅੰਗ ਜਜ਼ਬਾਤੀ ਸ਼ਰਧਾ ਹੈ। ਗੁਰੂ ਨਾਨਕ ਜੀ ਨਿਰੀ ਜਜ਼ਬਾਤੀ ਸ਼ਰਧਾ ਨੂੰ ਨਹੀਂ ਸਨ ਪ੍ਰਚਾਰਦੇ ਅਤੇ ਨਾ ਹੀ ਨਿਰੀ ਸ਼ਰਧਾ ਨੂੰ ਹੀ ਧਰਮ ਦੀ ਸਾਰੀ ਕਿਰਿਆ ਕਹਿੰਦੇ ਸਨ।[1] ਸਿੱਖੀ ਸਹਜ ਮਾਰਗ ਹੈ।

*ਤੀਜੇ,* ਗੁਰੂ ਨਾਨਕ ਜੀ ਭਗਤੀ ਨੂੰ ਹੋਰ ਦ੍ਰਿਸ਼ਟੀਕੋਣ ਤੋਂ ਲੈਂਦੇ ਹਨ। ਉਹ ਨਿਰਗੁਣ ਬ੍ਰਹਮ ਨੂੰ ਭਗਤੀ ਦਾ ਆਦਰਸ਼ ਮੰਨ ਕੇ ਵੀ ਉਹ ਭਗਤਾਂ ਤੋਂ ਨਿਰਾਲੇ ਰਹੇ। ਉਨ੍ਹਾਂ ਦਾ ਸੰਬੰਧ ਭਗਤੀ ਲਹਿਰ ਨਾਲ ਉਪਰੋਂ-ਉਪਰੋਂ ਜਾਂ ਕਾਲ ਕਰਕੇ ਸੀ।

---

1. ਕਪੂਰ ਸਿੰਘ, ਪੁੰਡ੍ਰੀਕ, ਪੰਨਾ 37.

ਇਹ ਠੀਕ ਹੈ ਕਿ ਉਨ੍ਹਾਂ ਉਹ ਸਭ ਇਸ਼ਾਰੇ, ਅਲੰਕਾਰ ਵਰਤੇ ਜੋ ਉਸ ਸਮੇਂ ਆਮ ਪ੍ਰਚੱਲਤ ਸਨ ਪਰ ਗੁਰੂ ਜੀ ਨੇ ਪ੍ਰਚੱਲਤ ਅਲੰਕਾਰਾਂ ਨੂੰ ਵੱਖ-ਵੱਖ ਅਰਥਾਂ ਲਈ ਵਰਤਿਆ।

*ਚੌਥੇ,* ਗੁਰੂ ਨਾਨਕ ਜੀ ਨੇ ਵਕਤ ਦੀ ਹਕੂਮਤ ਵਿਰੁੱਧ ਲੋਕਾਂ ਨੂੰ ਆਵਾਜ਼ ਉਠਾਉਣ ਲਈ ਕਿਹਾ, ਜਬਰ ਵਿਰੁੱਧ ਡਟਣ ਲਈ ਪ੍ਰੇਰਿਆ। ਖ਼ੂਨ ਕੇ ਸੋਹਲੇ ਵੀ ਗਾਏ। ਸੱਚ ਵੇਲੇ ਸੱਚ ਸੁਣਾਇਆ। ਪਰ ਉਸ ਵੇਲੇ ਦੇ ਭਗਤਾਂ ਨੇ ਜੋ 'ਰਾਜਿਆਂ' ਨੂੰ ਵਾਹਿਗੁਰੂ ਵੱਲੋਂ ਥਾਪੇ ਗਏ ਹੀ ਸਮਝਦੇ ਸਨ, ਰਾਜਿਆਂ ਵਿਰੁੱਧ ਬੋਲਣ ਦੀ ਦਲੇਰੀ ਨਾ ਕੀਤੀ। ਬੇਸ਼ੱਕ ਕਈ ਭਗਤਾਂ ਨੂੰ ਤਸੀਹੇ ਵੀ ਦਿੱਤੇ ਗਏ ਪਰ ਉਹ ਚੁੱਪ ਰਹੇ। ਸਮਾਜ ਉੱਤੇ ਕਰੜੀ ਤੋਂ ਕਰੜੀ ਨੁਕਤਾਚੀਨੀ ਭਗਤਾਂ ਨੇ ਕੀਤੀ, ਪਰ ਰਾਜਿਆਂ ਦੇ ਜ਼ੁਲਮ ਬਾਰੇ ਕੁਝ ਨਾ ਕਿਹਾ। ਇਹ ਗੁਰੂ ਨਾਨਕ ਦੇ ਹਿੱਸੇ ਹੀ ਆਇਆ ਸੀ ਕਿ ਉਹ 'ਰਾਜੇ ਸੀਹ ਮੁਕਦਮ ਕੁਤੇ', 'ਰਤਨ ਵਿਗਾੜਿ ਵਿਗੋਏ ਕੁੱਤੀ' ਅਤੇ, 'ਤਖਤਿ ਬਹੈ ਤਖਤੈ ਕੀ ਲਾਇਕ' ਆਦਿ ਸ਼ਬਦ ਉਚਾਰੇ।

*ਪੰਜਵੇਂ,* ਗੁਰੂ ਨਾਨਕ ਜੀ ਨੇ ਸਮਾਜਕ ਜੀਵਨ ਉੱਤੇ ਜ਼ੋਰ ਦਿੱਤਾ ਤੇ ਸਮਾਜੀ ਜੀਵਨ ਨੂੰ ਆਤਮਕ ਪੱਧਰ ਉੱਤੇ ਜੀਉਣ ਲਈ ਕਿਹਾ। ਗੁਰੂ ਨਾਨਕ ਨੇ ਮਿਲ ਕੇ ਬਹਿਣਾ ਸਿਖਾਇਆ। 'ਮਿਲਬੇ ਕੀ ਮਹਿਮਾ' ਉੱਤੇ ਜ਼ੋਰ ਦਿੱਤਾ। ਉੱਚੀਆਂ ਜਾਤਾਂ ਦੀ ਆਪਾਂ ਵਧਾਊ ਬਿਰਤੀ ਇਸੇ ਕਰਕੇ ਦੂਰ ਹੋਈ। ਸਭ ਆਪਣੇ ਆਪ ਨੂੰ ਇਕ ਜਿਹਾ ਸਮਝਣ ਲੱਗ ਪਏ। ਸੀ. ਐਚ. ਪੇਨ ਠੀਕ ਕਹਿੰਦਾ ਹੈ ਕਿ ਗੁਰੂ ਨਾਨਕ ਦੇ ਉਪਦੇਸ਼ਾਂ ਨੇ ਜਾਤ-ਪਾਤ, ਵਰਣ ਨੂੰ ਜੜ੍ਹੋਂ ਹੀ ਪੁੱਟ ਸੁੱਟਿਆ। ਪ੍ਰਿੰਸੈਪ (Princep) ਲਿਖਦਾ ਹੈ : "ਗੁਰੂ ਨਾਨਕ ਦੇ ਪ੍ਰਚਾਰ ਨੇ ਇਕ ਨਵੀਂ ਕੌਮ ਬਣਾ ਦਿੱਤੀ" ਅਤੇ *ਕਨਿੰਘਮ* ਪੁਸ਼ਟੀ ਕਰਦਾ ਹੈ ਕਿ ਭਗਤੀ ਲਹਿਰ ਦਾ ਅਜਿਹਾ ਕੋਈ ਨਤੀਜਾ ਨਹੀਂ ਨਿਕਲਿਆ।

ਗੁਰੂ ਨਾਨਕ ਜੀ ਤਾਂ ਮੁਕਤੀ ਵੀ ਵਿਅਕਤੀਗਤ ਪੱਧਰ ਉੱਤੇ ਨਹੀਂ ਮੰਗਦੇ ਸਗੋਂ ਕਹਿੰਦੇ ਹਨ :

**'ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥'**

ਇਹ ਸਾਰੀ ਵਿਚਾਰ ਤੋਂ ਪ੍ਰਗਟ ਹੋ ਜਾਂਦਾ ਹੈ ਕਿ ਸਿੱਖੀ-ਲਹਿਰ ਆਪਣੇ ਆਪ ਵਿਚ ਨਿਰੋਲ ਵੱਖ ਲਹਿਰ ਸੀ। ਸਿੱਖੀ ਮਾਰਗ ਜਿੱਥੇ ਰੱਬ ਨੂੰ ਪ੍ਰਾਪਤ ਕਰਨ ਲਈ, ਪਛਾਨਣ ਲਈ ਤੇ ਆਤਮਕ ਤੇ ਇਖਲਾਕੀ ਉੱਨਤੀ ਲਈ ਜ਼ੋਰ ਦਿੰਦਾ ਹੈ ਉਥੇ ਉਹ "ਸਾਂਝੀਵਾਲਤਾ, ਸਮਾਜਕ ਜੀਵਨ ਤੇ ਕੁਰਬਾਨੀ ਉੱਤੇ ਵੀ ਉਤਨਾ ਹੀ ਬਲ ਲਗਾਉਂਦਾ ਹੈ।"

## ਗੁਰੂ ਨਾਨਕ ਸੁਧਾਰਕ ਜਾਂ ਕ੍ਰਾਂਤੀਕਾਰੀ

### (ਸਚੁ ਸੁਣਾਇਸੀ ਸਚ ਕੀ ਬੇਲਾ)

ਅੱਜ ਕੱਲ੍ਹ ਇਕ ਹੋਰ ਸਵਾਲ ਕੀਤਾ ਜਾਂਦਾ ਹੈ ਕਿ ਗੁਰੂ ਨਾਨਕ ਇਕ ਸੁਧਾਰਕ (Reformer) ਸਨ ਜਾਂ ਕ੍ਰਾਂਤੀਕਾਰੀ (Revolutionary) । ਇਸ ਸਵਾਲ ਦੇ ਜੁਆਬ

ਨੂੰ ਸਿੱਧਾ ਲੱਭਣ ਤੋਂ ਪਹਿਲਾਂ ਇਹ ਜ਼ਰੂਰੀ ਭਾਸਦਾ ਹੈ ਕਿ ਇਨ੍ਹਾਂ ਦੋਹਾਂ ਸ਼ਬਦਾਂ ਦਾ ਨਿਰਣਾ ਕਰ ਲਿਆ ਜਾਏ। ਜੋ ਲੋਕ ਗੁਰੂ ਨਾਨਕ ਨੂੰ ਸੁਧਾਰਕ ਕਹਿੰਦੇ ਹਨ, ਉਹ ਸ਼ਾਇਦ ਇਹ ਸਮਝਦੇ ਹਨ ਕਿ ਗੁਰੂ ਨਾਨਕ ਇਕ ਚੁੱਪੂ ਜਿਹਾ (Quietist) ਹਰ ਗੱਲ ਸਹਾਰਨ ਵਾਲਾ (Submissive), ਚੁੱਪ ਕੀਤੇ ਦਿਨ-ਕਟੀ ਕਰਨ ਵਾਲਾ (Passive) ਤੇ ਉਹ ਆਪਣੇ ਹਾਲ ਵਿਚ ਹੀ ਲੋਕਾਂ ਨੂੰ ਰਹਿਣ ਦੇਣ ਵਾਲਾ ਵਿਅਕਤੀ ਸੀ। ਇਸ ਦੇ ਉਲਟ ਐਸੇ ਪੁਰਸ਼ ਗੁਰੂ ਨਾਨਕ ਨੂੰ ਇਨਕਲਾਬੀ ਇਸ ਲਈ ਨਹੀਂ ਕਹਿੰਦੇ ਕਿਉਂਕਿ ਗੁਰੂ ਨਾਨਕ ਨੇ ਕੋਈ ਭੜਕਾਊ ਜਲਸੇ ਨਾ ਕੀਤੇ, ਲੋਕਾਂ ਦੀਆਂ ਵਹੀਰਾਂ ਲੈ ਕੇ ਜਲੂਸ ਨਾ ਕੱਢੇ, ਕੋਈ ਅੱਗਾਂ ਨਾ ਲਗਾਈਆਂ, ਕੋਈ ਖ਼ੂਨ-ਖ਼ਰਾਬੇ ਨਾ ਕੀਤੇ ਤੇ ਸਥਾਪਤ ਰਾਜ ਵਿਚ ਕੋਈ ਤਬਦੀਲੀ ਲਿਆਉਣ ਵਿਚ ਕਾਮਯਾਬ ਨਾ ਹੋਏ। ਸੋ ਉਹ ਆਖਦੇ ਹਨ ਕਿ ਗੁਰੂ ਨਾਨਕ ਇਨਕਲਾਬੀ ਕਿਵੇਂ ਹੋ ਸਕਦਾ ਹੈ? ਗੱਲ ਅਸਲ ਵਿਚ ਇਹ ਹੈ ਕਿ ਗੁਰੂ ਨਾਨਕ ਨੂੰ ਨਾ ਸਮਝਣ ਕਾਰਨ ਹੀ ਇਹ ਗ਼ਲਤ ਸਿੱਟੇ ਕੱਢੇ ਜਾਂਦੇ ਰਹੇ ਹਨ।

**ਇਨਕਲਾਬ ਕੀ ਹੈ?** : ਇਨਕਲਾਬ ਕਿਸ ਨੂੰ ਕਹਿੰਦੇ ਹਨ ਤੇ ਇਨਕਲਾਬ ਕੌਣ ਹੈ? ਜਨ-ਸਾਧਾਰਨ ਦੀ ਬੋਲੀ ਵਿਚ ਜੋ ਪ੍ਰਚੱਲਤ ਰਾਜ, ਨਜ਼ਾਮ ਤੇ ਕੀਮਤਾਂ ਵਿਰੁੱਧ ਬੋਲਦਾ ਹੈ ਤੇ ਜੂਝਦਾ ਹੈ ਕਿ ਚੰਗਾ ਰਾਜ-ਪ੍ਰਬੰਧ ਤੇ ਨਵੀਆਂ ਕੀਮਤਾਂ ਸਥਾਪਤ ਹੋ ਸਕਣ ਉਹ ਇਨਕਲਾਬੀ ਹੈ।

**ਸੁਧਾਰ ਕੀ ਹੈ?** : ਸੁਧਾਰ ਹੈ ਕਿ ਜਿੱਥੇ ਤੁਸੀਂ ਹੋ ਚੰਗੇ ਹੋ ਪਰ ਇਤਨੀ ਗੱਲ ਕਿ ਆਲਾ-ਦੁਆਲਾ ਸਾਫ਼ ਕਰ ਲਵੋ ਤੇ ਵਾਧੂ ਮਿੱਟੀ ਜੋ ਤੁਹਾਡੇ ਉੱਤੇ ਜੰਮੀ ਹੈ, ਉਸ ਨੂੰ ਝਾੜ ਦਿਉ। ਕਾਇਆ-ਕਲਪ ਵੱਲ ਧਿਆਨ ਨਾ ਦੇਵੋ।

ਅਸੀਂ ਜੇਕਰ ਗੁਰੂ ਨਾਨਕ ਜੀ ਦਾ ਸਾਰਾ ਜੀਵਨ, ਉਨ੍ਹਾਂ ਦੀ ਉਚਾਰੀ ਬਾਣੀ ਅਤੇ ਉਨ੍ਹਾਂ ਦੇ ਕਰਤੱਬ ਦੇਖੀਏ ਤਾਂ ਸਹਿਜੇ ਹੀ ਕਿਸੇ ਠੋਸ ਨਤੀਜੇ ਉੱਤੇ ਪੁੱਜ ਜਾਵਾਂਗੇ। ਇਸ ਸੰਬੰਧ ਵਿਚ ਵੱਖ-ਵੱਖ ਇਤਿਹਾਸਕਾਰਾਂ ਨੇ ਆਪਣੀ ਅੱਡ-ਅੱਡ ਰਾਇ ਦਿੱਤੀ ਹੈ। *ਪ੍ਰਿੰਸੀਪ* ਕਾਹਲ ਵਿਚ ਇਹ ਲਿਖ ਜਾਂਦਾ ਹੈ ਕਿ "ਉਸ ਨੇ ਇਕ ਤੋਂ ਵੱਧ ਧਰਮਾਂ ਵਿਚ ਵਿਸ਼ਵਾਸ ਰੱਖਣ ਨੂੰ ਵੀ ਮਾੜਾ ਨਹੀਂ ਕਿਹਾ।"

*ਮੁਹੰਮਦ ਲਤੀਫ਼* ਵੀ ਐਸੀ ਹੀ ਗੱਲ ਲਿਖਦਾ ਹੈ : "ਨਾਨਕ, ਮੁਹੰਮਦ ਦੇ ਪਵਿੱਤਰ ਆਸ਼ੇ ਤੇ ਹਿੰਦੂ ਮੱਤ ਦੀਆਂ ਮੁੱਖ ਗੱਲਾਂ ਉੱਤੇ ਵਿਸ਼ਵਾਸ ਰੱਖਦਾ ਸੀ।" ਇਸੇ ਤਰ੍ਹਾਂ ਸੀ. ਐਚ. ਪੇਨ, ਨਾਰੰਗ ਤੇ ਹੋਰ ਇਤਿਹਾਸਕਾਰ ਤੇ ਵਿਦਵਾਨ ਕਹਿੰਦੇ ਹਨ ਕਿ ਨਾਨਕ ਭਗਤੀ ਲਹਿਰ ਨਾਲ ਹੀ ਸੰਬੰਧਤ ਸੀ ਤੇ ਆਪਣੇ ਮੁੱਖ ਸਿਧਾਂਤਾਂ ਵਿਚ ਦੂਜਿਆਂ ਨਾਲ ਬਹੁਤ ਹੀ ਘੱਟ ਅਸਹਿਮਤ ਹੋਇਆ ਹੈ। ਜੇ ਉਸ ਨੇ ਜਾਤ-ਪਾਤ ਵਿਰੁੱਧ ਆਵਾਜ਼ ਉਠਾਈ ਤਾਂ ਇਹ ਕੋਈ ਵਿਸ਼ੇਸ਼ ਗੱਲ ਨਹੀਂ ਸੀ। ਢੇਰ ਚਿਰ ਪਹਿਲਾਂ ਭਗਤ ਕਬੀਰ ਸਖ਼ਤ ਸ਼ਬਦਾਂ ਵਿਚ ਜਾਤ-ਪਾਤ ਦੀ ਨਿਖੇਧੀ ਕਰ ਚੁੱਕਾ ਸੀ। ਇਸੇ ਤਰ੍ਹਾਂ ਜਦੋਂ ਗੁਰੂ ਨਾਨਕ ਤੀਰਥ ਯਾਤਰਾ, ਬਰਤ, ਹਠ, ਤਪਾਂ ਜਿਹੀਆਂ ਕੁਰੀਤੀਆਂ ਦੀ ਨਿਖੇਧੀ ਕਰਦੇ ਹਨ, ਤਾਂ ਇਸ ਦਾ ਭਾਵ ਇਹ ਨਹੀਂ

ਕਿ ਉਨ੍ਹਾਂ ਨੇ ਹਿੰਦੂ ਮੱਤ ਦੇ ਬੁਨਿਆਦੀ ਅਸੂਲਾਂ ਦਾ ਖੰਡਨ ਕੀਤਾ।

*ਇੰਦੂ ਭੂਸ਼ਨ ਬੈਨਰਜੀ* ਤਾਂ ਬਹੁਤ ਅੱਗੇ ਲੰਘ ਇਥੋਂ ਤਕ ਲਿਖ ਜਾਂਦਾ ਹੈ ਕਿ ਉਨ੍ਹਾਂ ਤਾਂ ਜਾਤ-ਪਾਤ ਦਾ ਵੀ ਖੰਡਨ ਕੋਈ ਨਹੀਂ ਕੀਤਾ। ਗੁਰੂ ਨਾਨਕ ਦਾ ਮੰਤਵ ਹਿੰਦੂ ਧਰਮ ਨੂੰ ਖ਼ਤਮ ਕਰਨ ਦਾ ਨਹੀਂ ਸਗੋਂ ਇਸ ਦੀ ਪੁਰਾਣੀ ਸ਼ਾਨ ਤੇ ਪਵਿੱਤਰਤਾ ਨੂੰ ਮੁੜ ਕਾਇਮ ਕਰਨਾ ਸੀ। ਲੂਥਰ ਵਾਂਗ ਉਹ (ਨਾਨਕ) ਮੂਰਤੀ ਪੂਜਾ, ਹੂੜ੍ਹ ਮੱਤ, ਫੋਕੇ ਧਾਰਮਿਕ ਰਿਵਾਜ ਜਿਨ੍ਹਾਂ ਨੇ ਕਿ ਧਰਮ ਨੂੰ ਇਤਨੇ ਸਮੇਂ ਲਈ ਸ਼ਰਾਫ਼ਤ ਦੇ ਖ਼ਿਲਾਫ ਲੜਾਈ ਰੱਖਿਆ ਸੀ ਤੇ ਮਨੁੱਖ ਦੇ ਮਨਾਂ ਨੂੰ ਰੱਬ ਨਾਲੋਂ ਬਦਗੁਮਾਨ ਕਰੀ ਰੱਖਿਆ ਸੀ, ਐਸੇ ਖ਼ਿਆਲਾਂ ਦੀ ਵਿਰੋਧਤਾ ਕਰਨ ਆਇਆ ਸੀ।

ਮੈਕਾਲਫ਼, ਕਾਹਨ ਸਿੰਘ, ਖ਼ਜ਼ਾਨ ਸਿੰਘ ਗੁਰੂ ਨਾਨਕ ਜੀ ਨੂੰ ਕ੍ਰਾਂਤੀਕਾਰੀ ਗਿਣਦੇ ਹਨ। ਉਨ੍ਹਾਂ ਦੇ ਖ਼ਿਆਲ ਅਨੁਸਾਰ ਗੁਰੂ ਨਾਨਕ ਜਿਸ ਸਮਾਜ ਵਿਚ ਪੈਦਾ ਹੋਏ ਉਸ ਨੂੰ ਛੱਡ ਕੇ, ਉਨ੍ਹਾਂ ਨੇ ਇਕ ਨਵੇਂ ਸਮਾਜ ਦੀ ਨੀਂਹ ਰੱਖੀ, ਹਿੰਦੂਆਂ ਦੇ ਮੁੱਢਲੇ ਅਸੂਲਾਂ ਉੱਤੇ ਗੁਰੂ ਨਾਨਕ ਨੇ ਕਰੜੀ ਸੱਟ ਮਾਰੀ।

ਜਿਨ੍ਹਾਂ ਇਤਿਹਾਸਕਾਰਾਂ, ਵਿਦਵਾਨਾਂ ਨੇ ਗੁਰੂ ਨਾਨਕ ਨੂੰ ਸੁਧਾਰਕ ਆਖਿਆ ਹੈ ਅਤੇ ਜੋ ਦਲੀਲਾਂ ਦਿੱਤੀਆਂ ਹਨ ਉਨ੍ਹਾਂ ਨੂੰ ਵਾਚਿਆਂ ਹੀ ਅਸੀਂ ਇਸ ਨਤੀਜੇ 'ਤੇ ਪੁੱਜ ਜਾਵਾਂਗੇ ਕਿ ਗੁਰੂ ਨਾਨਕ ਇਕ ਕਰਾਂਤੀਕਾਰੀ ਸਨ।

ਗੁਰੂ ਨਾਨਕ ਜੀ ਨੂੰ ਸੁਧਾਰਕ ਸਿੱਧ ਕਰਕੇ ਇਹ ਚਾਲਾਕੀ ਭਰਿਆ ਨਿਰਣਾ ਵੀ ਉਹ ਕੱਢ ਲੈਂਦੇ ਹਨ ਕਿ ਗੁਰੂ ਨਾਨਕ ਧਰਮ ਸੁਤੰਤਰ ਨਹੀਂ ਹੈ, ਇਕ ਸ਼ਾਖ ਹੈ। ਉਨ੍ਹਾਂ ਹਿੰਦੂ ਦੇ ਮੁੱਢ ਨੂੰ ਨਹੀਂ ਛੇੜਿਆ। ਪਰ ਇਹ ਨਹੀਂ ਭੁੱਲਣਾ ਚਾਹੀਦਾ ਕਿ ਗੁਰੂ ਨਾਨਕ ਜੀ ਆਪ ਕਹਿੰਦੇ ਹਨ ਕਿ ਜੋ ਮੈਂ ਆਖ ਰਿਹਾ ਹਾਂ। ਉਹ ਸਿੱਧਾ ਉਸ ਤੋਂ ਆਇਆ ਹੈ : "ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥" ਅਤੇ "ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ, ਸੁ ਨਾਨਕੁ ਆਖਿ ਸੁਣਾਵੈ॥"

ਗੁਰੂ ਅਰਜਨ ਜੀ ਨੇ ਇਸ ਪ੍ਰਥਾਇ ਫ਼ਰਮਾਇਆ ਸੀ :

**ਨਾਨਕੁ ਬੋਲੈ ਤਿਸ ਕਾ ਬੋਲਾਇਆ॥**

**(ਮਲਾਰ ਮਹਲਾ ੫)**

ਸੁਧਾਰਕ ਮਿਥੀਆਂ ਹੋਈਆਂ ਕੀਮਤਾਂ ਨੂੰ ਮੰਨ ਕੇ ਟੁਰਦਾ ਹੈ ਪਰ ਗੁਰੂ ਨਾਨਕ ਜੀ ਨਵੀਆਂ ਕੀਮਤਾਂ ਦਰਸਾ ਰਹੇ ਹਨ। ਫਿਰ ਕਹਿੰਦੇ ਵੀ ਸਨ ਕਿ ਉਹ ਉਹੀ ਕਰ ਰਹੇ ਹਨ ਜੋ ਉਨ੍ਹਾਂ ਨੂੰ ਵਾਹਿਗੁਰੂ ਨੇ ਕਿਹਾ ਹੈ : "ਖ਼ੁਦਾਈ ਰਾਹਨੁਮਾਈ, ਮਨ ਅਸਤ।" ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਅਵਤਾਰ ਤਾਂ ਇਕ 'ਸਟੈਬਲਾਈਜ਼ਰ' ਨਿਆਈਂ ਹੈ ਜਿਸ ਦਾ ਕਾਰਜ ਸਿਰਫ਼ ਇਤਨਾ ਹੈ ਕਿ ਮਸ਼ੀਨ ਨੂੰ ਪੂਰੀ ਤੇ ਇਕੋ ਜਿਹੀ ਲਗਾਤਾਰ ਬਿਜਲੀ ਦਾ ਕਰੰਟ ਦਿੰਦਾ ਰਹੇ। ਉਸ ਦਾ ਮਸ਼ੀਨ ਨਾਲ ਕੋਈ ਸੰਬੰਧ ਨਹੀਂ। ਅਵਤਾਰ ਕੋਈ ਕ੍ਰਾਂਤੀਕਾਰੀ ਨਹੀਂ ਹੁੰਦਾ। ਉਹ ਉਸ ਵੇਲੇ ਦਖ਼ਲ ਦੇਂਦਾ ਹੈ ਜਦ ਅਸਥਾਪਕ ਧਰਮ ਵਿਚ ਕੋਈ ਵਿਘਨ ਪੈ ਜਾਵੇ। ਉਹ ਕੋਈ ਨਵੇਂ ਨਿਸ਼ਾਨੇ ਨਹੀਂ ਮਿੱਥਦਾ। ਉਹ 'ਮਰਯਾਦਾ ਪ੍ਰਸ਼ੋਤਮ' ਹੀ ਹੁੰਦਾ ਹੈ।

ਪਰ ਗੁਰੂ ਨਾਨਕ ਜੀ ਨਵੀਆਂ ਕੀਮਤਾਂ ਅਸਥਾਪਣ ਕਰ ਰਹੇ ਸਨ, ਨਵੀਂ ਲਹਿਰ ਚਲਾ ਤੇ ਨਵਾਂ ਇਤਿਹਾਸ ਲਿਖ ਰਹੇ ਸਨ ਤੇ ਨਵੇਂ ਨਿਸ਼ਾਨੇ ਮਿੱਥ ਕੇ ਇਨਕਲਾਬ ਨੂੰ ਸ਼ੁਰੂ ਕਰ ਰਹੇ ਸਨ।

ਹਿੰਦੂ ਧਰਮ ਕੁਝ ਥੰਮ੍ਹੀਆਂ ਦੇ ਆਸਰੇ ਖੜ੍ਹਾ ਹੈ। ਪਹਿਲੀ ਥੰਮ੍ਹੀ ਹੈ : ਹਿੰਦੂ ਦੁਨੀਆਂ ਦੀਆਂ ਲੋੜਾਂ ਨੂੰ ਮੁੱਖ ਰੱਖਦੇ ਹੋਏ ਦਾਤਾਰ ਨੂੰ ਵਿਸਾਰ ਕੇ ਕੁਦਰਤ ਵਿਚ ਪ੍ਰਤੱਖ ਦਿੱਸਦੀਆਂ ਤਾਕਤਾਂ ਨੂੰ ਦੇਵੀ ਦੇਵਤੇ ਬਣਾ ਕੇ ਪੂਜਦਾ ਹੈ। ਇਸੇ ਤੋਂ ਅਵਤਾਰ ਤੇ ਬਹੁ ਪੂਜਾ ਸ਼ੁਰੂ ਹੋਈ।

ਗੁਰੂ ਨਾਨਕ ਜੀ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਫੋਕਟ ਧਰਮ ਸਮਝਦੇ ਹਨ, "ਫੋਕਟ ਧਰਮੀ ਭਰਮ ਭੁਲਾਵੈ।" ਗੁਰੂ ਨਾਨਕ ਮੂਰਤੀ ਪੂਜਣ ਵਾਲੇ ਨੂੰ 'ਗੁਨਹਗਾਰ' ਅਤੇ 'ਲੂਣ ਹਰਾਮੀ' ਤਕ ਕਹਿੰਦੇ ਹਨ। ਅਵਤਾਰ ਪੂਜਾ ਦਾ ਵੀ ਸਖ਼ਤੀ ਨਾਲ ਖੰਡਨ ਕਰਦੇ ਹਨ।[1]

ਦੂਜੀ ਥੰਮ੍ਹੀ ਹੈ : ਹਿੰਦੂ ਈਸ਼ਵਰ ਦੇ ਸਵਾਸ ਨਿਤਯ, ਬੇਦ ਅਤੇ ਸਿਮ੍ਰਤੀ ਆਦਿਕ ਪੁਸਤਕਾਂ ਨੂੰ ਆਪਣੇ ਧਰਮ ਦਾ ਆਧਾਰ ਸਮਝਦਾ ਹੈ, ਉਨ੍ਹਾਂ ਕੋਲੋਂ ਰੋਸ਼ਨੀ ਲੈਂਦਾ ਹੈ। ਗੁਰੂ ਨਾਨਕ ਜੀ ਨੇ 'ਸ਼ਬਦ ਬਾਣੀ' 'ਤੇ ਜ਼ੋਰ ਦਿੱਤਾ ਤੇ ਫ਼ਰਮਾਇਆ :

'ਸਾਸਤੁ ਬੇਦੁ ਬਕੈ ਖੜੋ ਭਾਈ,
ਕਰਮ ਕਰਹੁ ਸੰਸਾਰੀ॥
ਪਾਖੰਡਿ ਮੈਲੁ ਨ ਚੂਕਈ ਭਾਈ,
ਅੰਤਰਿ ਮੈਲੁ ਵਿਕਾਰੀ॥

(ਸੋਰਠਿ ਮ: ੧, ਪੰਨਾ ੬੩੫)

ਸਾਰੀ ਜ਼ਿੰਦਗੀ ਉਹ ਕੇਵਲ ਸ਼ਬਦ ਦਾ ਹੀ ਪ੍ਰਚਾਰ ਕਰਦੇ ਰਹੇ। ਉਨ੍ਹਾਂ ਦਾ ਸਿਧਾਂਤ ਸੀ :

"ਸਬਦਿ ਸੂਰ ਜੁਗ ਚਾਰੇ ਅਉਧੂ,
ਬਾਣੀ ਭਗਤਿ ਵੀਚਾਰੀ॥"

(ਰਾਮਕਲੀ ਮਹਲਾ ੧)

ਉਨ੍ਹਾਂ ਪਾਸ ਕਿਤਾਬ ਦੇਖ ਹੀ ਹਾਜੀਆਂ ਨੇ "ਖੋਲ੍ਹ ਕਿਤਾਬ ਨੂੰ" ਕਿਹਾ ਸੀ।

ਤੀਜੀ ਥੰਮ੍ਹੀ ਹੈ, ਜਾਤ-ਪਾਤ ਅਤੇ ਵਰਣ ਦੀ। ਗੁਰੂ ਜੀ ਨੇ ਅਤਿ ਕਰੜੀ ਸੱਟ ਇਸ ਥੰਮ੍ਹੀ ਉੱਤੇ ਵੀ ਮਾਰੀ। ਜਾਤਾਂ ਵਿਚ ਯਕੀਨ ਰੱਖਣ ਵਾਲਿਆਂ ਨੂੰ ਮਾੜਾ ਹੀ ਨਾ ਆਖਿਆ ਸਗੋਂ ਇਸ ਨੂੰ ਫੱਕੜ (ਗਾਲ੍ਹੀ, ਅਤਿ ਮਾੜੀ ਗੱਲ) ਕਿਹਾ।

'ਫਕੜ ਜਾਤੀ ਫਕੜੁ ਨਾਉ॥
ਸਭਨਾ ਜੀਆ ਇਕਾ ਛਾਉ॥'[2]

ਅਤੇ ਵਰਣ ਆਸ਼ਰਮ ਨੂੰ ਵੀ ਨਾ ਅਪਣਾਇਆ।

---

1. ਦੇਖੋ ਪਿਛਲਾ ਪ੍ਰਸੰਗ, ਗੁਰੂ ਨਾਨਕ ਮੱਤ ਤੇ ਭਗਤੀ ਲਹਿਰ ਵਿਚ ਫ਼ਰਕ।
2. ਵਾਰ ਸਾਰੰਗ ਮਹਲਾ ੧

ਕਈ ਇਤਿਹਾਸਕਾਰਾਂ ਨੇ ਕਿਹਾ ਹੈ ਕਿ ਇਹ ਤਾਂ ਕਬੀਰ, ਨਾਮਦੇਵ ਤੇ ਰਵਿਦਾਸ ਜੀ ਵੀ ਕਹਿੰਦੇ ਰਹੇ। ਪਰ ਇਹ ਗੱਲ ਸਾਰੇ ਭੁੱਲ ਜਾਂਦੇ ਹਨ ਕਿ ਗੁਰੂ ਨਾਨਕ ਦਾ ਜਨਮ ਇਕ ਅਖੌਤੀ ਉੱਚੀ ਜਾਤ ਵੱਲੇ ਖੱਤਰੀ ਦੇ ਘਰ ਹੋਇਆ ਸੀ। ਉਹ ਸਾਰੇ ਤਾਂ ਆਪਣੇ ਸਾਥੀਆਂ ਦੀ ਹੀ ਮਾੜੀ ਅਵਸਥਾ ਦੇਖ ਕੇ ਉਸ ਖਿਲਾਫ਼ ਬੋਲਦੇ ਸਨ ਪਰ ਗੁਰੂ ਨਾਨਕ ਜੀ ਅਖੌਤੀ ਉੱਚੀ ਜਾਤ ਦੇ ਹੋ ਕੇ ਇਹ ਮਹਿਸੂਸ ਕਰਦੇ ਸਨ ਕਿ ਇਹ ਨਸਲੀ ਵਖਰੇਵੇਂ ਕਿਉਂ? ਬੈਨਰਜੀ ਦਾ ਇਸ ਨਤੀਜੇ 'ਤੇ ਪੁੱਜਣਾ ਕਿ ਉਨ੍ਹਾਂ ਜਾਤ-ਪਾਤ ਦੀ ਨਿਖੇਧੀ ਹੀ ਨਹੀਂ ਕੀਤੀ, ਇਕ ਹੈਰਾਨੀ ਦੀ ਗੱਲ ਹੈ ਜਦੋਂ ਕਿ ਗੁਰਬਾਣੀ ਵਿਚ ਕਈ ਤੁਕਾਂ ਇਸ ਭਾਵ-ਦੀਆਂ ਮਿਲਦੀਆਂ ਹਨ।[1]

ਚੌਥੇ, ਇਸ ਤੋਂ ਵੱਡਾ ਇਨਕਲਾਬ ਕੀ ਹੋ ਸਕਦਾ ਹੈ ਕਿ ਸੁੱਤੀਆਂ, ਮੁਰਦਾ ਰੂਹਾਂ ਨੂੰ ਝੰਜੋੜ ਕੇ ਜਗਾਇਆ ਤੇ ਆਪਣੇ ਪੈਰਾਂ ਉੱਤੇ ਖੜ੍ਹੇ ਹੋਣ ਲਈ ਤਿਆਰ ਕੀਤਾ। ਦਿਨ ਦਿਹਾੜੇ ਰਾਜਿਆਂ ਨੂੰ ਸ਼ੇਰ, 'ਮੁਕੱਦਮਾਂ' ਨੂੰ ਕੁੱਤੇ, ਖੱਤਰੀਆਂ ਨੂੰ ਧਰਮ ਛੱਡ ਗਏ' ਕਹਿਣ ਵਾਲਾ ਕੋਈ ਇਨਕਲਾਬੀ ਹੀ ਹੋ ਸਕਦਾ ਹੈ। ਭਾਈ ਰਤਨ ਸਿੰਘ ਜੀ ਭੰਗੂ ਲਿਖਦੇ ਹਨ :

*ਕੈਪਟਨ ਮਰੇ ਨੇ ਪੁੱਛਿਆ, ਇਤਨੀ ਬਾਤ ਬਤਾਹ,*
*ਸਿੰਘਣ ਪਾਯੋ ਰਾਜ ਕਿਨ,*
*ਔਰ ਕੀਨੇ ਕਿਤ ਪਾਤਸ਼ਾਹੁ॥ ੩੩॥*

ਭਾਈ ਰਤਨ ਸਿੰਘ ਜੀ ਨੇ ਉੱਤਰ ਦਿੱਤਾ :

"ਸਿੰਘਨ ਪਾਤਸ਼ਾਹੀ ਸ਼ਾਹ ਸਚੈ ਦਈ"
ਮਰੋ ਕਹਯੋ 'ਸ਼ਾਹ ਸਚੈ ਕੋਇ।'
ਅਸਾਂ ਕਹਯੋ 'ਸ਼ਾਹ ਨਾਨਕ ਜੋਇ।'
ਮਰੇ ਕਹਯੋ, "ਭਯੋ ਨਾਨਕ ਫ਼ਕੀਰ।
ਉਨ ਸ਼ਾਹੀ ਕੀ ਕਯਾ ਤਦਬੀਰ।
**ਹਮੈ ਕਹਯੋ, ਵਹ ਸ਼ਹਿਨਸ਼ਾਹ।**
**ਦੀਨ ਦੁਨੀ ਸਚੋ ਪਾਤਿਸ਼ਾਹਿ।" ੩੫।**
ਚਿੜੀਅਨ ਤੇ ਉਨ ਬਾਜ ਕੁਹਾਏ।
ਛੇਲਨ ਕੋਲੋਂ ਸ਼ੇਰ ਤੁੜਾਏ। ੩੭।

(ਪੰਨਾ ੨੧, ਛਾਪ ਚੌਥੀ)

ਬੈਨਰਜੀ ਨੇ ਫਿਰ ਗੁਰੂ ਨਾਨਕ ਜੀ ਦੀ ਤੁਲਨਾ ਲੂਥਰ ਨਾਲ ਵੀ ਕੀਤੀ ਹੈ। ਇਸ ਦਾ ਉੱਤਰ ਟੀ. ਐਲ. ਵਸਵਾਨੀ ਦੀ ਲਿਖਤ ਨੇ ਚੰਗੀ ਤਰ੍ਹਾਂ ਦਿੱਤਾ ਹੈ ਕਿ ਲੂਥਰ ਤਾਂ ਕਿਰਤੀਆਂ, ਕਿਸਾਨਾਂ ਤੇ ਮਜ਼ਦੂਰਾਂ ਦਾ ਕੱਟੜ ਵੈਰੀ ਸੀ।

ਮਾਓ-ਜ਼ੀ-ਤੁੰਗ ਨੇ ਇਨਕਲਾਬ ਦੀ ਉਪਮਾ ਕਰਦੇ ਹੋਏ ਕਹਿਆ ਸੀ ਕਿ

---

1. ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥ (ਪ੍ਰਭਾਤੀ ਮਹਲਾ ੧)

'ਇਨਕਲਾਬ ਉਸ ਬਗ਼ਾਵਤ ਦਾ ਨਾਮ ਹੈ ਜਿਸ ਦੁਆਰਾ ਇਕ ਸ਼੍ਰੇਣੀ ਦੂਜੀ ਦਾ ਜੂਲਾ ਆਪਣੇ ਗਲੋਂ ਉਤਾਰਦੀ ਹੈ।' ਇਸੇ ਹੀ ਨੁਕਤੇ ਤੋਂ ਦੇਖਿਆਂ ਅਸੀਂ ਕਹਿ ਸਕਦੇ ਹਾਂ ਕਿ ਚਿਰਾਂ-ਚਿਰਾਂਤਰਾਂ ਦਾ ਰਸਮੀ ਜੂਲਾ ਜੋ ਬ੍ਰਾਹਮਣਾਂ ਨੇ ਗ਼ਰੀਬੀ ਤੇ ਭੋਲੀ-ਭਾਲੀ ਜਨਤਾ ਉੱਤੇ ਪਾਇਆ ਹੋਇਆ ਸੀ, ਗੁਰੂ ਨਾਨਕ ਨੇ ਉਤਾਰ ਦਿੱਤਾ ਤੇ ਮਨੁੱਖ ਨੂੰ ਸੁਤੰਤਰ ਕਰ ਦਿੱਤਾ। ਭਰਮਾਂ ਦਾ ਭਾਂਡਾ ਟੁੱਟ ਗਿਆ ਤੇ ਮਨੁੱਖ ਬੰਧਨਾਂ ਤੋਂ ਆਜ਼ਾਦ ਹੋ ਗਿਆ। ਜਿਸ ਲਈ ਨਰਕ ਹਊਆ ਸੀ, ਸਵਰਗ ਇਕ ਨਾ ਮਿਲਣ ਵਾਲੀ ਵਸਤੂ ਸੀ ਉਸ ਲਈ ਨਰਕਾਂ ਦਾ ਡਰ ਦੂਰ ਹੋ ਗਿਆ ਤੇ ਸਵਰਗ ਉਸ ਨੂੰ ਇਥੇ ਹੀ ਮਿਲ ਗਿਆ। ਭਾਈ ਗੁਰਦਾਸ ਜੀ ਨੇ ਇਸ ਪ੍ਰਥਾਇ 'ਗੁਰਮੁਖਿ ਭਾਰਿ ਅਥਰਬਣਿ ਤਾਰਾ' (ਉਤਾਰਿਆ) ਲਿਖਿਆ ਹੈ।

ਤੇਜਾ ਸਿੰਘ ਤੇ ਗੰਡਾ ਸਿੰਘ ਵਿਚਕਾਰਲਾ ਰਸਤਾ ਫੜਦੇ ਹੋਏ ਆਖਦੇ ਹਨ: "ਉਹ ਇਕ ਸਖ਼ਤ, ਗਰਮ ਖ਼ਿਆਲਾਂ ਵਾਲਾ ਸੁਧਾਰਕ ਸੀ।" ਇਹ ਸਾਰੇ ਜਾਣਦੇ ਹਨ ਕਿ ਕੋਸੇ ਪਾਣੀ ਨਾਲ ਕਦੀ ਗੱਡੀਆਂ ਨਹੀਂ ਚੱਲ ਸਕਦੀਆਂ। ਇਹ ਭਾਪ (steam) ਹੀ ਹੈ ਜੋ ਗੱਡੀਆਂ ਨੂੰ ਖਿੱਚ ਕੇ ਲੈ ਜਾਂਦੀ ਹੈ। ਗੁਰੂ ਨਾਨਕ ਜੀ ਨੇ ਵਿਚਕਾਰਲਾ ਰਸਤਾ ਨਹੀਂ ਫੜਿਆ ਸਗੋਂ ਜਿੱਥੇ ਦੇਖਿਆ ਹੈ ਕਿ ਅਤਿ ਹੋ ਗਈ ਹੈ ਉੱਥੇ ਉਨ੍ਹਾਂ ਲੋਕਾਂ ਦੇ ਸਿਰ ਸੱਤ ਬੁੱਕਾਂ ਸੁਆਹ ਵੀ ਪਾਈ ਹੈ।[1]

ਸੋ ਅਸੀਂ ਆਖ ਸਕਦੇ ਹਾਂ ਕਿ ਗੁਰੂ ਨਾਨਕ ਜੀ ਇਕ ਕ੍ਰਾਂਤੀਕਾਰੀ ਸਨ, ਸੁਧਾਰਕ ਨਹੀਂ।



1. ਸ੍ਰੇਵੜਿਆਂ ਪ੍ਰਤੀ ਸ਼ਬਦ ਉਚਾਰਿਆ ਹੋਇਆ ਇਸ ਗੱਲ ਦੀ ਗਵਾਹੀ ਦਿੰਦਾ ਹੈ:
'ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥
... ... ...
ਨਾ ਓਇ ਜੋਗੀ ਨਾ ਓਇ ਜੰਗਮ ਨ ਓਇ ਕਾਜੀ ਮੁੰਲਾ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥
... ... ...
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥
... ... ...
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ॥
(ਮਾਝ ਕੀ ਵਾਰ, ਮ: ੧, ਪੰਨਾ ੧੪੯-੫੦)




# ਗੁਰੂ ਅੰਗਦ ਦੇਵ ਜੀ

## (੧੫੦੪ : ੧੫੫੨)

**ਪਿਤਾ ਤੇ ਜਨਮ-ਭੂਮੀ :** ਆਪ ਜੀ ਦਾ ਪਹਿਲਾ[1] ਨਾਂ ਭਾਈ ਲਹਿਣਾ ਜੀ ਸੀ। ਆਪ ਜੀ ਦਾ ਜਨਮ ਮੱਤੇ ਦੀ ਸਰਾਂ, ਜ਼ਿਲ੍ਹਾ ਫ਼ਿਰੋਜ਼ਪੁਰ, ਬਾਬਾ ਫੇਰੂ ਜੀ ਦੇ ਘਰ, ਮਾਤਾ ਸਭਰਾਈ ਦੀ ਕੁੱਖੋਂ, ੩੧ ਮਾਰਚ ਸੰਨ ੧੫੦੪ ਨੂੰ ਹੋਇਆ।[2] ਬਾਬਾ ਫੇਰੂ ਮੱਲ ਜੀ ਦੇ ਵਡਿੱਕੇ ਜ਼ਿਲ੍ਹਾ ਗੁਜਰਾਤ ਦੇ ਪਿੰਡ ਮੰਗੋਵਾਲ ਦੇ ਰਹਿਣ ਵਾਲੇ ਸਨ। ਬਾਬਾ ਫੇਰੂ ਜੀ ਨੂੰ ਉਨ੍ਹਾਂ ਦੇ ਸਹੁਰੇ ਮੱਤੇ ਦੀ ਸਰਾਂ ਲੈ ਆਏ। ਬਾਬਾ ਫੇਰੂ ਜੀ ਚੰਗੇ ਪੜ੍ਹੇ-ਲਿਖੇ ਸਨ, ਸੋ ਦਿਨਾਂ ਵਿਚ ਹੀ ਉਨ੍ਹਾਂ ਦਾ ਕੰਮ ਚੰਗਾ ਚੱਲ ਪਿਆ।

ਬਾਬਾ ਫੇਰੂ ਜੀ ਦਾ ਖੁੱਲ੍ਹਾ ਆਉਣ ਜਾਣ ਚੌਧਰੀ ਤਖ਼ਤ ਮੱਲ ਦੇ ਘਰ ਸੀ। ਤਖ਼ਤ ਮੱਲ ਕੋਲ ਹੀ ਬਾਬਾ ਫੇਰੂ ਜੀ ਮੁਨਸ਼ੀ ਦਾ ਕੰਮ ਕਰਦੇ ਸਨ। ਤਖ਼ਤ ਮੱਲ ਦੇ ਸੱਤ ਪੁੱਤਰ ਤੇ ਇਕ ਧੀ ਸੀ। ਧੀ ਦਾ ਨਾਮ ਵਿਰਾਈ ਸੀ।[3] ਵਿਰਾਈ ਦਾ ਵਿਆਹ ਖਡੂਰ ਵਿਚ ਚੌਧਰੀ ਮਹਿਮੇ ਨਾਲ ਹੋਇਆ ਸੀ। ਕੁਝ ਸਾਲ ਤਾਂ ਬਾਬਾ ਫੇਰੂ ਮੱਲ ਜੀ ਦਾ ਕੰਮ ਚੰਗਾ ਚਲਦਾ ਰਿਹਾ ਪਰ ਸੰਨ ੧੫੧੭ ਵਿਚ ਤਖ਼ਤ ਮੱਲ ਨਾਲ ਕੁਝ ਅਣਬਣ ਹੋ ਗਈ। ਭਾਵੇਂ ਵਿਰਾਈ ਨੇ ਵਿਚ ਪੈ ਕੇ ਠੀਕ ਤਾਂ ਕਰ ਦਿੱਤਾ ਸੀ ਪਰ ਫਿਰ ਵੀ ਡਰ ਸੀ ਕਿ ਕਿਤੇ ਝਗੜਾ ਵਧ ਹੀ ਨਾ ਜਾਏ, ਸੋ ਭਾਈ ਲਹਿਣਾ ਦੇ ਸਹੁਰਿਆਂ (ਜੋ ਖਡੂਰ ਸਾਹਿਬ ਤੋਂ ਦੋ ਕੁ ਮੀਲ ਉੱਤੇ ਸੰਘਰ ਪਿੰਡ ਦੇ ਸਨ ਤੇ

---

1. ਵਿਸਥਾਰ ਲਈ ਕਰਤਾ ਦੀ ਰਚਿਤ ਗੁਰੂ ਅੰਗਦ ਜੀ ਦੀ ਸੰਪੂਰਨ ਜੀਵਨੀ 'ਕੁਦਰਤੀ ਨੂਰ' ਪੜ੍ਹੋ।
2. ਵਿਸਾਖ ਵਦੀ ਪਹਿਲੀ, ਸੰਮਤ ੧੫੬੧।
   ਸੁਦੀ, ਮੱਸਿਆ ਤੋਂ ਅਗਲੇ ਦਿਨ ਸ਼ੁਰੂ ਹੁੰਦੀ ਹੈ, ਜਦੋਂ ਚੰਦ ਵਾਧੇ 'ਤੇ ਹੁੰਦਾ ਹੈ। ਵਦੀ, ਪੂਰਨਮਾਸ਼ੀ ਦੇ ਬਾਅਦ ਜਦੋਂ ਚੰਦ ਘਾਟੇ 'ਤੇ ਹੁੰਦਾ ਹੈ। ਭਾਈ ਲਹਿਣਾ ਜੀ ਦੇ ਜਨਮ ਬਾਰੇ, ਤਵਾਰੀਖ਼ ਗੁਰੂ ਖ਼ਾਲਸਾ (ਨੰਬਰ ੧, ਹਿੱਸਾ ਦੂਜਾ, ਸਫ਼ਾ ੫੦੯) (ਮੈਕਾਲਫ਼ ਜਿਲਦ ੨, ਸਫ਼ਾ ਪਹਿਲਾ) ਮਹਾਨ ਕੋਸ਼ (ਜਿਲਦ ੧, ਸਫ਼ਾ ੩੩੩), ਮਾਖ਼ਜ਼ਿ ਤਾਰੀਖ਼ ਸਿੱਖਾਂ, ਗੰਡਾ ਸਿੰਘ ਨੇ ਇਹ ਹੀ ਤਾਰੀਖ਼ ਲਿਖੀ ਹੈ।
3. ਸੱਤਾਂ ਭਰਾਵਾਂ ਉੱਤੋਂ ਹੋਣ ਕਾਰਨ ਸੱਤ ਭਰਾਈ, ਜਾਂ ਸੱਤ ਵਿਰਾਈ ਜਾਂ 'ਵਿਰਾਈ' ਕਹਿਲਾਉਣ ਲੱਗ ਪਈ।

ਚੰਗੇ ਧਨਾਢ ਸਨ) ਨੇ ਸਲਾਹ ਦਿੱਤੀ ਕਿ ਸੰਘਰ[1] ਆ ਜਾਓ। ਕੁਝ ਕਾਰਨਾਂ ਕਰਕੇ ਬਾਬਾ ਫੇਰੂ ਜੀ ਤੇ ਭਾਈ ਲਹਿਣਾ ਜੀ ਨੇ ਸੰਘਰ ਦੀ ਥਾਂ ਹਰੀਕੇ ਪੱਤਣ ਹੱਟੀ ਪਾ ਲਈ ਉਥੇ ਵੀ ਬਹੁਤੀ ਦੇਰ ਨਾ ਟਿਕ ਸਕੇ ਤੇ ਸੰਘਰ, ਸਹੁਰਿਆਂ ਦੇ ਪਿੰਡ ਹੀ ਦੁਕਾਨ ਕਰ ਲਈ।

ਉਸ ਸਮੇਂ ਰਾਜ ਇਬਰਾਹੀਮ ਲੋਧੀ ਦਾ ਸੀ ਅਤੇ ਬਾਬਰ ਨੇ ਇੱਕੇ-ਦੁੱਕੇ ਹਮਲੇ ਵੀ ਸ਼ੁਰੂ ਕਰ ਦਿੱਤੇ ਸਨ। ਬਾਬਰ ਮੱਲਾਂ ਮਾਰਦਾ ਭੇਰੇ ਤਕ ਵੀ ਆਇਆ ਸੀ। ਸੰਨ ੧੫੨੧ ਵਿਚ ਉਸ ਨੇ ਸੈਦਪੁਰ ਦਾ ਕਤਲੇਆਮ ਕੀਤਾ ਜਿਸ ਦਾ ਜ਼ਿਕਰ ਗੁਰੂ ਨਾਨਕ ਜੀ ਨੇ ਆਪਣੀ ਬਾਣੀ ਵਿਚ ਕੀਤਾ ਹੈ। ਸੰਨ ੧੫੨੬ ਨੂੰ ਬਾਬਰ ਨੇ ਇਕ ਤਗੜਾ ਹਮਲਾ ਕੀਤਾ ਤੇ ਪਾਨੀਪਤ ਦੀ ਪਹਿਲੀ ਲੜਾਈ ਵਿਚ ਇਬਰਾਹੀਮ ਲੋਧੀ ਨੂੰ ਹਰਾ ਕੇ ਦਿੱਲੀ ਦਾ ਬਾਦਸ਼ਾਹ ਬਣ ਗਿਆ। ਇਸ ਹਮਲੇ ਵਿਚਕਾਰ 'ਮੱਤੇ ਦੀ ਸਰਾਂ' (ਗੁਰੂ ਜੀ ਦੀ ਜਨਮ ਭੂਮੀ) ਤਬਾਹ ਹੋ ਗਈ ਤੇ ਕਈਆਂ ਇਤਿਹਾਸਕਾਰਾਂ ਦੇ ਕਥਨ ਅਨੁਸਾਰ, ਬਾਬਰ ਨੇ ਇਕ ਜਗਦਾ ਦੀਵਾ ਵੀ ਉਥੇ ਨਾ ਛੱਡਿਆ।

ਉਸੇ ਸਾਲ ਬਾਬਾ ਫੇਰੂ ਜੀ ਵੀ ਚੜ੍ਹਾਈ ਕਰ ਗਏ। ਸਾਰਾ ਕੰਮ-ਕਾਜ ਹੁਣ ਲਹਿਣਾ ਜੀ ਦੇ ਸਿਰ 'ਤੇ ਆ ਪਿਆ। 'ਫੇਰੂ ਜੀ ਦੇਵੀ-ਭਗਤ ਸਨ। ਹਰ ਸਾਲ ਪਹਾੜਾਂ ਵਾਲੀ ਦੇਵੀ ਦੇ ਦਰਸ਼ਨਾਂ ਨੂੰ ਜਥਾ ਲੈ ਜਾਂਦੇ ਸਨ ਤੇ ਜਥੇਦਾਰ ਵੀ ਸਨ।' ਇਹ ਕੰਮ ਵੀ ਹੁਣ ਭਾਈ ਲਹਿਣਾ ਜੀ ਦੇ ਸਪੁਰਦ ਹੋਇਆ। ਭਾਈ ਲਹਿਣਾ ਜੀ ਸੰਗ ਦੇ ਜਥੇਦਾਰ ਹੋਣ ਦੀ ਹੈਸੀਅਤ ਵਿਚ ਜਥਾ ਲੈ ਜਾਣ ਲੱਗੇ।

ਇਸੇ ਦੌਰਾਨ ਹੀ ਇਕ ਵਾਰੀ ਖਡੂਰ ਸਾਹਿਬ (ਜਿੱਥੇ ਇਨ੍ਹਾਂ ਦੀ ਧਰਮ ਭੂਆ ਵਿਰਾਈ ਜੀ ਰਹਿੰਦੇ ਸਨ) ਸਵੇਰੇ ਭਾਈ ਜੋਧ ਦੇ ਮੂੰਹ ਤੋਂ ਬਾਣੀ ਸੁਣੀ। "ਜਿਸ ਦੀ ਸੇਵਾ ਨਾਲ ਸਾਰੇ ਸੁਖ ਮਿਲਦੇ ਹਨ, ਉਸ ਨੂੰ ਚੇਤੇ ਰੱਖਣਾ ਚਾਹੀਦਾ ਹੈ। ਜਦ ਆਪਣਾ ਕੀਤਾ ਪਾਉਣਾ ਪੈਂਦਾ ਹੈ ਤਾਂ ਫਿਰ ਭੈੜੇ ਕੰਮ ਕਿਉਂ ਕੀਤੇ ਜਾਣ? ਪਾਪ ਨਾ ਕਰੋ, ਲੰਮੀ ਨਜ਼ਰ ਨਾਲ ਵੇਖੋ। ਉਹ ਚਾਲ ਕਿਉਂ ਚੱਲੀ ਜਾਏ, ਜਿਸ ਨਾਲ ਰੱਬ ਪਾਸੋਂ ਹਾਰ ਹੋਵੇ? ਸਦਾ ਲਾਹੇ ਵਾਲਾ ਕੰਮ ਕਰਨਾ ਚਾਹੀਦਾ ਹੈ।"[2] ਭਾਈ ਲਹਿਣਾ ਜੀ ਬਹੁਤ ਪ੍ਰਭਾਵਤ ਹੋਏ ਅਤੇ ਉਨ੍ਹਾਂ ਨੂੰ ਬਾਣੀ ਦੇ ਰਚਨਹਾਰੇ ਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਲੱਗ ਗਈ। ਭਾਵੇਂ ਇਕ ਵਾਰ ਪਹਿਲਾਂ ਭਾਈ ਲਹਿਣਾ ਜੀ ਗੁਰੂ ਨਾਨਕ ਜੀ ਦੇ ਦਰਸ਼ਨ ਕਰ ਚੁੱਕੇ ਸਨ ਪਰ ਉਹ ਸਵਾਰਥ ਲਈ ਨਹੀਂ

---

1. ਇਹ ਪਿੰਡ ਹੁਣ ਢਹਿ-ਢੇਰੀ ਹੋ ਚੁੱਕਾ ਹੈ। ਸੰਘਰ ਦੀ ਭਾਈ ਲਹਿਣਾ ਜੀ ਬੀਬੀ ਖੇਮ ਨਾਲ ਜਿਨ੍ਹਾਂ ਨੂੰ ਅਸੀਂ 'ਖੀਵੀ' ਕਹਿੰਦੇ ਹਾਂ, ਵਿਆਹੇ ਹੋਏ ਸਨ।'
2. ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ॥
   ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥
   ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥
   ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥
   ਕਿਛੁ ਲਾਹੇ ਉਪਰਿ ਘਾਲੀਐ॥ ੨੧॥ (ਆਸਾ ਦੀ ਵਾਰ)

ਸੰਸਾਰਕ ਪੀੜਾ ਹਰਨ ਲਈ ਸੀ।[1] ਉਸ ਸਾਲ ਦੇਵੀ ਦੇ ਦਰਸ਼ਨਾਂ ਨੂੰ ਜੰਮੂ ਜਾਂਦਿਆਂ ਆਪ ਸੰਗ ਨੂੰ ਛੱਡ ਕੇ ਕਰਤਾਰਪੁਰ ਦਰਸ਼ਨ ਲਈ ਆਏ। ਦਰਸ਼ਨ ਕਰਕੇ ਮਨ ਨੂੰ ਸ਼ਾਂਤੀ ਮਿਲੀ। ਉੱਥੇ ਹੀ ਰਹਿਣ ਦਾ ਵਿਚਾਰ ਪ੍ਰਗਟ ਕੀਤਾ ਅਤੇ ਸੰਗ ਨੂੰ ਕਹਿ ਭੇਜਿਆ ਕਿ ਜਿਸ ਦੇ ਦਰਸ਼ਨਾਂ ਨੂੰ ਲੋਚਦਾ ਸਾਂ, ਉਹ ਦਾਤ ਮਿਲ ਗਈ ਹੈ। ਇਹ ਘਟਨਾ ੧੫੩੨ ਈ: ਦੀ ਹੈ।

ਬਾਬਾ ਦਾਸੂ ਜੀ ਤੇ ਬੀਬੀ ਅਮਰੋ ਜੀ ਦਾ ਜਨਮ ਹੋ ਚੁੱਕਿਆ ਸੀ।

ਕੁਝ ਦਿਨ ਬਾਅਦ ਭਾਈ ਲਹਿਣਾ ਜੀ ਖਡੂਰ ਆਏ ਅਤੇ ਸਾਰਾ ਕੰਮ-ਕਾਜ ਭਣੇਵੇਂ ਨੂੰ ਸੌਂਪ ਕੇ ਵਾਪਸ ਕਰਤਾਰਪੁਰ ਚਲੇ ਗਏ। ਸਿੱਖ ਇਤਿਹਾਸ ਲਿਖਦਾ ਹੈ ਕਿ ਜਦ ਭਾਈ ਲਹਿਣਾ ਜੀ ਕੰਮ-ਕਾਜ ਸਮੇਟ ਕੇ ਕਰਤਾਰਪੁਰ ਜਾਣ ਲੱਗੇ ਤਾਂ 'ਉਨ੍ਹਾਂ ਲੂਣ ਦੀ ਇਕ ਖਿੱਟੀ ਸਿਰ 'ਤੇ ਚੁੱਕ ਲਈ'। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ 'ਘਰ ਕਾ ਕਾਰਜ ਬਾਰੇ ਸਭ ਬਿਲਾ ਬੰਦ ਕੀਆ। ਚਿੱਤ ਇਕਾਗਰ ਕਰਕੇ ਚਟਾਈ ਅਰ ਲੌਣ ਕੀ ਪੋਟ ਬਾਂਧ ਕਰ ਸਾਥ ਲੀਆ। ਬਾਬੇ ਜੀ ਕੇ ਦਰ ਪੁਰ ਕੋ ਚਲੇ'। ਕਰਤਾਰਪੁਰ ਪੁੱਜ ਲੂਣ ਤਾਂ ਘਰ ਸੁੱਟਿਆ ਤੇ ਆਪ ਜੀ ਖੇਤਾਂ ਨੂੰ ਗਏ। ਗੁਰੂ ਨਾਨਕ ਜੀ ਘਾਹ ਪੁੱਟ ਰਹੇ ਸਨ। ਆਪ ਜੀ ਵੀ ਘਾਹ ਕੱਟਣ ਲੱਗ ਪਏ। ਖੇਤੀ ਕਦੇ ਕੀਤੀ ਨਹੀਂ ਸੀ। ਸੋ ਘਾਹ ਨਾਲ ਧਾਨ ਵੀ ਪੁੱਟੀ ਜਾਣ। ਮਹਾਰਾਜ ਮੁਸਕਰਾਂਦੇ ਰਹੇ। ਘਾਹ ਦੀਆਂ ਦੋ ਪੰਡਾਂ ਤਿਆਰ ਹੋ ਗਈਆਂ। ਇਕ ਗੁਰੂ ਨਾਨਕ ਜੀ ਨੇ ਚੁੱਕ ਲਈ ਅਤੇ ਦੂਜੀ ਭਾਈ ਲਹਿਣਾ ਜੀ ਨੇ। ਜਦ ਮਾਤਾ ਸੁਲੱਖਣੀ ਨੇ ਕਿਹਾ ਕਿ ਇਹਨਾਂ ਨੂੰ ਕਿਉਂ ਘਾਹ ਉਠਵਾਇਆ ਤਾਂ ਮਹਾਰਾਜ ਨੇ ਬਚਨ ਕੀਤਾ : "ਇਹਨਾਂ ਦੇ ਸਿਰ ਘਾਹ ਦੀ ਪੰਡ ਨਹੀਂ, ਦੀਨ ਦੁਨੀਆਂ ਦਾ ਛਤ੍ਰ ਦਿੱਤਾ ਹੈ। ਉੱਪਰ ਚਿੱਕੜ ਨਹੀਂ ਕੇਸਰ ਹੈ, ਇਹ ਵੱਡਾ ਭਾਗਵਾਨ ਪੁਰਖ ਹੈ।" ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ :

ਮੈਂ ਦੀਨ ਦੁਨੀਆਂ ਕਾ ਛਤਰ ਸਿਰਧਾਰਾ।
ਵਹ ਕੀਚ ਜਲ ਨਹੀਂ, ਕੇਸਰ ਸਿਰਡਾਰਾ।
ਇਹ ਲਹਨ, ਮੈਂ ਇਸ ਕੋ ਦੇਨਾ।
ਕਹੋਂ ਸਤ, ਮਿਥਿਆ ਨਹੀਂ ਬੈਨਾ।
ਇਨ ਕੀ ਮੋ ਸੋ ਹੈ ਬਿਧ ਬਨੀ।
ਮੇਰੇ ਰਾਜ ਕੋ ਆਇਓ ਧਨੀ। ੩੫।

(ਸਾਖੀ ੫੧, ਗੁਰੂ ਨਾਨਕ ਦੇਵ ਜੀ ਕੇ ਮਿਲਾਪ ਕੀ)

ਘਾਲ ਸੇਵਾ, ਹੁਕਮ ਮੰਨਣਾ : ਬਾਬਾ ਲਹਿਣਾ ਜੀ ਨੇ ਕਰਤਾਰਪੁਰ ਵਿਚ ਗੁਰੂ ਨਾਨਕ ਸਾਹਿਬ ਦੀ ਨਿਗਰਾਨੀ ਥੱਲੇ ਸੱਤ ਸਾਲ ਸਤਿਗੁਰੂ ਜੀ ਦੇ ਦੱਸੇ ਰਾਹ ਉੱਤੇ ਤੁਰਨ ਦੀ ਮਿਹਨਤ ਕੀਤੀ। ਬਲਵੰਡ ਜੀ ਦੇ ਸ਼ਬਦਾਂ ਵਿਚ (ਗੁਰੂ ਅੰਗਦ ਦੇਵ

1. ਜਦ ਫੇਰੂ ਮੱਲ ਜੀ ਦੀ ਤਖ਼ਤ ਮੱਲ ਨਾਲ ਅਣਬਣ ਹੋ ਗਈ ਸੀ ਤਾਂ ਬੀਬੀ ਵਿਰਾਈ ਨੂੰ ਲੈਣ ਲਈ ਇਹ ਖਡੂਰ ਆਏ ਸਨ। ਉਥੇ ਹੀ ਦੇਵ ਨੇਤ ਨਾਲ ਗੁਰੂ ਨਾਨਕ ਜੀ ਆਏ ਹੋਏ ਸਨ ਅਤੇ ਦਰਸ਼ਨ ਹੋਏ।

ਜੀ) ਨੇ ਮਰਦਾਂ ਵਾਲੀ ਘਾਲ ਘਾਲੀ ਤਾਂ ਉਹ ਆਪਣੇ ਮਾਲਿਕ (ਸਤਿਗੁਰੂ ਗੁਰੂ ਨਾਨਕ) ਦੇ ਦਰ ਕਬੂਲ ਹੋਏ। 'ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ।'

ਉਹ ਘਟਨਾਵਾਂ ਜੋ ਇਨ੍ਹਾਂ ਸਾਲਾਂ ਵਿਚ ਹੋਈਆਂ ਖ਼ਾਸ ਵਰਣਨ ਯੋਗ ਹਨ। ਸਾਡੇ ਸਾਖੀਕਾਰਾਂ ਨੇ ਉਹਨਾਂ ਸਾਖੀਆਂ ਨੂੰ ਕੁਝ ਅਜਿਹੇ ਰੰਗ ਵਿਚ ਪੇਸ਼ ਕੀਤਾ ਹੈ ਕਿ ਅਸਲੀ ਮੰਤਵ ਹੀ ਉਹਲੇ ਹੋ ਜਾਂਦਾ ਹੈ।

ਇਹ ਆਮ ਦੇਖਣ ਵਿਚ ਆਇਆ ਹੈ ਕਿ ਜਦ ਕੋਈ ਭਗਤ ਬਣ ਜਾਏ ਤਾਂ ਉਹ ਦੂਜੇ ਪੁਰਸ਼ਾਂ ਕੋਲੋਂ ਦੂਰ-ਦੂਰ ਰਹਿਣ ਦੀ ਕੋਸ਼ਿਸ਼ ਕਰਦਾ ਹੈ। ਅਖੌਤੀ ਉੱਚੀ ਜਾਤ ਵਾਲਾ ਤਾਂ ਅਖੌਤੀ ਨੀਵੀਂ ਜਾਤ ਵਾਲਿਆਂ ਨੂੰ ਦੇਖ ਕੇ ਵੀ ਰਾਜ਼ੀ ਨਹੀਂ ਹੁੰਦਾ। ਇਹ ਹੀ ਹਾਲ ਭਾਈ ਲਹਿਣਾ ਜੀ ਦਾ ਸੀ। ਜਦ ਉਹ ਦੇਵੀ ਪੂਜਦੇ ਸਨ ਅਤੇ ਨਾਲ ਉਹ ਜਥੇਦਾਰ ਵੀ ਸਨ। ਗੁਰੂ ਨਾਨਕ ਜੀ ਨੇ ਹੌਲੇ-ਹੌਲੇ ਪਿਛਲੇ ਸਾਰੇ ਖ਼ਿਆਲ ਕੱਢ ਦਿੱਤੇ ਤੇ ਲਹਿਣਾ ਜੀ ਨੂੰ ਆਪਣਾ ਰੂਪ ਅੰਗ-ਇ-ਖ਼ੁਦ, 'ਅੰਗਦ' ਹੀ ਬਣਾ ਦਿੱਤਾ।

ਪਹਿਲੀ ਸਾਖੀ ਇਸ ਤਰ੍ਹਾਂ ਬਿਆਨ ਕੀਤੀ ਜਾਂਦੀ ਹੈ ਕਿ ਜਦ ਭਾਈ ਲਹਿਣਾ ਜੀ ਪਿੰਡ ਖਡੂਰ ਤੋਂ ਵਾਪਸ ਆਏ ਤਾਂ ਗੁਰੂ ਨਾਨਕ ਦੇਵ ਜੀ ਨੇ ਘਾਹ ਦੀਆਂ ਪੰਡਾਂ ਉਠਾਣ ਲਈ ਫ਼ਰਮਾਇਆ। ਭਾਈ ਲਹਿਣਾ ਜੀ ਨੇ ਬਗ਼ੈਰ ਹੀਲ-ਹੁੱਜਤ ਉਹ ਚੁੱਕ ਲਈਆਂ ਤੇ ਇਸ ਤਰ੍ਹਾਂ ਪੌੜੀ ਦੇ ਪਹਿਲੇ ਡੰਡੇ ਉੱਤੇ ਚੜ੍ਹ ਗਏ। ਗੁਰੂ ਨਾਨਕ ਜੀ ਨੇ ਦਰਸਾਉਣਾ ਸੀ ਕਿ 'ਸਿੱਖ ਘਰ ਕਾਮੇ ਗ਼ਰੀਬਾਂ, ਕਿਰਤੀਆਂ ਨਾਲ ਨਫ਼ਰਤ ਨਹੀਂ ਕਰਦਾ' ਸਗੋਂ ਉਹਨਾਂ ਵਾਲੇ ਕੰਮ ਕਰਨ ਨੂੰ ਵੀ ਆਪਣਾ ਧਰਮ ਸਮਝਦਾ ਹੈ ਅਤੇ ਉਨ੍ਹਾਂ ਨਾਲ ਡੂੰਘਾ ਪਿਆਰ ਕਰਦਾ ਹੈ। ਭਾਈ ਲਹਿਣਾ ਜੀ ਨੇ ਉਹ ਪੰਡ ਚੁੱਕ ਕੇ ਇਹ ਪ੍ਰਗਟ ਕੀਤਾ ਕਿ ਗੁਰੂ ਦਾ ਸੇਵਕ ਵੀ ਉਹ ਕੰਮ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦਾ ਹੈ। ਗੁਰੂ ਨਾਨਕ ਜੀ ਦਾ ਉੱਤਰ ਕਿ ਦੀਨ ਦੁਨੀਆਂ ਦਾ ਛਤਰ ਦਿੱਤਾ ਹੈ, ਗਹੁ ਨਾਲ ਪੜ੍ਹਨ ਵਾਲਾ ਹੈ। ਗੁਰੂ ਜੀ ਕਿਰਤ ਕਰਨ ਨੂੰ ਕੇਸਰ ਦੀ ਖ਼ੁਸ਼ਬੂ ਤੇ ਰੰਗਣ ਨਾਲ ਤੁਲਨਾ ਦਿੰਦੇ ਸਨ। ਕਿਰਤ ਉਨ੍ਹਾਂ ਦੇ ਘਰ ਉੱਚ ਅਸਥਾਨ ਰੱਖਦੀ ਹੈ।

ਫਿਰ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਗੰਦੇ ਨਾਲੇ ਵਿਚ ਕਟੋਰਾ ਡਿੱਗ ਪਿਆ। ਸੁਭਾਵਕ ਹੀ ਗੁਰੂ ਜੀ ਨੇ ਦੋਵੇਂ ਪੁੱਤਰਾਂ ਨੂੰ ਵਿਚੋਂ ਕੱਢਣ ਲਈ ਕਿਹਾ। ਉਨ੍ਹਾਂ ਉਹ ਕੰਮ 'ਨੀਚ' ਦਾ ਆਖ ਕੇ ਗੱਲ ਲਾਂਭੇ ਕਰ ਦਿੱਤੀ। ਭਾਈ ਲਹਿਣੇ ਨੂੰ ਉਹ ਕਟੋਰਾ ਕੱਢਣ ਦੀ ਆਗਿਆ ਹੋਈ। ਉਨ੍ਹਾਂ ਉਹ ਕਟੋਰਾ ਬਾਹਰ ਕੱਢ ਆਂਦਾ। ਦੂਜੀ ਪੌੜੀ ਤੇ ਚੜ੍ਹ ਕੇ ਭਾਈ ਲਹਿਣਾ ਨੇ ਸਾਬਤ ਕਰ ਦਿੱਤਾ ਕਿ ਜਿਸ ਨੂੰ ਸਮਾਜ ਵਿਚ 'ਨੀਚ' ਕਹਿੰਦੇ ਹਨ ਉਨ੍ਹਾਂ ਨਾਲ ਵੀ, ਹੋਣ ਵਾਲੇ ਗੁਰੂ ਨੂੰ ਕੋਈ ਨਫ਼ਰਤ ਨਹੀਂ।

ਇਸੇ ਤਰ੍ਹਾਂ ਬਰਾਂਡੇ ਵਿਚ ਇਕ ਚੂਹੀ ਮੋਈ ਪਈ ਸੀ। ਪੁੱਤਰਾਂ ਨੇ ਇਨਕਾਰ ਕੀਤਾ ਤਾਂ ਭਾਈ ਲਹਿਣਾ ਜੀ ਨੇ ਚੁੱਕ ਕੇ ਬਾਹਰ ਸੁੱਟ ਦਿੱਤੀ। ਓਪਰੀ ਨਜ਼ਰ ਵਾਲੇ ਨੂੰ ਤਾਂ ਇਹ ਨਿੱਕੀਆਂ ਜਿਹੀਆਂ ਘਟਨਾਵਾਂ ਲੱਗਦੀਆਂ ਹਨ ਪਰ ਇਸ

ਜ਼ਮਾਨੇ ਵਿਚ ਵੀ ਜਦ 'ਨੀਚ' ਦੇਖ ਕੇ ਥੂ-ਥੂ ਹੁੰਦੀ ਹੈ ਅਤੇ ਉਸ ਨੂੰ ਛੂ ਜਾਣ ਵਾਲਾ ਹੀ ਭਿੱਟ ਜਾਂਦਾ ਹੈ, ਉਸ ਵੇਲੇ ਅਜਿਹੇ ਕੰਮ ਕੋਈ ਮਹਾਨ ਆਤਮਾ ਹੀ ਕਰ ਸਕਦੀ ਸੀ। ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਭੱਠੀ ਵਿਚ ਪਾ ਕੇ ਕੁੰਦਨ ਪਏ ਬਣਾਂਦੇ ਸਨ ਤੇ 'ਓਹਿ ਗ਼ਰੀਬ ਮੋਹਿ ਭਾਵੈ', ਦੇ ਅਮਲੀ ਅਰਥ ਪਏ ਦਰਸਾਂਦੇ ਸਨ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥

***'ਨਾਨਕੁ ਤਿਨ ਕੇ ਸੰਗਿ ਸਾਥਿ'*** ਵਾਲਾ ਆਦਰਸ਼ ਪਏ ਦ੍ਰਿੜ੍ਹਾਂਦੇ ਸਨ।

ਚੌਥੇ ਸਿਆਲ ਵਿਚ ਧਰਮਸਾਲ ਦੀ ਢੱਠੀ ਕੰਧ ਨੂੰ ਬਣਾਉਣ ਲਈ ਆਖਿਆ। ਭਾਈ ਲਹਿਣਾ ਜੀ ਉਸ ਠੰਡ ਵਿਚ ਰਾਜ ਵਾਲਾ ਕੰਮ ਕਰਦੇ ਰਹੇ। ਉਸ ਪੌੜੀ 'ਤੇ ਵੀ ਉਹ ਚੜ੍ਹ ਗਏ।

*ਪੰਜਵੇਂ*, ਸਿਆਲੇ, ਅੱਧੀ ਰਾਤ ਨੂੰ ਦਰਿਆ ਰਾਵੀ ਉੱਤੇ ਜਾ ਕੇ ਕੱਪੜੇ[1] ਧੋ ਲਿਆਉਣ ਦਾ ਹੁਕਮ ਕੀਤਾ। ਭਾਈ ਲਹਿਣਾ ਜੀ ਨੇ ਰਾਵੀ ਉੱਤੇ ਜਾ ਕੇ ਕੱਪੜੇ ਧੋਤੇ ਅਤੇ ਧੋਬੀਆਂ ਵਾਲੇ ਕੰਮ ਕਰਕੇ ਪੰਜਵੀਂ ਪੌੜੀ ਉੱਤੇ ਚੜ੍ਹ ਕੇ ਇਹ ਸਾਬਤ ਕੀਤਾ ਕਿ ਉਨ੍ਹਾਂ ਨੂੰ ਧੋਬੀਆਂ ਨਾਲ ਵੀ ਪਿਆਰ ਹੈ।

ਹੁਕਮ ਉਹ ਵੀ ਮੰਨਵਾ ਸਕਦਾ ਹੈ ਜੋ ਪਹਿਲਾਂ ਹੁਕਮ ਮੰਨੇ। ਇਸ ਪ੍ਰਕਾਰ ਦੀਆਂ ਹੋਰ ਕਈ ਸਾਖੀਆਂ ਵੀ ਹੋਈਆਂ। ਇਕ ਵਾਰੀ ਗੁਰੂ ਜੀ ਨੇ ਰਾਵੀ ਵਿਚ ਇਸ਼ਨਾਨ ਕਰਨ ਲਈ ਡੁਬਕੀ ਮਾਰੀ ਹੀ ਸੀ ਕਿ ਗੜੇ ਪੈਣ ਲੱਗ ਪਏ। ਸਾਰੇ ਸਿੱਖ ਦਰੱਖ਼ਤ ਦੇ ਓਹਲੇ ਹੋ ਗਏ ਪਰ ਆਪ ਜੀ ਉਥੇ ਹੀ ਖੜ੍ਹੇ ਰਹੇ। ਜਦ ਗੁਰੂ ਨਾਨਕ ਜੀ ਨੇ ਪੁੱਛਿਆ, 'ਤੁਸੀਂ ਕਿਉਂ ਨਹੀਂ ਗਏ 'ਤਾਂ ਭਾਈ ਲਹਿਣਾ ਜੀ ਨੇ ਕਿਹਾ : 'ਸਾਡਾ ਹੁਣ ਕਿਸੇ ਨਾਲ ਪ੍ਰਯੋਜਨ ਨਹੀਂ, ਸਿਰਫ਼ ਤੁਹਾਡੇ ਨਾਲ ਹੈ।' ਗੜੇ ਪੈਂਦਿਆਂ ਵੀ ਗੁਰੂ ਵੱਲ ਮੁੱਖ ਰਵ੍ਹੇ, ਇਹ ਉਹ ਦ੍ਰਿੜ੍ਹ ਕਰਾ ਗਏ। ਇਸੇ ਤਰ੍ਹਾਂ ਇਕ ਵਾਰੀ ਉਨ੍ਹਾਂ ਬਾਬਾ ਬੁੱਢਾ ਜੀ ਕੋਲੋਂ ਪੁੱਛਿਆ, ਕਿਤਨੀ ਰਾਤ ਗੁਜ਼ਰੀ ਹੈ ਤਾਂ ਬੁੱਢਾ ਜੀ ਨੇ ਕਿਹਾ : ਢਾਈ ਪਹਿਰ ਗੁਜ਼ਰ ਗਈ, ਡੂਢ ਪਹਿਰ ਰਹਿ ਗਈ। ਜਦ ਆਪ ਜੀ ਕੋਲੋਂ ਪੁੱਛਿਆ ਗਿਆ ਤਾਂ ਉਨ੍ਹਾਂ ਕਿਹਾ : "ਜਿਤਨੀ ਤੂੰ ਰੱਖੀ ਰਹਿ ਗਈ। ਤੇਰੀ ਰਾਤ, ਤੇਰਾ ਦਿਨ।" ਗੱਲ ਕੀ, ਭਾਈ ਲਹਿਣਾ ਜੀ ਨੇ ਹੁਕਮ ਪਾਲਣ ਤੇ ਸੇਵਾ ਕਰਨ ਦੀ ਹੱਦ ਦੱਸ ਦਿੱਤੀ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ ਭਾਈ ਲਹਿਣਾ ਜੀ ਨੇ ਕਿਹਾ ਸੀ :

ਰਾਤ ਦਿਵਸ ਜਾਨਤ ਹਮ ਨਾਹੀ।
ਨਿਸ ਦਿਨ ਧਿਆਨ ਸਤਿਗੁਰ ਮਨਾਹੀ।

ਇਸ ਤਰ੍ਹਾਂ ਪ੍ਰੇਮਵਾੜੀ ਨੂੰ ਜੋ ਉਨ੍ਹਾਂ ਬੀਜੀ ਸੀ ਨੇਹੁ ਜਲ ਨਾਲ ਸਿੰਚ ਰਹੇ ਸਨ :

---

1. ਸਾਡੇ ਸਾਖੀਕਾਰ ਇਹ ਮਹੱਤਵਪੂਰਨ ਸਾਖੀਆਂ ਨਾ ਸਮਝਦੇ ਹੋਏ ਰੌਲਾ ਪਾਉਣਾ ਸ਼ੁਰੂ ਕਰ ਦੇਂਦੇ ਹਨ। ਜਦ ਗੁਰੂ ਜੀ ਕੱਪੜੇ ਧੋਣ ਲਈ ਗਏ ਤਾਂ ਸੂਰਜ ਚੜ੍ਹ ਪਿਆ। ਭਾਵੇਂ ਭਾਵ ਇਹ ਸੀ ਕਿ ਪਿਛਲੀ 'ਮੈਲ' ਧੁਪ ਜਾਣ ਨਾਲ ਭਾਈ ਲਹਿਣਾ ਜੀ ਵਿਚ 'ਤੇਜਮਈ ਸ਼ਕਤੀ' ਆ ਗਈ।

'ਪ੍ਰੇਮ ਬਾਰੀ ਬੋਈ ਇਨੈ, ਸਿੰਚਤ ਸਦ ਜਲ ਨੇਹੁ।'

ਸਭ ਤੋਂ ਆਖ਼ਰੀ ਸਾਖੀ ਤਾਂ ਇਕ ਕਰੜਾ ਇਮਤਿਹਾਨ ਸੀ, ਜਿਸ ਵਿਚ ਭਾਈ ਲਹਿਣਾ ਜੀ ਨਿਰਾ ਸਫ਼ਲ ਹੀ ਨਾ ਹੋਏ ਬਲਕਿ ਉੱਥੇ ਪੁੱਜ ਗਏ ਜਿੱਥੇ ਗੁਰੂ ਨਾਨਕ ਜੀ ਲੈ ਜਾਣਾ ਚਾਹੁੰਦੇ ਸਨ। ਇਸ ਸੰਸਾਰ ਵਿਚ ਅਜਿਹੇ ਪੁਰਸ਼ ਹਨ ਜੋ ਮੁਰਦੇ ਦਾ ਮਾਸ ਖਾ ਕੇ ਗੁਜ਼ਾਰਾ ਕਰਦੇ ਹਨ। ਉਨ੍ਹਾਂ ਮਾਣਸ ਖਾਣਿਆਂ ਨੂੰ ਲੋਕੀ ਨਫ਼ਰਤ ਹੀ ਨਹੀਂ ਕਰਦੇ ਸਗੋਂ ਉਨ੍ਹਾਂ ਤੋਂ ਡਰਦੇ ਵੀ ਹਨ ਤੇ ਉਨ੍ਹਾਂ ਨੂੰ 'ਰਾਖਸ਼' ਕਹਿੰਦੇ ਹਨ। ਗੁਰੂ ਨਾਨਕ ਜੀ ਇਹ ਦੇਖ ਰਹੇ ਸਨ ਕਿ ਭਾਈ ਲਹਿਣਾ ਜੀ, ਜਿਨ੍ਹਾਂ ਦੇ ਜ਼ਿੰਮੇ ਸਮੁੱਚੀ ਮਨੁੱਖਤਾ ਦੀ ਕਲਿਆਣ ਕਰਨ ਦਾ ਕੰਮ ਸੌਂਪਣਾ ਹੈ ਉਨ੍ਹਾਂ ਮਾਣਸ ਖਾਣਿਆਂ ਨਾਲ ਤਾਂ ਨਫ਼ਰਤ ਨਹੀਂ ਕਰਦੇ? ਸੋ ਇਕ ਦਿਨ ਨਵੀਂ ਭਿਆਨਕ ਸ਼ਕਲ ਬਣਾ ਕੇ, ਹੱਥ ਵਿਚ ਡੰਡਾ ਲੈ ਕੇ, ਮਸਾਣਾਂ ਵੱਲ ਗੁਰੂ ਜੀ ਚੱਲ ਪਏ। ਬਹੁਤ ਲੋਕ ਪਿੱਛੇ ਹੋ ਗਏ ਕਿ ਗੁਰੂ ਜਾ ਦਾ ਕੀ ਕੌਤਕ ਹੈ! ਗੁਰੂ ਜੀ ਨੇ ਦੇਖਿਆ ਕਿ ਸੰਗਤਾਂ ਨਹੀਂ ਹਟਦੀਆਂ ਤਾਂ ਪੈਸੇ ਸੁੱਟੇ। ਬਹੁਤ ਸਾਰੇ ਲੋਕੀਂ ਪੈਸੇ ਚੁੱਕਣ ਲੱਗ ਪਏ। ਫਿਰ ਆਪ ਜੀ ਨੇ ਰੁਪੈ ਸੁੱਟੇ। ਬਾਕੀਆਂ ਵਿਚੋਂ ਕੁਝ ਰੁਪੈ ਚੁੱਕਣ ਲੱਗ ਪਏ। ਫਿਰ ਆਪ ਜੀ ਨੇ ਮੋਤੀ ਸੁੱਟੇ। ਕੁਝ ਲੋਕੀਂ ਮੋਤੀ ਚੁੱਕਣ ਲੱਗ ਪਏ। ਆਪ ਨੇ ਫਿਰ ਹੀਰੇ ਸੁੱਟੇ। ਕੁਝ ਹੀਰੇ ਚੁੱਕਣ ਲੱਗ ਪਏ। ਜਦ ਫਿਰ ਕੁਝ ਲੋਕੀਂ ਪਿੱਛੇ ਆਉਂਦੇ ਦਿੱਸੇ ਤਾਂ ਆਪ ਜੀ ਨੇ ਕੁੱਤੇ ਛੱਡ ਦਿੱਤੇ। ਕੁੱਤਿਆਂ ਤੋਂ ਡਰਦੇ ਸਭ ਹੀ ਹਟ ਗਏ। ਸਿਰਫ਼ ਤਿੰਨ ਹੀ ਰਹਿ ਗਏ। ਗੁਰੂ ਨਾਨਕ ਜੀ ਨੇ ਕੁੱਤਕ (ਡੰਡਾ) ਬਾਬਾ ਬੁੱਢਾ ਜੀ ਦੇ ਸਿਰ ਮਾਰਿਆ ਤਾਂ ਭਾਈ ਦੁਨੀ ਚੰਦ ਜੀ ਵੀ ਦਰੱਖ਼ਤ ਪਿੱਛੇ ਛੁਪ ਗਏ। ਆਖ਼ਿਰ ਇਕ ਭਾਈ ਲਹਿਣਾ ਜੀ ਹੀ ਰਹਿ ਗਏ। ਉਨ੍ਹਾਂ ਨੂੰ ਹੁਕਮ ਹੋਇਆ : 'ਇਹ ਮੁਰਦਾ ਖਾਹ।' ਲਹਿਣਾ ਜੀ ਖਾਣ ਲਈ ਤਿਆਰ ਹੋ ਗਏ ਤਾਂ ਉਨ੍ਹਾਂ ਮੁਰਦੇ ਤੋਂ ਜਦ ਕੱਪੜਾ ਉਤਾਰਿਆ ਤਾਂ ਉਹ ਕੜਾਹ ਪ੍ਰਸ਼ਾਦਿ ਦਿੱਸਿਆ। ਗੁਰੂ ਨਾਨਕ ਜੀ ਨੇ ਦੇਖ ਲਿਆ ਕਿ ਭਾਈ ਲਹਿਣਾ ਜੀ ਵਿਚ ਸ਼ਕਤੀ ਆ ਗਈ ਹੈ ਕਿ ਉਹ ਮੁਰਦਿਆਂ ਨੂੰ ਜੀਵਨ ਸ਼ਕਤੀ, ਮਿਠਾਸ ਤੇ ਸੁਗੰਧੀ ਦੇ ਸਕਦੇ ਹਨ :

"ਸੇਤ ਸੇ ਬਸਤ੍ਰ ਉਤਾਰਾ ਜਬ ਹੀ।
ਤ੍ਰਿਹਾਵਲ ਪਿਖਹੀ ਤਬ ਹੀ।"

ਗੁਰੂ ਨਾਨਕ ਜੀ ਨੇ ਛਾਤੀ ਨਾਲ ਲਗਾਇਆ ਤੇ ਗੁਰ-ਗੱਦੀ ਭਾਈ ਲਹਿਣੇ ਨੂੰ ਦਿੱਤੀ। ਉਸ ਸਮੇਂ ਬਚਨ ਕੀਤੇ : 'ਪੁਰਖਾ! ਤੁਝ ਮੰਨੇਗਾ ਸੋ ਮੁਝੇ ਮੰਨੇਗਾ, ਤਉ ਕਰ ਸੇਵੇਗਾ। ਸੇ ਮੈ ਕਉ ਸੇਵੇਗਾ, ਤੂੰ-ਮੈਂ, ਮੈਂ-ਤੂੰ ਤੁਮ ਹਮ ਕਉ ਭਿੰਨ ਜਾਨੇਗਾ, ਸੋ ਗੁਰੂ ਤੇ ਬਿਛਰਿਆ ਰਹੇਗਾ।'[1]

ਅਬ ਤੂੰ ਮੇਰੇ ਅੰਗ ਤੇ ਭਇਆ।
ਤੂੰ ਲਹਨਾ ਮੈ ਦੇਨ ਦਇਆ।

(ਮਹਿਮਾ ਪ੍ਰਕਾਸ਼)

---

1. ਪਰਚੀਆਂ ਭਾਈ ਸੇਵਾ ਰਾਮ।

ਇਹ ਘਟਨਾ ੨ ਸਤੰਬਰ, ਸੰਨ ੧੫੩੯ ਦੀ ਹੈ।

ਸੱਤਾ ਤੇ ਬਲਵੰਡ ਜੀ ਗੁਰੂ ਅਰਜਨ ਸਮੇਂ ਦੇ ਹੋਏ ਢਾਡੀ ਸਨ। ਉਨ੍ਹਾਂ ਨੇ ਇਸ ਘਟਨਾ ਬਾਰੇ ਲਿਖਿਆ ਹੈ : "ਪੁੱਤਰਾਂ ਨੇ ਹੁਕਮ ਨਾ ਪਾਲਿਆ। ਗੁਰੂ ਨੇ ਅਕਾਲ ਪੁਰਖ ਦੀ (ਬਖ਼ਸ਼ੀ ਹੋਈ) ਮੱਤ ਰੂਪੀ ਤਲਵਾਰ ਦੇ ਜ਼ੋਰ ਨਾਲ ਲਹਿਣਾ ਜੀ ਅੰਦਰੋਂ ਪਹਿਲਾ ਜੀਵਨ ਕੱਢ ਕੇ ਆਤਮਕ ਜ਼ਿੰਦਗੀ ਬਖ਼ਸ਼ ਕੇ (ਬਾਬਾ) ਲਹਿਣਾ ਜੀ ਦੇ ਸਿਰ ਉੱਤੇ, ਜੋ ਸਿਫ਼ਤਿ ਸਾਲਾਹ ਕਰਿ ਨਾਮ ਅੰਮ੍ਰਿਤ ਪੀ ਰਹੇ ਹਨ ਗੁਰੂ ਨਾਨਕ ਜੀ ਨੇ (ਗੁਰਿਆਈ) ਦਾ ਛਤਰ ਧਰਿਆ।[1]

ਉਸੇ ਜੋਤ ਨੇ, ਗੁਰੂ ਅੰਗਦ ਵਿਚ ਆਪਣੀ ਜੋਤ ਪਾਈ। ਸਰੀਰ ਬੇਸ਼ੱਕ ਬਦਲੇ ਪਰ ਜੋਤ ਉਹ ਹੀ ਰਹੀ।[2] ਇਸ ਗੱਦੀ ਦੇ ਗੁਰੂ ਅੰਗਦ ਦੇਵ ਜੀ ਨੂੰ ਮਿਲਣ ਬਾਰੇ ਆਰਚਰ ਲਿਖਦਾ ਹੈ ਕਿ 'ਹਿੰਦੁਸਤਾਨ ਦੇ ਸੁਧਾਰਕਾਂ ਵਿਚੋਂ, ਇਹ ਸਭ ਤੋਂ ਉੱਘੇ ਹਨ, ਜਿਨ੍ਹਾਂ ਆਪਣੇ ਆਦਰਸ਼ਾਂ ਦੇ ਪ੍ਰਚਾਰ ਲਈ ਇਕ ਠੋਸ ਕਦਮ ਚੁੱਕਿਆ।' ਸਰ ਚਾਰਲਸ ਗਫ਼ ਲਿਖਦਾ ਹੈ ਕਿ ਉਹ ਬਲਦੀ ਮਿਸ਼ਾਲ (Torch)[3] ਗੁਰੂ ਨਾਨਕ ਨੇ ਗੁਰੂ ਅੰਗਦ ਜੀ ਨੂੰ ਦੇ ਕੇ ਇਹ ਦੱਸ ਦਿੱਤਾ ਕਿ ਉਨ੍ਹਾਂ ਦਾ ਧਰਮ ਇਕ ਸਦੀਵੀ ਵਹਿੰਦੀ ਧਾਰਾ (Continuing Reality) ਹੈ।

*ਗੋਕਲ ਚੰਦ ਨਾਰੰਗ* ਦੇ ਸ਼ਬਦ ਤਾਂ ਖ਼ਾਸ ਧਿਆਨ ਯੋਗ ਹਨ। ਉਹ ਲਿਖਦੇ ਹਨ : "ਗੁਰੂ ਗੋਬਿੰਦ ਤੇ ਉਨ੍ਹਾਂ ਦਾ ਕੰਮ ਉਸ ਉੱਨਤੀ ਦਾ ਨਤੀਜਾ ਸੀ ਜੋ ਮੁੱਢ ਤੋਂ ਹੁੰਦੀ ਆਈ ਸੀ। ਜਿਸ ਬੂਟੇ (ਸਿੱਖੀ) ਨੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਫਲ ਦਿੱਤਾ ਉਸ ਦੀ ਬਿਜਾਈ ਗੁਰੂ ਨਾਨਕ ਜੀ ਨੇ ਕੀਤੀ ਸੀ, ਅੱਠਾਂ ਗੁਰੂਆਂ (ਗੁਰੂ ਅੰਗਦ ਤੋਂ ਗੁਰੂ ਤੇਗ਼ ਬਹਾਦਰ, ਗੁਰੂ ਅਮਰਦਾਸ ਸਾਹਿਬ) ਨੇ ਉਸ ਨੂੰ ਸਿੰਜਿਆ ਸੀ। ਜਿਸ ਤੇਗ਼ ਨੇ ਖ਼ਾਲਸੇ ਦੀ ਸ਼ਾਨ ਫ਼ੈਲਾਈ ਇਹ ਠੀਕ ਹੈ ਕਿ ਉਸ ਨੂੰ ਤਿਆਰ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਪਰ ਫ਼ੌਲਾਦ ਗੁਰੂ ਨਾਨਕ ਜੀ ਕਮਾ ਕੇ ਦੇ ਗਏ ਸਨ।"[4]

ਭਾਈ ਗੁਰਦਾਸ ਜੀ ਇਸ ਸਬੰਧ ਵਿਚ ਲਿਖਦੇ ਹਨ, ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦੇਣੀ ਇਕ ਦੀਵੇ ਤੋਂ ਦੂਜੇ ਦੀਵੇ ਨੂੰ ਬਾਲਣਾ ਹੈ। ਹੀਰੇ ਨੇ ਹੀਰੇ ਨੂੰ ਬੇਧਿਆ ਹੈ।[5] ਇਹ ਦੋਵੇਂ ਇਕੋ ਰੂਪ ਹੋ ਗਏ ਜਿਵੇਂ ਪਾਣੀ ਵਿਚ ਪਾਣੀ ਰਲਾਇਆ

---

1. ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥
ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥
ਸਹਿ ਟਿਕਾ ਦਿਤੋਸੁ ਜੀਵਦੈ॥ ੧॥ (ਪੰਨਾ ੯੬੬)
2. ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥
3. The Sikhs.
4. Transformation of the Sikhism by Gokal Chand Narang.
5. ਗੁਰੁ ਅੰਗਦੁ ਗੁਰੂ ਅੰਗੁ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।
ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।
ਹੀਰੈ ਹੀਰਾ ਬੇਧਿਆ ਛਲੁ ਕਰਿ ਅਛਲੀ ਅਛਲੁ ਛਲਿਆ।
ਕੋਇ ਬੁਝਿ ਨਾ ਹੰਘਈ, ਪਾਣੀ ਅੰਦਰਿ ਪਾਣੀ ਰਲਿਆ।.... ੨੪॥

ਜਾਵੇ ਤਾਂ ਇਕ ਰੂਪ ਹੋ ਜਾਂਦੇ ਹਨ।

ਮੁਬਿਦ ਜ਼ੁਲਫ਼ੀਕਾਰ ਅਰਦਿਸਤਾਨੀ ਜਿਸ ਨੂੰ ਮੁਹਸਨ ਫ਼ਾਨੀ ਕਰਕੇ ਬਹੁਤੇ ਜਾਣਦੇ ਹਨ, ਨੇ ਦਬਿਸਤਾਨ ਮਜ਼ਾਹਿਬ ਵਿਚ ਲਿਖਿਆ ਹੈ ਕਿ ਸਿੱਖਾਂ ਦਾ ਵਿਸ਼ਵਾਸ ਹੈ ਕਿ ਗੁਰੂ ਨਾਨਕ ਕੇਵਲ ਨੂਰ ਹੀ ਸਨ। ਉਨ੍ਹਾਂ ਨੇ ਜਦ ਆਪਣੇ ਸਰੀਰ ਰੂਪੀ ਚੋਲੇ ਨੂੰ ਤਿਆਗਿਆ ਤਾਂ ਆਪਣੇ ਖ਼ਾਸ ਸੇਵਕ ਗੁਰੂ ਅੰਗਦ ਦੇਵ ਜੀ ਦੇ ਸਰੀਰ ਵਿਚ ਪ੍ਰਵੇਸ਼ ਹੋਏ। ਇਸੇ ਲਈ ਗੁਰੂ ਅੰਗਦ ਦੇਵ ਜੀ ਸਾਕਾਰ ਨਾਨਕ ਹਨ। ਇਸੇ ਤਰ੍ਹਾਂ ਇਹ ਸਿਲਸਿਲਾ ਜਾਰੀ ਰਿਹਾ। ਗੁਰੂ ਅੰਗਦ ਦੇਵ ਜੀ ਜਦ ਜੋਤੀ ਜੋਤ ਸਮਾਏ ਤਾਂ ਬਾਬਾ ਨਾਨਕ ਅਮਰਦਾਸ ਦੇ ਸਰੀਰ ਵਿਚ ਪ੍ਰਵੇਸ਼ ਕਰ ਗਏ। ਹਰ ਇਕ ਗੁਰੂ ਨੂੰ 'ਮਹਲ' ਕਹਿੰਦੇ ਹਨ। ਮਹਲ ਪਹਿਲਾ ਨਾਨਕ ਸੀ ਅਤੇ ਦੂਜਾ ਅੰਗਦ। ਸਿੱਖਾਂ ਦੀ ਵੀਚਾਰ ਹੈ ਕਿ ਜੋ ਸ਼ਖ਼ਸ ਗੁਰੂ ਅਰਜਨ ਜੀ ਨੂੰ ਬਾਬਾ ਨਾਨਕ ਨਹੀਂ ਮੰਨਦੇ ਉਹ ਮਨਮੁਖ ਤੇ ਕਾਫ਼ਰ ਹਨ। ਯਾਦ ਰਵ੍ਹੇ ਕਿ ਇਹ ਪੁਸਤਕ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਲਿਖੀ ਗਈ ਸੀ।

## ਗੁਰੂ ਜੀਵਨ

**'ਬਾਬਾਣੈ ਘਰਿ ਚਾਨਣੁ ਲਹਣਾ॥'** *(ਭਾਈ ਗੁਰਦਾਸ)*

**'ਦਿੱਤਾ ਛੱਡ ਕਰਤਾਰਪੁਰ ਬੈਠ ਖਡੂਰੇ ਜੋਤਿ ਜਗਾਈ।'**

(ਭਾਈ ਗੁਰਦਾਸ)

**ਖਡੂਰ ਸਾਹਿਬ** : ਗੁਰੂ ਅੰਗਦ ਦੇਵ ਜੀ[2] ਨੇ ਕਰਤਾਰਪੁਰ ਛੱਡ ਦਿੱਤਾ ਅਤੇ ਖਡੂਰ ਸਾਹਿਬ ਚਲੇ ਗਏ। ਉਥੇ ਗੁਰੂ ਨਾਨਕ ਦੇਵ ਜੀ ਦੇ ਦੱਸੇ ਹੋਏ ਰਾਹ ਉੱਤੇ ਟੁਰਨ ਲਈ ਲੋਕਾਂ ਨੂੰ ਪ੍ਰੇਰਿਆ। ਨਾਮ ਬਾਣੀ ਵੱਲ ਲਗਾਉਣਾ ਸ਼ੁਰੂ ਕੀਤਾ। ਅਕਾਲ ਪੁਰਖ ਦੀ ਦਿੱਤੀ ਦਾਤ ਨਾਮ ਨੂੰ ਲੋਕਾਂ ਵਿਚ ਵੰਡਿਆ। ਨਾਮ ਸ਼ਬਦ ਦਾ ਪ੍ਰਵਾਹ ਚਲਾ ਦਿੱਤਾ। ਪਰ ਉਥੇ ਕੋਈ ਘਾਟਾ ਨਹੀਂ, ਹਰ ਵਕਤ ਨਾਮ ਦੀ ਝੜੀ ਲੱਗੀ ਰਹਿੰਦੀ ਸੀ।[3]

ਉਨ੍ਹਾਂ 'ਤੇ ਸਭ ਤੋਂ ਵੱਡੀ ਜ਼ਿੰਮੇਵਾਰੀ 'ਨਵ-ਜਨਮੇ' ਸਿੱਖੀ ਦੇ ਬੂਟੇ ਨੂੰ ਜਿਸ ਦਾ ਬੀਜ ਗੁਰੂ ਨਾਨਕ ਜੀ ਦੂਰ ਦੂਰ ਤਕ ਪਾ ਆਏ ਸਨ, ਸੰਭਾਲਣਾ ਸੀ। ਗੁਰਸੰਤਾਨ, ਸੰਨਿਆਸੀਆਂ, ਪ੍ਰੋਹਿਤਾਂ, ਇਲਾਕੇ ਦੇ ਹੁਕਮਰਾਨਾਂ ਅਤੇ ਸਮੇਂ ਦੇ ਬਾਦਸ਼ਾਹ ਤੋਂ ਬਚਾਉਣਾ ਸੀ। ਉਨ੍ਹਾਂ ਜਿਸ ਸੁਘੜਤਾ ਨਾਲ ਇਸ ਬੂਟੇ ਨੂੰ ਪਾਲਿਆ, ਉਹ ਇਕ ਕਮਾਲ ਹੀ ਹੈ।

---

1. ਬਾਬਾ ਗੁਰੂ ਨਾਨਕ ਜੀ ਦੇ ਸਰੂਪ ਦਾ ਪ੍ਰਕਾਸ਼ ਲਹਿਣਾ ਗੁਰੂ ਅੰਗਦ ਦੇਵ ਜੀ ਹੈ।
2. ਸਵਿਸਥਾਰ ਜੀਵਨ ਇਸ ਪੁਸਤਕ ਦੇ ਕਰਤਾ ਦੀ ਰਚਿਤ 'ਕੁਦਰਤੀ ਨੂਰ' ਵਿਚ ਪੜ੍ਹੋ।
3. ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥
   ਖ਼ਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ॥
   ਹੋਵੈ ਸਿਫ਼ਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹ ਝਟੀਐ॥
   ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ॥ (ਪੰਨਾ ੯੬੭)

ਗੁਰੂ ਅੰਗਦ ਜੀ ਇਤਨੀ ਉੱਚੀ ਪਦਵੀ ਪਾ ਕੇ ਵੀ ਨਿਮਰਤਾ ਵਿਚ ਰਹਿ ਰਹੇ ਸਨ। ਲੋਕਾਂ ਵਿਚ ਇਹ ਗੱਲ ਚੱਲ ਪਈ ਕਿ ਇਸ ਵਿਚ ਬਾਬਾ ਲਹਿਣਾ ਨੇ ਘਾਲ ਕਮਾਈ ਕਰਕੇ ਤੇ ਹੁਕਮ ਮੰਨ ਕੇ ਹੀ ਗੁਰ-ਗੱਦੀ ਲਈ ਹੈ। ਗੁਰੂ ਜੀ ਦੀ ਸਿਫਤ ਸਾਰੇ ਇਲਾਕਿਆਂ ਵਿਚ ਫ਼ੈਲ ਗਈ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ 'ਹਰ ਵੇਲੇ ਗੁਰੂ ਅੰਗਦ ਪਾਸ ਸਤਿਸੰਗ ਦਾ ਪਰਚਾ, ਲੰਗਰ ਦਾ ਖ਼ਰਚਾ ਤੇ ਹਰੀ ਦਾ ਚਰਚਾ ਬਣੇ ਰਹਿੰਦੇ ਸਨ।'

ਦੂਜੇ ਪਾਸੇ ਆਪ ਜੀ ਲਈ ਖਾਣਾ ਘਰੋਂ ਮਾਤਾ ਖੀਵੀ ਜੀ ਹੀ ਪਕਾ ਕੇ ਭੇਜਦੇ ਸਨ। ਭੇਟਾ ਨੂੰ ਨਿਜ ਲਈ ਨਹੀਂ ਸਨ ਵਰਤਦੇ। 'ਉਨ੍ਹਾਂ ਨੇ ਆਪਣੇ ਬੇਟੋਂ ਕੋ ਹੁਕਮ ਦੇ ਰੱਖਾ ਥਾ ਕਿ ਤੁਮ ਅਪਣੀ ਮੁਆਸ਼ (ਗੁਜ਼ਾਰਾ) ਦੁਕਾਨਦਾਰੀ ਜਾਂ ਕਾਸ਼ਤਕਾਰੀ ਸੇ ਹਾਸਲ ਕਰੋ, ਯਹਿ ਪੂਜਾ ਕਾ ਮਾਲ ਤੁਮਾਰੇ ਲਈ ਜ਼ਹਿਰ ਕਾਤਿਲ ਹੈ। ਚੁਨਾਂਚਿ ਉਹ ਉਨ੍ਹੀਂ ਕੇ ਅਰਸ਼ਾਦ ਮੁਤਾਬਕ ਅਮਲ ਕਰਤੇ ਥੇ।' (ਸੁਆਨਿ ਓਮਰੀ ਗੁਰੂ ਅੰਗਦ ਦੇਵ ਜੀ)

ਜਿੱਥੇ ਨਾਮ ਦਾਤ ਗੁਰੂ ਜੀ ਵੰਡ ਰਹੇ ਸਨ ਉਥੇ ਹੀ ਗੁਰੂ ਜੀ ਨੇ ਲੰਗਰ ਦੀ ਮਰਯਾਦਾ ਚਲਾ ਦਿੱਤੀ। ਲੰਗਰ ਵਿਚ ਮਾਤਾ ਖੀਵੀ ਦਾ ਸਦਕਾ ਰਸ ਅੰਮ੍ਰਿਤ (ਸਵਾਦੀ) ਖੀਰਿ ਘਿਆਲੀ (ਘਿਉ ਵਾਲੀ ਖੀਰ) ਵਰਤਾਈ ਜਾਂਦੀ ਸੀ। ਦੂਰ ਨੇੜਿਓਂ ਲੋਕੀਂ ਇਹ ਖੇਡ ਦੇਖਣ ਆਉਂਦੇ ਸਨ ਤੇ ਲੰਗਰ ਛਕ ਕੇ 'ਸ਼ੁਕਰ, ਸ਼ੁਕਰ' ਕਰਦੇ ਜਾਂਦੇ ਸਨ।

**ਗੁਰੂ ਜੀ ਦਾ ਨਿੱਤ ਕਰਮ** : ਗੁਰੂ ਅੰਗਦ ਦੇਵ ਜੀ ਅੰਮ੍ਰਿਤ ਵੇਲੇ ਉਠਦੇ। ਸੋਚਾਚਾਰ ਕਰਕੇ ਕੁਝ ਚਿਰ ਧਿਆਨ ਵਿਚ ਜੁੜਦੇ। ਫਿਰ ਸੰਗਤ ਵਿਚ ਪੁੱਜਦੇ ਤੇ ਦਰਸ਼ਨ ਦੇਂਦੇ। ਦਰਸ਼ਨ ਪਾ ਕੇ ਕਈਆਂ ਨੂੰ ਆਤਮ ਦ੍ਰਿਸ਼ਟੀ ਮਿਲਦੀ ਤੇ ਕਈਆਂ ਦੇ ਰੋਗ ਕਟੀਂਦੇ। 'ਪਰਤ ਦ੍ਰਿਸ਼ਠ ਕਿਲ ਬਿਖ ਦੁਖ ਹਰੇ।' ਫਿਰ ਕੀਰਤਨ ਰਬਾਬੀ ਬਲਵੰਡ ਜੀ ਕਰਦੇ। ਨਿਰੋਲ ਕੀਰਤਨ ਹੀ ਹੁੰਦਾ। ਫਿਰ ਕਥਾ ਤੇ ਗੁਰੂ ਇਤਿਹਾਸ ਦੁਹਰਾਇਆ ਜਾਂਦਾ। ਗੁਰੂ ਚਰਚਾ ਤੋਂ ਸਿਵਾ ਹੋਰ ਕਥਨ ਨਾ ਹੁੰਦਾ। ਜਦ ਲੰਗਰ ਤਿਆਰ ਹੋ ਜਾਂਦਾ ਤਾਂ ਸਾਰੇ ਇਕੋ ਹੀ ਪੰਗਤਿ ਵਿਚ ਬੈਠ ਕੇ ਛਕਦੇ। 'ਚਾਰ ਬਰਨ ਊਹਾ ਸਮ ਸਰੇ।' ਮਹਿਮਾ ਪ੍ਰਕਾਸ਼ ਨੇ ਸੁਹਣਾ ਲਿਖਿਆ ਹੈ :

**'ਬਰਨ ਆਸ਼ਰਮ ਬਿਧ ਜੋ ਮਨ ਧਰੈ।**
**ਤਾ ਕਾ ਕਾਜ ਊਹਾ ਨਹੀਂ ਸਰੇ॥' ੧੦॥**

ਫਿਰ ਸੰਗਤਾਂ ਬਿਸ੍ਰਾਮ ਕਰਦੀਆਂ। ਸ਼ਾਮ ਨੂੰ ਖੇਡਾਂ ਹੁੰਦੀਆਂ। ਕਦੇ-ਕਦੇ ਪਹਿਲਵਾਨ ਅਖਾੜੇ ਵਿਚ ਉਤਰ ਕੇ ਕੁਸ਼ਤੀਆਂ ਵੀ ਕਰਦੇ। 'ਪਹਿਲਵਾਨ ਬੁਲਾਇ ਆਖ਼ਰ ਪਰੇ।' ਰਾਤ ਨੂੰ ਫਿਰ ਬਲਵੰਡ ਜੀ ਕੀਰਤਨ ਕਰਦੇ ਅਤੇ ਪਹਿਰ ਰਾਤ ਗਈ ਗੁਰੂ ਜੀ ਬਿਸ੍ਰਾਮ ਕਰਦੇ।

**ਨਿਮਰਤਾ ਦਾ ਪੁੰਜ** : ਜੋਗੀਆਂ ਦੀ ਇਕ ਜਮਾਤ ਖਡੂਰ ਸਾਹਿਬ ਆਈ। ਲੰਗਰ ਵਿਚ ਮਾਤਾ ਖੀਵੀ ਦੀ ਸੇਵਾ ਸਦਕਾ ਸਦਾ ਰੌਣਕਾਂ ਰਹਿੰਦੀਆਂ ਸਨ ਤੇ ਖੁੱਲ੍ਹੇ ਭੰਡਾਰੇ ਲੱਗੇ ਰਹਿੰਦੇ ਸਨ। ਜੋਗੀ ਹੈਰਾਨ ਹੋਏ ਕਿ ਇਤਨਾ ਖ਼ਰਚ ਕਿੱਥੋਂ ਆਉਂਦਾ ਹੈ! ਕੋਈ

ਜਾਗੀਰ ਆਦਿ ਵੀ ਦਿਖਾਈ ਨਹੀਂ ਦੇ ਰਹੀ ਸੀ। ਜੋਗੀਆਂ ਦੇ ਵੱਡੇ ਮਹੰਤ ਨੇ ਜਾਗੀਰ ਆਦਿ ਲਗਾਣ ਲਈ ਆਖਿਆ। ਗੁਰੂ ਜੀ ਨੇ ਫ਼ਰਮਾਇਆ ਕਿ ਗੁਰੂ ਘਰ ਵਿਚ ਕਿਸੇ ਚੀਜ਼ ਦੀ ਥੁੜ੍ਹ ਨਹੀਂ। ਜੋਗੀਆਂ ਨੇ ਬਹੁਤ ਜ਼ੋਰ ਦਿੱਤਾ ਕਿ ਕੁਝ ਤਾਂ ਮੰਗੋ। ਗੁਰੂ ਜੀ ਨੇ 'ਗ਼ਰੀਬੀ ਦਾਨ' ਮੰਗਿਆ। ਉਨ੍ਹਾਂ ਆਖਿਆ ਕਿ ਗ਼ਰੀਬਾਂ ਨਾਲ ਪਿਆਰ ਕਰਨ ਦੀ ਬਰਕਤ ਮਿਲੀ ਰਹੇ :

"ਸੁਨਤ ਬਚਨ ਨਾਥ ਮਗਨਾਨੇ।
ਗੁਰ ਨਾਨਕ ਅੰਗਤ ਕਰ ਜਾਨੇ।"[1]

**ਗ਼ਰੀਬਾਂ ਦੀ ਸੇਵਾ ਦਾ ਉਪਦੇਸ਼** : ਗੁਰੂ ਦਰਬਾਰ ਵਿਚ ਇਕ ਸਿੱਖ ਭਾਈ ਮਾਹਣਾ ਜੀ ਨਾਂ ਦਾ ਸੀ। ਉਸ ਨੂੰ ਸੇਵਾ ਦਾ ਅਹੰਕਾਰ ਹੋ ਗਿਆ। ਉਸ ਇਹ ਕਹਿਣਾ ਸ਼ੁਰੂ ਕਰ ਦਿੱਤਾ : 'ਮੈਂ ਨੀਵੇਂ ਸਿੱਖਾਂ ਦੀ ਸੇਵਾ ਕਿਉਂ ਕਰਾਂ? ਮੈਂ ਤਾਂ ਸਿਰਫ਼ ਸਤਿਗੁਰੂ ਦਾ ਸੇਵਕ ਹਾਂ।' ਗੁਰੂ ਜੀ ਨੇ ਉਸ ਨੂੰ ਸਮਝਾਇਆ ਅਤੇ ਆਖਿਆ : 'ਭਾਈ ਗੁਰੂ ਘਰ ਵਿਚ ਇਹੋ ਜਿਹੀਆਂ ਗੱਲਾਂ ਨਹੀਂ ਸੋਭਦੀਆਂ। ਗੁਰੂ ਘਰ ਵਿਚ ਤਾਂ ਗ਼ਰੀਬੀ ਹੀ ਫੱਬਦੀ ਹੈ।'

**ਕਾਦਰ ਦੀ ਕੁਦਰਤ ਵਿਚ ਰਹਿਣ ਦਾ ਉਪਦੇਸ਼** : ਭਾਈ ਜੀਵਾ ਜੀ ਗੁਰੂ ਦੇ ਲੰਗਰ ਦੀ ਸੇਵਾ ਕਰਦੇ ਸਨ। ਇਕ ਦਿਨ ਉਹ ਸੇਵਾ ਕਰ ਰਹੇ ਸਨ ਕਿ ਅਨ੍ਹੇਰੀ ਮੀਂਹ ਆ ਗਿਆ। ਉਨ੍ਹਾਂ ਅਨ੍ਹੇਰੀ ਹਟਾਉਣ ਲਈ ਗੁਰੂ ਜੀ ਅੱਗੇ ਪ੍ਰਾਰਥਨਾ ਕੀਤੀ, ਤਾਂ ਗੁਰੂ ਜੀ ਨੇ ਫ਼ਰਮਾਇਆ : "ਭਾਈ ਸੇਵਕ ਦਾ ਕੰਮ ਸੇਵਾ ਕਰਨਾ ਹੈ, ਹੁਕਮ ਵਿਚ ਰਹਿਣਾ ਹੈ, ਉਸ ਦੇ ਹੁਕਮ ਵਿਚ ਰਹਿਣ ਵਿਚ ਜ਼ਿੰਦਗੀ ਹੈ।"

**ਨਿਡਰਤਾ—ਹਮਾਯੂੰ ਦਾ ਦਰਬਾਰ ਆਵਣਾ** : ਸ਼ੇਰਸ਼ਾਹ ਸੂਰੀ ਨੇ ਹਮਾਯੂੰ ਨੂੰ ਹਰਾ ਕੇ ਆਗਰੇ ਤੋਂ ਨੱਸ ਜਾਣ ਲਈ ਮਜ਼ਬੂਰ ਕੀਤਾ। ਉਸ ਨੇ ਪੰਜਾਬ ਵੱਲ ਰੁਖ਼ ਕੀਤਾ। ਜਦ ਬਿਆਸ ਦੇ ਕਿਨਾਰੇ ਸੁਲਤਾਨਪੁਰ ਅੱਪੜਿਆ ਤਾਂ ਖ਼ਿਆਲ ਆਇਆ ਕਿ ਪੰਜਾਬ ਵਿਚ ਉੱਚੇ ਪਾਏ ਦੇ ਇਕ ਦਰਵੇਸ਼ ਸਨ, ਉਨ੍ਹਾਂ ਨੂੰ ਮਿਲਦਾ ਜਾਵਾਂ। ਪਤਾ ਕਰਨ 'ਤੇ ਸੂਹ ਮਿਲੀ ਕਿ ਬਿਆਸਾ ਪਾਰ ਜਰਨੈਲੀ ਸੜਕ[2] ਤੋਂ ਕੁਝ-ਕੁ-ਦੂਰ ਖਡੂਰ ਨਾਮ ਦਾ ਪਿੰਡ ਹੈ, ਉੱਥੇ ਹੀ ਗੁਰੂ ਬੈਠੇ ਹਨ। ਉਹ ਅਹਿਲਕਾਰਾਂ ਤੇ ਸਿਪਾਹੀਆਂ ਨੂੰ ਲੈ ਕੇ ਖਡੂਰ ਪੁੱਜਾ।

ਤਵਾਰੀਖ ਗੁਰੂ ਖ਼ਾਲਸਾ ਦੇ ਕਹਿਣ ਅਨੁਸਾਰ ਜਦ ਹਮਾਯੂੰ ਖਡੂਰ ਪੁੱਜਾ ਤਾਂ ਗੁਰੂ ਜੀ ਸਮਾਧੀ ਵਿਚ ਜੁੜੇ ਹੋਏ ਸਨ। ਮਹਿਮਾ ਪ੍ਰਕਾਸ਼ ਅਤੇ ਹੋਰ ਇਤਿਹਾਸਕਾਰ ਲਿਖਦੇ ਹਨ ਕਿ ਉਹ 'ਮੱਲ ਅਖਾੜਾ' ਵਿਚ ਬੱਚਿਆਂ ਦੀਆਂ ਕੁਸ਼ਤੀਆਂ ਦੇਖ ਰਹੇ ਸਨ। 'ਲੜਕਿਓ ਸੇ ਪਰਚੇ ਰਹੇ।' ਹਮਾਯੂੰ ਨੇ ਆਪਣਾ ਨਿਰਾਦਰ ਹੁੰਦਾ ਵੇਖ ਕੇ ਗੁੱਸੇ ਵਿਚ ਆ ਕੇ ਤਲਵਾਰ ਕੱਢੀ। ਗੁਰੂ ਜੀ ਨੇ ਮੁਸਕਰਾਂਦੇ ਫ਼ਰਮਾਇਆ : 'ਚੱਲਣ ਵੇਲੇ ਤਾਂ ਚੱਲੀ ਨਹੀਂ। ਰਹਿਣ ਦੇਹ ਇਸ ਨੂੰ ਮਿਆਨ ਵਿਚ ਹੀ। ਇਸ ਦਾ ਵੇਲਾ

1. ਮਹਿਮਾ ਪ੍ਰਕਾਸ਼ : ਸਾਖੀ (ਗੁਰੂ ਅੰਗਦ ਜੀ)
2. ਉਸ ਵੇਲੇ ਜੀ. ਟੀ. ਰੋਡ ਖਡੂਰ ਨੇੜਿਓਂ ਹੀ ਲੰਘਦੀ ਸੀ।

ਆ ਲੈਣਾ ਦੇਹ। ਥੱਕ ਕੇ ਆਈ ਹੈ ਸ਼ੇਰ ਸ਼ਾਹ ਨਾਲ। ਫ਼ਕੀਰਾਂ 'ਤੇ ਉਠਾਣਾ ਇਸ ਦਾ ਧਰਮ ਨਹੀਂ।' ਮਹਿਮਾ ਪ੍ਰਕਾਸ਼ ਦਾ ਕਹਿਣਾ ਹੈ ਕਿ ਦੋ ਘੜੀ ਗੁਜ਼ਰ ਗਈ ਤਾਂ ਵੀ ਗੁਰੂ ਜੀ ਨੇ ਉਸ ਵੱਲ ਧਿਆਨ ਨਾ ਦਿੱਤਾ ਤੇ ਉਹ ਗ਼ੁੱਸੇ ਵਿਚ ਆ ਗਿਆ :

**"ਗੁਜਰੀ ਦੋਇ ਘੜੀ ਸਤਿਗੁਰ ਨਹੀਂ ਦੇਖਾ।**
**ਕੀਆ ਬਾਦਸ਼ਾਹ ਮਨ ਕੋਪ ਬਿਸੇਖਾ।"**
**ਤਬ ਹਾਥ ਤਲਵਾਰ ਮੂਠ ਪਰ ਰਾਖਾ।**
**ਬਝ ਗਯੋ ਹਾਥ ਤਬ ਦੇਖ ਪ੍ਰਭ ਭਾਖਾ।**
**ਸ਼ੇਰ ਸ਼ਾਹ ਸੋ ਕੁਛ ਨਹੀਂ ਕੀਨਾ।**
**ਈਹਾ ਤਲਵਾਰ ਮੂਠ ਗਹਿ ਲੀਨਾ।**

ਹਮਾਯੂੰ ਸ਼ਰਮਿੰਦਾ ਹੋਇਆ ਅਤੇ ਨਿਆਜ਼ ਹਾਸਲ ਕਰਕੇ ਵਾਪਸ ਚਲਾ ਗਿਆ। ਤਾਰੀਖ਼-ਇ-ਪੰਜਾਬ ਦੇ ਲਿਖਾਰੀ ਕਨ੍ਹਈਆ ਲਾਲ ਮੁਤਾਬਕ 'ਹਮਾਯੂੰ ਨੇ ਬਚਨ ਸੁਣ ਕੇ ਗੁਰੂ ਜੀ ਦੇ ਚਰਨ ਪਕੜ ਲਏ ਤੇ ਮਿੰਨਤ-ਤਰਲਾ ਕੀਤਾ।' ਗੁਰੂ ਜੀ ਨੇ ਸਬਰ ਤੇ ਜੇਰੇ ਦਾ ਉਪਦੇਸ਼ ਦਿੱਤਾ। ਇਹ ਘਟਨਾ ਸੰਨ ੧੫੪੦ ਈ: ਦੀ ਹੈ। ਸਾਵਨ ਦਾ ਮਹੀਨਾ ਸੀ।

**ਤਪੇ ਸ਼ਿਵਨਾਭ ਦੀ ਈਰਖਾ** : ਖਡੂਰ ਸਾਹਿਬ ਦੇ ਇਲਾਕੇ ਵਿਚ ਪ੍ਰਚਾਰ ਕਰਦਿਆਂ ਗੁਰੂ ਜੀ ਨੂੰ ਕੁਝ ਸਾਲ ਹੋ ਗਏ ਸਨ। ਸਾਧੂ ਤੇ ਤਪੀ ਲੋਕ ਈਰਖਾ ਕਰਨ ਲੱਗ ਪਏ ਕਿਉਂਕਿ ਲੋਕਾਂ ਦਾ ਝੁਕਾਅ ਉਨ੍ਹਾਂ ਵੱਲੋਂ ਹਟ ਕੇ ਗੁਰੂ ਘਰ ਵੱਲ ਹੋ ਗਿਆ ਸੀ। ਖਡੂਰ ਸਾਹਿਬ ਵਿਚ ਇਕ ਤਪਾ ਸ਼ਿਵਨਾਭ ਰਹਿੰਦਾ ਸੀ। ਗੁਰ ਪ੍ਰਕਾਸ਼ ਤੋਂ ਪਹਿਲਾਂ ਉਸ ਦਾ ਰੋਅਬ ਪਿੰਡ ਦੇ ਲੋਕਾਂ ਉੱਤੇ ਛਾਇਆ ਹੋਇਆ ਸੀ। ਗੁਰੂ ਜੀ ਦੇ ਉੱਥੇ ਟਿਕਣ ਨਾਲ ਉਸ ਨੂੰ ਧੱਕਾ ਪੁੱਜਾ। ਉਹ ਸਤਿਗੁਰੂ ਨਾਲ ਈਰਖਾ ਕਰਨ ਲੱਗ ਪਿਆ ਤੇ ਕਿਸੇ ਬਹਾਨੇ ਦੀ ਢੂੰਡ ਵਿਚ ਸੀ ਕਿ ਗੁਰੂ ਜੀ ਨੂੰ ਨੀਵਾਂ ਦਿਖਾਇਆ ਜਾਵੇ। ਇਕ ਸਮੇਂ ਅਜਿਹਾ ਹੋਇਆ ਕਿ ਮੀਂਹ ਨਾ ਪਿਆ। ਤਪੇ ਨੇ ਮੌਕੇ ਤੋਂ ਫ਼ਾਇਦਾ ਉਠਾਉਂਦੇ ਹੋਏ ਲੋਕਾਂ ਨੂੰ ਚੁੱਕਿਆ ਅਤੇ ਆਖਿਆ : "ਐਸਾ ਕਿਉਂ ਨਾ ਹੋਵੇ ਤੁਸਾਂ ਇਕ ਗ੍ਰਿਹਸਤੀ ਨੂੰ ਗੁਰੂ ਮੰਨਿਆ ਹੈ ਤੇ ਉਹ ਤੁਹਾਡੇ ਪਿੰਡ ਰਹਿੰਦਾ ਹੈ ਤੇ ਤੁਸੀਂ ਉਸ ਦੇ ਦੱਸੇ ਰਾਹ ਉੱਤੇ ਚੱਲ ਰਹੇ ਹੋ। ਉਸ ਨੂੰ ਪਿੰਡੋਂ ਕੱਢੋ ਤਾਂ ਦੇਖੋ ਮੀਂਹ ਵੱਸਦਾ ਹੈ ਕਿ ਨਹੀਂ।' ਕਾਦਰ ਦੇ ਹੁਕਮ ਵਿਚ ਰਹਿਣ ਵਾਲੇ ਗੁਰੂ ਅੰਗਦ ਜੀ ਇਹ ਗੱਲਾਂ ਸੁਣ ਕੇ ਝੱਟ ਪਿੰਡ ਛੱਡਣ ਨੂੰ ਤਿਆਰ ਹੋ ਗਏ। ਗੁਰੂ ਜੀ ਹਿਜਰਤ ਕਰ ਕੇ ਲਾਗਲੇ ਪਿੰਡ ਖ਼ਾਨ ਰਜਾਦੇ ਦੀ ਜੂਹ ਜਾ ਡੇਰੇ ਲਾਏ।[1]

1. ਖਡੂਰੋਂ ਟੁਰ ਕੇ ਗੁਰੂ ਜੀ ਭਰੋਵਾਲ ਆਏ। ਜੋ ਖਡੂਰ ਤੋਂ ਢਾਈ ਮੀਲ ਉੱਤੇ ਹੈ। ਉਥੇ ਬਾਹਰ ਹੀ ਠਹਿਰੇ ਸਨ ਕਿ ਇਸਲਾਮੀ ਤੁਅੱਸਬ ਦੀ ਬੂ ਆਈ। ਆਪ ਹੋਰ ਅੱਗੇ ਟੁਰ ਪਏ। ਖ਼ਾਨ ਰਜਾਦੇ ਦੀ ਜੂਹ ਵਿਚ ਡੇਰਾ ਲਾਇਆ। ਉਥੇ ਉਦੋਂ ਵੱਸੋਂ ਨਹੀਂ ਸੀ। ਕੁਝ ਦੂਰ 'ਤੁੜ' ਪਿੰਡ ਦੇ ਲੋਕੀਂ ਨਾਲ ਲੈ ਗਏ। ਆਪ ਕੁਝ ਚਿਰ ਪਿੰਡ ਤੁੜ ਰੁਕੇ ਪਰ ਫਿਰ ਡੇਰਾ ਜੰਗਲ ਵਿਚ ਹੀ ਕਰ ਲਿਆ। ਆਪ ਜੀ ਦੇ ਉਥੇ ਜਾਣ ਨਾਲ ਉਸ ਥਾਂ ਪਿੰਡ ਵੱਸ ਗਿਆ। ਨਾਮ 'ਛਾਪਰੀ' ਜਾਂ ਖ਼ਾਨ ਛਾਪਰੀ ਵੱਸਿਆ। 'ਤੁੜ' ਤੇ 'ਛਾਪਰੀ' ਗੁਰਦੁਆਰੇ ਬਣੇ ਹੋਏ ਹਨ।

ਪਿੰਡ ਦੇ ਲੋਕਾਂ ਨੇ ਹੁਣ ਤਪੇ ਨੂੰ ਮੀਂਹ ਵਸਾਣ ਲਈ ਆਖਿਆ। ਉਹ ਕੁਝ ਚਿਰ ਟਾਲ-ਮਟੋਲ ਕਰਦਾ ਰਿਹਾ ਪਰ ਜਦ ਬਾਰਸ਼ ਨਾ ਹੋਈ ਤਾਂ ਛੇਤੀ ਹੀ ਪਾਜ ਖੁੱਲ੍ਹ ਗਿਆ।

ਮਹਿਮਾ ਪ੍ਰਕਾਸ਼ ਦੇ ਕਥਨ ਅਨੁਸਾਰ ਜਦ (ਗੁਰੂ) ਅਮਰਦਾਸ ਜੀ ਨੂੰ ਇਸ ਸਾਰੀ ਘਟਨਾ ਦਾ ਪਤਾ ਲੱਗਾ ਤਾਂ ਉਨ੍ਹਾਂ ਬੜਾ ਰੋਸ ਮਨਾਇਆ ਤੇ ਪਿੰਡ ਦੇ ਲੋਕਾਂ ਨੂੰ ਆਖਿਆ ਕਿ ਇਸ ਤਪੇ ਦੇ ਪੈਰਾਂ ਨੂੰ ਰੱਸਾ ਪਾ ਕੇ ਜਿੱਥੇ ਜਿੱਥੇ ਘਸੀਟੋਗੇ ਬਾਰਸ਼ ਹੋਵੇਗੀ : "ਜੋਗੀ ਪਗ ਰੱਸਾ ਪਾਇ ਜਹਾਂ ਖੈਂਚੋ ਵਰਸ਼ਾ ਤਹਾਂ।" ਪਿੰਡ ਦੇ ਲੋਕਾਂ ਨੇ ਅਜਿਹਾ ਹੀ ਕੀਤਾ।

ਦੂਜੇ ਪਾਸੇ ਜਦ ਗੁਰੂ ਜੀ ਨੂੰ ਪਤਾ ਲੱਗਾ ਕਿ ਇਸ ਤਰ੍ਹਾਂ ਤਪੇ ਦੀ ਗਤ ਬਣੀ ਹੈ ਤਾਂ ਉਨ੍ਹਾਂ ਨੇ (ਗੁਰੂ) ਅਮਰਦਾਸ ਜੀ ਨੂੰ ਅਜਿਹਾ ਕਹਿਣ ਤੇ ਕਰਨ ਦੀ ਸਖ਼ਤ ਮਨਾਹੀ ਕੀਤੀ। ਉਨ੍ਹਾਂ ਫ਼ਰਮਾਇਆ : 'ਸਿਧੀਆਂ ਦੀ ਤਾਕਤ ਅੱਗੇ ਲੋਕ ਨਿਉਂ ਤਾਂ ਜਾਂਦੇ ਹਨ, ਪਰ ਕਿਸੇ ਨੂੰ ਨਿਵਾ ਕੇ ਕੀ ਖੱਟੀਦਾ ਹੈ ? ਵਡਿਆਈ! ਤੇ ਵਡਿਆਈ ਕੀ ਦੇਂਦੀ ? ਸੁਆਦ! ਇਹ ਸੁਆਦ 'ਹਉਮੈ' ਦਾ ਹੈ। ਇਹ ਹਉਮੈ ਦਾ ਸੁਆਦ ਨਾਮ ਤੋਂ ਵਿਸਾਰ ਦੇਂਦਾ ਹੈ। ਹਉਮੈ, ਨਾਮ ਦੀ ਵੈਰਨ ਹੈ। ਵਾਹਿਗੁਰੂ ਤੋਂ ਦੂਰ ਰੱਖਣ ਵਾਲੀਆਂ ਵਡਿਆਈਆਂ ਸਾੜਨੀਆਂ ਹੀ ਚੰਗੀਆਂ ਹਨ।[1]

ਖਡੂਰ ਸਾਹਿਬ ਸੰਗਤਾਂ ਗੁਰੂ ਜੀ ਨੂੰ ਵਾਪਸ ਲੈ ਆਈਆਂ ਅਤੇ ਜੀਵਨ ਭਰ ਗੁਰੂ ਜੀ ਨੇ ਉੱਥੇ ਹੀ ਰਹਿ ਕੇ ਪ੍ਰਚਾਰ ਕੀਤਾ।

**ਬਲਵੰਡ ਜੀ ਨੂੰ ਝਾੜ** : ਇਕ ਦਿਨ ਬਾਬਾ ਬੁੱਢਾ ਜੀ ਨੇ ਬਲਵੰਡ ਜੀ ਨੂੰ ਕੀਰਤਨ ਸੁਣਾਉਣ ਲਈ ਕਿਹਾ ਤਾਂ ਉਨ੍ਹਾਂ ਬਹੁਤੇ ਹੀ ਕਠੋਰ ਬਚਨ ਬੋਲੇ। ਗੁਰੂ ਜੀ ਨੂੰ ਇਹ ਚੰਗਾ ਨਾ ਲੱਗਾ ਤੇ ਫ਼ਰਮਾਇਆ : 'ਇਹ ਢਾਢੀ ਪ੍ਰੇਮ : ਬਿਹੀਨ ਅਹੰ ਮਨ ਮੇਂ ਕਰ।' ਜਦ ਅਗਲੇ ਦਿਨ ਸੰਗਤ ਵਿਚ ਕੀਰਤਨ ਕਰਨ ਲੱਗੇ ਤਾਂ ਗੁਰੂ ਅੰਗਦ ਦੇਵ ਜੀ ਨੇ ਪਿੱਠ ਕਰ ਲਈ ਅਤੇ ਕਿਹਾ :

**"ਜਬ ਪ੍ਰੇਮ ਜੁਗਤ ਤੋ ਸੋ ਕਹਿਓ,**
**ਤਬ ਨ ਸੁਨਾਇਓ ਕਾਹ।"**

ਜਦ ਬੁੱਢਾ ਜੀ ਨੇ ਪ੍ਰੇਮ ਦੇ ਚਾਅ ਵਿਚ ਕੀਰਤਨ ਸੁਣਨ ਲਈ ਕਿਹਾ ਸੀ ਤਾਂ ਉਸ ਦੇ ਮਨ ਵਿਚ ਮੈਂ ਹੀ ਸਾਂ। ਉਸ ਵੇਲੇ ਤੂੰ ਕਿਹਾ ਸੀ : 'ਹਉ ਜਾਟ ਬੂਟ ਅਗੇ ਨਹੀਂ ਗਾਉ।' ਇਹ ਤੇਰੀ ਹਿਮਾਕਤ ਬਖ਼ਸ਼ਣਯੋਗ ਨਹੀਂ। ਬਲਵੰਡ ਨੇ ਉਸੇ ਹੰਕਾਰ ਵਿਚ ਕਿਹਾ ਕਿ ਜਿੱਥੇ ਰਬਾਬ ਵਜਾਵਾਂਗਾ ਰੋਟੀ ਮਿਲ ਜਾਏਗੀ। ਪਰ ਕਿਸੇ ਨੇ ਉਸ ਨੂੰ ਮੱਥੇ ਨਾ ਲਗਾਇਆ। ਜਦ ਅੰਨ ਨਾ ਮਿਲਣ 'ਤੇ ਭੁੱਖ ਨੇ ਤੰਗ ਕੀਤਾ ਤਾਂ ਗੁਰੂ ਦੀ ਸ਼ਰਨ ਆਇਆ। ਉਸ ਨੇ ਪਉੜੀ ਗਾਈ। ਮਹਾਰਾਜ ਨੇ ਸਮਝਾਂਦੇ

---

1. ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ॥
ਏਨੀ ਜਲੀਈਂ ਨਾਮੁ ਵਿਸਾਰਿਆ, ਇਕ ਨ ਚਲੀਆ ਨਾਲਿ॥
(ਵਾਰ ਮਲਾਰ, ਸਲੋਕ ਮਹਲਾ ੨)

ਕਿਹਾ ਕਿ ਸਿੱਖ ਦਾ ਮਨ ਨ ਤੋੜਨਾ। ਸਿੱਖ ਦੇ ਮਨ ਵਿਚ ਮੈਂ ਹੀ ਹੁੰਦਾ ਹਾਂ :

"ਗੁਰਮੁਖ ਸਿਖ ਰੂਪ ਮਮ ਜਾਨੋ,
ਯਾ ਮੈ ਰੰਚਕ ਭੇਦ ਨ ਆਨੋ।"

(ਮਹਿਮਾ ਪ੍ਰਕਾਸ਼)

**ਉਪਦੇਸ਼** : ਗੁਰੂ ਜੀ ਬਹੁਤਾ ਜ਼ੋਰ ਗੁਰ-ਸ਼ਬਦ ਦੀ ਲੋੜ ਉੱਤੇ ਹੀ ਦੇਂਦੇ ਸਨ ਕਿਉਂਕਿ ਉਹ ਆਪਣੇ ਜੀਵਨ ਤਜਰਬੇ ਤੋਂ ਜਾਣੂ ਸਨ ਕਿ ਕਿਵੇਂ ਗੁਰੂ-ਸ਼ਬਦ ਤੋਂ ਬਗ਼ੈਰ ਉਹ ਭਟਕਦੇ ਰਹੇ ਸਨ। ਉਨ੍ਹਾਂ ਦਾ ਜੀਵਨ ਵੀ ਗੁਰੂ-ਸ਼ਬਦ ਨੇ ਹੀ ਬਦਲਾਇਆ ਸੀ। ਮਾਇਆ ਦੀ ਤ੍ਰਿਸ਼ਨਾ ਦੇ ਪ੍ਰਭਾਵ ਹੇਠ ਮਨੁੱਖ ਸੁਆਰਥ ਦੇ ਕਾਰਨ ਥੋੜ੍ਹ-ਦਿਲਾ ਹੋ ਜਾਂਦਾ ਹੈ, ਇਹ ਤੰਗਦਿਲੀ ਸਿਰਫ਼ ਗੁਰੂ ਦੀ ਸ਼ਰਨ ਪਿਆਂ ਹੀ ਦੂਰ ਹੁੰਦੀ ਹੈ।[1] ਮਾਇਆ ਮੋਹ ਦੇ ਕੁਵੱਲੜੇ ਰਸਤੇ ਉੱਤੇ ਪਏ ਹੋਏ ਇਨਸਾਨਾਂ ਨੂੰ ਸਿੱਧੇ ਰਸਤੇ ਪਾ ਸਕਦਾ ਹੈ ਤਾਂ ਸਿਰਫ਼ ਗੁਰੂ।

ਉੱਥੇ ਗੁਰੂ ਜੀ ਮਨੁੱਖਤਾ ਦਾ ਪ੍ਰਚਾਰ ਵੀ ਕਰ ਰਹੇ ਸਨ। ਮਨੁੱਖ ਭਾਵੇਂ ਕਿਸੇ ਧਰਮ ਦਾ ਹੋਵੇ ਉਸ ਲਈ ਧਰਮ ਸਾਂਝਾ ਹੈ। ਜੀਵ ਰੱਬੀ ਅਸਲੇ ਵਾਲਾ ਹੈ। ਇਸ ਦਾ ਅਸਲ ਸਾਥ ਪ੍ਰਮਾਤਮਾ ਨਾਲ ਹੀ ਫੱਬ ਤੇ ਨਿਭਾ ਸਕਦਾ ਹੈ। ਦੁਨੀਆਂ ਵਿਚ ਜਾਤ ਜਨਮ ਦਾ ਹੰਕਾਰ ਕੁਝ ਨਹੀਂ ਸੰਵਾਰ ਸਕਦਾ। ਇਹ ਅਮਲ ਹੀ ਹਨ ਜਿਹੜੇ ਇਨਸਾਨ ਨੂੰ ਉੱਚ ਸ਼ਰੇਣੀ ਦਾ ਬਣਾਂਦੇ ਹਨ। ਕਾਮਯਾਬ ਮਨੁੱਖ ਉਹ ਹੀ ਹੈ ਜੋ ਵਿਕਾਰਾਂ ਆਦਿ ਤੋਂ ਬਚਿਆ ਹੋਇਆ ਹੈ। ਜੋ ਮਨੁੱਖ ਪ੍ਰਮਾਤਮਾ ਦੇ ਹੋ ਜਾਂਦੇ ਹਨ ਉਨ੍ਹਾਂ ਨੂੰ ਦੁਨੀਆਂ ਦੀ ਕੋਈ ਮੁਥਾਜੀ ਨਹੀਂ ਰਹਿੰਦੀ। ਪਰ ਜੋ ਮਨੁੱਖ ਉਸ ਦੀਆਂ ਦਿੱਤੀਆਂ ਦਾਤਾਂ ਵਿਚ ਰੁੱਝ ਕੇ ਪ੍ਰਮਾਤਮਾ ਨੂੰ ਭੁਲਾ ਬੈਠਦੇ ਹਨ, ਅਸਲ ਵਿਚ ਉਹ ਹੀ ਮਨਮੁਖ ਹਨ। ਜੀਵਨ ਦਾ ਸਭ ਤੋਂ ਸਰੇਸ਼ਟ ਅਤੇ ਚੰਗਾ ਰਸਤਾ ਇਹ ਹੀ ਹੈ ਕਿ ਮਨੁੱਖ ਆਪਣੇ ਮਨ ਦੀਆਂ ਕਮਜ਼ੋਰੀਆਂ ਲੱਭ ਕੇ ਉਨ੍ਹਾਂ ਦਾ ਇਲਾਜ ਕਰੇ, ਤਦੋਂ ਹੀ ਜੀਵਨ ਸੁਖੀ ਹੋ ਸਕਦਾ ਹੈ। ਜਿਹੜੇ ਮਨੁੱਖ ਆਪਣੀਆਂ ਕਮਜ਼ੋਰੀਆਂ ਖ਼ਤਮ ਨਹੀਂ ਕਰਦੇ ਅਤੇ ਮਨ ਦੇ ਆਖੇ ਲੱਗਦੇ ਹਨ ਉਹ ਜੀਵਨ ਵਿਅਰਥ ਗਵਾ ਜਾਂਦੇ ਹਨ।[2] ਇਸ ਮਨ ਨੂੰ ਉਸ ਪਾਸੋਂ ਮੋੜ ਕੇ ਪ੍ਰਮਾਤਮਾ ਵੱਲ ਲਗਾਣ ਵਿਚ ਹੀ ਜ਼ਿੰਦਗੀ ਦਾ ਸਹੀ ਰਾਹ ਹੈ। ਦੂਜਿਆਂ ਦੇ ਔਗੁਣ ਦੇਖਣ ਤੇ ਨਸ਼ਰ ਕਰਨ ਦੀ ਵਾਦੀ ਠੀਕ ਨਹੀਂ, ਇਹ ਮਾੜੇ ਪਾਸੇ ਲੈ ਜਾਂਦੀ ਹੈ। ਅਸਲ ਸਿਆਣਪ ਹੈ ਕਿ ਜੀਵ ਆਪਣੀਆਂ ਜੀਵਨ-ਉਕਾਈਆਂ ਨੂੰ ਦੂਰ ਕਰਨ ਦਾ ਯਤਨ ਕਰੇ।[3]

ਗੁਰੂ ਅੰਗਦ ਸਾਹਿਬ ਨੇ ਇਹ ਸਾਫ਼ ਦੇਖ ਲਿਆ ਸੀ ਕਿ ਮਾਇਆ ਜੋੜਨ

---

1. ਗੁਰੁ ਕੁੰਜੀ, ਪਾਹੂ ਨਿਵਲੁ, ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ, ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥
(ਸਾਰੰਗ ਵਾਰ, ਸਲੋਕ ਮ: ੨, ਪੰਨਾ ੧੨੩੭)
2. ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥ (ਆਸਾ ਦੀ ਵਾਰ)
3. ਨਾਨਕ ਪਰਖੇ ਆਪ ਕਉ, ਤਾ ਪਾਰਖੁ ਜਾਣੁ॥ (ਮਾਝ ਵਾਰ, ਪੰਨਾ ੧੪੮)

ਤੇ ਮੱਲਾਂ ਮਾਰਨ ਦੀ ਖਾਹਿਸ਼ ਜੀਵਨ ਨੂੰ ਪੁੱਠੇ ਪਾਸੇ ਲਾ ਦਿੰਦੀ ਹੈ। ਉਨ੍ਹਾਂ ਦੁਨੀਆਂ ਨੂੰ ਸਮਝਾਇਆ ਕਿ ਮੱਲਾਂ ਮਾਰਨੀਆਂ ਮਨੁੱਖ ਦਾ ਠੀਕ ਆਦਰਸ਼ ਨਹੀਂ ਹੈ। ਜੇ ਮਨੁੱਖ ਸਾਰੀ ਕੋਸ਼ਿਸ਼ ਧਨ ਪਦਾਰਥ ਲਈ ਹੀ ਕਰਦਾ ਰਹੇ ਤੇ ਫਿਰ ਆਖੇ ਕਿ ਸੁਖ ਨਹੀਂ, ਤਾਂ ਠੀਕ ਨਹੀਂ ਹੈ। ਧਨ ਜੋੜਨ ਦੀ ਲਾਲਸਾ ਅਤੇ ਪ੍ਰਭੂ ਪਿਆਰ ਇਕੋ ਹੀ ਹਿਰਦੇ ਵਿਚ ਟਿਕ ਹੀ ਨਹੀਂ ਸਕਦੇ। ਗਰੀਬਾਂ ਨਾਲ ਅਤਿ ਦਾ ਪਿਆਰ ਗੁਰੂ ਜੀ ਨੇ ਕੀਤਾ ਤੇ ਫ਼ਰਮਾਇਆ ਕਿ ਮੀਰ, ਸ਼ਲਾਰ ਇਹ ਸਾਰੇ ਤੁਹਾਡੇ ਵਰਗੇ ਹਨ। ਵਾਹਿਗੁਰੂ ਨੇ ਕਿਸੇ ਨੂੰ ਉੱਚਾ ਨੀਵਾਂ ਨਹੀਂ ਬਣਾਇਆ। ਉਸ ਦੀ ਵਥ ਸਭ ਲਈ ਸਾਂਝੀ ਹੈ। ਇਹ ਤਾਂ ਅਸਾਂ ਵੰਡੀਆਂ ਪਾ ਲਈਆਂ ਹਨ। ਗੁਰੂ ਨਾਨਕ ਜੀ ਦਾ ਫ਼ਰਮਾਣ ਹੈ :

'ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ॥
ਆਪਿ ਕੁਚਜੀ, ਦੋਸੁ ਨ ਦੇਊ ਜਾਣਾ ਨਾਹੀ ਰਖੇ॥'

(ਬਸੰਤੁ ਮ: ੧, ਪੰਨਾ ੧੧੭੧)

ਮਨੁੱਖ ਅਸਲ ਵਿਚ ਉਹ ਹੀ ਹੈ ਜਿਸ ਵਿਚ ਪ੍ਰਭੂ-ਪਿਆਰ ਦੀ ਖਿੱਚ ਹੈ ਅਤੇ ਪ੍ਰਭੂ ਦੀ ਯਾਦ ਵਿਚ ਝੁਕਦਾ ਹੈ। ਮਨੁੱਖਤਾ ਦਾ ਧਰਮ ਸਾਂਝਾ ਹੈ ਤੇ ਉਹ ਹੈ 'ਸਿਮਰਨ'। ਸੁਹਣਾ ਮਨੁੱਖ ਉਹ ਹੀ ਹੈ ਜੋ ਕਾਮਾਦਿਕ ਵਿਕਾਰਾਂ ਤੋਂ ਬਚਿਆ ਹੋਇਆ ਹੈ। "ਹੋਵਹਿ ਲਿੰਙ, ਝਿੰਙ ਨ ਹੋਵਹਿ ਐਸੀ ਕਹੀਐ ਸੁਰਤਿ।" ਕਾਮਯਾਬ ਜੀਵਨ ਉਸੇ ਦਾ ਕਹਿਣਾ ਚਾਹੀਦਾ ਹੈ ਜੋ ਸਦਾ ਉਸ ਦੀ ਯਾਦ ਵਿਚ ਜੁੜਿਆ ਹੈ। ਮੁਥਾਜੀ ਫਿਰ ਨਹੀਂ ਰਹਿੰਦੀ। ਜੋ ਦਾਤਾਂ ਪਾ ਕੇ ਦਾਤੇ ਨੂੰ ਵਿਸਾਰ ਦੇਂਦੇ ਹਨ, ਉਨ੍ਹਾਂ ਤੋਂ ਵੱਡਾ ਮੂਰਖ ਕੋਈ ਨਹੀਂ। ਬਸ,

"ਨਦਰ ਤਿਨ੍ਾ ਕਉ ਨਾਨਕਾ
ਨਾਮੁ ਜਿਨ੍ਾ ਨੀਸਾਣੁ॥"

**(ਗੁਰੂ) ਅਮਰਦਾਸ ਜੀ ਮਿਲੇ** : ਭਾਈ ਅਮਰਦਾਸ ਜੀ ਹਰ ਸਾਲ ਗੰਗਾ ਦੇ ਇਸ਼ਨਾਨ ਨੂੰ ਜਾਇਆ ਕਰਦੇ ਸਨ। ਇਕ ਵਾਰੀ ਸੁਭਾਵਕ ਹੀ ਇਕ ਬ੍ਰਹਮਚਾਰੀ ਨਾਲ ਵਾਹ ਪਿਆ। ਬ੍ਰਹਮਚਾਰੀ ਨੇ ਅਮਰਦਾਸ ਜੀ ਕੋਲੋਂ ਉਨ੍ਹਾਂ ਦੇ ਗੁਰੂ ਦਾ ਨਾਮ ਪੁੱਛਿਆ। ਅਮਰਦਾਸ ਜੀ ਨੇ ਇਹ ਹੀ ਆਖਿਆ ਕਿ 'ਅਜੇ ਤਕ ਤਾਂ ਇਸ ਦਾ ਖ਼ਿਆਲ ਹੀ ਨਹੀਂ ਆਇਆ।' ਬ੍ਰਹਮਚਾਰੀ ਨੇ ਬਹੁਤ ਬੁਰਾ-ਭਲਾ ਕਿਹਾ, ਇਸ ਘਟਨਾ ਨੇ ਗੁਰੂ ਜੀ ਦੇ ਮਨ ਵਿਚ ਹਲਚਲ ਪੈਦਾ ਕਰ ਦਿੱਤੀ।

**ਗੁਰੂ ਦੀ ਭਾਲ ਵਿਚ (ਗੁਰੂ) ਅਮਰਦਾਸ ਜੀ** : ਇਹਨਾਂ ਸੋਚਾਂ ਵਿਚ ਉਹ ਰਾਤਾਂ ਜਾਗਦੇ ਕੱਟਣ ਲੱਗੇ। ਇਕ ਪ੍ਰਭਾਤ ਭਾਈ ਅਮਰਦਾਸ ਜੀ ਦੀ ਕੰਨੀਂ ਇਸ ਭਾਵ ਦੇ ਸ਼ਬਦ ਪਏ। 'ਦਿਨ ਤੇ ਰਾਤ ਜਾਲ ਹਨ। ਉਡਾਰੂ ਮਨੁੱਖ! ਜਿੰਨੀਆਂ ਘੜੀਆਂ ਲੰਘ ਰਹੀਆਂ ਹਨ ਇਹ ਤੂੰ ਵਿਅਰਥ ਗਵਾ ਰਿਹਾ ਹੈਂ। ਕਦੇ ਸੋਚਿਆ ਹਈ ਕਿ ਇਹਨਾਂ ਕਰੜੇ ਜਾਲਾਂ ਵਿਚੋਂ ਨਿਕਲੇਂਗਾ ਕਿਵੇਂ ? ਸਾਡੇ ਅਮਲਾਂ ਦੇ ਕਾਗਜ਼ ਉੱਤੇ ਦੋ ਤਰ੍ਹਾਂ ਦੇ ਲੇਖ ਹਨ, ਭਲੇ ਅਤੇ ਬੁਰੇ। ਜਿਹੜੇ ਲੇਖ ਬਹੁਤ ਹੁੰਦੇ ਹਨ, ਮਨੁੱਖ ਉਸੇ ਪਾਸੇ ਵੱਲ ਟੁਰਿਆ ਜਾਂਦਾ ਹੈ। ਉਹ ਮਨਾ! ਤੂੰ ਸੰਸਾਰ 'ਤੇ ਆਇਆ ਤਾਂ ਇਸ

ਲਈ ਹੈਂ ਕਿ ਉਸ ਮਾਲਕ ਨੂੰ ਯਾਦ ਕਰੇਂ, ਪਰ ਤੂੰ ਉਸ ਦੀਨ ਦੁਨੀ ਦੇ ਮਾਲਕ ਨੂੰ ਵਿਸਾਰ ਬੈਠਾ ਹੈਂ। ਜੀਵਨ ਤਦ ਹੀ ਸਫ਼ਲਾ ਹੋਵੇਗਾ ਜੇ ਤੂੰ ਉਸ ਨੂੰ ਯਾਦ ਕਰੇਂਗਾ।'

"ਸਰੀਰ ਦੀ ਭੱਠੀ ਵਿਚ ਮਨ ਲੋਹਾ ਹੈ, ਪਾਪਾਂ ਦੇ ਕੋਲਿਆਂ ਦਾ ਢੇਰ ਲੱਗਾ ਹੋਇਆ ਹੈ, ਕਾਮ, ਕ੍ਰੋਧ ਤੇ ਲਾਲਚ ਦੀਆਂ ਲਾਟਾਂ ਨਿਕਲ ਰਹੀਆਂ ਹਨ। ਮਨ ਹੁਣ ਸੜ ਚੁੱਕਾ ਹੈ, ਜੀਵ, ਚਿੰਤਾ ਦੀ ਸੰਨ੍ਹੀ ਨਾਲ ਮਨ ਨੂੰ ਚੁੱਕ-ਚੁੱਕ ਕੇ ਪਰੇਸ਼ਾਨ ਹੋ ਰਿਹਾ ਹੈ, ਭਾਵੇਂ ਮਨੁੱਖ ਮਨੂਰ ਵੀ ਹੋ ਗਿਆ ਹੋਵੇ ਪਰ ਜੇ ਗੁਰੂ ਪਾਰਸ ਮਿਲ ਜਾਏ, ਜੀਵ ਫਿਰ ਸੋਨਾ ਹੋ ਸਕਦਾ ਹੈ, ਨਾਮ ਦੀ ਬੂਟੀ ਵਿਚ ਬੜੀ ਤਾਕਤ ਹੈ।[1]

ਮਨ ਨੂੰ ਚੋਟ ਲੱਗੀ। ਬੀਬੀ ਅਮਰੋ[2] ਨੂੰ ਨਾਲ ਲੈ ਕੇ ਅੰਗਦ ਦੇਵ ਜੀ ਦੇ ਦਰਸ਼ਨਾਂ ਨੂੰ ਆਏ ਤੇ ਫਿਰ ਉਥੇ ਹੀ ਰਹਿ ਕੇ ਸੇਵਾ ਕੀਤੀ ਤੇ ਗੁਰ-ਗੱਦੀ ਪ੍ਰਾਪਤ ਕੀਤੀ।

**ਜੋਤੀ ਜੋਤ ਸਮਾਉਣਾ** : ਬਾਬਾ ਅਮਰਦਾਸ ਜੀ ਸੰਨ ੧੫੫੧ ਤਕ ਖਡੂਰ ਸਾਹਿਬ ਰਹਿ ਕੇ ਸੇਵਾ ਕਰਦੇ ਰਹੇ। ਗੁਰੂ ਅੰਗਦ ਦੇਵ ਜੀ ਨੇ ੧੩ ਸਾਲ ਗੁਰੂ ਘਰ ਦੀ ਜ਼ਿੰਮੇਵਾਰੀ ਸੰਭਾਲਣ ਉਪਰੰਤ ਗੱਦੀ ਗੁਰੂ ਅਮਰਦਾਸ ਜੀ ਨੂੰ ਦਿੱਤੀ।

ਆਪ ਜੀ ੨੯ ਮਾਰਚ ਸੰਨ ੧੫੫੨ ਨੂੰ ੪੮ ਸਾਲ ਦੀ ਉਮਰ ਵਿਚ ਜੋਤੀ ਜੋਤ ਸਮਾਏ।



---

1. ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥
ਜਿਉ ਜਿਉ ਕਿਰਤੁ ਚਲਾਏ, ਤਿਉ ਚਲੀਐ, ਤਉ ਗੁਣ ਨਾਹੀ ਅੰਤੁ ਹਰੇ॥ ੧॥
ਚਿਤ ਚੇਤਸਿ ਕੀ ਨਹੀ ਬਾਵਰਿਆ॥
ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥
ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥ ੨॥
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥ ੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥ ੪॥ ੩॥
(ਮਾਰੂ ਮ: ੧, ਪੰਨਾ ੯੯੦)

2. ਗੁਰੂ ਅੰਗਦ ਦੇਵ ਜੀ ਦੀ ਸਪੁੱਤ੍ਰੀ।



13

ਅਧਿਆਇ ਤੇਰ੍ਹਵਾਂ

# ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇ ਉਪਦੇਸ਼ਾਂ ਨੂੰ ਕਿਵੇਂ ਜਾਰੀ ਰੱਖਿਆ ਤੇ ਪੱਕਿਆਂ ਕੀਤਾ ?

## (How Guru Angad Continued and consolidated the work started by Guru Nanak ?)

ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਗੁਰੂ ਅੰਗਦ ਦੇਵ ਜੀ ਦੇ ਸਾਹਮਣੇ ਕਈ ਇਕ ਜ਼ਰੂਰੀ ਮਸਲੇ ਆਏ। ਇਸ ਨਵ-ਜਨਮੇ ਸਿੱਖੀ ਦੇ ਬੂਟੇ ਨੂੰ ਕਈ ਇਕ ਖ਼ਤਰੇ ਸਨ। ਗੁਰੂ ਨਾਨਕ ਜੀ ਦੇ ਸਪੁੱਤ੍ਰ ਬਾਬਾ ਸ੍ਰੀਚੰਦ ਤੇ ਲਖਮੀ ਚੰਦ ਜੀ ਆਪਣੇ ਪਿਤਾ ਦੀ ਚੋਣ ਉੱਤੇ ਹੀ ਗ਼ੁੱਸੇ ਹੋ ਰੋਸ ਮਨਾ ਰਹੇ ਸਨ। ਸ੍ਰੀ ਚੰਦ ਜੀ ਨੇ ਤਾਂ ਉਦਾਸੀ ਮੱਤ ਦੀ ਨੀਂਹ ਵੀ ਰੱਖ ਦਿੱਤੀ। ਜੋਗੀਆਂ ਦਾ ਖ਼ਤਰਾ ਦੂਜੇ ਪਾਸੇ ਸੀ। ਕੋਈ ਪੱਕੇ ਨਿਯਮ ਤੇ ਮਰਯਾਦਾ ਨਾ ਹੋਣ ਕਰਕੇ ਇਸ ਲਹਿਰ ਦਾ ਅਲੋਪ ਹੋ ਜਾਣਾ ਕਈ ਲੋਕਾਂ ਨੂੰ ਕੁਦਰਤੀ ਲੱਗਦਾ ਸੀ। ਪਰ ਜਿਸ ਸਿਆਣਪ, ਸੂਝ, ਮਿਹਨਤ ਤੇ ਲਗਨ ਨਾਲ ਇਸ ਮਹਾਨ ਕੰਮ ਤੇ ਆਦਰਸ਼ ਨੂੰ ਗੁਰੂ ਅੰਗਦ ਦੇਵ ਜੀ ਨੇ ਜਾਰੀ ਰੱਖਿਆ ਉਸ ਨੇ ਨਾ ਸਿਰਫ਼ ਸਿੱਖੀ ਨੂੰ ਮਜ਼ਬੂਤ ਤੇ ਪੱਕਿਆਂ ਕੀਤਾ ਸਗੋਂ ਉਸ ਨੇ ਗੁਰੂ ਅੰਗਦ ਦੇਵ ਜੀ ਨੂੰ ਇਤਿਹਾਸ ਵਿਚ ਇਕ ਉੱਤਮ ਦਰਜਾ ਦਿਲਵਾਇਆ ਹੈ। ਸ਼ਾਇਦ ਇਹ ਹੀ ਕਾਰਨ ਹੈ ਕਿ ਆਪ ਜੀ 'ਖਡੂਰ ਦੀ ਜੂਹ' ਤੋਂ ਬਾਹਰ ਵੀ ਨਾ ਗਏ। ਇਹ ਵੀ ਆਪਣੇ ਆਪ ਵਿਚ ਇਕ ਵੱਡੀ ਕੁਰਬਾਨੀ ਸੀ।

(੧) **ਗੁਰਮੁਖੀ ਦੇ ਪ੍ਰਚਾਰ ਲਈ ਜ਼ੋਰ** : ਗੁਰੂ ਨਾਨਕ ਦੇਵ ਜੀ ਨੇ ਇਹ ਚੰਗੀ ਤਰ੍ਹਾਂ ਦੇਖ ਲਿਆ ਸੀ ਜਿੰਨਾ ਚਿਰ ਆਪਣੀ ਬੋਲੀ ਨਹੀਂ ਮੌਲਦੀ ਉਤਨਾ ਚਿਰ ਤਕ ਦਿੱਤੇ ਉਪਦੇਸ਼ ਸਥਿਰਤਾ ਪ੍ਰਾਪਤ ਨਹੀਂ ਕਰ ਸਕਦੇ। ਗੁਰੂ ਨਾਨਕ ਦੇਵ ਜੀ ਨੇ ਪਰਾਈ ਬੋਲੀ ਬੋਲਣ ਵਾਲਿਆਂ ਨੂੰ ਚੰਗਾ ਛੰਡਿਆ ਸੀ ਤੇ ਫ਼ਰਮਾਇਆ ਸੀ ਕਿ ਇਹ ਲੋਕੀਂ ਪਰਾਈ ਬੋਲੀ ਅਪਣਾ ਕੇ ਆਪਣਾ ਧਰਮ ਵੀ ਛੱਡੀ ਜਾ ਰਹੇ ਸਨ, 'ਖੱਤਰੀਆਂ ਤਾਂ ਧਰਮ ਛੋਡਿਆ ਮਲੇਛ ਭਾਖਿਆ ਗਹੀ।' ਉਨ੍ਹਾਂ ਲੋਕਾਂ ਦੇ ਘਰਾਂ ਵਿਚ 'ਮੀਆਂ ਮੀਆਂ' ਹੁੰਦੀ ਸੀ।

ਗੁਰੂ ਅੰਗਦ ਦੇਵ ਜੀ ਨੇ ਇਸ ਲੋੜ ਨੂੰ ਸਮਝ ਲਿਆ ਸੀ ਤੇ ਉਨ੍ਹਾਂ ਜਗਤ ਦੇ ਨਿਸਤਾਰੇ ਲਈ ਗੁਰਮੁਖੀ ਪੜ੍ਹਨ ਤੇ ਪੜ੍ਹਾਨ ਉੱਤੇ ਬਹੁਤ ਜ਼ੋਰ ਦਿੱਤਾ। ਰਵਾਇਤ

ਹੈ ਕਿ ਗੁਰੂ ਅੰਗਦ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਪੈਂਤੀ ਪੜ੍ਹਾਣ ਲਈ ਇਕ 'ਬਾਲਬੋਧ' ਵੀ ਲਿਖਿਆ। *ਡਾਕਟਰ ਲਾਇਟਨਰ*[1] ਲਿਖਦੇ ਹਨ, 'ਗੁਰੂ ਅੰਗਦ (ਦੇਵ ਜੀ) ਨੇ ਪ੍ਰੋਫੈਸਰ ਹਕਸਲੇ ਵਾਂਗ ਬੱਚਿਆਂ ਲਈ ਬਾਲ-ਬੋਧ ਦੇ ਕਾਇਦੇ ਲਿਖੇ ਤੇ ਐਸਾ ਕਰਨਾ ਕੋਈ ਸ਼ਾਨ ਤੋਂ ਨੀਵਾਂ ਨਾ ਸਮਝਿਆ। ਨਾਲ ਹੀ ਉਨ੍ਹਾਂ ਵਰਣਮਾਲਾ ਅਨੁਸਾਰ ਸਿੱਖਿਆਦਾਇਕ ਕਿਤਏ ਵੀ ਲਿਖੇ।[2]

ਗੁਰਮੁਖੀ ਦੇ ਸ਼ਬਦ ਤੋਂ ਹੀ ਪ੍ਰਗਟ ਹੁੰਦਾ ਹੈ ਕਿ ਸਿੱਖੀ ਸੰਸਕ੍ਰਿਤ ਤੇ ਉਸੇ ਦੇ ਸੋਮਿਆਂ ਵੇਦਾਂ ਤੋਂ ਉੱਤੇ ਤੇ ਅੱਡ ਹੋ ਗਈ। ਗੁਰਮੁਖੀ ਯਾਦ ਦਿਲਾਂਦੀ ਰਹਿੰਦੀ ਸੀ ਕਿ ਜੋ ਗੁਰੂ ਦੇ ਮੁਖ ਤੋਂ ਨਿਕਲਿਆ ਹੈ, ਉਹ ਸ਼ਬਦ ਹੈ ਤੇ ਬਾਕੀ ਕੱਚੀ ਤੇ ਕੂੜੀ ਬਾਣੀ ਹੈ। *ਹਰੀ ਰਾਮ ਗੁਪਤਾ* ਦਾ ਇਹ ਕਹਿਣਾ ਠੀਕ ਨਹੀਂ ਕਿ ਇਸ ਨਾਲ ਸਿੱਖੀ ਸੀਮਤ ਹੋ ਗਈ। ਸਿੱਖੀ ਦੀ ਜੜ੍ਹ ਸਗੋਂ ਇਤਨੀ ਮਜ਼ਬੂਤ ਹੋ ਗਈ ਕਿ ਕੋਈ ਇਸ ਨੂੰ ਹਿਲਾ ਹੀ ਨਾ ਸਕਿਆ।

ਉਸ ਸਮੇਂ ਤੋਂ ਹੀ ਗੁਟਕੇ ਲਿਖ ਕੇ ਵੰਡਣ ਦਾ ਰਿਵਾਜ ਪਿਆ। ਅੱਗੇ ਜਾ ਕੇ ਇਹ ਰਹਿਤਨਾਮਿਆਂ ਦਾ ਇਕ ਜ਼ਰੂਰੀ ਅੰਗ ਬਣ ਗਿਆ ਕਿ ਹਰ ਇਕ ਸਿੱਖ ਜ਼ਿੰਦਗੀ ਵਿਚ ਘੱਟ ਤੋਂ ਘੱਟ ਇਕ ਗੁਟਕਾ ਲਿਖੇ ਜਾਂ ਲਿਖਵਾ ਕੇ ਵੰਡੇ।

(੨) **ਗੁਰਬਾਣੀ ਨੂੰ ਸੰਭਾਲ ਕੇ ਰੱਖਣਾ ਤੇ ਵਾਧੂ ਬਾਣੀ ਦਰਜ ਨਾ ਹੋਣ ਦੇਣੀ** : ਗੁਰੂ ਨਾਨਕ ਜੀ ਆਪਣੇ ਪ੍ਰਚਾਰ-ਦੌਰਿਆਂ ਵਿਚ ਜੋ ਸ਼ਬਦ ਵੀ ਉਚਾਰਦੇ ਸਨ, ਲਿਖ ਲੈਂਦੇ ਸਨ। ਜੋ ਸ਼ਬਦ ਉਥੇ ਨਾ ਲਿਖੇ ਜਾ ਸਕੇ ਵਾਪਸ ਟਿਕਾਣੇ ਆ ਕੇ ਲਿਖ ਲੈਂਦੇ ਸਨ। ਭਗਤਾਂ ਦੀ ਬਾਣੀ ਵੀ ਉਨ੍ਹਾਂ ਕੋਲ ਕਾਫ਼ੀ ਇਕੱਠੀ ਹੋ ਗਈ ਸੀ। ਇਸ ਤਰ੍ਹਾਂ ਕਿਤਾਬ ਬਣ ਗਈ। ਇਸੇ ਕਿਤਾਬ ਨੂੰ ਹਾਜੀਆਂ ਮੱਕੇ ਵਿਚ ਦੇਖ ਕੇ ਆਖਿਆ ਸੀ : 'ਇਹ ਖੋਲ੍ਹ ਕੇ ਦੱਸੋ ਕਿ ਕੌਣ ਵੱਡਾ ਹੈ, ਹਿੰਦੂ ਜਾਂ ਮੁਸਲਮਾਨ ?'[3]

ਜੋਤੀ ਜੋਤ ਸਮਾਉਣ ਵੇਲੇ ਇਹ ਵਡਮੁੱਲਾ ਖ਼ਜ਼ਾਨਾ ਗੁਰੂ ਨਾਨਕ ਜੀ ਗੁਰੂ ਅੰਗਦ ਦੇਵ ਜੀ ਨੂੰ ਦੇ ਗਏ ਸਨ।[4] ਮਹਿਮਾ ਪ੍ਰਕਾਸ਼ ਅਨੁਸਾਰ ਗੁਰੂ ਅੰਗਦ ਦੇਵ

---

1. (History of Indigenous Education in Panjab)
(ਗੁਰਮੁਖੀ ਲਿੱਪੀ ਦਾ ਵਿਕਾਸ, ਸਫ਼ਾ ੧੪੫)
2. "Guru Angad, like Professor Huxley, did not consider it beneath his dignity to write primers for children, and he accordingly composed a number of mottoes and moral maxims which accompany the letters of the Alphabets."
ਉਦਾਹਰਣ ਵਜੋਂ : ਦਦੈ ਦੋਸ ਨਾ ਦੇਊ ਕਿਸੈ ਦੋਸ ਕਰੰਮਾ ਆਪਣਿਆ।
3. ਮੁਸਲਮਾਨ ਅਹਿਲੇ ਕਿਤਾਬ ਹਨ ਤੇ ਉਹ ਹਰ ਗੱਲ ਕੁਰਾਨ ਮਜੀਦ, ਸ਼ਰਹ ਅਨੁਸਾਰ ਕਰਦੇ ਹਨ। ਇਸ ਲਈ ਉਨ੍ਹਾਂ ਕਿਤਾਬ ਕੱਛ ਵਿਚ ਦੇਖ ਕੇ ਸਵਾਲ ਕੀਤਾ ਸੀ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਮੱਕੇ ਦੀ ਉਦਾਸੀ ਵੇਲੇ ਗੁਰੂ ਜੀ 'ਆਸਾ ਹਥ, ਕਿਤਾਬ ਕਛ' ਲੈ ਗਏ ਸਨ।
4. ਮਹਿਮਾ ਪ੍ਰਕਾਸ਼, ਸਫ਼ਾ ੨੦੭

ਜੀ ਨੇ ਗੁਰੂ ਨਾਨਕ ਜੀ ਕੋਲੋਂ ਤਿੰਨ ਹੀ ਵਸਤੂਆਂ, ਪੋਥੀ, ਕਮਰਕੱਸਾ ਅਤੇ ਰਬਾਬੀ ਬਲਵੰਡ ਹੀ ਮੰਗੇ ਸਨ।' ਬਲਵੰਡ ਦੀ ਸੌਂਪਣੀ ਕਰਨ ਸਮੇਂ ਗੁਰੂ ਨਾਨਕ ਜੀ ਨੇ ਕਿਹਾ ਸੀ : 'ਇਸ ਨੂੰ ਇਵੇਂ ਰੱਖਣਾ ਜਿਵੇਂ ਬੱਤੀ ਦੰਦਾਂ ਵਿਚ ਜੀਭ ਹੁੰਦੀ ਹੈ।' 'ਜਿਮ ਦਾਂਤਨ ਮੇ ਜੀਭ ਵਚਨ ਸੁੱਭ ਭਾਖੀਏ।'

ਗੁਰੂ ਅੰਗਦ ਦੇਵ ਜੀ, ਗੁਰੂ ਨਾਨਕ ਜੀ ਦੇ ਹੁੰਦਿਆਂ ਹੀ ਬਾਣੀ ਸੰਭਾਲ ਰਹੇ ਸਨ। ਉਨ੍ਹਾਂ ਦੇ ਜੀਂਦਿਆਂ ਤਾਂ ਕਿਸੇ ਦੀ ਜੁਰਅਤਿ ਨਹੀਂ ਸੀ ਕਿ ਗ਼ਲਤ ਬਾਣੀ ਰਚ ਸਕੇ ਪਰ ਇਹ ਡਰ ਭਾਸ ਰਿਹਾ ਸੀ ਮਤੇ ਕੋਈ ਨਾਨਕ ਨਾਂ ਹੇਠਾਂ ਨਾ ਉਚਾਰਨ ਲੱਗ ਪਏ। ਸੋ ਜਿੱਥੇ-ਜਿੱਥੇ ਵੀ ਪਤਾ ਲੱਗਾ ਕਿ ਬਾਣੀ ਪਈ ਹੈ, ਆਪ ਜੀ ਨੇ ਸਿੱਖ ਭੇਜੇ ਅਤੇ ਉਨ੍ਹਾਂ ਬਾਣੀ ਲੈ ਆਂਦੀ। ਉਨ੍ਹਾਂ ਗੁਰੂ ਸ਼ਬਦ ਕਸਵੱਟੀ 'ਤੇ ਲਗਾ ਕੇ ਦੇਖੀ ਤੇ ਨਿਰੋਲ ਬਾਣੀ ਉਨ੍ਹਾਂ ਕੋਲ ਪੁਸਤਕ ਦੇ ਰੂਪ ਵਿਚ ਇਕੱਠੀ ਹੋ ਗਈ। 'ਇਹ ਸਭ', ਮਹਿਮਾ ਪ੍ਰਕਾਸ਼ ਵਾਲਾ ਕਹਿੰਦਾ ਹੈ, 'ਗੁਰੂ ਨਾਨਕ ਜੀ ਦੇ ਕਹਿਣ ਅਨੁਸਾਰ ਸੀ। ਗੁਰੂ ਜੀ ਨੇ ਫ਼ਰਮਾਇਆ ਸੀ ਕਿ ਗੁਰੂ-ਸ਼ਬਦ ਦਾ ਪ੍ਰਚਾਰ ਕਰੋ।'[1]

(੩) **ਇਤਿਹਾਸ ਸੰਭਾਲ, ਜੀਵਨ ਸਮਾਚਾਰ ਇਕੱਠੇ ਕਰਨੇ** : ਗੁਰੂ ਅੰਗਦ ਦੇਵ ਜੀ, ਗੁਰੂ ਨਾਨਕ ਜੀ ਨੂੰ ਤਕਰੀਬਨ ਉਨ੍ਹਾਂ ਦੇ ਛੇਕੜਲੇ ਸਾਲਾਂ ਵਿਚ ਮਿਲੇ ਸਨ। ਉਨ੍ਹਾਂ ਗੁਰੂ ਨਾਨਕ ਜੀ ਦੇ ਮੁੱਢਲੇ ਸਮਾਚਾਰ ਨਹੀਂ ਸੁਣੇ ਸਨ। ਗੁਰ-ਸਾਖੀ ਸੁਣ ਕੇ ਕਈ ਦਿਨ ਆਪ ਜੀ 'ਵਜਦ' ਵਿਚ ਰਹਿੰਦੇ ਹਨ। ਇਸ ਸੱਚਾਈ ਨੂੰ ਉਹ ਜਾਣਦੇ ਸਨ ਕਿ ਇਕ ਸੰਖੇਪ ਜੀਵਨ ਕਹਾਣੀ ਪੂਰੀ ਜੀਵਨ ਕਥਾ ਦੀ ਹੈਸੀਅਤ ਰੱਖਦੀ ਹੈ। ਸੋ ਤੀਸਰਾ ਵੱਡਾ ਕੰਮ ਜੋ ਆਪ ਨੇ ਸ਼ੁਰੂ ਕੀਤਾ ਉਹ ਜੀਵਨ ਸਮਾਚਾਰ ਇਕੱਠਿਆਂ ਕਰਨ ਵਾਲਾ ਸੀ। ਆਪ ਜੀ ਨੇ ਬਾਲ ਲੀਲ੍ਹਾ ਦੇ ਸਮਾਚਾਰ ਤਲਵੰਡੀ ਤੋਂ ਇਕੱਠੇ ਕੀਤੇ। ਕੁਝ ਤਾਂ ਭਾਈ ਲਾਲ[2] ਜੀ ਤੋਂ ਮਿਲੇ ਤੇ ਕੁਝ ਹੋਰ ਲੋਕਾਂ ਤੋਂ। ਪਹਿਲੀ ਸਾਖੀ ਜਨਮ ਦੀ ਹੋਣ ਕਰਕੇ ਲਿਖਿਆ ਗਿਆ 'ਜਨਮ ਸਾਖੀ'। ਪਰ ਜਦੋਂ ਕੋਈ ਗੁਰੂ ਨਾਨਕ ਪ੍ਰੇਮੀ ਖਡੂਰ ਦਰਸ਼ਨਾਂ ਨੂੰ ਆਇਆ, ਉਸ ਵਾਰਤਾ ਦੱਸੀ, ਗੁਰੂ ਜੀ ਨੇ ਲਿਖਵਾ ਲਈ ਅਤੇ ਲਿਖਿਆ ਗਿਆ 'ਸਾਖੀ ਹੋਰ ਚਲੀ'। ਜਦ ਵੀ ਪ੍ਰੇਮੀ ਆਂਦੇ ਸਨ, ਉਹ ਕੋਈ ਵਾਰਤਾ ਸੰਮਤ ਅਨੁਸਾਰ ਜਾਂ ਕ੍ਰਮ ਅਨੁਸਾਰ ਨਹੀਂ ਸਨ ਸੁਣਾਂਦੇ, ਸੋ ਸਿਰਫ਼ ਸਾਖੀਆਂ ਦੀ ਇਕ ਕਿਤਾਬ ਜਾਂ ਪੋਥੀ ਬਣ ਗਈ। ਪਹਿਲੀ ਸਾਖੀ ਦਾ ਨਾਮ 'ਜਨਮ ਸਾਖੀ' ਹੋਣ ਕਰਕੇ ਸਮੁੱਚੀ ਦਾ ਨਾਮ ਹੀ 'ਜਨਮ ਸਾਖੀ' ਪੈ ਗਿਆ।[3]

---

1. 'ਗੁਰਮੁਖ ਪੰਥ ਹਰ ਕੋ ਰਚੋ ਗੁਰਮਤ ਮੰਤ੍ਰ ਉਚਾਰ। (ਸਾਖੀ ਦੂਜੀ, ਗੁਰੂ ਅੰਗਦ ਦੇਵ ਜੀ)
2. ਗੁਰੂ ਨਾਨਕ ਦੇਵ ਜੀ ਦੇ ਚਾਚਾ ਜੀ।
3. ਜੋ ਹੁਣ ਪ੍ਰਚੱਲਤ ਜਨਮ ਸਾਖੀ ਹੈ ਇਹ ੧੬੩੫ ਈ: ਵਿਚ ਲਿਖੀ ਲੱਗਦੀ ਹੈ। (ਪਹਿਲੀ ਤੇ ਅਸਲੀ ਤਾਂ ਹੁਣ ਨਹੀਂ ਮਿਲਦੀ। ਇਸ ਨੂੰ ਕਾਫ਼ੀ ਚਿਰ ਬਾਅਦ ਮਿਹਰਬਾਨ ਤੇ ਹਿੰਦਾਲੀਆਂ ਨੇ ਬਹੁਤ ਵਿਗਾੜ ਕੇ ਪੇਸ਼ ਕੀਤਾ। ਇਹ ਹੀ ਕਾਰਨ ਹੈ ਕਿ ਸਿੱਖਾਂ ਨੇ ਭਾਈ ਮਨੀ ਸਿੰਘ ਜੀ ਨੂੰ ਸਹੀ ਤੇ ਠੀਕ ਜਨਮ ਸਾਖੀ ਲਿਖਣ ਲਈ ਪ੍ਰੇਰਿਆ। ਉਨ੍ਹਾਂ ਫਿਰ 'ਗਿਆਨ ਰਤਨਾਵਲੀ' ਨਾਮ ਦੀ ਪੁਸਤਕ ਲਿਖੀ। 'ਬਾਲੇ ਕੀ ਜਨਮ ਸਾਖੀ' ਵਾਲਾ ਨਾਮ ਵੀ ਬਾਅਦ ਵਿਚ ਪਿਆ।

(੪) **ਉਦਾਸੀ ਸੰਸਥਾ ਦੇ ਪ੍ਰਭਾਵ ਤੋਂ ਸਿੱਖੀ ਨੂੰ ਬਚਾਉਣਾ** : ਬਾਬਾ ਸ੍ਰੀ ਚੰਦ ਜੀ ਨੇ ਉਦਾਸੀ ਮੱਤ ਦੀ ਨੀਂਹ ਰੱਖ ਦਿੱਤੀ ਸੀ। ਸ੍ਰੀ ਚੰਦ ਜੀ ਅਤੀਤ ਹੋ ਕੇ, ਗ੍ਰਹਿਸਤ ਤਜ, ਲੋਕਾਂ ਵਿਚ ਵੀ ਉਦਾਸੀ ਮੱਤ ਦਾ ਪ੍ਰਚਾਰ ਕਰਨ ਲੱਗ ਪਏ। ਗੁਰੂ ਨਾਨਕ ਜੀ ਦੇ ਵੱਡੇ ਸਪੁੱਤਰ ਹੋਣ ਕਰਕੇ ਉਨ੍ਹਾਂ ਦਾ ਸਨਮਾਨ ਹੋਣਾ ਕੁਦਰਤੀ ਗੱਲ ਸੀ। ਬਹੁਤੇ ਲੋਕ ਉਨ੍ਹਾਂ ਵੱਲ ਖਿੱਚੇ ਗਏ। ਡਰ ਸੀ ਮਤੇ ਸਿੱਖੀ ਲਹਿਰ ਹੀ ਉਦਾਸੀ ਲਹਿਰ ਵਿਚ ਜਜ਼ਬ ਨਾ ਹੋ ਜਾਏ! ਸੋ ਗੁਰੂ ਜੀ ਨੇ ਗ੍ਰਹਿਸਤ ਵਿਚ ਰਹਿਣ ਉੱਤੇ ਬਹੁਤ ਜ਼ੋਰ ਦਿੱਤਾ। ਗੁਰੂ ਨਾਨਕ ਜੀ ਨੇ ਬਾਣੀ ਦੁਆਰਾ ਸੰਗਤਾਂ ਅਤੇ ਜੋਗੀਆਂ ਵਿਚ ਯਕੀਨ ਰੱਖਣ ਵਾਲਿਆਂ ਨੂੰ ਉਦਾਸੀ ਮੱਤ ਵਿਚ ਜਾਣ ਤੋਂ ਵਰਜਿਆ। 'ਬਾਬਾ ਜੁਗਤਾ ਜੀਉ, ਜੁਗਹ ਜੁਗ ਜੋਗੀ, ਪਰਮ ਤੰਤ ਮਹਿ ਜੋਗੀ', ਵਾਲਾ ਆਦਰਸ਼ ਦ੍ਰਿੜ੍ਹਾਇਆ। ਗੁਰੂ ਜੀ ਨੇ ਦੱਸਿਆ ਕਿ ਮਾਇਆ ਵਿਚ ਵੱਸਦਿਆਂ ਮਾਇਆ ਦੇ ਮਾੜੇ ਅਸਰ ਤੋਂ ਬਚੇ ਰਹਿਣ ਵਾਲੇ ਗ੍ਰਹਿਸਤੀ ਜੀਵਨ ਵਿਚ ਹੀ ਉਸ 'ਪਰਮਾਨੰਦ' ਨੂੰ ਪ੍ਰਾਪਤ ਕਰ ਲੈਂਦੇ ਹਨ। ਜੋ ਲੋਕ ਜੰਗਲਾਂ ਪਰਬਤਾਂ ਤੇ ਡੇਰੇ ਲਗਾ ਲੈਂਦੇ ਹਨ ਉਨ੍ਹਾਂ ਤੋਂ ਜਗਤ ਦਾ ਕੋਈ ਲਾਭ ਨਹੀਂ। ਫਿਰ ਹੈਰਾਨੀ ਦੀ ਗੱਲ ਹੈ ਕਿ ਰੋਜ਼ੀ ਲਈ ਉਨ੍ਹਾਂ ਕੋਲੋਂ ਹੀ ਮੰਗਣ ਜਾਂਦੇ ਹਨ।[1] ਤਨ ਨੂੰ ਫ਼ਕੀਰੀ ਵੇਸ, ਮਨ ਨੂੰ ਮੰਦਰ ਬਣਾ ਕੇ ਅੰਦਰ ਹੀ ਤੀਰਥ ਵੇਖਿਆ ਜਾ ਸਕਦਾ ਹੈ। ਉਸ 'ਨਾਮ ਤੀਰਥ' ਵਿਚ ਇਸ਼ਨਾਨ ਨਾਲ ਸਭ ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ। ਗੁਰੂ ਅੰਗਦ ਦੇਵ ਜੀ ਨੇ ਸਮਝਾਇਆ ਕਿ ਇਕ ਹਿਸਾਬ ਨਾਲ ਗ੍ਰਹਿਸਤੀ ਫ਼ਕੀਰ ਨਾਲੋਂ ਉੱਚਾ ਹੈ ਤੇ ਉੱਚਾ ਹੋਈ ਜਾਂਦਾ ਹੈ। ਗ੍ਰਹਿਸਤੀ ਦੀ ਨਾਮ ਦੀ ਕਮਾਈ ਕੋਲ ਰਹਿੰਦੀ ਹੈ ਤੇ ਅਤੀਤ, ਉਦਾਸੀ ਦੀ ਵੰਡੀਂਦੀ ਰਹਿੰਦੀ ਹੈ। ਜਿਸ ਵੇਲੇ ਗ੍ਰਹਿਸਤੀ ਫ਼ਕੀਰ ਨੂੰ ਕੁਝ ਦਾਨ ਦੇਵੇਗਾ, ਫ਼ਕੀਰ, ਉਦਾਸੀ, ਅਸੀਸਾਂ ਦੇਵੇਗਾ, ਆਪਣਾ ਭੰਡਾਰਾ ਖ਼ਾਲੀ ਕਰੇਗਾ। ਕਿਰਤ-ਕਾਰ ਕਰ ਕੇ ਖਾਣ ਵਾਲਾ ਜੋ ਭਗਤੀ ਕਰਦਾ ਹੈ, ਉਹ ਵੀ ਉਸ ਕੋਲ, ਜੋ ਦਾਨ ਦੇ ਕੇ ਉਸ ਬਖ਼ਸ਼ਸ਼ ਲਈ ਉਸ ਦਾ ਵੀ ਫ਼ਲ। ਸੋ ਗ੍ਰਹਿਸਤ ਸਭ ਤੋਂ ਉੱਤਮ ਧਰਮ ਹੈ।

ਇਨ੍ਹਾਂ ਪ੍ਰਚਾਰਾਂ ਤੇ ਦ੍ਰਿਸ਼ਟਾਂਤਾਂ ਸਦਕਾ ਉਦਾਸੀ ਮੱਤ ਨੂੰ ਕਾਫ਼ੀ ਸੱਟ ਵੱਜੀ ਤੇ ਉਹ ਇਕ ਛੋਟੀ ਜਿਹੀ ਸੰਪ੍ਰਦਾ ਹੀ ਬਣ ਕੇ ਰਹਿ ਗਿਆ ਤੇ ਸਿੱਖੀ ਲਹਿਰ ਜ਼ੋਰ ਪਕੜ ਗਈ। ਪਿੱਛੋਂ ਚਾਰ ਧੂਣੀਆਂ ਪ੍ਰਚਾਰ ਦੀਆਂ ਬਣੀਆਂ। ਗੁਰੂ ਹਰਿਗੋਬਿੰਦ ਜੀ ਵੇਲੇ ਇਹ ਹੀ ਉਦਾਸੀ, ਸਿੱਖ ਮੱਤ ਦੇ ਪ੍ਰਚਾਰ ਲਈ ਜੁੱਟ ਗਏ।

(੫) **ਲੰਗਰ ਦੀ ਸੰਸਥਾ** : ਗੁਰੂ ਨਾਨਕ ਦੇਵ ਜੀ ਨੇ ਡਟ ਕੇ ਜਾਤ-ਪਾਤ ਦੀ ਵਿਰੋਧਤਾ ਕੀਤੀ ਸੀ। ਗੁਰੂ ਅੰਗਦ ਦੇਵ ਜੀ ਨੇ ਰੱਜ ਕੇ ਨੀਵੀਆਂ ਜਾਤਾਂ ਨਾਲ ਪਿਆਰ ਕੀਤਾ। ਨੀਵੀਆਂ ਤੇ ਉੱਚੀਆਂ ਜਾਤਾਂ ਨੂੰ ਇਕ ਥਾਵੇਂ ਬਿਠਾ ਕੇ 'ਚੌਂਕੇ'

---

1. "ਦੇਂਦਾ ਨਰਕਿ, ਸੁਰਗਿ ਲੈਦੇ, ਦੇਖਹੁ ਏਹੁ ਧਿਙਾਣਾ" ॥
(ਜੋਗੀ ਮੰਗ ਕੇ ਖਾਣ ਵਾਲਾ ਸੁਰਗ ਉਨ੍ਹਾਂ ਨੂੰ ਦਾਨ ਦੇਣ ਵਾਲਾ ਨਰਕ, ਦੇਖੋ ਇਹ ਧੱਕੇਸ਼ਾਹੀ, ਅਜੀਬ ਇਨਸਾਫ਼!)

ਦਾ ਭਰਮ-ਭੇਦ ਮਿਟਾਇਆ। ਇਕ 'ਪੰਗਤ' ਵਿਚ ਬੈਠਣ ਦੀ ਮਰਯਾਦਾ ਬੰਨ੍ਹੀ। 'ਸੰਗਤ' ਨਾਲ 'ਪੰਗਤ' ਨੇ ਵੀ ਜਨਮ ਲਿਆ। ਲੰਗਰ ਨੇ ਇਕ ਹੋਰ ਕੰਮ ਵੰਡ ਛਕਣ ਦਾ ਵੀ ਕੀਤਾ। ਲੋਕਾਂ ਦੀ ਰੁਚੀ 'ਦਾਨ ਦੇਣ, ਵੰਡਣ' ਵੱਲ ਕੀਤੀ। ਆਪਣੀ ਕਮਾਈ ਵਿਚੋਂ ਸਿੱਖ, ਗੁਰ-ਖ਼ਜ਼ਾਨੇ-ਲੰਗਰ ਵਿਚ ਹਿੱਸਾ ਪਾਉਣ ਲੱਗੇ। ਹਰ ਇਕ ਲੋੜਵੰਦ ਨੂੰ ਰੋਟੀ ਬਗ਼ੈਰ ਸੰਕੋਚ ਦੇ ਮਿਲਣ ਲੱਗੀ। ਇਸ ਲੰਗਰ ਦਾ ਸਦਕਾ ਸਿੱਖਾਂ ਵਿਚ ਸੇਵਾ ਭਾਵ ਜਾਗਿਆ। ਸਿਮਰਨ ਦੇ ਨਾਲ ਸੇਵਾ ਵੀ ਜ਼ਰੂਰੀ ਅੰਗ ਬਣ ਗਿਆ। ਗੁਰੂ ਜੀ ਆਪ ਲੰਗਰ ਵੱਲ ਖ਼ਾਸ ਧਿਆਨ ਦੇਂਦੇ ਸਨ। ਮਾਤਾ ਖੀਵੀ ਜੀ ਤਾਂ ਹਰ ਵੇਲੇ ਲੰਗਰ ਵਿਚ ਜੁਟੇ ਰਹਿੰਦੇ ਸਨ। ਸੱਤਾ ਤੇ ਬਲਵੰਡ ਨੇ ਮਾਤਾ ਖੀਵੀ ਜੀ ਦੀ ਘਾਲਣਾ ਦਾ ਜ਼ਿਕਰ ਬਹੁਤ ਸੁਹਣੇ ਸ਼ਬਦਾਂ ਵਿਚ ਕੀਤਾ ਹੈ :

> **"ਬਲਵੰਡ ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ॥**
> **ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ॥"**
> (ਪੰਨਾ ੯੬੭)

ਸਿੱਖ ਇਤਿਹਾਸ ਕਹਿੰਦਾ ਹੈ ਕਿ ਜਦ ਗੁਰੂ ਅੰਗਦ ਜੀ ਖਡੂਰ ਆਏ ਸਨ ਤਾਂ ਮਾਤਾ ਖੀਵੀ ਜੀ ਨੂੰ ਉਪਦੇਸ਼ ਕਰਦੇ ਹੋਏ ਕਿਹਾ ਸੀ : "ਜਦੋਂ ਮੇਰੇ ਦਾਤਾ ਨੇ ਸ਼ਬਦ ਦਉਲਤ ਵੰਡਣ ਦੀ ਆਗਿਆ ਕੀਤੀ ਸੀ ਤਾਂ ਤੇਰੇ ਹਿੱਸੇ 'ਅੰਨ-ਦੇਗ਼' ਦਾ ਕੜਛਾ ਆਇਆ ਸੀ।" ਖੀਵੀ ਜੀ ਆਪੂੰ ਲੰਗਰ ਵਿਚ ਕੜਾਹ ਪ੍ਰਸ਼ਾਦ ਵਰਤਾਇਆ ਕਰਦੇ ਸਨ। ਰੀਝ ਨਾਲ ਲੰਗਰ ਦੀ ਸੇਵਾ ਕਰਦੇ। ਉਨ੍ਹਾਂ ਪਾਸ ਦੋ ਲਾਂਗਰੀ ਭਾਈ ਕਿਦਾਰਾ ਤੇ ਭਾਈ ਜੋਧ ਰਸੋਈਆ ਵ੍ਹੀ ਸਨ। ਉਨ੍ਹਾਂ ਵੀ ਖੀਵੀ ਜੀ ਕੋਲੋਂ ਐਸੀ ਸਿੱਖਿਆ ਪਾਈ ਕਿ ਸਾਫ਼ ਨੀਤੀ ਤੇ ਉਦਾਰਤਾ ਨਾਲ ਪ੍ਰਸ਼ਾਦ ਵਰਤਾਉਂਦੇ ਕਿ ਕਦੇ ਕੋਈ ਚੀਜ਼ ਘਟਦੀ ਨਹੀਂ ਸੀ।

(੬) **ਲੋਕਾਂ ਵਿਚ ਸਰੀਰ ਨੂੰ ਸਾਂਭਣ ਤੇ ਤਕੜਿਆਂ ਕਰਨ ਲਈ ਉਤਸ਼ਾਹ ਭਰਨਾ** : ਯੋਗੀ, ਸੰਨਿਆਸੀ ਤੇ ਬਾਕੀ ਅਤੀਤ ਇਸ ਸਰੀਰ ਨੂੰ ਕਸ਼ਟਾਂ ਵਿਚ ਪਾਉਣ ਉੱਤੇ ਹੀ ਜ਼ੋਰ ਦਿੰਦੇ ਸਨ। ਗੁਰੂ ਜੀ ਨੇ ਇਸ ਸਰੀਰ ਦੀ ਸੰਭਾਲ ਉੱਤੇ ਜ਼ੋਰ ਦਿੱਤਾ। ਜੇ ਸਰੀਰ ਰੂਪੀ ਘੋੜਾ ਬਲਵਾਨ ਨਹੀਂ ਤਾਂ ਕਈ ਬੀਮਾਰੀਆਂ ਇਸ ਨੂੰ ਲੱਗ ਸਕਦੀਆਂ ਹਨ। ਇਸ ਮੰਤਵ ਲਈ ਗੁਰੂ ਜੀ ਨੇ ਖਡੂਰ ਵਿਖੇ ਇਕ 'ਅਖਾੜਾ' (ਕੁਸ਼ਤੀਆਂ ਘੁਲਣ ਲਈ) ਬਣਾਇਆ। ਉਥੇ ਰੋਜ਼ ਗੁਰੂ ਆਪ ਕੁਸ਼ਤੀਆਂ ਦੇਖਿਆ ਕਰਦੇ ਸਨ ਅਤੇ ਕੁਸ਼ਤੀ ਘੁਲਣ ਵਾਲਿਆਂ ਨੂੰ ਉਤਸ਼ਾਹ ਦੇਂਦੇ ਸਨ :

> **"ਸਤਿਗੁਰ ਪ੍ਰਸੰਨ ਹੋਇ ਤਿਹ ਦੇਖੇਂ।"**

ਲੰਗਰ ਵਿਚ ਮਾਸ ਪਕਾਉਣਾ ਵੀ ਸਿੱਖੀ ਅੱਡ ਕਰਨਾ ਹੀ ਸੀ। ਮਹਿਮਾ ਪ੍ਰਕਾਸ਼ ਲਿਖਦਾ ਹੈ : ਅਜਾ ਮਾਸ ਭਇਓ ਸਿਧ ਤਿਆਰ। ਅਵਰਦਾਲ ਭਾਤ ਵੀ ਹੋਈ।

(ਮਹਿਮਾ ਪ੍ਰਕਾਸ਼, ਸਾਖੀ ੯, ਗੁਰੂ ਅੰਗਦ ਦੇਵ ਜੀ)

ਇਹ ਕਰਮ ਦੇਖਣ ਨੂੰ ਤਾਂ ਛੋਟਾ ਹੈ ਪਰ ਆਪਣੇ ਆਪ ਵਿਚ ਇਕ ਮਹਾਨ ਉੱਦਮ ਤੇ ਉਚੇਰਾ ਕਰਮ ਹੈ। ਆਉਣ ਵਾਲੇ ਸਿੱਖ ਇਤਿਹਾਸ ਵਿਚ ਸਿੱਖਾਂ ਨੇ ਜੋ ਕਮਾਲ ਦਿਖਾਏ ਇਹ ਉਨ੍ਹਾਂ ਦਾ ਨਿਮਾਣਾ ਜਿਹਾ ਮੁੱਢ ਸੀ। ਜਦੋ-ਜਹਿਦ ਉਹ

ਹੀ ਕਰ ਸਕਦਾ ਹੈ ਜਿਸ ਦਾ ਸਰੀਰ ਅਰੋਗ ਤੇ ਮਜ਼ਬੂਤ ਹੈ। ਗੁਰੂ ਜੀ ਨੇ ਇਸ ਪਾਸੇ ਧਿਆਨ ਦੇ ਕੇ ਉਸ ਘਾਟ ਨੂੰ ਪੂਰਿਆਂ ਕਰ ਦਿੱਤਾ। ਚੀਨ ਦਾ ਸਿਆਣਾ ਪੁਰਸ਼ *ਕਨਫ਼ੂਸ਼ੀਅਸ* ਕਿਹਾ ਕਰਦਾ ਸੀ ਕਿ ਹਜ਼ਾਰਾਂ ਮੀਲ ਦਾ ਸਫ਼ਰ ਇਕ ਕਦਮ ਨਾਲ ਹੀ ਆਰੰਭ ਹੁੰਦਾ ਹੈ। ਸੋ ਆਉਣ ਵਾਲੀਆਂ ਮਹਾਨ ਘਟਨਾਵਾਂ ਵੱਲ ਇਹ ਇਕ ਕਦਮ ਸੀ ਜੋ ਗੁਰੂ ਅੰਗਦ ਦੇਵ ਜੀ ਨੇ ਚੁੱਕਿਆ।[1]

**(੭) ਮਰਯਾਦਾ ਪੱਕੀ ਕਰਨੀ** : ਗੁਰੂ ਨਾਨਕ ਦੇਵ ਜੀ ਦੀ ਸਾਰੀ ਜ਼ਿੰਦਗੀ, ਖ਼ਾਸ ਕਰ ਕਰਤਾਰਪੁਰ ਵਿਚ ਇਕ ਮਰਯਾਦਾ, ਨਿਯਮ ਵਿਚ ਚਲਦੀ ਸੀ ਪਰ ਸਿੱਖਾਂ ਲਈ ਕੋਈ ਖ਼ਾਸ ਹਦਾਇਤ ਨਹੀਂ ਸੀ। ਖਡੂਰ ਸਾਹਿਬ ਵਿਖੇ ਗੁਰੂ ਜੀ ਨੇ ਸਿੱਖਾਂ ਲਈ ਸਵੇਰ ਤੋਂ ਸ਼ਾਮ ਤਕ ਦਾ ਪ੍ਰੋਗਰਾਮ ਬਣਾਇਆ ਤੇ ਸਿੱਖਾਂ ਨੂੰ ਪ੍ਰੇਰਨਾ ਕੀਤੀ ਕਿ ਉਹ ਉਸ ਉੱਤੇ ਪਾਬੰਦ ਰਹਿਣ। ਇਹ ਹੀ ਮਰਯਾਦਾ ਬਾਅਦ ਵਿਚ ਪੱਕੀ ਹੋਈ ਤੇ ਥਾਂ ਪੁਰ ਥਾਂ ਲੋੜ ਅਨੁਸਾਰ ਤਬਦੀਲੀਆਂ ਹੁੰਦੀਆਂ ਰਹੀਆਂ।

ਪਹਿਰ ਰਾਤ ਰਹਿੰਦੀ ਸਿੱਖ ਉੱਠ ਕੇ ਇਸ਼ਨਾਨ ਕਰੇ, ਖੁੱਲ੍ਹੀ ਥਾਵੇਂ। ਫਿਰ ਸੰਗਤ ਵਿਚ ਜਾ ਕੇ ਸ਼ਬਦ ਕੀਰਤਨ ਸੁਣੇ। ਪਿੱਛੋਂ ਕਾਰ-ਵਿਹਾਰ ਕਰੇ। ਲੰਗਰ ਦੀ ਸੇਵਾ ਕਰਕੇ ਪ੍ਰਸ਼ਾਦ ਛਕੇ। ਸ਼ਾਮ ਨੂੰ ਫਿਰ ਸੰਗਤ ਕਰਕੇ ਬਿਸ੍ਰਾਮ ਕਰੇ। ਖਡੂਰ ਸਾਹਿਬ ਗੁਰੂ ਜੀ ਨੇ ਇਹ ਹੀ ਮਰਯਾਦਾ ਚਲਾਈ।

ਪਹਿਰ ਰਾਤ ਰਹਿੰਦੇ ਗੁਰੂ ਜੀ ਆਪ ਉੱਠਦੇ। ਇਸ਼ਨਾਨ ਕਰਕੇ, ਸੰਗਤ ਵਿਚ ਆਉਂਦੇ। ਉੱਥੇ ਰਬਾਬੀ ਕੀਰਤਨ ਕਰਦੇ। ਫਿਰ ਸਿੱਖਾਂ ਦੇ ਸ਼ੰਕੇ ਨਵਿਰਤ ਕਰਦੇ। ਸ਼ਬਦ ਕੀਰਤਨ ਕਰਨ ਉਪਰੰਤ ਸਾਰੇ ਲੰਗਰ ਵਿਚ ਜੁੱਟ ਜਾਂਦੇ। ਲੰਗਰ ਛਕ ਕੇ ਗੁਰੂ ਜੀ ਚਾਰ ਘੜੀ ਲਈ ਬਿਰਾਜ ਜਾਂਦੇ। ਜਦ ਨੀਂਦ ਪੂਰੀ ਕਰਕੇ ਆਪ ਜੀ ਉੱਠਦੇ ਤਾਂ ਬੱਚੇ ਆ ਜਾਂਦੇ। ਆਪ ਖੇਡਾਂ ਕਰਾਂਦੇ ਤੇ ਫਿਰ ਪਹਿਲਵਾਨਾਂ ਦੀਆਂ ਕੁਸ਼ਤੀਆਂ ਦੇਖਦੇ। ਉਪਰੰਤ ਦੀਵਾਨ ਸਜਦੇ, ਕੀਰਤਨ ਹੁੰਦਾ ਤੇ ਸ਼ਬਦ ਦੀ ਕਥਾ ਹੁੰਦੀ। ਰਾਤ ਦਾ ਲੰਗਰ ਹੁੰਦਾ ਤੇ ਪਹਿਰ ਰਾਤ ਗਈ ਗੁਰੂ ਜੀ ਬਿਰਾਜ ਜਾਂਦੇ।

ਇਸ ਸਾਰੀ ਮਰਯਾਦਾ ਦਾ ਅਸਰ ਇਹ ਹੋਇਆ ਕਿ ਸਿੱਖ ਨੂੰ 'ਦਿਨ-ਚਰਯਾ', ਰੋਜ਼ ਦਾ ਪ੍ਰੋਗਰਾਮ ਮਿਲ ਗਿਆ। ਸਾਰੀ ਸਿੱਖ ਕੌਮ ਇਕ ਸੱਚੇ ਵਿਚ ਢਾਲੀ ਜਾਣ ਲੱਗ ਪਈ। ਵਖੇਵੇਂ ਨਾ ਆ ਸਕੇ।

**(੮) ਗੁਰੂ ਨਾਨਕ ਜੀ ਵਾਂਗੂੰ ਗੁਰ-ਗੱਦੀ ਯੋਗ ਹੱਥਾਂ ਵਿਚ ਦਿੱਤੀ** : ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਜੀ ਦੇ ਪੂਰਨਿਆਂ ਉੱਤੇ ਚਲਦੇ ਹੋਏ ਗੱਦੀ ਬੜੀ ਛਾਣ-ਬੀਨ ਦੇ ਬਾਅਦ ਯੋਗ ਹੱਥਾਂ ਵਿਚ ਦਿੱਤੀ। ਪੁੱਤਰਾਂ ਦਾ ਕੋਈ ਲਿਹਾਜ਼ ਨਾ ਕੀਤਾ ਤੇ (ਗੁਰੂ) ਅਮਰਦਾਸ ਜੀ ਦੀ ਅਣਥੱਕ ਸੇਵਾ ਨੂੰ ਮੁੱਖ ਰੱਖਦਿਆਂ ਗੱਦੀ ਉਨ੍ਹਾਂ ਨੂੰ ਦਿੱਤੀ। ਸਿੱਖਾਂ ਦੇ ਵਿਦਵਾਨ ਭਾਈ ਗੁਰਦਾਸ ਜੀ ਗੁਰੂ ਜੀ ਨੂੰ ਦੁਨੀਆਂ ਦੇ ਪਾਤਸ਼ਾਹਾਂ (ਬਾਬਰ, ਜਹਾਂਗੀਰ ਆਦਿ) ਨਾਲ ਤੁਲਨਾ ਦੇਂਦੇ ਹੋਏ ਲਿਖਦੇ ਹਨ ਕਿ ਗੁਰੂ ਘਰ

---

1. ਅਜੇ ਵੀ 'ਮੱਲ ਅਖਾੜਾ' ਨਾਮ ਦਾ ਗੁਰਦੁਆਰਾ ਖਡੂਰ ਸਾਹਿਬ ਵਿਚ ਕਾਇਮ ਹੈ।

ਦੀ ਇਹ ਅਜਬ ਖੇਡ ਹੈ ਕਿ ਪੁੱਤਰਾਂ ਨੂੰ ਗੱਦੀ ਨਹੀਂ ਦਿੱਤੀ ਬਲਕਿ ਜੋ ਯੋਗ ਦੇਖਿਆ ਹੈ ਉਸ ਦੇ ਹਵਾਲੇ ਕੀਤੀ। ਇਹ ਹੀ ਨਹੀਂ ਦੇਖਿਆ ਕਿ ਵੱਡੇ ਪੁੱਤਰ ਦਾ ਹੱਕ ਹੈ ਜਾਂ ਛੋਟੇ ਦਾ, ਉਮਰ ਵਡੇਰੀ ਹੈ ਜਾਂ ਥੋੜ੍ਹੀ, ਜੋ ਯੋਗ ਹੈ ਉਸ ਦੇ ਹਵਾਲੇ ਗੁਰਗੱਦੀ ਕੀਤੀ।[1] ਸੱਤੇ ਤੇ ਬਲਵੰਡ ਜੀ ਨੇ ਵੀ ਇਸ ਕਰਮ ਨੂੰ "ਫੇਰਿਓਨੁ ਗੰਗ ਵਹਾਈਐ", ਉਲਟੀ ਗੰਗਾ ਵਗਾਉਣਾ ਕਿਹਾ। ਪੁੱਤਰਾਂ ਨੂੰ ਛੱਡ ਗੁਰ-ਗੱਦੀ ਯੋਗ ਹੱਥਾਂ ਵਿਚ ਦੇਣਾ ਇਕ ਅਜੀਬ ਤੇ ਚਲਦੀ ਪਰੰਪਰਾ ਦੇ ਉਲਟ ਵਰਤਾਰਾ ਸੀ।



1. ਦੁਨਿਆਵਾ ਪਾਤਿਸਾਹੁ ਹੋਇ, ਦੇਇ ਮਰੈ ਪੁਤੈ ਪਾਤਿਸਾਹੀ।
ਦੋਹੀ ਫੇਰੈ ਆਪਣੀ ਹੁਕਮੀ ਬੰਦੇ ਸਭ ਸਿਪਾਹੀ।
ਕੁਤਬਾ ਜਾਇ ਪੜ੍ਹਾਇਦਾ ਕਾਜੀ ਮੁਲਾਂ ਕਰੈ ਉਗਾਹੀ।
ਟਕਸਾਲੈ ਸਿਕਾ ਪਵੈ ਹੁਕਮੈ ਵਿਚਿ ਸੁਪੇਦੀ ਸਿਆਹੀ।
ਮਾਲੁ ਮੁਲਕੁ ਅਪਣਾਇਦਾ ਤਖਤ ਬਖਤ ਚੜ੍ਹਿ ਬੇਪਰਵਾਹੀ।
ਬਾਬਾਣੈ ਘਰਿ ਚਾਲ ਹੈ, ਗੁਰਮੁਖਿ ਗਾਡੀ ਰਾਹ ਨਿਬਾਹੀ।
ਇਕ ਦੋਹੀ, ਟਕਸਾਲ ਇਕ, ਕੁਤਬਾ ਤਖਤੁ ਸਚਾ ਦਰਗਾਹੀ।
ਗੁਰਮੁਖਿ ਸੁਖ ਫਲ ਦਾਦਿ ਇਲਾਹੀ॥ ੩੧॥ ੨੬॥



ਅਧਿਆਇ ਚੌਧਵਾਂ

# ਗੁਰੂ ਅਮਰਦਾਸ ਜੀ

## (੧੪੭੯ : ੧੫੭੪)

'ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥'

**ਮੁੱਢਲਾ ਜੀਵਨ** : ਗੁਰੂ ਅਮਰਦਾਸ ਜੀ ਦਾ ਜਨਮ[1] ਪਿੰਡ ਬਾਸਰਕੇ, ਜ਼ਿਲ੍ਹਾ ਅੰਮ੍ਰਿਤਸਰ, ਮਈ ੧੪੭੯ ਵਿਚ ਹੋਇਆ। ਗੁਰੂ ਨਾਨਕ ਜੀ ਉਸ ਸਮੇਂ ਦਸ ਸਾਲ ਦੇ ਸਨ।[2] ਸੰਨ ੧੫੪੦ ਤਕ ਆਪ ਬਾਸਰਕੇ ਹੀ ਰਹੇ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਆਪ ਦਰਿਆਈ ਰੇਸ਼ਮ ਦਾ ਵਿਉਪਾਰ ਕਰਦੇ ਸਨ। "ਕਰੈ ਬਿਵਹਾਰ ਰੇਸ਼ਮ ਦਰਿਆਈ।" ਲੋਕ ਭਲਾਈ ਦੇ ਕਾਰਜਾਂ ਵਿਚ ਉਚੇਰਾ ਹਿੱਸਾ ਲੈਂਦੇ। ਬਾਸਰਕੇ ਵਿਚ ਪਾਣੀ ਦੀ ਥੁੜ੍ਹ ਦੇਖ ਕੇ ਆਪ ਜੀ ਨੇ ਪਹਿਲਾਂ ਇਕ ਖੂਹ ਤੇ ਫਿਰ ਤਲਾਬ ਵੀ ਬਣਵਾਇਆ। ਪਕੜ ਨਹੀਂ ਸੀ।

ਆਪ ਜੀ ਵੀ ਬਾਬਾ ਲਹਿਣਾ ਜੀ ਦੀ ਤਰ੍ਹਾਂ ਰਹੁ-ਰੀਤੀਆਂ ਵਿਚ ਯਕੀਨ ਰੱਖਦੇ ਸਨ। ਜੀਵਨ ਦੀ ਸਫ਼ਲਤਾ ਉਹ ਇਸ ਵਿਚ ਹੀ ਸਮਝਦੇ ਸਨ ਕਿ ਗੰਗਾ ਆਦਿ ਤੀਰਥਾਂ ਦੇ ਇਸ਼ਨਾਨ ਕੀਤੇ ਜਾਣ। ਉਨ੍ਹਾਂ ਦਿਨਾਂ ਵਿਚ ਗੰਗਾ ਦੇ ਇਸ਼ਨਾਨ ਕਰਨ ਜਾਣਾ ਕੋਈ ਸਹਿਲਾ ਕੰਮ ਨਹੀਂ ਸੀ। ਸਫ਼ਰਾਂ ਦੀ ਕਠਿਨਾਈ ਝੱਲਣੀ ਤੇ ਫਿਰ ਹਰ ਕਦਮ ਉੱਤੇ ਖਤਰਾ ਮੁੱਲ ਲੈਣਾ, ਇਹ ਕੋਈ ਲਗਨ ਵਾਲਾ ਪੁਰਸ਼ ਹੀ ਕਰ ਸਕਦਾ ਸੀ। (ਗੁਰੂ) ਅਮਰਦਾਸ ਜੀ ਦੇ ਮਨ ਵਿਚ ਭਟਕਣਾ ਸੀ, ਜਿਉਂ-ਜਿਉਂ ਉਹ ਤੀਰਥਾਂ ਦੇ ਇਸ਼ਨਾਨ ਕਰਦੇ ਭਟਕਣਾ ਤੇ ਲਾਲਸਾ ਵਧਦੀ ਗਈ। ਭਾਵੇਂ ਉਹ ਜਾਣਦੇ ਸਨ ਕਿ ਗੁਰੂ ਨਾਨਕ ਨਾਮ ਦਾ ਕੋਈ ਗੁਰ, ਰੱਬੀ ਨਾਂ ਦੇ ਛੱਟੇ ਮਾਰ ਰਿਹਾ ਹੈ ਪਰ ਉਹ ਆਪਣੇ ਰਸਤੇ ਮਗਨ ਹੋਏ ਟੁਰੀ ਜਾਂਦੇ ਸਨ।

ਵੀਹਵੀਂ ਵਾਰੀ ਗੰਗਾ ਇਸ਼ਨਾਨ ਗਏ ਤਾਂ ਐਸੀ ਘਟਨਾ ਹੋ ਗਈ ਜਿਸ ਨੇ ਸਾਰੀ ਜੀਵਨ-ਰੌਅ ਹੀ ਬਦਲਾ ਦਿੱਤੀ।

ਮੁਲਾਣੇ ਪਰਗਣੇ, ਮੇਹੜੇ ਪਿੰਡ ਵਿਚ ਇਕ ਬ੍ਰਾਹਮਣ ਰਹਿੰਦਾ ਸੀ। ਉਸ ਦਾ

---

1. ਸੰਮਤ ੧੫੩੬, ਵਿਸਾਖੀ ਸੁਦੀ ੧੪, ਸਵੇਰ ਸਮੇਂ। ਸਵਿਸਥਾਰ ਜੀਵਨੀ, ਮੇਰੀ ਹੀ ਕਿਰਤ, 'ਪਰਬਤੁ ਮੇਰਾਣੁ' ਵਿਚ ਪੜ੍ਹੋ।
2. ਗੁਰੂ ਨਾਨਕ ਜੀ ਦਾ ਅਵਤਾਰ, ਸੰਨ ੧੪੬੯, ਅਪ੍ਰੈਲ ੧੫

ਨਾਮ ਦੁਰਗਾ ਸੀ। ਉਸ ਪੰਡਤ ਦੇ ਪਾਸ ਯਾਤਰੀ ਆ ਕੇ ਰਹਿੰਦੇ ਸਨ। ਉਸ ਨੇ (ਗੁਰੂ) ਅਮਰਦਾਸ ਜੀ ਦੀ ਮਹਾਨ ਸ਼ਖ਼ਸੀਅਤ ਦੇਖੀ। ਉਥੇ ਹੀ ਇਕ ਬ੍ਰਹਮਚਾਰੀ ਗੁਰੂ ਜੀ ਨੂੰ ਮਿਲਿਆ। ਬ੍ਰਹਮਚਾਰੀ ਨਾਲ ਆਪ ਜੀ ਦਾ ਮੇਲ-ਜੋਲ ਬਹੁਤ ਵਧ ਗਿਆ। ਖਾਣ-ਪੀਣ ਵੀ ਉਸ ਨਾਲ ਇਕੱਠਾ ਹੋ ਗਿਆ। ਇਕ ਦਿਨ ਉਸ ਬ੍ਰਹਮਚਾਰੀ ਨੇ ਪੁੱਛਿਆ ਕਿ ਉਨ੍ਹਾਂ ਦਾ ਗੁਰੂ ਕਿਹੜਾ ਹੈ? (ਗੁਰੂ) ਅਮਰਦਾਸ ਨੇ ਜੁਆਬ ਵਜੋਂ ਕਿਹਾ : 'ਗੁਰੂ ਦੀ ਭਾਲ ਵਿਚ ਤਾਂ ਉਮਰ ਗੁਜ਼ਰੀ ਹੈ, ਅਜੇ ਤਕ ਕੋਈ ਗੁਰੂ ਨਹੀਂ ਮਿਲਿਆ। ਬ੍ਰਹਮਚਾਰੀ ਨੇ ਬਹੁਤ ਬੁਰਾ ਮਨਾਇਆ ਅਤੇ ਇਹ ਕਹਿੰਦਾ ਸਾਥ ਛੱਡ ਗਿਆ ਕਿ 'ਹੇ ਰਾਮ! ਨਿਗੁਰੇ ਕਾ ਸੰਗ, ਨਿਗੁਰੇ ਕਾ ਧਾਨ, ਨਿਗੁਰੇ ਕੇ ਹਾਥ ਕਾ ਪੱਕਾ ਅੰਨ? ਜਨਮ ਗਿਆ ਤੇਰਾ'।[1]

(ਗੁਰੂ) ਅਮਰਦਾਸ ਜੀ ਨੂੰ ਚੋਟ ਲੱਗੀ ਤੇ ਉਨ੍ਹਾਂ ਦੀ ਆਤਮਾ ਗੁਰੂ ਭਾਲ ਵਿਚ ਨਿਕਲੀ। ਇਕ ਪ੍ਰਭਾਤ ਬਾਸਰਕੇ ਹੀ ਉਨ੍ਹਾਂ ਦੀ ਕੰਨੀਂ ਬੀਬੀ ਅਮਰੋ ਜੀ ਦੇ ਸ਼ਬਦ ਪੜ੍ਹਨ ਦੀ ਆਵਾਜ਼ ਪਈ। ਬੀਬੀ ਅਮਰੋ ਜੀ ਨੇ ਪੁੱਛਣ 'ਤੇ ਦੱਸਿਆ ਕਿ ਸ਼ਬਦ ਗੁਰੂ ਨਾਨਕ ਜੀ ਦਾ ਹੈ ਅਤੇ ਤਖ਼ਤ ਉੱਤੇ ਗੁਰੂ ਅੰਗਦ ਜੀ ਬਿਰਾਜਮਾਨ ਹਨ।

(ਗੁਰੂ) ਅਮਰਦਾਸ ਜੀ, ਬੀਬੀ ਅਮਰੋ ਜੀ ਨੂੰ ਨਾਲ ਲੈ ਖਡੂਰ ਪੁੱਜੇ। ਉਸ ਵੇਲੇ ਸਮਾਂ ਪ੍ਰਸ਼ਾਦਿ ਛਕਣ ਦਾ ਸੀ। ਪੰਗਤਾਂ ਲੱਗੀਆਂ ਹੋਈਆਂ ਸਨ। ਸਾਰੇ ਲੰਗਰ ਵਿਚ ਬੈਠ ਗਏ। ਇਤਨੇ ਨੂੰ ਚਾਵਲ ਆਦਿ ਪਿੱਛੋਂ ਮਹਾਂਪ੍ਰਸ਼ਾਦਿ ਲੰਗਰ ਵਿਚ ਵਰਤਣ ਲਈ ਆਇਆ।[2] (ਗੁਰੂ) ਅਮਰਦਾਸ ਜੀ ਵਿਚਾਰਾਂ ਵਿਚ ਪੈ ਗਏ : 'ਕਦੇ ਖਾਧਾ ਨਹੀਂ! ਗੁਰੂ ਅੰਤਰਜਾਮੀ ਹਨ, ਜਨਮਾਂ ਦਾ ਬਣਿਆ ਹੋਇਆ ਸੁਭਾਅ ਕਿਵੇਂ ਬਦਲਿਆ ਜਾਵੇ, ਆਪੇ ਵਰਤਾਵੇ ਨੂੰ ਵਰਜ ਦੇਣਗੇ।'[3] ਵਰਤਾਵੇ ਨੂੰ ਗੁਰੂ ਅੰਗਦ ਜੀ ਨੇ ਬੁਲਾ ਕੇ ਸਮਝਾਇਆ ਕਿ ਉਸ ਬਾਹਰੋਂ ਆਏ ਸੱਜਣ ਅੱਗੇ ਸਲੂਣਾ ਨਹੀਂ ਪਰੋਸਣਾ। ਗੱਲ ਕੀ, ਨਿਸ਼ਚਾ ਬੱਝ ਗਿਆ ਤੇ (ਗੁਰੂ) ਅਮਰਦਾਸ ਜੀ ਉਥੇ ਹੀ ਰਹਿ ਕੇ ਸੇਵਾ ਕਰਨ ਲੱਗ ਪਏ। *ਮਹਿਮਾ ਪ੍ਰਕਾਸ਼* ਵਿਚ ਇਹ ਅੰਕਤ ਹੈ ਕਿ ਜਦ ਆਪਣੇ ਅੱਗੇ ਦਾਲ ਭਾਤ ਤੇ 'ਸਤਿਗੁਰ ਕੇ ਥਾਲ ਪਰੋਸਾ ਮਾਸ' ਦੇਖਿਆ ਤਾਂ ਉਸੇ ਵਕਤ ਇਹ ਖ਼ਿਆਲ ਉੱਠਿਆ ਕਿ ਜਦ ਸਿੱਖ ਤੇ ਗੁਰੂ ਦਾ ਵਿਹਾਰ ਖਾਣ ਵਿਚ ਅੰਤਰ ਹੈ ਤਾਂ ਉਹ ਸਿੱਖ ਕਿਵੇਂ ਕਹਿਲਾ ਸਕਦਾ ਹੈ?

'ਜਬ ਸਿੱਖ ਸਤਿਗੁਰ ਸੋ ਅੰਤਰ ਕਰੇ।
ਤਾ ਕਾ ਕਾਜ ਨ ਕਬਹੂੰ ਸਰੇ।'

---

1. ਨਿਗੁਰੇ ਕੇ ਸੰਗੀ ਭਯੋ ਕੀਯੋ ਖਾਨ ਸੁ ਪਾਨ।
ਪੁੰਨ ਅਕਾਰਥ ਸਭ ਭਏ ਮੁਝੇ ਚਿੰਤ ਮਹਾਨ। (ਸੂਰਜ ਪ੍ਰਕਾਸ਼)
2. 'ਪੁਨ ਅਮਿਖ ਆਵਾ'
3. ਦੇਖ ਮਾਸ ਕੀਨਾ ਬਿਸਵਾਸ।
ਜੋ ਸਤਿਗੁਰ ਦਿਆਲ ਨ ਦੇਵੈ ਮਾਸ। (ਮਹਿਮਾ ਪ੍ਰਕਾਸ਼)

ਸੋ ਗੁਰੂ ਅੰਤਰਜਾਮੀ ਹੁਣ ਆਪਣਾ ਥਾਲ ਮੈਨੂੰ ਬਖ਼ਸ਼ ਦੇਣ ਤਾਂ ਮੇਰੀ ਦੁਬਿਧਾ ਮੁੱਕੇ। ਗੁਰੂ ਜੀ ਨੇ ਸੇਵਕ ਰਾਹੀਂ ਆਪਣਾ ਥਾਲ ਭੇਜ ਦਿੱਤਾ। ਅਜੇ ਦੋ ਗ੍ਰਾਹੀਆਂ ਹੀ ਮੂੰਹ ਪਾਈਆਂ ਸਨ :

**"ਸਤਿਗੁਰ ਦੀਨ ਦਿਆਲ ਦੁਇ ਗਿਰਾਸ ਭੋਜਨ ਕੀਓ।**
**ਧਰ ਦੀਨੋ ਆਗੇ ਥਾਲ, ਲਿਓ ਮਹਾਂਪੁਰਖ ਭੋਜਨ ਕਰੋ।"**

ਜਿਸ ਆਸਰੇ ਦੀ (ਗੁਰੂ) ਅਮਰਦਾਸ ਜੀ ਨੂੰ ਭਾਲ ਸੀ, ਉਹ ਮਿਲ ਗਿਆ ਤੇ ਫਿਰ ਘਾਲ-ਕਮਾਈ ਸੇਵਾ ਸ਼ੁਰੂ ਕੀਤੀ।

**ਸੇਵਾ ਅਤੇ ਘਾਲਣਾ** : ਸੰਨ ੧੫੪੧ ਤੋਂ ੧੫੫੨ ਤਕ ਖਡੂਰ ਸਾਹਿਬ ਰਹੇ ਅਤੇ ੧੧ ਸਾਲ ਮਨ ਚਿਤ ਇਕ ਕਰ ਸੇਵਾ ਕੀਤੀ। ਰੋਜ਼ ਅੱਧੀ ਰਾਤ ਵੇਲੇ ਜਾਗਦੇ ਅਤੇ ਬਿਆਸ ਤੋਂ ਜਲ ਲੈਣ ਲਈ ਜਾਂਦੇ ਤੇ ਲਿਆਂਦੇ ਜਲ ਨਾਲ ਗੁਰੂ ਅੰਗਦ ਜੀ ਨੂੰ ਇਸ਼ਨਾਨ ਕਰਾਉਂਦੇ। ਲਗਾਤਾਰ ਇਸੇ ਤਰ੍ਹਾਂ ਸੇਵਾ ਕਰਦੇ ਗਏ। ਘਾਲ-ਕਮਾਈ ਦਾ ਸਦਕਾ ਪਿਛਲਾ ਬਣਿਆ ਸੁਭਾਅ ਜਾ ਰਿਹਾ ਸੀ ਤੇ ਨਵਾਂ ਉਤਸ਼ਾਹੀ ਪਰ ਪਰਉਪਕਾਰੀ ਸੁਭਾਅ ਥਾਂ ਲੈ ਰਿਹਾ ਸੀ। ਛੇ ਸਾਲਾਂ ਬਾਅਦ (ਗੁਰੂ) ਅਮਰਦਾਸ ਜੀ ਨੂੰ ਇੰਞ ਪਰਤੀਤ ਹੋਇਆ ਕਿ ਉਨ੍ਹਾਂ ਅੰਦਰ ਨਵਾਂ ਸੂਰਜ ਚੜ੍ਹ ਪਿਆ ਹੈ ਤੇ ਕਈ ਕਰਾਮਾਤੀ ਸ਼ਕਤੀਆਂ ਉਨ੍ਹਾਂ ਪਿੱਛੇ ਫਿਰ ਰਹੀਆਂ ਹਨ :

**"ਕਰਾਮਾਤ ਕੀ ਸ਼ਕਤੀ ਭਈ ਤਬ,**
**ਜਿਉ ਅਰਣੋਦਕ ਹੋਤ ਨਵੀਨ।"**

(ਗੁਰੂ) ਅਮਰਦਾਸ ਜੀ ਸੇਵਾ ਵਿਚ ਇਤਨੇ ਮਗਨ ਸਨ ਕਿ ਗਈ ਰਾਤ ਤਕ ਮੂੰਹ ਦੀ ਭਾਪ ਨਾਲ ਗੁਰੂ ਅੰਗਦ ਦੇਵ ਜੀ ਦੇ ਰਿਸਦੇ ਅੰਗੂਠੇ ਨੂੰ ਵੀ ਸਹਿਲਾਂਦੇ ਰਹਿੰਦੇ। ਇਤਨੀ ਘਾਲ ਘਾਲੀ ਤਾਂ ਕਿਧਰੇ ਜਾ ਕੇ ਖਸਮ ਕੋਲ ਕਬੂਲ ਹੋਏ। ਮਹਿਮਾ ਪ੍ਰਕਾਸ਼ ਨੇ ਇਸ ਕਠਨ ਘਾਲ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :

**ਰਹੇ ਪਹਰ ਰਾਤ ਤਬ ਜਲ ਭਰ ਲਿਆਵੈ।**
**ਸਤਿਗੁਰ ਕੋ ਇਸ਼ਨਾਨ ਕਰਾਵੈ। ੬੭।**
**ਇਸ਼ਨਾਨ ਕਰਾਇ ਇਕੰਤ ਬਹ ਰਹੈਂ।**
**ਕਾਹੂ ਸੋ ਕਿਛੁ ਸੁਨੇ ਨ ਕਹੈਂ।**
**ਸਤਿਗੁਰ ਮੂਰਤ ਹਿਰਦੇ ਧਰੇ।**
**ਖਾਨ ਪਾਨ ਕਛੁ ਸੁਧ ਨਹੀਂ ਕਰੇ। ੬੮।**
**ਇਹ ਬਿਧ ਦੁਆਦਸ ਬਰਖ ਬਿਤਾਏ।**

(ਮਹਿਮਾ ਪ੍ਰਕਾਸ਼)

ਗੁਰੂ ਅੰਗਦ ਦੇਵ ਜੀ ਦੇ ਕਹਿਣ 'ਤੇ ਹੀ ਗੋਇੰਦਵਾਲ ਵਸਾਇਆ। ਉਥੋਂ ਦੇ ਮਰਵਾਹ ਖੱਤਰੀ ਗੋਂਦਾ ਨੇ ਗੁਰੂ ਅੰਗਦ ਦੇਵ ਜੀ ਪਾਸ ਬੇਨਤੀ ਕੀਤੀ ਸੀ ਕਿ ਉਸ ਦੀ ਥਾਂ ਨਗਰ ਵਸਾਇਆ ਜਾਏ। ਉਹ ਜਗ੍ਹਾ ਪੱਤਣ ਉੱਤੇ ਸੀ, ਹਰ ਪਾਸਿਉਂ ਦੇਖਿਆ, ਸੁਹਣੀ ਸੀ ਪਰ ਲੋਕੀਂ ਭੂਤ ਆਦਿ ਦੇ ਡਰ ਤੋਂ ਵੱਸਦੇ ਨਹੀਂ ਸਨ। (ਗੁਰੂ) ਅਮਰਦਾਸ ਜੀ ਨੇ ਉਸ ਥਾਂ ਨੂੰ ਜਾ ਵਸਾਇਆ। *ਮਹਿਮਾ ਪ੍ਰਕਾਸ਼* ਵਾਲਾ ਲਿਖਦਾ

ਹੈ ਕਿ ਗੁਰੂ ਜੀ ਨੇ ਇਹ ਫ਼ਰਮਾਇਆ :

**"ਪੁਰਖਾ ਤੁਮਾਰੇ ਚਰਨ ਕੇ ਪ੍ਰਤਾਪ ਸੇ ਜਾਗਹਿ ਕਾ ਭਲਾ ਹੋਇਆ।"**

ਹੋਰ ਰੁਝੇਵੇਂ ਬੇਸ਼ੱਕ ਵਧਦੇ ਗਏ ਪਰ ਸੇਵਾ ਵਿਚ ਤੋਟ ਨਾ ਪੈਣ ਦਿੱਤੀ। ਹੁਕਮ ਵਿਚ ਅਜਿਹਾ ਪ੍ਰੋਤੇ ਹੋਏ ਸਨ ਕਿ ਉਹ ਗੁਰੂ ਤੋਂ ਛੁੱਟ ਕਿਸੇ ਨੂੰ ਗਿਣਦੇ ਹੀ ਨਹੀਂ ਸਨ ਅਤੇ ਨਾ ਹੀ ਧਿਆਨ ਵਿਚ ਲਿਆਂਦੇ ਸਨ।

**ਗੱਦੀ ਬਖ਼ਸ਼ੀ** : ਜਨਵਰੀ, ੧੫੫੨ ਦਾ ਮਹੀਨਾ ਸੀ। ਵਰਖਾ ਵਾਲਾ ਦਿਨ ਸੀ, ਪਾਲਾ ਵੀ ਆਪਣੇ ਜ਼ੋਰ 'ਤੇ ਸੀ। ਪਰ (ਗੁਰੂ) ਅਮਰਦਾਸ ਜੀ ਹਮੇਸ਼ਾ ਦੀ ਤਰ੍ਹਾਂ ਉਸ ਦਿਨ ਵੀ ਪਾਣੀ ਲੈਣ, ਬਿਆਸ ਗਏ। ਜਦ ਵਾਪਸ ਮੁੜ ਰਹੇ ਸਨ ਤਾਂ ਠੇਡਾ ਲੱਗਾ। ਜੁਲਾਹੇ ਦੀ ਖੱਡੀ ਸੀ। ਜੁਲਾਹਾ ਤ੍ਰਭਕਿਆ ਤਾਂ ਜੁਲਾਹੀ ਨੇ ਤਾਹਨੇ ਵਜੋਂ ਕਿਹਾ: 'ਹੋਏਗਾ ਅਮਰੂ ਨਿਥਾਵਾਂ, ਜੋ ਆ ਡਿੱਗਾ ਹੈ ਆਪਣੇ ਕੁੜਮਾਂ ਦੇ ਪੈਰਾਂ ਵਿਚ।' ਹੋਰ ਵੀ ਕਈ ਬੋਲ-ਕੁਬੋਲ ਉਸ ਬੋਲੇ। ਪਰ ਸਦਾ ਮਿੱਠੇ ਬੋਲਣ ਦਾ ਸਬਕ ਦੇਣ ਵਾਲੇ ਨੇ ਇਤਨਾ ਹੀ ਕਿਹਾ : 'ਮੈਂ' ਨਹੀਂ ਨਿਥਾਵਾਂ, ਤੂੰ ਕਮਲੀ ਹੈਂ, ਜੋ ਇੰਞ ਸੋਚਦੀ ਹੈਂ।'

ਇਹ ਗੱਲ ਪੁੱਜਦੀ-ਪੁੱਜਦੀ ਗੁਰੂ ਅੰਗਦ ਦੇਵ ਜੀ ਤਕ ਪੁੱਜੀ। ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਹੁਣ ਸੰਗਤ ਸਾਹਮਣੇ ਸਨਮਾਨ ਦੇਂਦੇ ਕਿਹਾ: ਪੁਰਖਾ ਜੀ!

**"ਤੁਸੀਂ ਨਿਮਾਣਿਆਂ ਕਾ ਮਾਣ ਹੋ,<br>
ਨਿਥਾਵਿਆਂ ਕੋ ਥਾਉਂ ਹੋ,<br>
ਨਿਉਟਿਆਂ ਕੀ ਓਟ ਹੋ।<br>
ਨਿਧਰਿਆਂ ਕੀ ਧਰ ਹੋ।<br>
ਨਿਆਸਰਿਆਂ ਕਾ ਆਸਰਾ ਹੋ।<br>
ਗਈ ਬਹੋੜ ਹੋ।<br>
ਬੰਦੀ ਛੋੜ ਹੋ।<br>
ਭੰਨਣ ਘੜਨ ਸਮਰਥ ਹੋ।<br>
ਰਿਜਕ ਕੀ ਕੁੰਜੀ ਤੁਮਾਰੇ ਹਥੋ ਹੈ।<br>
ਪੁਰਖਾ ਜੀ ਤੁਮ ਧੰਨ ਹੋ।"**

(ਮਹਿਮਾ ਪ੍ਰਕਾਸ਼, ਵਾਰਤਕ, ਪੰਨਾ ੩੮)

*ਤਾਰੀਖ਼-ਇ-ਪੰਜਾਬ* ਮੁਤਾਬਕ ਉਸ ਜੁਲਾਹੀ ਨੂੰ ਗੁਰੂ ਅੰਗਦ ਦੇਵ ਨੇ ਕਾਫ਼ੀ ਰਕਮ ਦੇ ਕੇ ਕੁੱਲੀ ਖ਼ਰੀਦ ਲਈ ਅਤੇ ਉਸ ਦੀ ਝੁੱਗੀ ਹੀ ਆਪਣਾ ਟਿਕਾਣਾ ਕਰ ਲਿਆ। ਉਹ ਕਿੱਲੀ ਵੀ ਹਰੀ-ਭਰੀ ਹੋ ਗਈ। ਕਿੱਲੀ ਹੁਣ ਵੀ ਹਰੀ ਹੈ।

ਗੁਰੂ ਅੰਗਦ ਜੀ ਨੇ ਫ਼ੈਸਲਾ ਕਰ ਲਿਆ ਕਿ ਗੱਦੀ ਦੇ ਲਾਇਕ (ਗੁਰੂ) ਅਮਰਦਾਸ ਜੀ ਹਨ। ਉਨ੍ਹਾਂ ਆਪਣੀ ਵਿਚਾਰ ਮਾਤਾ ਖੀਵੀ ਜੀ ਨੂੰ ਦੱਸੀ ਤਾਂ ਕਿ ਪੁੱਤਰਾਂ ਨੂੰ ਸਮਝਾ ਦੇਣ। ਮਾਤਾ ਖੀਵੀ ਜੀ ਨੇ ਪੁੱਤਰਾਂ ਨੂੰ ਸਮਝਾਇਆ ਕਿ 'ਪੰਡ ਭਾਰੀ ਹੈ, ਤੁਸੀਂ ਨਹੀਂ ਉਠਾ ਸਕੋਗੇ, ਇਹ (ਗੁਰੂ) ਅਮਰਦਾਸ ਸਾਰੀ ਚੁੱਕੇਗਾ।'

*ਬੰਸਾਵਲੀਨਾਮੇ ਵਾਲਾ* ਕਹਿੰਦਾ ਹੈ ਕਿ ਕਈ ਮਹੀਨੇ ਝਗੜਾ ਰਿਹਾ। ਆਖਿਰ ਵਿਚ ਮਾਤਾ ਜੀ ਨੇ ਵੀ ਫ਼ਰਮਾਇਆ : 'ਪੰਡ ਚੁੱਕਣ ਦੇ ਲਾਇਕ ਮੈਂ ਇਹੋ (ਗੁਰੂ) ਅਮਰਦਾਸ ਡਿੱਠਾ।'[1]

ਸੰਨ ੧੫੫੨, ਮਾਰਚ ਨੂੰ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਗੁਰੂ ਅਮਰਦਾਸ ਜੀ ਨੂੰ ਸੌਂਪੀ। ਆਪ ਪ੍ਰਦੱਖਣਾ ਕੀਤੀ। ਪੰਜ ਪੈਸੇ ਨਾਰੀਅਲ ਰੱਖ ਕੇ ਮੱਥਾ ਟੇਕਿਆ ਤੇ ਆਪਣੇ ਪਿਆਰ-ਜ਼ੋਰ ਨਾਲ ਸਿੰਘਾਸਣ 'ਤੇ ਬਿਠਾ ਦਿੱਤਾ।

ਪੁੱਤਰਾਂ ਨੇ ਬੁਰਾ ਮਨਾਇਆ। ਗੁਰੂ ਅਮਰਦਾਸ ਜੀ ਨੂੰ ਮੱਥਾ ਤਕ ਨਾ ਟੇਕਿਆ।

ਗੁਰੂ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਦੇ ਹੋਏ ਫ਼ਰਮਾਇਆ :

'ਪੁਨ ਸੰਗਤਿ ਮਹਿ ਕਹਿਤ ਸੁਨਾਈ।
ਮਮ ਸਰੂਪ ਅਬ ਇਹੈ ਸੁਹਾਈ।
ਮੋ ਮੈ ਇਸ ਮਹਿ ਭੇਦ ਨ ਜਾਨਹੁ।
ਏਕ ਸਰੂਪ ਦੂਹੁਨ ਕਉ ਮਾਨਹੁ।'

ਭਾਈ ਗੁਰਦਾਸ ਜੀ ਇਸ ਘਟਨਾ ਬਾਰੇ ਆਪਣੀ ਗਵਾਹੀ ਭਰਦੇ ਹੋਏ ਲਿਖਦੇ ਹਨ :

"ਲਹਣੇ ਪਾਈ ਨਾਨਕੋ, ਦੇਣੀ ਅਮਰਦਾਸਿ ਘਰਿ ਆਈ।
ਗੁਰੁ ਬੈਠਾ ਅਮਰੁ ਸਰੂਪ ਹੋਇ, ਗੁਰਮੁਖਿ ਪਾਈ ਦਾਦਿ ਇਲਾਹੀ।
ਫੇਰਿ ਵਸਾਇਆ ਗੋਇੰਦਵਾਲੁ, ਅਚਰਜੁ ਖੇਲੁ ਨ ਲਖਿਆ ਜਾਈ।
ਦਾਤਿ ਜੋਤਿ ਖਸਮੈ ਵਡਿਆਈ॥"

(ਵਾਰ ਪਹਿਲੀ, ਪਉੜੀ ੪੬)

ਜਿਸ ਤਰ੍ਹਾਂ ਗੁਰੂ ਨਾਨਕ ਜੀ ਨੇ ਭਾਈ ਲਹਿਣੇ ਨੂੰ ਗੁਰੂ ਅੰਗਦ ਬਣਾਇਆ, ਉਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਬਾਬਾ ਅਮਰਦਾਸ ਜੀ ਨੂੰ ਗੁਰੂ ਅਮਰਦਾਸ ਬਣਾ ਦਿੱਤਾ। ਇਕ ਹੋਰ ਥਾਵੇਂ *ਭਾਈ ਗੁਰਦਾਸ ਜੀ* ਲਿਖਦੇ ਹਨ ਕਿ ਗੁਰੂ ਅਮਰਦਾਸ ਗੁਰੂ ਨਾਨਕ ਤਾਂ ਗੁਰੂ ਅੰਗਦ ਦਾ ਰੂਪ ਹੋ ਗਿਆ। ਹੁਣ ਕੋਈ ਪਛਾਣ ਨਹੀਂ ਸਕਦਾ। 'ਪੋਤਾ ਪਰਵਾਣੀਕ ਨਵੇਲਾ'।[2]

---

1. ਪੈਸੇ ਪੰਚ ਨਾਲੀਅਰ ਟੇਕ।
ਲੈ ਬੁਢੇ ਤੇ ਜਲਸਿ ਬਿਬੇਕ।
ਠਾਂਡੋ ਭਏ ਪ੍ਰਦਛਣਾ ਦੀਨੀ।
ਸੀ ਗੁਰ ਘਰ ਕੀ ਰੀਤਿ ਸੁ ਕੀਨੀ।

2. ਸਬਦੁ ਸੁਰਤਿ ਪਰਚਾਇ ਕੈ ਚੇਲੇ ਤੇ ਗੁਰੁ, ਗੁਰ ਤੇ ਚੇਲਾ।
ਵਾਣਾ ਤਾਣਾ ਆਖੀਐ, ਸੂਤੁ ਇਕੋ ਹੁਇ ਕਪੜੁ ਮੇਲਾ।
... ... ...
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ ਸੁਹੇਲਾ।
ਪੋਤਾ ਪਰਵਾਣੀਕੁ ਨਵੇਲਾ॥ ੧੦ ॥ ੨੪ ॥ (ਭਾਈ ਗੁਰਦਾਸ ਜੀ)

# ਗੁਰੂ ਜੀਵਨ

**ਫੇਰ ਵਸਾਯਾ ਗੋਇੰਦਵਾਲ ਅਚਰਜ ਖੇਲੁ ਨਾ ਲਖਿਆ ਜਾਈ।**

ਗੁਰੂ ਅਮਰਦਾਸ ਜੀ ਨੇ ਆਪਣਾ ਪੱਕਾ ਡੇਰਾ ਗੋਇੰਦਵਾਲ ਹੀ ਕਰ ਲਿਆ। ਆਪ ਜੀ ਨੇ ੨੨ ਸਾਲ ੭ ਮਹੀਨੇ ਗੋਇੰਦਵਾਲ ਟਿਕ ਕੇ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲੀ।

**ਦਾਤੂ ਜੀ ਦਾ ਗੁੱਸਾ** : ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਤੂ ਜੀ ਤੇ ਦਾਸੂ ਜੀ ਨੇ ਬੜਾ ਰੋਸ ਮਨਾਇਆ। ਦਾਸੂ ਜੀ ਤਾਂ ਮਾਤਾ ਖੀਵੀ ਜੀ ਦੇ ਕਹਿਣ ਬਾਅਦ ਚੁੱਪ ਹੋ ਗਏ ਪਰ ਦਾਤੂ ਜੀ ਨੇ ਆਪਣਾ ਰੋਸ ਜਾਰੀ ਰੱਖਿਆ। ਇਕ ਦਿਨ ਤਾਂ ਗੁੱਸੇ ਵਿਚ ਆ ਕੇ ਗੁਰੂ ਅਮਰਦਾਸ ਜੀ ਨੂੰ, ਜਦੋਂ ਉਹ ਗੱਦੀ ਉੱਤੇ ਬੈਠੇ ਸਨ, ਸੰਗਤ ਸਾਹਮਣੇ ਲੱਤ ਕੱਢ ਮਾਰੀ। ਨਿਮਰਤਾ ਦੇ ਪੁੰਜ ਗੁਰੂ ਅਮਰਦਾਸ ਜੀ ਨੇ ਪੈਰ ਪਕੜ ਲਏ ਤੇ ਫ਼ਰਮਾਇਆ : ਮੇਰੀਆਂ ਹੱਡੀਆਂ ਸਖ਼ਤ ਹਨ, ਆਪ ਜੀ ਦੇ ਪੈਰ ਕੂਲੇ ਹਨ, ਚੋਟ ਤਾਂ ਨਹੀਂ ਲੱਗੀ? ਇਕ ਕਥਨ ਅਨੁਸਾਰ ਦਾਤੂ ਜੀ ਨੂੰ ਘਰ ਜਾਂਦਿਆਂ ਪੈਰ ਵਿਚ ਪੀੜ ਉੱਠ ਖਲੋਤੀ ਤੇ ਕਾਫੀ ਦੁੱਖ ਵਿਚ ਰਹੇ। ਗੁਰੂ ਜੀ ਨੇ ਕੁਝ ਚਿਰ ਲਈ ਗੋਇੰਦਵਾਲ ਛੱਡ ਵੀ ਦਿੱਤਾ ਪਰ ਸਿੱਖਾਂ ਦੇ ਪਿਆਰ ਤੇ ਭਾਈ ਬੁੱਢਾ ਜੀ ਦੀ ਭਾਲ ਨੇ ਗੁਰੂ ਜੀ ਨੂੰ ਮੋੜ ਲਿਆਂਦਾ।

ਉਨ੍ਹਾਂ ਦੇ ਸੁਭਾਅ ਦਾ ਵਰਣਨ ਭਾਈ ਸੇਵਾ ਰਾਮ ਜੀ ਨੇ ਆਪਣੀਆਂ 'ਪਰਚੀਆਂ' ਵਿਚ ਕਰਦੇ ਲਿਖਿਆ ਹੈ ਕਿ ਇਕ ਵਾਰੀ ਕਿਸੇ ਪੁੱਛਿਆ ਕਿ ਜੇ ਕੋਈ ਕਰੇ ਬੁਰਾਈ ਤਾਂ ਉਸ ਨਾਲ ਕੀ ਕਰੀਏ ਤਾਂ ਮਹਾਰਾਜ ਦਾ ਉੱਤਰ ਸੀ : 'ਭਲਿਆਈ'। ਉਸ ਨੇ ਵਾਰ-ਵਾਰ ਪੁੱਛਿਆ ਕਿ 'ਫੇਰ ਉਹ ਕਰੇ ਬੁਰਾਈ', ਹਰ ਵਾਰੀ ਮਹਾਰਾਜ ਦਾ ਉੱਤਰ ਸੀ 'ਭਲਿਆਈ' ਅਤੇ ਫ਼ਰਮਾਇਆ : 'ਜੇ ਉਹ ਬੁਰਾਈ ਦ੍ਰਿੜ੍ਹ ਕਰਦਾ ਹੈ ਤਾਂ ਅਸੀਂ ਕਿਉਂ ਛੱਡੀਏ ਭਲਾਈ?'

ਇਹ ਬਚਨ ਵੀ ਕੀਤੇ : "ਇਕ ਮਨੁੱਖ ਕਰੇ ਤਾਦੀ (ਤੰਗ) ਅਰ ਦੂਸਰਾ ਸਹਿ ਜਾਵੈ, ਤਬ ਤਿਸ ਕੀ ਵਿਟਹੁ (ਕੁਰਬਾਨ)। ਤਾਦੀ[1] ਵਾਲੇ ਨਾਲ ਆਪ ਹੀ ਪਰਮੇਸ਼ਰ ਤਾਦੀ ਕਰਦਾ ਹੈ। ਪਰਮੇਸ਼ਰ ਦਾ ਸੁਭਾਅ ਹੈ ਕਿ ਫੜੇ ਨਾ ਫੜ। ਫੜੇ ਤਉ ਛੱਡੇ ਨਹੀਂ। ਚੋਟ ਉੱਪਰ ਚੋਟ ਚਲਾਵੇ।" ਉਂਜ ਆਪ ਜੀ ਦੀ ਸ਼ਕਤੀ ਵਰਣਨ ਨਹੀਂ ਕੀਤੀ ਜਾ ਸਕਦੀ। ਜਿਸ 'ਤੇ ਪਾਵਨ ਹੱਥ ਬਖ਼ਸ਼ਸ਼ ਦਾ ਰੱਖਦੇ ਉਸ ਦਾ ਅਗਿਆਨ ਅੰਧੇਰਾ ਮਿਟ ਜਾਂਦਾ :

'ਪ੍ਰਭ ਹਸਤਕਮਲ ਮਸਤਕ ਜਿਹ ਧਰੇ।
ਮਿਟੇ ਅਗਿਆਨ ਗਿਆਨ ਸੰਚਰੇ।"[2]

ਭਾਈ ਗੁਰਦਾਸ ਜੀ ਨੇ ਆਪਣੀ ਵਾਰ ੨੬ ਦੀ ਪਉੜੀ ੩੩ ਵਿਚ ਇਸ ਗੱਲ ਦਾ ਸੰਖੇਪ ਜ਼ਿਕਰ ਕੀਤਾ ਹੈ ਕਿ ਕਿਵੇਂ ਗੁਰੂ ਨਾਨਕ ਦੇਵ ਜੀ ਦੇ ਪੁੱਤਰਾਂ

1. ਜਬਰ।
2. ਮਹਿਮਾ ਪ੍ਰਕਾਸ਼, ਸਾਖੀ ਪਹਿਲੀ, ਸਾਖੀਆਂ ਤੀਜੇ ਪਾਤਸ਼ਾਹ ਦੀਆਂ।

ਤੋਂ ਲੈ ਕੇ ਗੁਰੂ ਰਾਮਦਾਸ ਜੀ ਦੇ ਪੁੱਤਰਾਂ ਤਕ ਨੇ ਗੁਰ-ਗੱਦੀ ਪ੍ਰਾਪਤ ਕਰਨ ਲਈ ਕੋਸ਼ਿਸ਼ਾਂ ਕੀਤੀਆਂ। ਦਾਸੂ ਜੀ ਬਾਰੇ ਲਿਖਦੇ ਹਨ ਕਿ ਉਨ੍ਹਾਂ ਦੇ ਸੰਗੀ ਸਲਾਹਗੀਰਾਂ ਨੇ ਉਸ ਨੂੰ ਗੱਦੀ ਤੇ ਬਿਠਾ ਦਿੱਤਾ ਤੇ ਦਾਸੂ ਸਿੱਧਾਸਣ ਸਿੱਖ ਕੇ ਆਇਆ ਭਾਵ ਜੋਗ ਸਿੱਧੀਆਂ ਸਿੱਖ ਕੇ ਗੱਦੀ 'ਤੇ ਬੈਠਾ। ਦਾਸੂ ਜੀ ਦਾ ਤਾਂ ਸਿਰ ਫਿਰ ਗਿਆ ਤੇ ਆ (ਗੁਰੂ) ਅਮਰਦਾਸ ਜੀ ਦੀ ਸ਼ਰਨੀਂ ਪਿਆ। ਦਾਤੂ ਜੀ ਵੀ ਆਪਣੀ ਕੋਸ਼ਿਸ਼ ਵਿਚ ਅਸਫ਼ਲ ਹੀ ਰਹੇ।

'ਮੰਜੀ ਦਾਸ ਬਹਾਲਿਆ, ਦਾਤੂ ਸਿੱਧਾਸਣ ਸਿੱਖ ਆਇਆ।'

**ਗੋਇੰਦਵਾਲ ਵਿਖੇ** : ਗੋਇੰਦਵਾਲ ਵਿਚ ਵੀ ਖਡੂਰ ਸਾਹਿਬ ਵਾਂਗੂੰ ਰੌਣਕਾਂ ਲੱਗ ਗਈਆਂ। ਜਦ ਗੁਰੂ ਨਾਨਕ ਜੀ ਇਥੇ ਆਏ ਸਨ ਤਾਂ ਉਨ੍ਹਾਂ ਫ਼ਰਮਾਇਆ ਸੀ : "ਮਹਾਂਪੁਰਖ ਇਕ ਆਵੇਗਾ, ਕੀਰਤਨ ਹੋਵੇਗਾ, ਵੱਸੋਂ ਵਧੇਗੀ।" ਸਵੇਰ ਤੋਂ ਸ਼ਾਮ ਤਕ ਕੀਰਤਨ, ਲੰਗਰ, ਵਿਚਾਰਾਂ, ਪਾਠ ਹੋਣ ਲੱਗੇ। ਦੂਰ-ਦੂਰ ਤੋਂ ਸਿੱਖ ਗੁਰੂ ਜੀ ਦੇ ਦਰਸ਼ਨਾਂ ਤੇ ਵਿਚਾਰਾਂ ਨੂੰ ਸੁਣਨ ਲਈ ਆਉਂਦੇ। ਗੋਇੰਦਵਾਲ ਇਕ 'ਤੀਰਥ' ਹੀ ਬਣ ਗਿਆ। 'ਗੋਇੰਦਵਾਲ ਗੋਬਿੰਦਪੁਰੀ ਸਮ, ਜਲਨ, ਤੀਰ, ਵਿਪਾਸ ਬਨਾਯਉ।' ੨੨ ਜਾਤਾਂ ਦੇ ਖੱਤਰੀਆਂ ਨੇ ਡੇਰੇ ਆ ਲਾਏ। ਨਵੇਂ ਘਰ ਪਾਏ। ਅਤਿ ਸੁੰਦਰ ਨਗਰੀ ਵਸ ਗਈ।

ਆਪ ਜੀ ਨੇ ਲੰਗਰ ਦੀ ਮਹੱਤਤਾ ਨਾ ਕੇਵਲ ਉਸੇ ਤਰ੍ਹਾਂ ਹੀ ਜਾਰੀ ਰੱਖੀ ਬਲਕਿ ਜਾਤ-ਪਾਤ ਦਾ ਭੇਦ ਉੱਕਾ ਹੀ ਮਿਟਾਣ ਲਈ ਇਹ ਹੁਕਮ ਦਿੱਤਾ, "ਜਿਸ ਕਿਸੇ ਨੇ ਮੇਰੇ ਦਰਸ਼ਨਾਂ ਨੂੰ ਆਉਣਾ ਹੈ, ਪਹਿਲਾਂ ਪੰਗਤ ਵਿਚ ਪ੍ਰਸ਼ਾਦਿ ਛਕ ਕੇ ਆਏ।" ਕਈ ਨਿੰਦਕਾਂ ਨੇ ਨੱਕ ਚਾੜ੍ਹੇ, ਪਰ ਗੁਰੂ ਜੀ ਨੇ ਇਸ ਹੁਕਮ ਵਿਚ ਢਿੱਲ ਨਾ ਪੈਣ ਦਿੱਤੀ। ਜਾਤ-ਪਾਤ ਦੀ ਜੜ੍ਹ ਉਖਾੜਨ ਹਿਤ ਇਸ ਹੁਕਮ ਨੇ ਕੁਹਾੜੇ ਦਾ ਕੰਮ ਕੀਤਾ।

**ਬਾਉਲੀ ਬਣਾਈ** : ਗੁਰੂ ਅਮਰਦਾਸ ਜੀ ਜਿੱਥੇ ਧਾਰਮਿਕ ਤੇ ਆਤਮਕ ਉੱਨਤੀ ਲਈ ਉਪਰਾਲਾ ਕਰ ਰਹੇ ਸਨ ਉਥੇ ਉਨ੍ਹਾਂ ਨੂੰ ਇਹ ਹੁਕਮ 'ਪਾਰਬ੍ਰਹਮ ਕਾ ਪੰਥ ਕਰਨਾ' ਯਾਦ ਸੀ। ਜੋ ਕੋਈ ਆਉਂਦਾ ਨਾਮ ਦਾਨ ਲੈ ਕੇ ਜਾਂਦਾ ਸੀ। ਲੰਗਰ ਜਾਤ-ਪਾਤ ਨੂੰ ਖ਼ਤਮ ਕਰਨ ਦਾ ਇਕ ਤਗੜਾ ਉੱਦਮ ਸੀ। ਇਨ੍ਹਾਂ ਖ਼ਿਆਲਾਂ ਦੇ ਮੰਨਣ ਵਾਲਿਆਂ ਦੀ ਇਕ ਤਕੜੀ ਸੰਗਤ ਬਣ ਗਈ ਸੀ। ਪਰ ਵਿਰੋਧੀ ਵੀ ਉੱਥੇ ਹੀ ਸਨ। ਉਨ੍ਹਾਂ ਦੋਖੀਆਂ ਨੇ ਉਪਰੋਕਤ ਖ਼ਿਆਲ ਵਾਲੇ ਸਿੱਖਾਂ ਨੂੰ ਖੂਹ ਤੋਂ ਪਾਣੀ ਭਰਨ ਦੀ ਮਨਾਹੀ ਕਰ ਦਿੱਤੀ ਅਤੇ ਬਹੁਤ ਰੁਕਾਵਟਾਂ ਪਾਈਆਂ। ਕਈ ਵਾਰ ਬਰਤਨ ਆਦਿ ਵੀ ਤੋੜ ਦਿੱਤੇ। ਸੋ ਲੋੜ ਸੀ ਕਿ ਇਕ ਅਜਿਹਾ ਖੂਹ ਬਣਾਇਆ ਜਾਏ ਜਿੱਥੇ ਇਹੋ ਜਿਹਾ ਕੋਈ ਵਿਤਕਰਾ ਨਾ ਹੋਵੇ।

*ਦੂਜੇ*, ਨਦੀ ਦਾ ਪਾਣੀ ਗੰਧਲਾ ਸੀ ਅਤੇ ਪੀਣ ਦੇ ਲਾਇਕ ਨਹੀਂ ਸੀ। ਗੁਰੂ ਜੀ ਨੇ ਵਿਚਾਰ ਕੀਤੀ ਕਿ ਵੱਡਾ ਖੂਹ ਲਵਾਇਆ ਜਾਏ ਜਿਸ ਦਾ ਜਲ ਅਟੁੱਟ ਹੋਵੇ। ਹਰਟ ਵੀ ਚੱਲਣ, ਲੋਕੀਂ ਖੁੱਲ੍ਹਾ ਇਸ਼ਨਾਨ ਵੀ ਕਰ ਸਕਣ, ਮਾਲ-ਡੰਗਰ

ਨੂੰ ਵੀ ਪਾਣੀ ਮਿਲ ਸਕੇ ਤੇ ਪਾਠ ਪੂਜਾ ਕਰਨ ਵਾਲਿਆਂ ਲਈ ਸੁਹਾਉਣੀ ਸੀਤਲ ਥਾਂ ਵੀ ਬਣ ਜਾਏ।

ਸੋ ਗੁਰੂ ਜੀ ਨੇ ਇਕ ਵੱਡੇ ਪੈਮਾਨੇ ਦੀ ਬਾਉਲੀ ਬਣਾਉਣ ਦਾ ਉੱਦਮ ਆਰੰਭ ਕਰ ਦਿੱਤਾ। ਇਕ ਪਾਸੇ ਖ਼ੂਹ ਸੀ, ਹਰਟ ਚੱਲਦੇ। ਮਨੁੱਖਾਂ ਤੇ ਡੰਗਰਾਂ ਲਈ ਪੀਣ ਵਾਸਤੇ ਅਲੱਗ ਪਾਣੀ ਤੇ ਇਸ਼ਨਾਨ ਤੇ ਬਗੀਚੇ ਲਈ ਵੀ ਪਾਣੀ ਮਿਲ ਸਕੇ। ਦੂਜੇ ਪਾਸੇ ਖੁੱਲ੍ਹੀਆਂ ਪੌੜੀਆਂ ਸਨ ਤੇ ਹਰ ਮਨੁੱਖ ਜਲ ਤਕ ਪੁੱਜ ਸਕਦਾ ਸੀ। ਪੌੜੀਆਂ ਐਸੀਆਂ ਬਣਾਈਆਂ ਗਈਆਂ ਤਾਂ ਕਿ ਲੋਕੀਂ ਪੌੜੀਆਂ ਉੱਤੇ ਬੈਠ ਕੇ ਭਜਨ ਬੰਦਗੀ ਵੀ ਕਰ ਸਕਣ। ਖ਼ੂਹ ਦੀ ਤਰਾਵਤ ਨਾਲ ਮੌਸਮ ਸੁਹਾਵਣਾ ਰਹੇ। ਇਹ ਬਾਉਲੀ ਬਣਾਉਣ ਦਾ ਕਾਰਜ ੧੫੫੨[1] ਨੂੰ ਆਰੰਭਿਆ ਸੀ। ਭਾਈ ਪਾਰੋ ਤੇ ਗੁਰੂ ਜੀ ਨੇ ਆਪ ਖ਼ਾਸ ਧਿਆਨ ਨਾਲ ਇਸ ਕੰਮ ਨੂੰ ਸਿਰੇ ਚੜ੍ਹਾਇਆ।[2]

ਗੋਇੰਦਵਾਲ ਦੀ ਮਹਿਮਾ ਗਾਂਦੇ ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ :

**ਅੰਮ੍ਰਿਤ ਕੋ ਯਹ ਸਰ ਹੈ ਪੂਰਨ, ਅੰਮ੍ਰਿਤ ਲਹਿਰ ਉਠੇ ਅਘਨਾਸੀ।**
**ਮਜਨ ਤਾਹਿ ਕੀਏ ਭਰਮ ਨਾਸਤ, ਜਿਓ ਪਾਪ ਨਾਸਤ ਗੰਗ ਨਿਵਾਸੀ।**

ਬਾਉਲੀ ਸਾਹਿਬ ਦੀ ਅਸਥਾਪਨਾ ਸੰਨ ੧੫੫੯ ਵਿਸਾਖੀ ਵਾਲੇ ਦਿਨ ਹੋਈ। ਇਹ ਖ਼ਿਆਲ ਨਿਰਮੂਲ ਹੈ ਕਿ ਗੁਰੂ ਅਮਰਦਾਸ ਜੀ ਨੇ ਅਕਬਰ ਨੂੰ ਵਰ ਦਿੱਤਾ ਸੀ ਕਿ ਬਾਉਲੀ ਦਾ 'ਕੜ ਟੁੱਟਣ ਵੇਲੇ ਚਿਤੌੜ ਜਿੱਤਿਆ ਜਾਏਗਾ।' ਇਤਿਹਾਸ ਦੇ ਵੇਰਵੇ ਇਸ ਨੂੰ ਗ਼ਲਤ ਸਾਬਤ ਕਰ ਦਿੰਦੇ ਹਨ। ਜਦ (੧੫੫੨) ਬਾਉਲੀ ਸਾਹਿਬ ਆਰੰਭ ਹੋਈ ਉਸ ਸਮੇਂ ਅਜੇ ਹਮਾਯੂੰ ਨੇ ਤਖ਼ਤ ਵਾਪਸ ਵੀ ਨਹੀਂ ਸੀ ਲਿਆ। ਬਾਉਲੀ ਦਾ ਕੜ ੧੫੫੯ ਵਿਚ ਟੁੱਟਾ ਤੇ ਚਿਤੌੜ ਦਾ ਕਿਲ੍ਹਾ ੧੫੬੨ ਵਿਚ ਅਕਬਰ ਨੇ ਜਿੱਤਿਆ ਸੀ।

**ਲੰਗਰ ਦੀ ਮਰਯਾਦਾ ਨੂੰ ਹੋਰ ਮਹੱਤਤਾ** : ਲੰਗਰ ਦੀ ਪਵਿੱਤਰ ਮਰਯਾਦਾ ਗੁਰੂ ਨਾਨਕ ਜੀ ਤੋਂ ਚੱਲੀ ਆ ਰਹੀ ਸੀ। ਲੰਗਰ ਵਿਚ ਚਾਰੇ ਵਰਨਾਂ ਦੇ ਪੁਰਸ਼ ਇਕੱਠੇ ਬੈਠ ਕੇ ਪ੍ਰਸ਼ਾਦਿ ਛਕਦੇ। ਸੰਗਤਾਂ ਦੀ ਰੱਜਵੀਂ ਸੇਵਾ ਕੀਤੀ ਜਾਂਦੀ। ਗੁਰੂ ਜੀ ਆਪ ਤਾਂ ਸਿਰਫ਼ ਆਲੂਣਾ ਓਗਰਾ ਹੀ ਮੂੰਹ ਪਾਉਂਦੇ ਪਰ ਸੰਗਤਾਂ ਨੂੰ ਹਰ ਕਿਸਮ ਦੇ ਪਕਵਾਨ ਛਕਾਏ ਜਾਂਦੇ। ਮਹਿਮਾ ਪ੍ਰਕਾਸ਼ ਵਾਲਾ ਇਸ ਦਾ ਜ਼ਿਕਰ ਕਰਦਾ ਹੈ।[3]

ਇਸ ਲੰਗਰ ਦੀ ਮਰਯਾਦਾ ਨੂੰ ਹੋਰ ਪਵਿੱਤਰ ਤੇ ਜ਼ਰੂਰੀ ਬਣਾਉਣ ਲਈ ਗੁਰੂ ਅਮਰਦਾਸ ਜੀ ਨੇ ਹੁਕਮ ਦਿੱਤਾ ਕਿ ਜੋ ਉਨ੍ਹਾਂ ਦੇ ਦਰਸ਼ਨਾਂ ਨੂੰ ਆਵੇ, ਪਹਿਲਾਂ ਲੰਗਰ ਵਿਚੋਂ, ਪੰਗਤ ਵਿਚ ਬੈਠ ਕੇ ਪ੍ਰਸ਼ਾਦਿ ਛਕੇ। ਜੋ ਭਰਮ ਕਰੇ ਜਾਂ ਨਾ ਛਕੇ

---

1. ਤ੍ਵਾਰੀਖ਼ ਗੁਰੂ ਖ਼ਾਲਸਾ।
2. ਸਤਿਗੁਰ ਖਰੇ ਕਰਾਵਤਿ ਕਾਰ।
ਸੰਗਤਿ ਕਰਹਿ ਚੌਪ ਚਿਤ ਧਾਰਿ।
3. 'ਤਥਾ ਕੜਾਹ ਅਰ ਤਸਮਈ ਅਰ ਸਭਿ ਤਰ੍ਹਾਂ ਕਾ ਪ੍ਰਸ਼ਾਦਿ ਸੰਗਤ ਪਾਵਤੀ ਸੀ। ਅਰ ਸਾਹਿਬ ਅਲੂਣਾ ਓਗਰਾ ਪਾਵਤੇ ਥੇ।

ਉਸ ਲਈ ਦਰਸ਼ਨ ਦੀ ਮਨਾਹੀ ਕਰ ਦਿੱਤੀ।[1]

*ਲਤੀਫ਼*[2] ਦਾ ਕਹਿਣਾ ਹੈ ਕਿ ਗੁਰੂ ਜੀ ਲੰਗਰ ਤੋਂ ਰਸਦ ਤਕ ਵੀ ਨਹੀਂ ਲੈਂਦੇ ਸਨ। ਉਨ੍ਹਾਂ ਗੋਇੰਦਵਾਲ ਵਿਖੇ ਹੀ ਲੂਣ ਤੇਲ ਦੀ ਹੱਟੀ ਪਾਈ ਹੋਈ ਸੀ ਅਤੇ ਰੋਜ਼ ਜੀਵਕਾ ਲਈ ਕਮਾ ਲੈਂਦੇ ਸਨ। *ਮਹਿਮਾ ਪ੍ਰਕਾਸ਼* ਨੇ ਲਿਖਿਆ ਹੈ ਕਿ ਬਾਬਾ ਬੁੱਢਾ ਜੀ ਨੇ ਇਕ ਵਾਰੀ ਕਿਹਾ ਸੀ ਕਿ ਸੰਗਤਾਂ ਨੂੰ ਤਾਂ ਤੁਸੀਂ ਰਸ ਅੰਮ੍ਰਿਤ ਖੀਰ ਘਿਆਲੀ ਛਕਾਂਦੇ ਹੋ ਪਰ ਆਪ ਅਲੂਣਾ ਓਗਰਾ, ਤਾਂ ਗੁਰੂ ਜੀ ਨੇ ਕਿਹਾ ਸੀ: 'ਜੋ ਸਿੱਖ ਪ੍ਰਸ਼ਾਦਿ ਪਾਂਦੇ ਹਨ। ਉਸ ਦਾ ਸਵਾਦ ਉਨ੍ਹਾਂ ਨੂੰ ਹੀ ਆਉਂਦਾ ਹੈ।'

**ਗੋਇੰਦਵਾਲ ਦੇ ਸਨਾਤਨੀਆਂ ਵਿਚ ਈਰਖਾ** : ਸੰਗਤ ਵਿਚ ਜੁੜਨ ਤੇ ਪੰਗਤ ਵਿਚ ਬੈਠਣ ਕਰਕੇ ਲੋਕਾਂ ਵਿਚ ਮੈਤਰੀ ਤੇ ਪ੍ਰੇਮ ਭਾਵ ਦਾ ਪ੍ਰਚਾਰ ਬਹੁਤ ਹੋਇਆ। ਇਸ ਨਵੇਂ ਬਣ ਰਹੇ ਸਮਾਜ ਵਿਚ ਬਨਾਵਟਾਂ ਦਾ ਤਿਆਗ ਸੀ, ਦਿਖਾਵੇ ਦਾ ਜੀਵਨ ਨਹੀਂ ਸੀ। ਨੇਕੀ ਤੇ ਬੰਦਗੀ ਉੱਤੇ ਗੁਰੂ ਜੀ ਨੇ ਜ਼ੋਰ ਦਿੱਤਾ। ਪੁਰਾਣੀਆਂ ਲੀਹਾਂ ਉੱਤੇ ਟੁਰੇ ਜਾਂਦੇ ਸਨਾਤਨੀਆਂ ਨੂੰ ਇਹ ਸਾਰੀਆਂ ਗੱਲਾਂ ਨਾ ਸੁਖਾਈਆਂ। ਸੰਗਤ, ਪੰਗਤ ਵਿਚ ਜਾਤ-ਪਾਤ ਦੇ ਭੇਦ ਦਾ ਤਿਆਗ ਉਨ੍ਹਾਂ ਨੂੰ ਦੁਖੀ ਕਰਦਾ ਸੀ। ਬਾਉਲੀ ਬਣਨ ਉਪਰੰਤ ਤਾਂ ਉਨ੍ਹਾਂ ਦੀ ਈਰਖਾ ਹੋਰ ਵੀ ਵੱਧ ਗਈ।

ਉਥੋਂ ਦੇ ਸ਼ੇਖ ਵੀ ਬਾਹਰੋਂ ਆਈਆਂ ਸੰਗਤਾਂ ਨੂੰ ਤੰਗ ਕਰਨ ਵਿਚ ਅੱਗੇ ਸਨ। ਪਰ ਆਪਣੀਆਂ ਖਰਮਸਤੀਆਂ ਕਾਰਨ ਸ਼ਾਹੀ ਖ਼ਜ਼ਾਨੇ ਨੂੰ ਹੱਥ ਪਾ ਬੈਠੇ ਤੇ ਚੋਖੀ ਸਜ਼ਾ ਭੁਗਤੀ।

ਗੋਂਦਾ ਮਰਵਾਹਾ, ਜੋ ਗੁਰੂ ਜੀ ਦਾ ਸ਼ਰਧਾਲੂ ਸੀ, ਗੁਜ਼ਰ ਗਿਆ ਸੀ। ਈਰਖਾ ਕਰਨ ਵਾਲਿਆਂ ਨੇ ਉਸ ਦੇ ਪੁੱਤਰ ਨੂੰ ਚੁੱਕਿਆ। ਉਹ ਪਹਿਲਾਂ ਹੀ ਖੁਣਸ ਖਾਂਦਾ ਸੀ। ਚੁੱਕਣ ਵਾਲਿਆਂ ਉਸ ਨੂੰ ਗੁਰੂ ਜੀ ਦੇ ਵਿਰੁੱਧ ਪ੍ਰੇਰਿਆ ਕਿ ਉਹ ਲਾਹੌਰ ਨਵਾਬ ਪਾਸ ਸ਼ਿਕਾਇਤ ਭੇਜੇ ਕਿ 'ਮੇਰੇ ਪਿਓ ਨੇ ਆਪਣੇ ਪਿੰਡ ਵਿਚ ਇਕ ਸਾਧੂ ਵਸਾਇਆ ਸੀ। ਉਹ ਹੁਣ ਜ਼ਮੀਨ ਦਬਾ ਬੈਠਾ ਹੈ। ਉਸ ਨੂੰ ਬੇਦਖਲ ਕੀਤਾ ਜਾਏ।'

ਲਾਹੌਰ ਦਾ ਹਾਕਮ ਖ਼੍ਵਾਜਾ ਖ਼ਾਨ ਉਸ ਸ਼ਿਕਾਇਤ ਨੂੰ ਜਾਚਣ ਲਈ ਗੋਇੰਦਵਾਲ ਆਇਆ। ਉਸ ਦੇਖਿਆ ਕਿ ਗੁਰੂ ਜੀ ਬੇਗਰਜ਼ ਹਨ ਤੇ ਰੱਬ ਦੇ ਪਿਆਰੇ ਹਨ। ਦਿਨ ਰਾਤ ਕਥਾ ਕੀਰਤਨ ਅਤੇ ਨਾਮ ਬਾਣੀ ਜਾਰੀ ਰਹਿੰਦੀ ਹੈ। ਕਿਸੇ ਨਾਲ ਵੈਰ-ਵਿਰੋਧ ਗੁਰੂ ਜੀ ਦਾ ਨਹੀਂ। ਕਿਸੇ ਜ਼ਮੀਨ ਉੱਤੇ ਉਹ ਆਪਣਾ ਕਬਜ਼ਾ ਨਹੀਂ ਸਮਝਦੇ। ਨਵਾਬ ਨੇ ਉਹ ਦਾਅਵਾ ਝੂਠਾ ਕਰਾਰ ਦਿੱਤਾ। ਉਸ ਦੇ ਸਾਥੀ ਤਾਹਰ ਬੇਗ ਉੱਤੇ ਵੀ ਗੁਰੂ ਜੀ ਦਾ ਪ੍ਰਭਾਵ ਪਿਆ।

---

1. ਲੰਗਰ ਮਹਿ ਪ੍ਰਸ਼ਾਦ ਜੋ ਪਾਵੈ।
   ਤਾ ਕੋ ਦਿਆਲੂ ਨਿਜ ਦਰਸ ਦਿਖਾਵੈ।
   ਜੋ ਬਰਨ ਬਿਭੇਦ ਪ੍ਰਸ਼ਾਦ ਨ ਖਾਇ।
   ਸਤਿਗੁਰ ਕੋ ਦਰਸੇ ਨਹੀਂ ਪਾਇ।੧੫। (ਮਹਿਮਾ ਪ੍ਰਕਾਸ਼)
2. ਹਿਸਟਰੀ ਔਫ਼ ਪੰਜਾਬ, ਪੰਨਾ 251।

**ਅਕਬਰ ਪਾਸ ਸ਼ਿਕਾਇਤ** : ਲਾਹੌਰ ਦੇ ਨਵਾਬ ਨੇ ਜਦ ਵਿਰੋਧੀਆਂ ਦਾ ਦਾਅਵਾ ਰੱਦ ਕਰ ਦਿੱਤਾ ਤਾਂ ਉਨ੍ਹਾਂ ਅਕਬਰ ਪਾਸ ਮਰਵਾਹੇ ਦੇ ਪੁੱਤਰ ਅਤੇ ਨੌਕਰ ਨੂੰ ਦਿੱਲੀ ਭੇਜਿਆ। ਅਕਬਰ ਵੇਲੇ ਇਹ ਰਿਵਾਜ ਸੀ ਕਿ ਜਿਸ ਕਿਸੇ ਦਰਬਾਰ ਫ਼ਰਿਆਦ ਕਰਨੀ ਹੁੰਦੀ, ਉਹ ਨੀਲਾ ਚੋਲਾ ਪਾ ਕੇ ਹਾਜ਼ਰ ਹੁੰਦਾ ਇਸ ਤਰ੍ਹਾਂ ਅਕਬਰ ਨੂੰ ਪਤਾ ਲੱਗ ਜਾਂਦਾ ਸੀ ਕਿ "ਇਹ ਫ਼ਰਿਆਦੀ ਆਇਆ ਹੈ।"

ਉਨ੍ਹਾਂ ਦੋਵਾਂ ਨੇ ਰਸਤੇ ਵਿਚ ਲੋਕਾਂ ਨੂੰ ਗੁਰੂ ਜੀ ਬਾਰੇ ਝੂਠੀਆਂ ਵਾਰਦਾਤਾਂ ਸੁਣਾ ਸੁਣਾ ਕੇ ਬੇਰੁਖੀ ਪੈਦਾ ਕਰਨੀ ਚਾਹੀ ਪਰ ਉਸ ਨੂੰ ਕਿਸੇ ਮੂੰਹ ਨਾ ਲਗਾਇਆ। ਅਕਬਰ ਪਾਸ ਸ਼ਿਕਾਇਤ ਪੇਸ਼ ਕੀਤੀ ਗਈ। ਅਕਬਰ ਦੇ ਪੁੱਛਣ ਉੱਤੇ ਅਹਿਲਕਾਰਾਂ ਨੇ ਦੱਸਿਆ ਕਿ ਨਵਾਬ ਲਾਹੌਰ ਆਪ ਮੌਕੇ ਉੱਤੇ ਜਾ ਕੇ ਤਹਿਕੀਕਾਤ ਕਰਕੇ ਫ਼ੈਸਲਾ ਕਰ ਆਇਆ ਹੈ। ਨਾਲ ਹੀ ਖੁਫ਼ੀਆ ਰਿਪੋਰਟਾਂ ਤੋਂ ਪਤਾ ਲੱਗਦਾ ਹੈ ਕਿ ਮਰਵਾਹ ਚੌਧਰੀ ਦੇ ਪੁੱਤਰ ਦੇ ਸਾਰੇ ਇਲਜ਼ਾਮ ਝੂਠੇ ਹਨ। ਗੁਰੂ ਨਾਨਕ ਦੀ ਗੱਦੀ ਉੱਤੇ ਗੁਰੂ ਅਮਰਦਾਸ ਹਨ ਜੋ ਬੜੇ ਮੁੱਤਕੀ, ਪ੍ਰਹੇਜ਼ਗਾਰ, ਸਲਹਕੁੱਲ, ਖ਼ੁਦਾ-ਪ੍ਰਸਤ, ਬਨੀਨੋਅ ਇਨਸਾਨ ਦੇ ਦੋਸਤ ਤੇ ਮਦਦਗਾਰ ਹਨ। ਆਪ ਦਾ ਲੰਗਰਖ਼ਾਨਾ ਹਰ ਵਕਤ ਖੁੱਲ੍ਹਾ ਹੈ। ਹਿੰਦੂ, ਮੁਸਲਮਾਨ, ਸਾਧੂ, ਗ੍ਰਿਹਿਸਤੀ, ਫ਼ਕੀਰ ਹਰ ਇਕ ਬਿਨਾਂ ਜਾਤਿ-ਪਾਤਿ ਦੀ ਰੋਕ-ਟੋਕ ਦੇ ਸਭ ਨੂੰ ਖਾਣਾ ਮੁਫ਼ਤ ਮਿਲਦਾ ਹੈ।

ਅਕਬਰ ਨੇ ਮੁਕੱਦਮਾ ਖਾਰਜ ਕਰ ਦਿੱਤਾ। ਇਸ ਦੀ ਗਵਾਹੀ *ਗੁਰੂ ਰਾਮਦਾਸ ਜੀ* ਨੇ ਆਪਣੀ ਬਾਣੀ ਵਿਚ ਭਰੀ ਹੈ ਕਿ ਦੋਵਾਂ ਨੂੰ ਬੇਇੱਜ਼ਤ ਕਰਕੇ ਦਰਬਾਰ ਵਿਚੋਂ ਕੱਢਿਆ ਗਿਆ।[1]

**ਹੋਰ ਸ਼ਿਕਾਇਤਾਂ** : ਜਦ ਇਹ ਢੰਗ ਵੀ ਸਫ਼ਲ ਨਾ ਹੋਇਆ ਤਾਂ ਉਨ੍ਹਾਂ ਸਿੱਧਾ ਇਲਜ਼ਾਮ ਲਗਾਉਣ ਦੀ ਵਿਉਂਤ ਬਣਾਈ। ਉਨ੍ਹਾਂ ਇਹ ਦਰਖ਼ਾਸਤ ਲਿਖਾਈ ਕਿ ਸ਼ਾਹ ਅਕਬਰ ਸਭ ਦੀਨਾਂ ਦਾ ਰਖਵਾਲਾ ਹੈ। ਹਿੰਦੂ ਧਰਮ ਦਾ ਵੀ ਉਹ ਹੀ ਰਾਖਾ ਹੈ। ਗੋਇੰਦਵਾਲ ਵਿਚ ਇਕ ਧਰਮ ਉੱਠਿਆ ਹੈ, ਜੋ ਵਰਨਾਂ ਨੂੰ ਨਹੀਂ ਮੰਨਦਾ। ਗੋਇੰਦਵਾਲ ਵਿਚ ਅਮਰਦਾਸ ਨਾਮ ਦਾ ਹਿੰਦੂ, ਹਿੰਦੂ ਮੱਤ ਵਿਚ ਤਬਦੀਲੀਆਂ ਕਰਕੇ ਧਰਮ ਦੀ ਹਾਨੀ ਕਰ ਰਿਹਾ ਹੈ।

*ਦੂਜੇ,* ਹਿੰਦੂ ਧਰਮ ਵਿਚ ਤ੍ਰੈ-ਕਾਲ ਸੰਧਿਆ ਹੈ। ਇਹ ਹੁਣ ਨਾ 'ਸੂਰਜ ਚੜ੍ਹਨ ਵੇਲੇ, ਨਾ ਦੁਪਹਿਰ ਵੇਲੇ, ਨਾ ਸਾਂਝਕਾਲ ਸਮੇਂ ਗਾਇਤ੍ਰੀ ਦਾ ਪਾਠ ਉਚਾਰਦਾ ਹੈ।

---

1. 'ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ,
ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥
... ... ...
ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ
ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ॥
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ, ਵੇਮੁਖੁ ਸਣੈ ਨਫਰੈ
ਪਉਲੀ ਪਉਦੀ, ਫਾਵਾ ਹੋਇ ਕੈ ਉਠਿ ਘਰ ਆਇਆ॥ (ਵਾਰ ਗਉੜੀ, ਪੰਨਾ ੩੦੬)

ਹਿੰਦੂ ਧਰਮ ਦਾ ਜੇ ਇਹ ਅੰਗ ਟੁੱਟ ਗਿਆ ਤਾਂ ਹਿੰਦੂ ਧਰਮ ਬਿਲਕੁਲ ਹੀ ਖ਼ਤਮ ਹੋ ਜਾਏਗਾ।

*ਤੀਜੇ,* ਇਨ੍ਹਾਂ ਨੇ ਦੇਵ ਬਾਣੀ ਸੰਸਕ੍ਰਿਤ ਛੱਡ ਦਿੱਤੀ ਹੈ ਤੇ ਆਪਣੀ ਰੋਜ਼ ਦੀ ਬੋਲੀ ਵਿਚ ਗੀਤ ਗਾਉਂਦਾ ਹੈ।

*ਚੌਥੇ,* ਇਹ ਹਿੰਦੂ ਰਸਮਾਂ, ਰਿਵਾਜਾਂ ਨੂੰ ਤਿਲਾਂਜਲੀ ਦੇ ਰਿਹਾ ਹੈ। ਸਰਾਧ ਕ੍ਰਿਆ, ਕਰਮ ਵੱਲ ਧਿਆਨ ਹੀ ਨਹੀਂ ਦਿੰਦੇ, ਮੂਰਤੀ ਪੂਜਾ ਨਹੀਂ ਕਰਦੇ ਬਲਕਿ, ਮੂਰਤੀ ਨਿੰਦਦੇ ਹਨ।

*ਮਹਿਮਾ ਪ੍ਰਕਾਸ਼* ਅਨੁਸਾਰ ਵੱਡੇ ਦੂਸ਼ਨ ਇਹ ਹੀ ਸਨ ਕਿ 'ਚਾਰ ਵਰਨ ਕੋ ਇਕ ਮਤ ਕਰਾ। ਸਭ ਮਿਲ ਖਾਇ, ਭ੍ਰਿਸ਼ਟ ਜਗ ਕਰਾ' ਅਤੇ 'ਜੁਗ ਚਾਰੇ ਐਸਾ ਨਹੀਂ ਭਇਆ। ਸੁਰਤ ਸਿੰਮ੍ਰਤ ਤਜ ਅਪਨਾ ਪੰਥ ਕੀਆ।' ਵੇਦਾਂ, ਸ਼ਾਸਤਰਾਂ ਤੇ ਸਿਮਰਤੀਆਂ ਦੇ ਰਾਹ ਛੱਡ ਕੇ ਆਪਣਾ ਪੰਥ ਰਚ ਲਿਆ ਹੈ।

ਅਕਬਰ ਉਨ੍ਹਾਂ ਦਿਨਾਂ ਵਿਚ ਲਾਹੌਰ ਆਇਆ ਹੋਇਆ ਸੀ। ਉਸ ਨੇ ਗੁਰੂ ਜੀ ਨੂੰ ਸੱਦ ਭੇਜਿਆ। ਗੁਰੂ ਜੀ ਨੇ ਆਪਣੀ ਮਜਬੂਰੀ ਦੱਸੀ ਤੇ ਜੇਠਾ ਜੀ ਨੂੰ ਇਹ ਅਸੀਸ ਦੇ ਕੇ ਭੇਜਿਆ :

'ਤੁਮ ਜਾਇ ਕਰੋ ਤਾਂ ਸੋ ਸੰਬਾਦ।
ਜੋ ਪੂਛੈ ਤਿਸ ਦੇਹ ਜਬਾਬੁ।'[1]

ਭਾਈ ਜੇਠਾ ਜੀ (ਰਾਮਦਾਸ ਜੀ) ਨੇ ਸਾਰੀਆਂ ਉਠਾਈਆਂ ਤਰਕਾਂ ਦਾ ਜੁਆਬ ਦਿੱਤਾ। ਉਨ੍ਹਾਂ ਕਿਹਾ :

"ਇਹ ਲੋਕ ਓਂਕਾਰ ਦਾ ਅਰਥ ਤ੍ਰੈ-ਦੇਵਤੇ ਕਰਨ ਲੱਗ ਪਏ ਹਨ, ਗੁਰੂ ਨਾਨਕ ਦਾ ਮਤ ਇਕ ਅੱਲਾਹ ਵਾਹਿਦ ਹੂ ਲਾ ਸ਼ੀਕ ਦੀ ਪੂਜਾ ਦੱਸਦਾ ਹੈ। ਇਸ ਲਈ 'ਓ' ਨੂੰ ੧ਓ ਬਣਾਇਆ ਹੈ।

*ਦੂਜੇ,* ਆਪਣੀ ਬੋਲੀ ਲੋਕੀਂ ਜਲਦੀ ਸਮਝ ਲੈਂਦੇ ਹਨ ਇਸ ਲਈ ਆਪਣੀ ਬੋਲੀ ਵਿਚ ਪ੍ਰਚਾਰ ਕੀਤਾ ਹੈ। ਗੁਰੂ ਨਾਨਕ ਨੇ ਆਪਣੇ ਉੱਚ ਖ਼ਿਆਲ ਤੇ 'ਖਸਮ ਕੀ ਬਾਣੀ' ਆਮ ਬੋਲੀ ਵਿਚ ਉਚਾਰੇ ਹਨ ਤਾਂ ਕਿ ਸਰਵ ਸਾਧਾਰਨ ਪਰਜਾ ਦਾ ਉਧਾਰ ਹੋਵੇ ਤੇ ਖ਼ਲਕਤ ਦਾ ਫ਼ਾਇਦਾ ਹੋਵੇ।

*ਤੀਜੇ,* ਤੀਰਥ ਮਹਾਂਪੁਰਖੁ ਦੇ ਤਪ ਕਰਕੇ ਪਵਿੱਤਰ ਹੋਏ ਸਨ। ਅਸੀਂ ਪ੍ਰਮੇਸ਼ਰ ਦੇ ਨਾਮ ਦਾ ਤਪ ਕਰਦੇ ਹਾਂ, ਜਿੱਥੇ ਨਾਮ ਹੋਵੇਗਾ, ਉਹ ਥਾਂ ਪਵਿੱਤਰ ਹੋ ਜਾਏਗੀ।

ਜਾਤ-ਪਾਤ ਦੀ ਗੱਲ ਕਰਦੇ ਉਨ੍ਹਾਂ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਜਾਤ ਨੂੰ ਜਨਮ ਤੋਂ ਨਹੀਂ ਮੰਨਦੇ। ਉਹ ਜਾਤ ਕਰਮ ਤੋਂ ਮੰਨਦੇ ਹਨ। ਜਨਮ ਤੋਂ ਜਾਤ ਮੰਨਣ ਨਾਲ ਦਿਲ ਵਿਚ ਨਫ਼ਰਤ ਉਪਜਦੀ ਹੈ। ਗੁਰੂ ਜੀ ਦਿਲਾਂ ਵਿਚ ਅੱਲ੍ਹਾ ਨਾਲ ਪ੍ਰੇਮ ਤੇ ਅੱਲ੍ਹਾ ਦੀ ਰਚੀ ਦੁਨੀਆਂ ਨਾਲ ਪ੍ਰੇਮ ਸਿਖਾਲਦੇ ਹਨ।

---

1. ਮਹਿਮਾਂ ਪ੍ਰਕਾਸ਼ ਸਾਖੀ, ਸਾਖੀਆਂ ਪਾਤਸ਼ਾਹੀ ਤੀਜੀ ਦੀਆਂ।

*ਪੰਜਵੇਂ*, ਹਿੰਦੂ ਤ੍ਰੈ-ਕਾਲ ਸੰਧਿਆ ਮੰਨਦਾ ਹੈ। ਸਾਡੇ ਵਿਚ ਮੂਲ ਚੀਜ਼, ਹਰ ਵੇਲੇ ਸਾਈਂ ਦੇ ਹਜ਼ੂਰ ਵਿਚ ਰਹਿਣਾ ਹੈ। ਮੂਰਤੀ ਪੂਜਾ ਅਸੀਂ ਨਹੀਂ ਕਰਦੇ। ਅਸੀਂ ਖ਼ੁਦਾ ਨੂੰ ਹਰ ਥਾਂ ਵਿਆਪਕ ਸਮਝਦੇ ਹਾਂ। ਬੁੱਤ ਪੱਥਰ ਹੈ, ਨਿਰਜਿੰਦ ਹੈ। ਇਹ ਬੁੱਤ ਪ੍ਰਸਤੀ ਅਸਲ ਵਿਚ ਬੋਧੀਆਂ ਦੀ ਸ਼ੈ ਹੈ, ਉਹ ਵਿਆਪਕ ਵਾਹਿਗੁਰੂ ਦੇ ਉਪਾਸ਼ਕ ਨਾ ਹੋਣ ਕਰਕੇ ਆਪਣੇ ਬਜ਼ੁਰਗ ਦੀ ਮੂਰਤੀ ਨਾਲ ਪ੍ਰੇਮ ਕਰਨ ਲੱਗ ਪਏ। ਜਿਨ੍ਹਾਂ ਪਾਸ ਜ਼ਾਹਿਰਾ ਜ਼ਹੂਰ ਵਾਹਿਗੁਰੂ ਹੈ, ਉਨ੍ਹਾਂ ਨੂੰ ਮੂਰਤੀ ਪੂਜਾ ਦੀ ਕੀ ਲੋੜ?

ਇਸ ਤਰ੍ਹਾਂ ਤੇ ਹੋਰ ਵੀਚਾਰਾਂ ਭਾਈ ਜੇਠਾ ਜੀ ਦੇ ਮੁਖ ਤੋਂ ਸੁਣ ਕੇ ਅਕਬਰ ਨੇ ਕਿਹਾ :

"ਯਹ ਫ਼ਕਰ ਮੌਲਾ ਜਾਤ।
ਨਹੀਂ ਚਲੇ ਇਨ ਸੌ ਬਾਤ।
ਮੌਲਾ ਵਲੀ ਨਹੀਂ ਭੇਦ।"

ਸਾਰੇ ਝੂਠੇ ਕਰਕੇ ਭੇਜੇ ਤੇ ਖਾਹਿਸ਼ ਪ੍ਰਗਟ ਕੀਤੀ ਕਿ ਉਹ ਦਰਸ਼ਨਾਂ ਨੂੰ ਆਪੂੰ ਗੋਇੰਦਵਾਲ ਆਵੇਗਾ। ਇਹ ਸ਼ਬਦ ਵੀ ਕਹੇ :

ਵੈ (ਗੁਰੂ ਅਮਰਦਾਸ) ਮੌਲਾ ਕੀ ਜਾਤ ਹੈ, ਭੇਦ ਭਰਮ ਕਛ ਨਾਹ।
ਜੋ ਕੋਈ ਰੀਸ ਤਾ ਕੀ ਕਰੇ ਤਾ ਪਰ ਵਡਾ ਗੁਨਾਹ।[1]

**ਅਕਬਰ ਗੋਇੰਦਵਾਲ ਵਿਚ** : ਸੰਨ ੧੫੬੫ ਵਿਚ ਅਕਬਰ ਆਪ ਗੁਰੂ ਦੇ ਦਰਬਾਰ ਵਿਚ ਨਿਮਰਤਾ ਧਾਰ ਆਇਆ। ਇਥੋਂ ਤਕ ਲਿਖਿਆ ਹੈ ਕਿ ਜਦ ਕੁਝ ਲੋਕਾਂ ਨੇ ਰੇਸ਼ਮੀ ਕੱਪੜਾ ਵਿਛਾ ਸਵਾਗਤ ਕਰਨਾ ਚਾਹਿਆ ਤਾਂ ਉਸ ਨੇ ਉਠਾ ਕੇ ਪਰ੍ਹਾਂ ਕਰ ਦਿੱਤਾ ਤੇ ਪੈਰ ਨਹੀਂ ਰੱਖਿਆ। ਲੰਗਰ ਵਿਚ ਪ੍ਰਸ਼ਾਦਿ ਛਕਿਆ। ਗੁਰੂ ਜੀ ਨੂੰ ਮਿਲਿਆ। ਅਕਬਰ ਨੇ ਇਤਨਾ ਇੰਤਜ਼ਾਮ ਦੇਖ ਕੇ ਲੰਗਰ ਨਾਲ ਜ਼ਮੀਨ ਲਗਾਉਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਨੇ ਫ਼ਰਮਾਇਆ : 'ਮੈਂ ਨਹੀਂ ਚਾਹੁੰਦਾ ਕਿ ਲੰਗਰ ਇਕ ਹੀ ਆਦਮੀ ਦੇ ਸਹਾਰੇ ਚੱਲੇ। ਇਹ ਸੰਗਤ ਦਾ ਹੈ, ਸੰਗਤ ਹੀ ਚਲਾਏਗੀ।' ਅਕਬਰ ਨੇ ਬਹੁਤ ਮਜ਼ਬੂਰ ਕੀਤਾ। ਬੀਬੀ ਭਾਨੀ ਨੂੰ ਆਪਣੀ ਬੱਚੀ ਕਹਿ ਕੇ ੨੨ ਪਿੰਡਾਂ (ਝਬਾਲ) ਦਾ ਇਲਾਕਾ ਉਸ ਦੇ ਨਾਮ ਲਗਾ ਦਿੱਤਾ।

*ਕਨਿੰਘਮ* ਦਾ ਕਹਿਣਾ ਹੈ ਕਿ ਸਹਿਨਸ਼ੀਲ ਅਕਬਰ ਵਿਚ ਗੁਰੂ ਜੀ ਨੇ ਇਕ ਚੰਗੇ ਸਰੋਤੇ ਨੂੰ ਪਾਇਆ।[2] ਉਹ ਗੁਰੂ ਜੀ ਦੇ ਵਾਕ ਸੁਣਦਾ ਹੀ ਰਿਹਾ।

## ਤੀਰਥ ਯਾਤਰਾ ਦਾ ਮੰਤਵ ਸਮਝਾਉਣਾ

ਗੁਰੂ ਬਣਨ ਤੋਂ ਪਹਿਲਾਂ ਗੁਰੂ ਅਮਰਦਾਸ ਜੀ ੧੯ ਵਾਰੀ ਤੀਰਥਾਂ ਉੱਤੇ ਹੋ ਆਏ ਸਨ। ਸੰਨ ੧੫੫੩ ਵਿਚ ਸਾਹਿਬ ਗੁਰੂ ਅਮਰਦਾਸ ਜੀ ਫਿਰ ਤੀਰਥਾਂ ਉੱਤੇ ਗਏ। ਇਸ ਵਾਰੀ ਆਪਣੀ ਜਾਤ ਲਈ ਨਹੀਂ ਸਗੋਂ ਤੀਰਥ ਯਾਤਰਾ ਦਾ ਮੰਤਵ

1. ਮਹਿਮਾ ਪ੍ਰਕਾਸ਼ ਹੀ, ਸਾਖੀ ੧੨.
2. "He found an attentive listner in the tolerant Akbar."
(A History of the Sikhs, p.p. 44.)

ਸਮਝਾਉਣ ਤੇ ਲੋਕਾਂ ਦੇ ਉਧਾਰ ਲਈ। *ਗੁਰੂ ਰਾਮਦਾਸ ਜੀ* ਨੇ ਗੁਰੂ ਬਣਨ ਤੋਂ ਬਾਅਦ ਇਸ ਵਾਰਤਾ ਦਾ ਜ਼ਿਕਰ ਤੁਖਾਰੀ ਰਾਗ ਵਿਚ ਕੀਤਾ :

**"ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥...**
**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥"** [1]

ਆਪ ਜੀ ਸੰਗਤਾਂ ਸਮੇਤ ਗੋਇੰਦਵਾਲ ਤੋਂ ਟੁਰ ਬਿਆਸਾਂ ਪਾਰ ਕਰ ਦੁਆਬੇ ਵਿਚ 'ਨੂਰ ਮਹਲ' ਆ ਟਿਕੇ। ਉਥੇ ਹੀ ਪਿੱਛੋਂ ਨੂਰ ਜਹਾਨ ਨੇ ਇਕ ਵੱਡੀ ਸੁਹਣੀ ਸਰਾਂ ਬਣਾਈ ਜੋ 'ਨੂਰ ਮਹਲ ਦੀ ਸਰਾਂ' ਕਰਕੇ ਪ੍ਰਸਿੱਧ ਹੋਈ। ਅਨੇਕਾਂ ਸਿੱਖ ਗੁਰੂ ਅਮਰਦਾਸ ਜੀ ਨਾਲ ਉਸ ਲੰਮੇ ਪੈਂਡੇ ਵਿਚ ਜਾਣ ਲਈ ਸ਼ਾਮਲ ਹੋ ਗਏ। ਹਰ ਇਕ ਖਿਨ ਪਲ ਨਿਮਖ ਕਦਮ ਕਦਮ 'ਤੇ ਹਰ ਰੋਜ਼ ਪ੍ਰਮਾਤਮਾ ਦੀ ਭਗਤੀ ਦਾ ਅਵਸਰ ਬਣਿਆ ਰਹਿੰਦਾ :

**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥**
**ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ॥**

ਇਹ ਗੱਲ ਸਪੱਸ਼ਟ ਹੈ ਕਿ ਜਿਸ ਦਿਨ ਗੁਰੂ ਜੀ ਕੁਰੂਕਸ਼ੇਤਰ ਪੁੱਜੇ, ਸੂਰਜ ਗ੍ਰਹਿਣ ਸੀ। ਮਹਾਰਾਜ ਦੇ ਗੁਰਿਆਈ ਸਮੇਂ (ਮਾਰਚ ੨੯, ੧੫੫੨ ਤੋਂ ੧ ਸਤੰਬਰ, ੧੫੭੪) ਉਨ੍ਹੀਂ ਵਾਰੀ ਸੂਰਜ ਗ੍ਰਹਿਣ ਲੱਗਾ ਸੀ। *ਡਾਕਟਰ ਬਲਬੀਰ ਸਿੰਘ ਜੀ* ਨੇ ਨਿਰੁਕਤ ਜਿਲਦ ਦੂਜੀ ਪੰਨਾ ੩੧੭ ਤੇ ਵੇਰਵਾ ਦਿੱਤਾ ਹੈ। ਅਭਿਜਿਤ ਪੂਰਬ ਕੇਵਲ ਦੋ ਵਾਰੀ ਜਨਵਰੀ ੧੪, ੧੫੫੩ ਅਤੇ ੧੫ ਜਨਵਰੀ, ੧੫੭੨ ਨੂੰ ਆਇਆ ਸੀ।

ਇਨ੍ਹਾਂ ਦੋਵਾਂ ਵਿਚੋਂ ਜਨਵਰੀ ੧੪, ੧੫੫੩ ਹੀ ਬਣਦੀ ਹੈ ਕਿਉਂਕਿ ਗੁਰੂ ਰਾਮਦਾਸ ਜੀ ਨੇ ਸੰਕੇਤ ਕੀਤਾ ਹੈ ਕਿ 'ਜਾਗਾਤੀ ਮਿਲੇ ਦੇ ਭੇਟ, ਗੁਰੂ ਪਿਛੈ ਲੰਘਾਇ ਦੀਆ' ਭਾਵ ਗੁਰੂ ਜੀ ਨੇ ਜੋ ਯਾਤਰੂ ਕਰ ਲੱਗਦਾ ਸੀ, ਨਹੀਂ ਦਿੱਤਾ। ਭਾਵ ਇਹ ਕਰ ਉਸ ਸਮੇਂ ਲੱਗਦਾ ਸੀ। ਅਕਬਰ ਨੇ ਗੁਰੂ ਜੀ ਦੇ ਕਹਿਣ ਤੇ ਹੀ ਇਹ ਕਰ ੧੬੬੩ ਈ: ਵਿਚ ਹਟਾਇਆ ਸੀ। ਸੋ ਗੁਰੂ ਜੀ ਕੁਰੂਕਸ਼ੇਤਰ, ੧੪ ਜਨਵਰੀ, ੧੫੫੩ ਨੂੰ ਪੁੱਜੇ ਸਨ।

ਗੁਰੂ ਜੀ ਦੇ ਕੁਰੂਕਸ਼ੇਤਰ ਪੁੱਜਣਾ ਸੁਣ ਕਈ ਧਰਮਾਂ ਦੇ ਵਿਦਵਾਨ ਵਿਚਾਰਾਂ ਕਰਨ ਆਏ। ਕੁਰੂਕਸ਼ੇਤਰ ਤੋਂ ਥਾਨੇਸਰ ਤੇ ਉਥੇ ਕੁਝ ਚਿਰ ਟਿਕਣ ਉਪਰੰਤ ਆਪ ਜੀ ਕਰਨਾਲ ਤੇ ਪਾਨੀਪਤ ਗਏ। ਪਾਨੀਪਤ ਤੋਂ ਜਮਨਾ ਕਿਨਾਰੇ ਡੇਰਾ ਲਗਾਇਆ। ਉਥੇ ਆਪ ਜੀ ਨੇ ਮਹਿਸੂਲ ਦੇਣ ਤੋਂ ਇਨਕਾਰ ਕੀਤਾ ਤੇ ਮਹਿਸੂਲੀਆਂ ਨੇ ਵੀ ਸਿਰ ਝੁਕਾਇਆ। ਜਦ ਗੁਰੂ ਜੀ ਗੰਗਾ ਦੇ ਕਿਨਾਰੇ ਹਰਿਦੁਆਰ ਪੁੱਜੇ ਤਾਂ ਮਹਿਸੂਲੀਆਂ ਨੇ ਯਾਤਰੂ ਟੈਕਸ ਦੀ ਮੰਗ ਕੀਤੀ। ਫੈਰੋਜ਼ ਤੁਗਲਕ ਦੇ ਸਮੇਂ ਤੋਂ ਯਾਤਰੂ ਟੈਕਸ ਲੱਗਾ ਹੋਇਆ ਸੀ। ਇਸ ਟੈਕਸ ਨੂੰ ਗੁਰੂ ਜੀ ਨੇ ਧਰਮ ਵਿਚ ਦਖ਼ਲ ਕਿਹਾ ਅਤੇ ਦਖ਼ਲ ਸਹਾਰਨ ਤੋਂ ਇਨਕਾਰ ਕਰ ਦਿੱਤਾ। ਗੁਰੂ ਜੀ ਸੰਗਤਾਂ ਸਮੇਤ ਬਗ਼ੈਰ ਟੈਕਸ ਦਿੱਤੇ ਜਮਨਾ ਪਾਰ ਕਰ ਗਏ। ਜਦ ਅਕਬਰ ਕੋਲ ਇਸ ਘਟਨਾ ਦਾ ਪਿੱਛੋਂ

---

1. ਤੁਖਾਰੀ ਰਾਗ, ਪੰਨਾ ੧੧੧੬

ਜ਼ਿਕਰ ਹੋਇਆ ਤਾਂ ਉਸ ਨੇ ਵੀ ਇਹ ਹੀ ਸਿੱਟਾ ਕੱਢਿਆ ਕਿ ਯਾਤਰੂ ਟੈਕਸ ਕਿਸੇ ਵੀ ਸਾਂਝੀ ਹਕੂਮਤ ਦੇ ਬਾਦਸ਼ਾਹ ਤੇ ਸੁਲਹਕੁਲ ਸ਼ਾਹ ਨੂੰ ਨਹੀਂ ਫਬਦਾ।

ਯਾਤਰੂ ਟੈਕਸ ਤੇ ਜਜ਼ੀਆ ਉਸ ਹਟਾ ਦਿੱਤੇ। ਇਹ ਸੀ ਵੱਡਾ ਮੰਤਵ ਜਿਸ ਕਾਰਨ ਗੁਰੂ ਜੀ ਤੀਰਥ ਯਾਤਰਾ ਉੱਤੇ ਗਏ। ਗੁਰ ਰਾਮਦਾਸ ਜੀ ਦੀ ਗਵਾਹੀ ਹੈ:

ਆਢੁ ਦਾਮੁ ਕਿਛੁ ਪਇਆ ਨ ਬੋਲਕ,
ਜਾਗਾਤੀਆ ਮੋਹਣ ਮੁੰਦਣਿ ਪਈ॥

**ਦੋਨਹੁ ਨਿਰਮਲ ਪੰਥ ਚਲਾਏ** : ਰਸਤੇ ਵਿਚ ਦੁਰਗਾ ਪੰਡਿਤ ਮਿਲਿਆ। ਉਸ ਨੂੰ ਗੁਰੂ ਜੀ ਨੇ ਇਕਰਾਰ ਮੁਜਬ[1] ਕੁਝ ਮੰਗਣ ਲਈ ਕਿਹਾ। ਪੰਡਿਤ ਨੇ ਚਤਰਾਈ ਨਾਲ ਕਿਹਾ :

'ਨਾਮ ਦੇਹਿ ਧਨ ਦੇਹਿ ਨਾ ਜਨਕੋ,
ਧਨ ਬਿਹੀਨ ਜਨ ਜਗ ਨਾ ਸੁਹਾਇ।
ਜੇ ਧਨ ਦੇਹਿ ਨਾਮ ਨਹਿ ਦੇਵੈਂ,
ਨਾਮ ਬਿਨਾ ਜਨ ਜਮ ਪੁਰ ਜਾਏ।
ਤੁਮ ਪੈ ਕਹੀ ਨਹੀਂ ਬਨਿ ਆਵੈ,
ਜਿਉਂ ਭਾਵੈ ਤਉ ਬਨਤ ਬਣਾਇ।
ਗੁਰੂ ਅਮਰ ਦਾਸ, ਤੇਜੋ ਕੇ ਨੰਦਨ,
ਦੋਨਹੁ ਨਿਰਮਲ ਪੰਥ ਚਲਾਇ।'

(ਰਾਸ ਪਹਿਲੀ, ਅੰਸ਼ ੫੦)

ਜਿਸ ਦਾ ਭਾਵ ਸੀ ਕਿ ਨਾਮ ਪਾਕੇ ਰੋਜ਼ੀ ਲਈ ਜੇ ਦਰ ਦਰ ਭਟਕਣਾ ਹੈ ਤਾਂ ਉਹ ਨਾਮ ਅਧੂਰਾ ਹੈ ਅਤੇ ਜੇ ਮਾਇਆ ਪ੍ਰਾਪਤ ਕਰਕੇ ਉਸ ਪ੍ਰਮਾਤਮਾ ਨੂੰ ਵਿਸਰ ਜਾਣਾ ਹੈ ਤਾਂ ਜੀਵਨ ਹੀ ਵਿਅਰਥ ਹੈ। ਦੋਨਾਂ ਦਾ ਸੁਮੇਲ ਹੀ ਪੰਥ ਦਾ ਠੀਕ ਰਾਹ ਹੈ।

ਗੁਰੂ ਜੀ ਨੇ ਦੋਵੇਂ ਬਖ਼ਸ਼ਸ਼ਾਂ ਕੀਤੀਆਂ।

**ਭਾਈ ਜੇਠਾ ਜੀ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ** : ਭਾਈ ਜੇਠਾ ਜੀ ਤਨ ਮਨ ਨਾਲ, ਲੋਕ ਲਾਜ ਛੱਡ, ਗੁਰੂ ਘਰ ਦੀ ਸੇਵਾ ਕਰ ਰਹੇ ਸਨ। ਹੁਕਮ ਪਾਲਣ ਵਿਚ ਵੀ ਸਭ ਤੋਂ ਅੱਗੇ ਸਨ। ਬੀਬੀ ਭਾਨੀ ਜੀ ਵੀ ਦਿਲੋਂ ਮਨੋਂ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਜੁੱਟੇ ਹੋਏ ਸਨ। ਜਦ ਹਰ ਪ੍ਰੀਖਿਆ ਵਿਚ ਭਾਈ ਜੇਠਾ ਜੀ ਸਫ਼ਲ ਨਿਕਲੇ ਤਾਂ ਗੁਰ-ਗੱਦੀ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਨੂੰ ਸੌਂਪ ਦਿੱਤੀ ਤੇ ਗੁਰੂ ਰਾਮਦਾਸ ਬਣਾ ਦਿੱਤਾ।[2] ਸੰਨ ੧੫੭੨ ਵਿਚ ਗੁਰੂ ਅਮਰਦਾਸ ਜੀ ਨੇ ਅੰਮ੍ਰਿਤਸਰ ਵਸਾਉਣ ਦਾ ਹੁਕਮ ਦਿੱਤਾ।

1. ਇਸੇ ਪੰਡਤ ਨੇ ਗੁਰੂ ਜੀ ਦੇ ਪੈਰ ਵਿਚ ਢੇਰ ਚਿਰ ਪਹਿਲਾਂ ਪਦਮ ਦੇਖ ਕੇ ਕਿਹਾ ਸੀ ਕਿ ਇਹ ਕੋਈ ਚੱਕਰਵਰਤੀ ਰਾਜਾ ਜਾਂ ਮਹਾਨ ਗੁਰੂ ਹੋਵੇਗਾ।
2. ਗੱਦੀ ਕਿਵੇਂ ਮਿਲੀ, ਇਸ ਦੀ ਮੁਕੰਮਲ ਵਿਚਾਰ ਗੁਰੂ ਰਾਮਦਾਸ ਜੀ ਦੇ ਅਧਿਆਇ ਪੰਦਰਾਂ ਵਿਚ ਦੇਖੋ। 'ਸ਼ਬਦ ਕੀ ਥਾਪਨਾ ਗੁਰੂ ਰਾਮ ਦਾਸ ਜੀ ਕਉ ਦੇਕਰਿ ਆਪ ਸੱਚ ਖੰਡ ਕਉ ਸਿਧਾਰੇ।'

**ਜੋਤੀ ਜੋਤ ਸਮਾਏ** : ਗੁਰੂ ਅਮਰਦਾਸ ਜੀ ਸਤੰਬਰ ਦੀ ਪਹਿਲੀ, ਸੰਨ ੧੫੭੪ ਨੂੰ ਗੋਇੰਦਵਾਲ ਵਿਖੇ ਜੋਤੀ ਜੋਤ ਸਮਾਏ। ਬਾਬਾ ਸੁੰਦਰ ਜੀ ਨੇ ਅੰਤਮ ਸਮੇਂ ਦਾ ਜ਼ਿਕਰ ਰਾਮਕਲੀ ਸਦ ਵਿਚ ਕੀਤਾ ਹੈ। ਉਹ ਲਿਖਦੇ ਹਨ : "ਗੁਰੂ ਨਹੀਂ ਸਨ ਚਾਹੁੰਦੇ ਕਿ ਕੋਈ ਵੀ ਆਪ ਜੀ ਦੇ ਪਿੱਛੋਂ ਰੁਦਨ ਕਰੇ ਜਾਂ ਬਿਬਾਨ ਕੱਢੇ" :

**'ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥'**

ਹਰਿ ਦਾ ਜਾਪ ਹੀ, ਕਿਰਿਆ, ਫੁੱਲ ਪਾਣੇ, ਦੀਵਾ ਆਦਿ ਕਰਨਾ ਦੱਸਿਆ।[1]

**ਸਾਰੇ ਜੀਵਨ ਤੇ ਇਕ ਨਜ਼ਰ** : ਗੁਰੂ ਅਮਰਦਾਸ ਜੀ ਨੇ ੧੭ ਰਾਗਾਂ ਵਿਚ ਬਾਣੀ ਉਚਾਰੀ ਹੈ। ਇਹ ਰਾਗ ਉਹ ਹੀ ਹਨ ਜੋ ਗੁਰੂ ਨਾਨਕ ਜੀ ਨੇ ਵਰਤੇ ਸਨ। ਉਨ੍ਹਾਂ ਤਿਲੰਗ ਤੇ ਤੁਖਾਰੀ ਰਾਗ ਵਿਚ ਬਾਣੀ ਨਹੀਂ ਉਚਾਰੀ। ਆਪ ਸ਼ਬਦ ਨੂੰ ਗੁਰੂ ਦਾ ਰੂਪ ਮੰਨਦੇ ਰਹੇ ਤੇ ਸੰਗਤ ਦੀ ਮਹੱਤਤਾ ਬਹੁਤ ਵਧਾਈ। ਭਾਈ ਗੁਰਦਾਸ ਜੀ ਇਸੇ ਸੰਬੰਧ ਵਿਚ ਲਿਖਦੇ ਹਨ :

**'ਗੁਰ ਮੂਰਤਿ ਗੁਰ ਸਬਦਿ ਹੈ, ਸਾਧ ਸੰਗਤ ਮਿਲ ਅੰਮ੍ਰਿਤ ਵੇਲਾ।'**

ਆਪ ਜੀ ਨੇ ਕਈ ਵੱਡੀਆਂ ਬਾਣੀਆਂ ਵੀ ਲਿਖੀਆਂ। ਰਾਮਕਲੀ ਰਾਗ ਵਿਚ 'ਅਨੰਦ' ਸਾਹਿਬ ਤੇ ਆਸਾ ਰਾਗ ਵਿਚ 'ਪੱਟੀ' ਪ੍ਰਸਿੱਧ ਹੈ। ਸਿੱਖੀ ਦਾ ਮੁੱਖ ਮੰਤਵ ਹੀ ਅਨੰਦ (Eternal Bliss) ਦ੍ਰਿੜਾਇਆ ਤੇ ਉਸ ਅਨੰਦ ਪ੍ਰਾਪਤੀ ਦੇ ਸਾਧਨ ਅਨੰਦ ਸਾਹਿਬ ਦੀ ਪਵਿੱਤਰ ਬਾਣੀ ਵਿਚ ਦੱਸੇ। ਇਹ ਹੀ ਕਾਰਨ ਹੈ ਕਿ ਸਿੱਖ ਜਨਮ, ਮੌਤ, ਖ਼ੁਸ਼ੀ, ਗਮੀ, ਘਰ, ਬਾਹਰ, ਨਿਜ ਤੇ ਸੰਗਤ, ਹਰ ਥਾਵੇਂ ਇਸ ਅਨੰਦ ਸਾਹਿਬ ਨੂੰ ਪੜ੍ਹਦਾ ਹੈ। *ਆਸਾ 'ਪਟੀ'* ਵਿਚ ਵੀ ਗਿਆਨੀਆਂ ਨੂੰ ਇਕ ਹੀ ਗੱਲ ਆਖੀ :

**"ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥**
**ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥"**

ਗਿਆਨ ਦਾ ਮੰਤਵ ਪੁਆੜੇ ਪਾਉਣਾ ਨਹੀਂ ਸਗੋਂ ਆਦਰਸ਼ ਰਾਮ ਨਾਮ ਨੂੰ ਪ੍ਰਾਪਤ ਕਰਨਾ ਹੈ। ਉਹ ਪੜ੍ਹਾਈ ਕਾਹਦੀ ਹੋਈ ਜਿਸ ਨੂੰ ਪੜ੍ਹ ਕੇ ਭਟਕਣਾ ਹੋਰ ਵਧੇ।

ਆਪ ਜੀ ਦਾ ਸਾਰਾ ਗੁਰ ਜੀਵਨ ਇਕ ਲਗਨ ਦਾ ਜੀਵਨ ਸੀ। ਇਨਸਾਨੀ ਜ਼ਿੰਦਗੀ ਦੀ ਕਦਰ ਆਪ ਬਹੁਤ ਕੀਤਾ ਕਰਦੇ ਸਨ। ਨੀਵਿਆਂ ਨੂੰ ਛਾਤੀ ਨਾਲ ਲਗਾਣਾ ਆਪਣਾ ਧਰਮ ਸਮਝਦੇ ਸਨ। 'ਮਥੋ ਮੁਰਾਰੀ'[2] ਦੀ ਸਾਖੀ ਇਤਿਹਾਸ ਪ੍ਰਸਿੱਧ ਸਾਖੀ ਹੈ। ਜਾਤ-ਪਾਤ ਤੋੜਨ ਵਿਚ ਗੁਰੂ ਜੀ ਸਭ ਤੋਂ ਅੱਗੇ ਰਹੇ ਤੇ ਜਾਤਾਂ ਦੇ ਬੰਧਨਾਂ ਤੋਂ ਸਿੱਖਾਂ ਨੂੰ ਆਜ਼ਾਦ ਕੀਤਾ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਦੇਵੀ ਦੇਵਤੇ ਇਸ ਤਰ੍ਹਾਂ ਨੱਸੇ ਜਿਵੇਂ ਸ਼ੇਰ ਨੂੰ ਦੇਖ ਕੇ ਹਰਨ ਨੱਸਦੇ ਹਨ।

**'ਦੇਵੀ ਦੇਵ ਦੁੜਾਇਨ, ਜਿਉਂ ਮਿਰਗਾਵਲ ਦੇਖ ਬਘੇਲਾ।'**

---

1. ਕ੍ਰਿਪਾ ਕਰਕੇ ਦੇਖੋ 'ਪਰਬਤੁ ਮੇਰਾਣੁ' (ਜੀਵਨੀ ਗੁਰੂ ਅਮਰਦਾਸ ਜੀ)
2. ਇਹ ਪੁਰਸ਼ ਵਿਕਾਰਾਂ ਵਿਚ ਫਸ ਕੇ ਸਰੀਰ ਖ਼ਰਾਬ ਕਰ ਬੈਠਾ ਸੀ। ਗੁਰੂ ਜੀ ਨੇ ਇਲਾਜ ਕਰਕੇ ਉਸ ਨੂੰ ਵਰ ਵੀ ਲੱਭ ਦਿੱਤਾ ਤੇ ਨਵੀਂ ਜੋੜੀ ਨੂੰ 'ਮਥੋ ਮੁਰਾਰੀ' ਕਿਹਾ, ਇਹ ਕੋੜ੍ਹੀ ਮੇਰਾ ਲੜਕਾ 'ਮੁਰਾਰੀ' ਹੈ, ਅਤੇ ਲੜਕੀ 'ਮਥੋ' ਹੈ।

ਨਿਮਰਤਾ ਦੇ ਵੀ ਗੁਰੂ ਜੀ ਅੰਬਰ ਸਨ। ਕਦੀ ਵੀ ਆਪਣੇ ਆਪ ਨੂੰ ਉੱਚਾ ਨਾ ਕਿਹਾ ਸਗੋਂ ਜਿਉਂ-ਜਿਉਂ ਫਲ ਲੱਗੇ ਦਰਖਤ ਵਾਂਗੂੰ ਨਿੰਵਦੇ ਰਹੇ।[1] ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰੂ ਅਮਰਦਾਸ ਜੀ ਦੀਆਂ ਬੇਅੰਤ ਸਿਫ਼ਤਾਂ ਹਨ ਪਰ ਉਨ੍ਹਾਂ ਨੇ ਕਦੇ ਵੀ ਆਪਣੇ ਆਪ ਨੂੰ ਨਹੀਂ ਗਣਾਇਆ।

"ਅਪਰੰਪਰ ਆਗਾਧ ਬੋਧ ਪਰਮਿਤ ਪਾਰਾਵਾਰ ਨਾ ਪਾਯਾ।
ਆਪੇ ਆਪ ਨ ਆਪ ਜਣਾਯਾ।"

ਆਪ ਜੀ ਸਦਕਾ ਹੀ ਪੁਰਾਣੀ ਧਾਰਨਾ ਬਦਲੀ। ਵੈਸ਼ਨਵ ਰੁਚੀਆਂ ਮੁੱਕੀਆਂ। ਅਰਚਾ ਪੂਜਾ ਸਿੱਖਾਂ ਵਿਚੋਂ ਗਈ। ਸਾਕਾਰ ਵਿਧੀ ਦੀ ਆਰਾਧਨਾ ਮਿਟੀ। ਆਪ ਜੀ ਨੇ ਸੰਗਤਾਂ ਨੂੰ ਧਿਆਨ ਨਿਰੰਕਾਰ ਵਿਚ ਲਗਾਉਣ ਲਈ ਕਿਹਾ :

**ਸਹਜੇ ਅਦਿਸਟੁ ਪਛਾਣੀਐ, ਨਿਰਭਉ ਜੋਤਿ ਨਿਰੰਕਾਰੁ।**
**ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ॥**

(ਸਿਰੀਰਾਗੁ ਮ: ੩, ਪੰਨਾ ੬੮)

ਇਸ ਨੂੰ ਉਨ੍ਹਾਂ 'ਭਗਤਿ ਨਿਰਾਲੀ ਅਲਾਹ' ਵੀ ਕਿਹਾ :

ਜੋ ਸੰਸਾਰ ਨੂੰ ਦੁੱਖ ਹੀ ਮੰਨਦੇ ਸਨ ਤੇ ਕਹਿੰਦੇ ਸਨ ਕਿ ਅਸਲ ਸੁਖ ਵਿਸ਼ਨੂੰ ਦੇ ਪਰਮ ਧਾਮ ਵਿਚ ਹੈ, ਆਪ ਜੀ ਨੇ ਸਮਝਾਇਆ ਕਿ ਨਿਰਾਲੀ ਭਗਤੀ ਨਾਲ ਸਭ ਪਾਸੇ ਖੇੜਾ ਹੀ ਖੇੜਾ ਦਿੱਸੇਗਾ। ਆਪ ਜੀ ਦਾ ਹੀ ਫ਼ਰਮਾਨ ਹੈ :

**ਆਪਿ ਬਸੰਤੁ ਜਗਤੁ ਸਭੁ ਵਾੜੀ॥**
**ਨਾਨਕ ਪੂਰੈ ਭਾਗਿ ਭਗਤਿ ਨਿਰਾਲੀ॥**

(ਬਸੰਤ ਮ: ੩, ਪੰਨਾ ੧੧੭੭)

ਸ੍ਰੀ ਅੰਮ੍ਰਿਤਸਰ ਦੀ ਸਾਜਨਾ ਵੀ ਆਪ ਜੀ ਦੀ ਆਗਿਆ ਨਾਲ ਹੋਈ।

ਸਿੱਖ ਦੀ ਨਿੱਤ ਕਰਨੀ ਬਾਰੇ ਉਨ੍ਹਾਂ ਫ਼ਰਮਾਇਆ :

ਪਹਿਰ ਰਾਤ ਪਿਛਲ ਜਬ ਰਹੈ।
ਕਰ ਇਸ਼ਨਾਨ ਇਕੰਤ ਹੋਇ ਬਹੈ।
ਗੁਰ ਸਰੂਪ ਰਿਦੈ ਮਹਿ ਧਾਰੇ।
ਗੁਰਬਾਨੀ ਮਨ ਮਾਹਿ ਬਿਚਾਰੇ।[2]

## ਗੁਰੂ ਅਮਰਦਾਸ ਜੀ ਦੇ ਸਿੱਖੀ ਲਹਿਰ ਨੂੰ ਅੱਗੇ ਵਧਾਉਣ ਲਈ ਉਪਰਾਲੇ ਅਤੇ ਕੀਤੇ ਸਮਾਜਿਕ ਤੇ ਧਾਰਮਿਕ ਸੁਧਾਰ

## (Guru Amar Das's Work of Religious Nature to develop Sikh Movement and the Social Reforms carried out by him)

*ਸੱਤਾ ਤੇ ਬਲਵੰਡ* ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਬਾਰੇ

---

1. ਦ੍ਰੁਮ ਸਪੂਰ ਜਿਉ ਨਿਵੈ.......॥ (ਭਟ ਕਲ੍ਯਸਹਾਰ)
2. ਮਹਿਮਾ ਪ੍ਰਕਾਸ਼।

ਆਖਿਆ ਹੈ : "ਪੋਤਰਾ ਗੁਰੂ (ਗੁਰੂ ਅਮਰਦਾਸ) ਭੀ ਮੰਨਿਆ-ਪ੍ਰਮੰਨਿਆ ਹੈ ਕਿਉਂਕਿ ਉਹ ਵੀ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਵਰਗਾ ਹੀ ਹੈ। ਇਸ ਦੇ ਮੱਥੇ ਵੀ ਉਹੀ ਨੂਰ ਹੈ, ਇਸ ਦਾ ਵੀ ਉਹ ਹੀ ਤਖ਼ਤ ਹੈ, ਉਹੀ ਦਰਬਾਰ ਹੈ, ਜੋ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਦਾ ਸੀ। ਇਸ ਗੁਰੂ ਅਮਰਦਾਸ ਨੇ ਭੀ ਆਤਮਕ ਬਲ ਨੂੰ ਨੇਹਣੀ ਬਣਾ ਕੇ ਮਨ ਰੂਪ ਨਾਗ ਨੂੰ ਨੇਤਰੇ ਵਿਚ ਪਾਇਆ ਹੈ। ਉੱਚੀ ਸੁਰਤਿ-ਰੂਪ ਸੁਮੇਰ ਪਰਬਤ ਨੂੰ ਮਧਾਣੀ ਬਣਾ ਕੇ ਗੁਰਸ਼ਬਦ ਰੂਪ ਚੌਦਾਂ ਰਤਨ ਕੱਢੇ ਜਿਨ੍ਹਾਂ ਨਾਲ ਉਸ ਨੇ ਜਗਤ ਵਿਚ ਗਿਆਨ-ਰੂਪ ਸਮੁੰਦਰ ਨੂੰ ਰਿੜਕਿਆ-ਹੈ, ਉਸ ਸ਼ਬਦ ਸਮੁੰਦਰ ਵਿਚੋਂ ਰੱਬੀ ਗੁਣ-ਰੂਪ ਚਾਨਣ ਪੈਦਾ ਕੀਤਾ ਹੈ।"

"ਗੁਰੂ ਅਮਰਦਾਸ ਜੀ ਨੇ ਸਹਿਜ ਅਵਸਥਾ ਦਾ ਘੋੜਾ ਬਣਾਇਆ, ਵਿਕਾਰਾਂ ਵੱਲੋਂ ਇੰਦਰੀਆਂ ਨੂੰ ਰੋਕ ਰੱਖਣ ਦੀ ਤਾਕਤ ਨੂੰ ਕਾਠੀ ਬਣਾਇਆ, ਸੁੱਚੇ ਆਚਰਨ ਦਾ ਕਮਾਨ ਕੱਸਿਆ ਤੇ ਪਰਮਾਤਮਾ ਦੀ ਸਿਫਤ ਸਾਲਾਹ ਦਾ ਤੀਰ ਪਕੜਿਆ।"[1] ਫਿਰ ਉਹ ਲਿਖਦੇ ਹਨ : "ਗੁਰੂ ਅਮਰਦਾਸ ਵਿਕਾਰਾਂ ਦੇ ਝੱਖੜ ਵਿਚ ਨਹੀਂ ਡੋਲਦੇ, ਵਿਕਾਰਾਂ ਦੀ ਅਨ੍ਹੇਰੀ ਭੀ ਝੁੱਲ ਪਏ ਤਾਂ ਵੀ ਨਹੀਂ ਡੋਲਦੇ, ਉਹ ਤਾਂ ਮਾਨੋਂ ਸੁਮੇਰ ਪਰਬਤ ਹਨ। ਜੀਵਾਂ ਦੇ ਦਿਲਾਂ ਦੀ ਪੀੜਾ ਜਾਣਦੇ ਹਨ, ਜਾਣੀ ਜਾਣ ਹਨ।"[2]

*ਸੀ. ਐਚ. ਪੇਨ* ਲਿਖਦਾ ਹੈ : "ਗੁਰੂ ਅਮਰਦਾਸ ਜੀ ਇਕ ਨਿਧੜਕ ਪ੍ਰਚਾਰਕ ਸਨ ਤੇ ਉਨ੍ਹਾਂ ਬਹੁਤ ਸੁਧਾਰ ਕੀਤੇ। ਵੀਹ ਸਾਲ ਉਹ (ਗੁਰੂ ਬਣਨ ਤੋਂ ਪਹਿਲਾਂ) ਹਿੰਦੂਆਂ ਦੇ ਤੀਰਥਾਂ ਉੱਤੇ ਜਾਂਦੇ ਰਹੇ ਤੇ ਗੁਰੂ ਬਣ ਕੇ ਲੋਕਾਂ ਨੂੰ ਸਮਝਾਇਆ ਕਿ ਤੀਰਥ ਯਾਤਰਾ ਨਿਰਮੂਲ ਹੈ। ਇਹ ਯਾਤਰਾ ਕੀਤਿਆਂ ਸ਼ਾਂਤੀ ਨਹੀਂ ਮਿਲ ਸਕਦੀ।"[3] *ਡਾਕਟਰ ਲਤੀਫ਼* ਲਿਖਦਾ ਹੈ ਕਿ "ਸਿਰਫ਼ ਬੁਧ ਤੇ ਸਿਆਣਪ ਹੀ ਗੁਣ ਨਹੀਂ ਸਨ ਜਿਨ੍ਹਾਂ ਕਰਕੇ ਗੱਦੀ ਦਿੱਤੀ ਜਾਂਦੀ ਸੀ ਬਲਕਿ ਨਾਲ ਇਹ ਵੀ ਦੇਖਿਆ ਪਰਖਿਆ ਜਾਂਦਾ ਸੀ ਕਿ ਜਿਸ ਨੂੰ ਇਹ ਗੱਦੀ ਦਿੱਤੀ ਜਾ ਰਹੀ ਹੈ ਉਹ ਕਿਤਨੀ ਲਗਨ ਤੇ ਜੁਰਅਤਿ ਨਾਲ ਕੰਮ ਕਰਦਾ ਹੈ। ਗੁਰੂ ਅਮਰਦਾਸ ਜੀ ਜਿਨ੍ਹਾਂ ਉੱਤੇ ਗੁਰ-ਗੱਦੀ ਦਾ ਭਾਰ ਪਿਆ ਇਕ ਲਗਨ ਵਾਲੇ ਤੇ ਨਿਰਭੈ ਸੇਵਕ ਸਨ।"

*ਲਤੀਫ਼* ਅੱਗੇ ਚੱਲ ਕੇ ਲਿਖਦਾ ਹੈ ਕਿ ਉਹ (ਗੁਰੂ ਅਮਰਦਾਸ ਜੀ) ਇਕ

---

1. ਸੋ ਟਿਕਾ, ਸੋ ਬੈਹਣਾ, ਸੋਈ ਦੀਬਾਣੁ॥
ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ॥
ਜਿਨਿ ਬਾਸਕੁ ਨੇਤ੍ਰੈ ਘਤਿਆ, ਕਰਿ ਨੇਹੀ ਤਾਣੁ॥
ਜਿਨਿ ਸਮੁੰਦੁ ਵਿਰੋਲਿਆ, ਕਰਿ ਮੇਰੁ ਮਧਾਣੁ॥
ਚਉਦਹ ਰਤਨ ਨਿਕਾਲਿਅਨੁ, ਕੀਤੋਨੁ ਚਾਨਾਣੁ॥
ਘੋੜਾ ਕੀਤੋ ਸਹਜ ਦਾ, ਜਤੁ ਕੀਓ ਪਲਾਣੁ॥
ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ॥
2. ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ॥
ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣੁ॥ (ਪੰਨਾ ੯੬੮)
3. C. H. Payne called Guru Amar Das a "Zealous Preacher", page 31.

ਕਾਮਯਾਬ ਗੁਰੂ ਸਨ, ਉਨ੍ਹਾਂ ਦੇ ਉਤਸ਼ਾਹ, ਪਰਉਪਕਾਰ ਅਤੇ ਮਿਲ ਬਹਿਣ ਵਾਲੇ ਸੁਭਾਅ ਨੇ ਬੇਅੰਤ ਸਿੱਖ ਬਣਾਏ। ਉਹ ਸੁਘੜ, ਸਿਆਣੇ, ਨਿਮਰਤਾ ਵਾਲੇ ਤੇ ਸੰਤੋਖ ਦੇ ਪੁੰਜ ਸਨ।"[1]

ਗੱਦੀ ਤੇ ਬਹਿਣ ਵੇਲੇ ਭਾਵੇਂ ਉਨ੍ਹਾਂ ਦੀ ਉਮਰ ੭੩ ਸਾਲਾਂ ਦੀ ਸੀ ਪਰ *ਗੁਰੂ ਅਰਜਨ* ਦੇ ਕਥਨ ਅਨੁਸਾਰ ਅਜੇ ਉਹ ਵੀ ਜੁਆਨ ਸਨ। ਪੰਥ ਦੀਆਂ ਨੀਹਾਂ ਪੱਕੀਆਂ ਕਰਨ ਤੇ ਸਿੱਖੀ ਮਹੱਲ ਉਸਾਰਨ ਵੱਲ ਉਨ੍ਹਾਂ ਨੇ ਖਾਸ ਧਿਆਨ ਦਿੱਤਾ। ਲੋਕਾਂ ਦੇ ਸੁਧਾਰ ਲਈ ਠੋਸ ਕਦਮ ਚੁੱਕੇ। ਉਨ੍ਹਾਂ ਦੇ ਕੀਤੇ ਕੰਮਾਂ ਤੇ ਪਰਉਪਕਾਰਾਂ ਦਾ ਵੇਰਵਾ ਇਸ ਤਰ੍ਹਾਂ ਦਿੱਤਾ ਜਾ ਸਕਦਾ ਹੈ :

(੧) **ਲੰਗਰ ਛਕਣ ਦਾ ਹੁਕਮ** : ਸਭ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਨੇ ਸਦੀਆਂ ਤੋਂ ਬਣੀ ਵਿਤਕਰੇ ਤੇ ਛੂਤ-ਛਾਤ ਦੀ ਦੀਵਾਰ ਨੂੰ ਭੰਨ ਇਕ ਵੱਡੀ ਤਬਦੀਲੀ ਲਿਆਂਦੀ।

ਇਹ ਮੰਨੀ-ਪ੍ਰਮੰਨੀ ਗੱਲ ਹੈ ਕਿ ਉੱਚੀਆਂ ਜਾਤਾਂ ਵਾਲੇ ਨੀਵੀਆਂ ਜਾਤਾਂ ਵਾਲਿਆਂ ਨੂੰ ਨੇੜੇ ਨਹੀਂ ਆਉਣ ਦੇਂਦੇ ਸਨ ਅਤੇ ਘ੍ਰਿਣਾ ਕਰਦੇ ਸਨ ਅਤੇ ਅਖੌਤੀ ਉੱਚੀ ਜਾਤ ਵਾਲੇ ਸੁੱਚ ਇਤਨੀ ਕਰਦੇ ਸਨ ਕਿ ਕੋਈ ਉਨ੍ਹਾਂ ਨਾਲ ਛੂਹ ਤਕ ਜਾਏ ਤਾਂ ਭਿੱਟੇ ਹੋਏ ਗਿਣਦੇ ਸਨ। ਗੁਰੂ ਨਾਨਕ ਜੀ ਨੇ ਇਹ ਸਭ ਹਾਲਾਤ ਦੇਖੇ ਸਨ ਜੋ ਘੁਣ ਵਾਂਗੂੰ ਮਨੁੱਖਤਾ ਨੂੰ ਖਾ ਰਹੇ ਸਨ। ਉਨ੍ਹਾਂ ਉੱਚੀ ਧੁਨੀ ਕੱਢੀ :

'ਜਾਣਹੁ ਜੋਤਿ ਨ ਪੂਛਹੁ ਜਾਤੀ,
ਆਗੈ ਜਾਤਿ ਨ ਹੇ॥'

ਗੁਰੂ ਅਮਰਦਾਸ ਜੀ ਨੇ ਫ਼ਰਮਾਇਆ :

"ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥੧॥"

(ਭੈਰਉ ਮਹਲਾ ੩, ਪੰਨਾ ੧੧੨੭-੨੮)

ਫਿਰ ਸਮਝਾਇਆ :

ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ॥
ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ॥

(ਗੂਜਰੀ ਵਾਰ, ਮਹਲਾ ੩)

ਗੁਰੂ ਅੰਗਦ ਦੇਵ ਜੀ ਨੇ ਜਿਸ ਪਵਿੱਤਰ ਕੰਮ ਨੂੰ ਜਾਰੀ ਰੱਖਿਆ ਸੀ, ਗੁਰੂ ਅਮਰਦਾਸ ਜੀ ਨੇ ਗੱਦੀ ਉੱਤੇ ਬੈਠਦੇ ਸਾਰ ਹੀ ਹੁਕਮ ਦਿੱਤਾ ਕਿ 'ਕੋਈ ਲੰਗਰ ਵਿਚ ਪ੍ਰਸ਼ਾਦਿ ਛਕੇ ਬਗ਼ੈਰ ਉਨ੍ਹਾਂ ਦੇ ਦਰਸ਼ਨ ਕਰਨ ਨਾ ਆਏ।' ਮਹਿਮਾ ਪ੍ਰਕਾਸ਼ ਮੁਤਾਬਕ ਉਨ੍ਹਾਂ ਨੇ ਆਪਣੀ ਹੱਥੀਂ ਇਹ ਲਿਖ ਕੇ ਲਟਕਾਇਆ ਹੋਇਆ ਸੀ। ਇਸ ਹੁਕਮ ਨਾਲ ਹਰ ਕਿਸੇ ਨੂੰ ਪੰਗਤ ਵਿਚ ਬੈਠਣਾ ਪੈਂਦਾ ਸੀ ਤੇ ਜਾਤੀ-ਅਭਿਮਾਨ ਟੁੱਟਦਾ ਸੀ। ਓਪਰੀ ਨਜ਼ਰ ਪਾਇਆਂ ਇਹ ਹੁਕਮ ਕੋਈ ਖ਼ਾਸ ਮਹੱਤਤਾ ਵਾਲਾ ਨਹੀਂ

---

1. Latif, the History of the Punjab, Page 250.

ਲੱਗਦਾ ਪਰ ਜੇ ਉਸ ਵੇਲੇ ਦੇ ਹਾਲਾਤ ਧਿਆਨ ਗੋਚਰੇ ਰੱਖੇ ਜਾਣ ਤਾਂ ਇਸ ਹੁਕਮ ਦੀ ਮਹੱਤਤਾ ਸਮਝ ਆ ਜਾਵੇਗੀ। ਜਦ ਮਨੁੱਖ, ਮਨੁੱਖ ਨਾਲ ਛੂ ਜਾਣ ਨਾਲ ਭਿੱਟ ਜਾਂਦਾ ਸੀ ਇਹ ਹੁਕਮ ਦੇਣਾ ਜੁਰਅਤਿ ਦਾ ਕੰਮ ਸੀ।

ਸਾਖੀਕਾਰ[1] ਗਵਾਹੀ ਦੇਂਦੇ ਹਨ ਕਿ ਇਸ ਕਦਮ ਦਾ ਪ੍ਰਭਾਵ ਇਤਨਾ ਜ਼ਿਆਦਾ ਪਿਆ ਕਿ ਲੋਕਾਂ ਵਿਚ ਪਰਸਪਰ ਪਿਆਰ ਪੈਦਾ ਹੋਇਆ ਤੇ ਇਕ ਦੂਜੇ ਦੇ ਨੇੜੇ ਹੋਏ।

ਇਸੇ ਹੁਕਮ ਸਦਕਾ ਹੀ ਵਿਤਕਰੇ, ਘਿਰਣਾ, ਜਾਤ-ਪਾਤ ਦੀ ਦੀਵਾਰ ਟੁੱਟੀ ਸੀ। ਬਾਉਲੀ ਸਾਹਿਬ ਦੀ ਅਸਥਾਪਣਾ ਨੇ ਤਾਂ ਰਹਿੰਦੀ ਕਸਰ ਵੀ ਪੂਰੀ ਕਰ ਦਿੱਤੀ।

(੨) **ਉਦਾਸੀ ਮੱਤ ਨਾਲੋਂ ਸਿੱਖਾਂ ਨੂੰ ਅੱਡ ਕਰਨਾ** : *ਗੋਕਲ ਚੰਦ ਨਾਰੰਗ* ਗੁਰੂ ਅੰਗਦ ਦੇਵ ਜੀ ਬਾਰੇ ਲਿਖਦੇ ਹੋਏ ਕਹਿੰਦਾ ਹੈ : "ਗੁਰੂ ਅੰਗਦ ਨੇ ਐਸੇ ਤਰੀਕੇ ਅਪਣਾਏ ਜਿਨ੍ਹਾਂ ਕਰਕੇ ਨਵੀਂ ਕੌਮ ਦਾ ਜਨਮ ਹੋਇਆ ਅਤੇ ਪਹਿਲੀ ਵਾਰੀ ਕਿਸੇ ਜਥੇਬੰਦੀ ਦੇ ਬੀਜ ਬੋਏ ਗਏ ਸਨ ਪਰ ਡਰ ਅਜੇ ਵੀ ਉਸੇ ਤਰ੍ਹਾਂ ਸੀ ਮਤੇ ਇਹ ਨਵਾਂ ਜਨਮਿਆ ਧਰਮ ਖ਼ਤਮ ਹੀ ਨਾ ਹੋ ਜਾਏ।" ਅਤੇ ਇਹ ਖ਼ਤਰਾ ਹੋਰ ਵੀ ਵਧ ਗਿਆ ਜਾਪਿਆ ਜਦ ਬਾਬਾ ਸ੍ਰੀ ਚੰਦ ਜੀ ਨੇ ਉਦਾਸੀ ਮੱਤ ਦੀ ਨੀਂਹ ਰੱਖ ਦਿੱਤੀ ਸੀ। ਬਾਬਾ ਸ੍ਰੀ ਚੰਦ, ਗੁਰੂ-ਪੁੱਤ ਹੋਣ ਕਰਕੇ ਇੱਜ਼ਤ ਨਾਲ ਦੇਖੇ ਜਾਂਦੇ ਸਨ। ਗੁਰੂ ਅੰਗਦ ਦੇਵ ਜੀ ਨੇ ਉਸ ਉੱਠ ਰਹੇ ਉਦਾਸੀ ਮੱਤ ਦਾ ਮੁਕਾਬਲਾ ਕੀਤਾ ਪਰ ਗੁਰੂ ਅਮਰਦਾਸ ਜੀ ਦੇ ਵੇਲੇ ਉਦਾਸੀ ਮੱਤ ਨੇ ਫੇਰ ਇਕ ਵਾਰੀ ਜ਼ੋਰ ਪਕੜ ਲਿਆ। *ਨਾਰੰਗ* ਲਿਖਦਾ ਹੈ ਕਿ "ਹੁਣ ਹਵਾ ਦੁਸ਼ਮਣਾਂ ਦੇ ਵੱਲ ਦੀ ਹੋ ਗਈ ਸੀ ਅਤੇ ਇਹ ਲੋੜ ਸੀ ਕਿ ਗੁਰੂ ਅਮਰਦਾਸ ਪੂਰੀ ਤਾਕਤ ਤੇ ਸਿਆਣਪ ਨਾਲ ਇਸ ਨਵ-ਜਨਮੇ ਧਰਮ ਨੂੰ ਬਚਾਉਣ।" ਗੁਰੂ ਜੀ ਨੇ ਵਕਤ ਨੂੰ ਸੰਭਾਲਿਆ ਅਤੇ ਉਪਦੇਸ਼ ਦਿੱਤੇ ਕਿ ਗ੍ਰਹਿਸਤ ਦੇ ਫਰਜ਼ ਨਿਭਾਂਦਿਆਂ ਹੋਇਆਂ ਉਦਾਸ ਬਿਰਤੀ ਰੱਖ ਕੇ ਮਾਇਆ ਦੀ ਪਕੜ ਵਿਚ ਨਹੀਂ ਆਉਣਾ। ਬਾਣੀ ਉਚਾਰਦੇ ਫ਼ਰਮਾਇਆ : ***'ਮਨ ਰੇ ਗ੍ਰਿਹ ਹੀ ਮਾਹਿ ਉਦਾਸੁ'*** ਅਤੇ ***'ਉਤਮ ਜਨਮ ਸਥਾਨ ਹੈ ਵਾਸਾ। ਸਤਿਗੁਰ ਸੇਵੇ ਘਰ ਮਾਹਿ ਉਦਾਸਾ।' 'ਨਾਮ ਰਤੇ ਘਰ ਮਹਿ ਉਦਾਸਾ'*** ਅਤੇ ***'ਦਾਸਨ ਦਾਸ ਨਿਤ ਹੋਵਹਿ ਦਾਸ। ਗ੍ਰਿਹ ਕੁਟੰਬ ਮਹਿ ਸਦਾ ਉਦਾਸ।'*** *ਲਤੀਫ਼* ਕਹਿੰਦਾ ਹੈ ਕਿ 'ਗੁਰੂ ਅਮਰਦਾਸ ਨੇ ਗ੍ਰਹਿਸਤੀ ਸਿੱਖਾਂ ਨੂੰ ਬਾਬਾ ਸ੍ਰੀ ਚੰਦ ਦੇ ਨਿਰਜਿੰਦ ਤੇ ਮੁਰਦਾ ਧਰਮ ਨਾਲੋਂ ਵੱਖ ਕਰ ਦਿੱਤਾ ਅਤੇ ਇਸ ਤਰ੍ਹਾਂ ਅਲੋਪ ਹੋਣ ਤੋਂ ਬਚਾ ਲਿਆ।'

ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਸਮਝਾਇਆ ਕਿ ਗੁਰੂ ਨਾਨਕ ਨੇ ਸੰਸਾਰ ਤੋਂ ਨੱਸਣਾ ਨਹੀਂ ਸਿਖਾਇਆ ਬਲਕਿ ਸੰਸਾਰ ਵਿਚ ਰਹਿਣਾ ਦੱਸਿਆ ਹੈ। ਨਾ ਹੀ ਸੰਸਾਰ ਵਿਚ ਖਚਤ ਹੋਣ ਲਈ ਆਖਿਆ ਹੈ। ਉਨ੍ਹਾਂ ਨੇ ਆਪਣੇ ਇਕ ਪੁੱਤਰ ਨੂੰ ਗੱਦੀ ਇਸ ਲਈ ਨਾ ਦਿੱਤੀ ਕਿਉਂਕਿ ਉਹ ਸੰਸਾਰ ਤੋਂ ਉਪਰਾਮ ਉਦਾਸੀ ਸੀ ਤੇ

---

1. ਸਭ ਸੰਗਤਿ ਕਉ ਸੰਗ ਲੈ ਚਉਕੇ ਮਹਿ ਆਵਹਿ।
ਆਸ਼ਰਮ ਬਰਨ ਬਿਚਾਰ ਨਹਿ, ਇਕ ਪੰਗਤ ਬੈਸਹਿ। (ਸੂਰਜ ਪ੍ਰਕਾਸ਼)

ਦੂਜੇ ਨੂੰ ਇਸ ਲਈ ਨਾ ਦਿੱਤੀ ਕਿਉਂਕਿ ਉਹ ਸੰਸਾਰ ਨੂੰ ਹੀ ਸਭ ਕੁਝ ਸਮਝਦਾ ਸੀ। ਗੁਰੂ ਜੀ ਨੇ ਸੰਸਾਰ ਵਿਚ ਰਹਿਣ ਦਾ ਉਪਦੇਸ਼ ਦਿੱਤਾ ਹੈ। ਇਕ ਲਾਭ ਗੁਰੂ ਜੀ ਨੂੰ ਇਹ ਵੀ ਸੀ ਕਿ ਬਾਬਾ ਸ੍ਰੀ ਚੰਦ ਜੀ ਜੋ ਉਦਾਸੀ ਲਹਿਰ ਚਲਾ ਰਹੇ ਸਨ ਉਸ ਵਿਚ ਬਹੁਤਾ ਅੰਸ਼ ਨਿਰਵਰਤੀ ਦਾ ਸੀ। ਸ੍ਰੀ ਚੰਦ ਜੀ ਉਤਸ਼ਾਹ ਨਾਲ ਇਕ ਕੰਮ ਆਰੰਭ ਕਰਕੇ ਛੇਤੀ ਹੀ ਦੂਜੇ ਨੂੰ ਹੱਥ ਲੈ ਲੈਂਦੇ ਸਨ। ਇਸ ਲਈ ਉਹ ਲਹਿਰ ਚੰਗੀ ਤਰ੍ਹਾਂ ਚਲਾ ਨਾ ਸਕੇ। *ਮੈਕਾਲਫ਼* ਕਈ ਵਾਰਤਾਵਾਂ ਦੇਂਦਾ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਸੰਸਾਰਕ ਜੀਵਨ ਜੀਣ ਲਈ ਪ੍ਰੇਰਿਆ। *ਮੈਲਕਮ* ਲਿਖਦਾ ਹੈ ਕਿ "ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਹੁਕਮਨਾਮਿਆਂ ਰਾਹੀਂ ਲਿਖਿਆ ਕਿ ਜੋ ਕੋਈ ਉਦਾਸੀ ਬਣੇਗਾ ਉਸ ਨੂੰ ਗੁਰੂ ਮੂੰਹ ਨਹੀਂ ਲਗਾਣ ਲੱਗਾ।" ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਤੇ ਸਿੱਖਾਂ ਪ੍ਰਤੀ ਉਪਦੇਸ਼ ਦਿੰਦੇ ਹੋਏ ਫ਼ਰਮਾਇਆ ਸੀ : 'ਜੇ ਕੋਈ ਸਿੱਖ ਉਦਾਸੀ ਹੋਵੇਗਾ, ਤਾਂ ਉਸ ਕਾ ਬੁਰਾ ਹੋਵੇਗਾ। ਧਰਮ ਕੀ ਕਿਰਤਿ ਕਰਣੀ। ਦੇਵਣਹਾਰ ਗੁਰੂ ਬਾਬਾ ਹੈ। ਸਿੱਖਾਂ ਕੀ ਸੇਵਾ ਕਰਣੀ। ਆਪਣਾ ਆਪ ਕਿਛੁ ਨਾਹੀ ਜਣਾਵਨਾ। ਦੋਵੇਂ ਸਿਰੇ ਗੁਰੂ ਨੂੰ ਸਉਪਣੇ, ਅਲਿਪਤੁ ਰਹਿਣਾ।' ਗੁਰੂ (ਨਾਨਕ) ਕਾ ਆਖਣਾ ਹੈ। ਹੋਰ ਉਪਦੇਸ਼ ਇਸ ਪ੍ਰਕਾਰ ਹੈ, ਜਿਸ ਨੂੰ *ਪ੍ਰੇਮ ਸੁਮਾਰਗ ਦੇ ਕਰਤਾ* ਨੇ "ਸਾਖੀ ਗੁਰੂ ਅਮਰਦਾਸ ਕੀ ਮ: ੩" ਦੇ ਨਾਂ ਹੇਠਾਂ ਦਰਜ ਕੀਤਾ ਹੈ : "ਜੋ ਸਿੱਖ ਗੁਰੂ ਕਾ ਹੋਵੇ, ਤਿਸ ਦਾ ਉਪਦੇਸ਼ ਮੰਨਣਾ। ਪਰ ਇਸਤਰੀ ਨਾਲ ਪ੍ਰੀਤਿ ਨਾਹੀ ਕਰਣੀ। ਜੇ ਪਰਮੇਸ਼ਰ ਕੀ ਭਗਤਣੀ ਹੋਵੇਗੀ ਤਾਂ ਭੀ ਤੋਟਾ ਹੈ, ਲਾਹਾ ਨਹੀਂ। ਮੇਲਾ ਸ਼ਬਦ ਕਾ ਕਰਣਾ। ਜਿੱਥੇ ਗੁਰੂ ਵਿਸਰੈ ਤਿਥੈ ਮਿਲਣਾ ਨਾਹੀ। ਗੁਰੂ ਕਾ ਆਖਣਾ ਹੈ।"

"ਅੰਨ ਬਹੁਤੀ ਭੁਖੈ ਲਗੀ ਜੇਵਣਾ; ਭਰੇ ਤੇ ਭਰਣਾ ਨਾਹੀ। ਅੰਨ ਛਡਣਾ ਭੀ ਨਾਹੀ। ਸਵਣਾ ਤਾਂ, ਜਾਂ ਬਹੁਤੀ ਨੀਂਦ ਆਵੈ। ਨੀਂਦ ਬਿਨਾ ਸਵਣਾ ਨਾਹੀ, ਗ਼ਫ਼ਲਾਈ ਹੈ। ਦੇਹੀ ਕਉ ਬਹੁਤੁ ਦੁਖੁ ਭੀ ਨਾਹੀ ਦੇਵਣਾ। ਅਕੈ ਬਾਣੀ ਗਾਵਣੀ, ਅਕੈ ਗੁਰੂ ਕੀਆਂ ਗੱਲਾਂ (ਜੀਵਨ ਸਾਖੀਆਂ) ਬੋਲਣੀਆਂ। ਅਕੈ ਕਿਸੇ ਦਿਆਂ ਬੁਲਾਇਆਂ ਬੋਲਣਾ। ਸਬਦੁ ਗਾਵਣਾ। ਕੂੜ ਨਾਹੀ ਬੋਲਣਾ।"

"ਜੇ ਕੋਈ ਗੁਰੂ ਨਾਲਹੁ ਭੁਲਦਾ ਹੋਵੈ, ਤਾਂ ਸਮਝਾਵਣਾ। ਆਪਣੀਅਹੁ ਧਿਰਹੁ ਆਖਣਾ, ਜੇ ਮੰਨੇ ਨਾਹੀ, ਤਾਂ ਉਹ ਜਾਣੈ, ਇਹ ਆਖਣਾ ਗੁਰੂ ਕਾ ਹੈ।"

*ਮੈਕਾਲਫ਼* ਇਕ ਸਾਖੀ ਇਸੇ ਸੰਬੰਧ ਵਿਚ ਲਿਖਦਾ ਹੈ ਕਿ ਇਕ ਵਾਰੀ ਇਕ ਰੰਗੋ ਨਾਮ ਦਾ ਸਿੱਖ ਗੁਰੂ ਜੀ ਕੋਲ ਆਇਆ ਕਿ ਮੁਕਤੀ ਦਾ ਰਸਤਾ ਦੱਸੋ। ਗੁਰੂ ਜੀ ਨੇ ਕਿਹਾ ਕਿ 'ਦਿੱਲੀ ਜਾ ਕੇ ਦੁਕਾਨ ਖੋਲ੍ਹ ਲਵੇ ਤੇ ਹਰ ਆਏ ਗਏ ਦੀ ਸੇਵਾ ਕਰਨ ਨਾਲ ਮੁਕਤੀ ਮਿਲ ਜਾਏਗੀ।' *ਗੋਕਲ ਚੰਦ ਨਾਰੰਗ* ਗੱਲ ਮੁਕਾਂਦੇ ਹੋਏ ਲਿਖਦਾ ਹੈ ਕਿ 'ਇਸ ਤਰ੍ਹਾਂ ਗੁਰੂ ਅਮਰਦਾਸ ਜੀ ਨੇ ਪੂਰੀ ਜਿੱਤ ਵੱਡੇ ਮੁਕਾਬਲੇ ਵਿਚ ਪ੍ਰਾਪਤ ਕੀਤੀ। ਭਾਵੇਂ ਉਦਾਸੀ ਹੁਣ ਵੀ ਪੰਜਾਬ ਤੇ ਕਈ ਹੋਰ ਥਾਵਾਂ ਤੇ ਮਿਲਦੇ ਹਨ ਪਰ ਸਿੱਖ ਉਨ੍ਹਾਂ ਨਾਲੋਂ ਬਿਲਕੁਲ ਵੱਖ ਦਿੱਸਦੇ ਹਨ ਤੇ ਉਹ ਹੁਣ ਆਜ਼ਾਦ ਹੋ ਕੇ ਕੌਮੀ ਕੰਮਾਂ ਵਿਚ ਹਿੱਸਾ ਪਾਉਣ ਲੱਗ ਪਏ ਹਨ।'

**(੩) ਵੱਖਰੀ ਮਰਯਾਦਾ ਤੇ ਪ੍ਰਚਾਰ** : ਤੀਰਥਾਂ ਦੀ ਯਾਤਰਾ ਵੱਲੋਂ ਸਿੱਖਾਂ ਦਾ

ਧਿਆਨ ਹਟਾਉਣ ਲਈ ਗੁਰੂ ਅਮਰਦਾਸ ਜੀ ਨੇ ਹੋਰ ਕਦਮ ਚੁੱਕੇ। ਬਾਉਲੀ ਬਣਾਉਣ ਦਾ ਇਕ ਕਾਰਨ ਇਹ ਵੀ ਸੀ। ਬਾਉਲੀ ਦੀਆਂ ੮੪ ਪਉੜੀਆਂ ਇਸੇ ਗੱਲ ਦੀਆਂ ਲਖਾਇਕ ਹਨ। *ਲਤੀਫ਼* ਲਿਖਦਾ ਹੈ ਕਿ 'ਗੁਰੂ ਜੀ ਦੇ ਮਨ ਵਿਚ ਇਹ ਹੀ ਵਿਚਾਰ ਕੰਮ ਕਰ ਰਿਹਾ ਸੀ ਕਿ ਲੋਕੀਂ ਬਨਾਰਸ ਤੇ ਹੋਰ ਤੀਰਥਾਂ ਉੱਤੇ ਜਾਣਾ ਬੰਦ ਕਰ ਦੇਣ।'

ਸਿੱਖਾਂ ਵਿਚ ਵੱਖਰੀ ਹਸਤੀ ਦਾ ਅਹਿਸਾਸ ਜਗਾਉਣ ਲਈ ਗੁਰੂ ਜੀ ਨੇ ਸਿੱਖਾਂ ਨੂੰ ਕਿਸੇ ਮਿੱਥੀ ਮਰਯਾਦਾ ਉੱਤੇ ਟੁਰਨ ਲਈ ਪ੍ਰੇਰਿਆ : ਉਨ੍ਹਾਂ ਕਿਹਾ : "ਜਦ ਖਾਣਾ ਤਿਆਰ ਕਰੋ ਪਹਿਲਾਂ ਲੋੜਵੰਦ ਸਿੱਖ ਦੇ ਮੂੰਹ ਵਿਚ ਪਾਓ। ਸਿੱਖ ਦਾ ਮੂੰਹ ਗੁਰੂ ਦੀ ਗੋਲਕ ਹੈ।[1] ਸ੍ਵਾਸ-ਸ੍ਵਾਸ ਨਾਮ ਜਪੋ। ਮੜ੍ਹੀ ਮਸਾਣੀ, ਤੀਰਥ, ਤਾਲਾਬਾਂ, ਕੂੰਭਾਂ ਤੇ ਹਿੰਦੂਆਂ ਤੇ ਮੁਸਲਮਾਨਾਂ ਦੇ ਅਸਥਾਨਾਂ ਦੀ ਯਾਤਰਾ ਕਰਨ ਦੀ ਲੋੜ ਨਹੀਂ। ਹੰਕਾਰ ਤਜ ਕੇ, ਸੰਤਾਂ ਦੀ ਸੰਗਤ ਕਰੋ, ਭੁੱਖੇ ਨੂੰ ਰੋਟੀ ਤੇ ਨੰਗੇ ਨੂੰ ਕੱਪੜਾ ਦਿਓ। ਅੰਮ੍ਰਿਤ ਵੇਲੇ ਉੱਠ ਕੇ, ਜਪੁਜੀ ਦਾ ਪਾਠ ਕਰੋ। ਕਿਰਤ ਕਰਕੇ ਵੰਡ ਛਕੋ। ਗੁਰੂ ਦੀ ਸੱਚੀ ਬਾਣੀ ਪੜ੍ਹੋ ਅਤੇ ਸਿਵਾਇ ਵਾਹਿਗੁਰੂ ਦੇ ਹੋਰ ਕਿਸੇ ਨੂੰ ਧਿਆਨ ਵਿਚ ਨਾ ਲਿਆਓ। ਬੇ-ਸ਼ੱਕ ਚਲਾਓ ਇਸ ਨਾਉ ਰੂਪੀ ਸਰੀਰ ਨੂੰ ਸੰਸਾਰ ਸਮੁੰਦਰ ਵਿਚ ਪਰ ਯਾਦ ਰੱਖਣਾ ਬੇੜੀ ਵਿਚ ਪਾਣੀ ਨਾ ਪਵੇ। ਬੇੜੀ ਵਿਚ ਖਾਹਿਸ਼ਾਂ ਦਾ ਪਾਣੀ ਪੈ ਗਿਆ ਤਾਂ ਡੁੱਬ ਜਾਏਗੀ।"

ਇਹਨਾਂ ਹੀ ਕਾਰਨਾਂ ਕਰਕੇ ਕੁਝ ਕਰਮ-ਕਾਂਡੀ ਹਿੰਦੂ ਦੁਖੀ ਹੋਏ ਸਨ ਤੇ ਅਕਬਰ ਪਾਸ ਸ਼ਿਕਾਇਤਾਂ ਕੀਤੀਆਂ ਸਨ।[2]

ਅਨੰਦ ਵਿਆਹ ਦੀ ਰਸਮ ਦਾ ਵੀ ਮੁੱਢ ਬੰਨ੍ਹਿਆ ਤੇ ਗ੍ਰਿਹਸਤ ਵਿਚ ਪ੍ਰਵੇਸ਼ ਹੋਣ ਨੂੰ ਬਹੁਤ ਆਸਾਨ ਬਣਾ ਦਿੱਤਾ। ਜਨਮ ਸੰਸਕਾਰ ਅਤੇ ਮ੍ਰਿਤੂ ਲਈ ਵੀ ਗੁਰੂ ਜੀ ਨੇ ਵੱਖ-ਵੱਖ ਸ਼ਬਦ ਉਚਾਰੇ ਤਾਂ ਕਿ ਉਹ ਜੂਲਾ ਜੋ ਬ੍ਰਾਹਮਣਾਂ ਨੇ ਚਿਰਾਂ ਤੋਂ ਜਨਤਾ ਉੱਤੇ ਪਾਇਆ ਸੀ, ਉਤਰ ਜਾਏ। ਇਨ੍ਹਾਂ ਸਾਰਿਆਂ ਪਾਸਿਆਂ ਤੋਂ ਗੁਰੂ ਜੀ ਨੂੰ ਕਾਮਯਾਬੀ ਮਿਲੀ।

(੪) **ਸਤੀ ਦੀ ਰਸਮ ਦਾ ਵਿਰੋਧ ਤੇ ਬੰਦ ਕਰਨ ਦਾ ਹੁਕਮ** : ਸਦੀਆਂ ਤੋਂ ਸਤੀ ਰਸਮ ਚਲੀ ਆ ਰਹੀ ਸੀ। ਧਰਮ ਵਾਲੇ ਸਤੀ ਦੀ ਨਾ ਕੇਵਲ ਇਜਾਜ਼ਤ ਦੇਂਦੇ ਸਨ ਸਗੋਂ ਸਤੀ ਨਾ ਹੋਣ ਵਾਲੀ ਇਸਤਰੀ ਨੂੰ ਜ਼ੋਰ ਨਾਲ ਧਕੇਲਦੇ ਵੀ ਸਨ ਅਤੇ ਪਤੀ ਨਾਲ ਸੜ ਮਰਨ ਲਈ ਆਖਦੇ ਸਨ। ਇਹ ਸਿੱਧੀ 'ਔਰਤਕੁਸ਼ੀ' ਸੀ ਤੇ ਕਿਸੇ ਦੀ ਜੁਰਅਤਿ ਨਾ ਹੋਈ ਕਿ ਇਸ ਖਿਲਾਫ਼ ਬੋਲੇ। *ਜੀ. ਬੀ. ਸਕਾਟ* ਲਿਖਦਾ ਹੈ ਕਿ ਗੁਰੂ ਅਮਰਦਾਸ ਜੀ ਪਹਿਲੇ ਸੁਧਾਰਕ ਸਨ ਜਿਨ੍ਹਾਂ ਸਤੀ ਹੋਣ ਦੀ ਰਸਮ ਦੇ ਵਿਰੁੱਧ ਆਵਾਜ਼ ਉਠਾਈ ਤੇ ਪ੍ਰਚਾਰ ਕੀਤਾ, ਉਨ੍ਹਾਂ ਦਾ ਫ਼ਰਮਾਨ ਹੈ :

'ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥
ਨਾਨਕ ਸਤੀਆ ਜਾਣੀਅਨ੍ਹਿ, ਜਿ ਬਿਰਹੇ ਚੋਟ ਮਰੰਨ੍ਹਿ॥੧॥[1]

---

1. ਇਹ ਬ੍ਰਾਹਮਣਾਂ ਦੇ ਹੱਕਾਂ ਉੱਤੇ ਚੰਗੀ ਚੋਟ ਸੀ।
2. ਇਨ੍ਹਾਂ ਦਾ ਵੇਰਵਾ ਪਿੱਛੇ ਇਸੇ ਅਧਿਆਇ ਵਿਚ ਦਿੱਤਾ ਗਿਆ ਹੈ।

ਮ: ੩ ॥ 'ਭੀ, ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ੍ ॥੨॥

(ਵਾਰ ਸੂਹੀ ਕੀ ਮ: ੩, ਪੰਨਾ ੭੮੭)

*ਮੁਹੰਮਦ ਲਤੀਫ਼* ਵੀ ਲਿਖਦਾ ਹੈ ਕਿ "ਗੁਰੂ ਨਾਨਕ ਜੀ ਦੇ ਪੂਰਨਿਆਂ ਉੱਤੇ ਚਲਦੇ ਹੋਏ ਗੁਰੂ ਅਮਰਦਾਸ ਜੀ ਨੇ ਸਾਫ਼ ਤੇ ਸਪੱਸ਼ਟ ਸ਼ਬਦਾਂ ਵਿਚ ਸਤੀ ਹੋਣ ਦੀ ਰਸਮ ਨੂੰ ਅਪ੍ਰਵਾਨ ਕੀਤਾ।" ਇਸ ਤੋਂ ਵੀ ਵੱਧ ਗੁਰੂ ਅਮਰਦਾਸ ਜੀ ਨੇ 'ਵਿਧਵਾ ਵਿਆਹ' ਕਰਾਉਣ ਦੀ ਵੀ ਪ੍ਰਵਾਨਗੀ ਦਿੱਤੀ। *ਮੈਕਾਲਫ਼* ਨੇ ਇਸੇ ਸੰਬੰਧ ਵਿਚ ਸਾਖੀ ਵੀ ਲਿਖੀ ਹੈ।

(੫) **ਮੰਜੀ ਸਿਸਟਮ ਦੀ ਸਥਾਪਨਾ, ਬਾਹਰ ਪ੍ਰਚਾਰਕ ਭੇਜੇ** : ਸਿੱਖਾਂ ਦੀ ਜਥੇਬੰਦੀ ਨੂੰ ਪੱਕੇ ਪੈਰਾਂ ਉੱਤੇ ਖੜੇ ਕਰਨ ਦਾ ਮਾਨ ਵੀ ਗੁਰੂ ਅਮਰਦਾਸ ਜੀ ਨੂੰ ਹੀ ਜਾਂਦਾ ਹੈ।

ਸਿੱਖਾਂ ਦੀ ਗਿਣਤੀ ਪ੍ਰਚਾਰ ਤੇ ਜਜ਼ਬੇ ਨਾਲ ਦਿਨੋ ਦਿਨ ਵਧ ਰਹੀ ਸੀ। ਸਿੱਖੀ ਦਾ ਪ੍ਰਸਾਰ ਸਾਰੇ ਹਿੰਦੁਸਤਾਨ ਵਿਚ ਹੋ ਗਿਆ ਸੀ। ਦੂਰ-ਦੁਰਾਡੇ ਸਿੱਖੀ ਨਾਲ ਪਿਆਰ ਕਰਨ ਵਾਲੇ ਕਾਫ਼ੀ ਗਿਣਤੀ ਵਿਚ ਹੋ ਗਏ ਸਨ। ਇਹ ਲੋੜ ਭਾਸੀ ਕਿ ਉਨ੍ਹਾਂ ਨੂੰ ਸਿੱਖੀ ਸੋਮੇ ਨਾਲ ਸਦਾ ਜੋੜੀ ਰੱਖਿਆ ਜਾਏ ਅਤੇ ਇਕ ਤੰਦ ਨਾਲ ਬੰਨ੍ਹਿਆ ਜਾਏ। ਗੁਰੂ ਅਮਰਦਾਸ ਜੀ ਨੇ ਸਾਰੇ ਸਿੱਖ ਜਗਤ ਨੂੰ ੨੨ ਹਿੱਸਿਆਂ ਵਿਚ ਵੰਡਿਆ। ਉਨ੍ਹਾਂ ਖੇਤਰਾਂ ਵਿਚੋਂ ਹੀ ਇਕ ਪ੍ਰਸਿੱਧ ਤੇ ਯੋਗ ਸਿੱਖ ਨੂੰ ਚੁਣ ਕੇ ਮੰਜੀ ਬਖ਼ਸ਼ੀ। ਵਕਤ ਦੇ ਨਾਲ-ਨਾਲ ਉਹ ਹਿੱਸੇ 'ਮੰਜੀਆਂ' (Preaching Province) ਦੇ ਨਾਮ ਨਾਲ ਯਾਦ ਕੀਤੇ ਜਾਣ ਲੱਗ ਪਏ। ਉਸ 'ਮੰਜੀ ਦੇ ਮਾਲਕ' ਸਿੱਖ ਦਾ ਫਰਜ਼ ਸੀ ਕਿ ਸਿੱਖੀ ਦੇ ਆਦਰਸ਼ਾਂ ਦਾ ਪ੍ਰਚਾਰ ਕਰੇ ਅਤੇ ਉਥੋਂ ਦੇ ਸਿੱਖਾਂ ਨੂੰ ਕੇਂਦਰ ਨਾਲ ਜੋੜੀ ਰੱਖੇ। ਮੁੱਢਲੇ ੨੨ ਮੰਜੀਆਂ ਦੇ ਜ਼ਿੰਮੇਵਾਰਾਂ ਦੇ ਨਾਂ ਇਸ ਪ੍ਰਕਾਰ ਆਏ ਹਨ :

(੧) ਰੰਗ ਦਾਸ (੨) ਰੰਗ ਸ਼ਾਹ (੩) ਭਾਈ ਲਾਲੂ (੪) ਸਾਵਣ ਮੱਲ ਜੀ (੫) ਹਿੰਦਾਲ ਜੀ (੬) ਸਚ ਨਿਸਚ (੭) ਰਾਜਾ ਰਾਮ ਜੀ (੮) ਭਾਈ ਪਾਰੋ ਜੁਲਕਾ (੯) ਭਾਈ ਸਾਧਾਰਣ (੧੦) ਪ੍ਰਿਥੀਮਲ ਜੀ ਸੇਵਾ ਹਿਤਕਾਰੀ (੧੧) ਅਲ੍ਹਾ ਯਾਰ ਖਾਂ ਪਠਾਣ (੧੨) ਖੇਡਾਂ (੧੩) ਕੇਦਾਰੀ (੧੪) ਦਰਬਾਰੀ (੧੫) ਮਾਈ ਦਾਸ (੧੬) ਮਥੋ-ਮੁਰਾਰੀ (੧੭) ਮਾਣਕ ਚੰਦ (੧੮) ਗੰਗੂ ਸ਼ਾਹ, ਦਿੱਲੀ (੧੯) ਫੇਰਾ ਜੀ (੨੦) ਬੂਆ ਜੀ (੨੧) ਬੈਣੀ ਜੀ (੨੨) ਮੁਰਾਰੀ।

*ਮਹਿਮਾ ਪ੍ਰਕਾਸ਼* (ਸ੍ਰੀ ਗੁਰੂ ਅਮਰਦਾਸ) ਕ੍ਰਿਤ *ਸਾਹਿਬ ਸਿੰਘ ਪਹੋੜੀ* ਵਾਲੇ ਨੇ ਤੇ ਗੋਇੰਦਵਾਲ ਦੇ ਸੁਨਹਿਰੀ ਪੱਤਰੇ ਵਾਲੀ ਲਿਸਟ ਵਿਚ 'ਮਾਈ ਭਾਗੋ' ਦਾ ਵੀ ਜ਼ਿਕਰ ਆਇਆ ਹੈ।

ਇਨ੍ਹਾਂ ਮੰਜੀਆਂ ਤੋਂ ਇਲਾਵਾ ਬਵੰਜਾ ਪੀੜ੍ਹੀਆਂ ਦੀ ਵੀ ਗੁਰੂ ਜੀ ਨੇ ਸਥਾਪਨਾ ਕੀਤੀ। ਇਨ੍ਹਾਂ 'ਮੰਜੀਆਂ' ਤੇ 'ਪੀੜ੍ਹੀਆਂ' ਦਾ ਹੀ ਸਦਕਾ ਸਿੱਖੀ ਵਿਚ ਨਵੀਂ ਰੂਹ ਤੇ ਉਤਸ਼ਾਹ ਭਰਿਆ ਗਿਆ। ਇਨ੍ਹਾਂ 'ਮੰਜੀਆਂ' ਵਿਚੋਂ ਇਕ ਮੰਜੀ ਕਪੂਰਥਲਾ ਦੇ ਇਕ ਮੁਸਲਮਾਨ ਅਲ੍ਹਾਯਾਰ ਖ਼ਾਂ ਪਠਾਣ ਨੂੰ ਤੇ ਔਰਤਾਂ ਨੂੰ ਵੀ ਮੰਜੀਆਂ ਬਖ਼ਸ਼ਣਾ ਸਾਫ਼ ਪ੍ਰਗਟ ਕਰ ਰਿਹਾ ਹੈ ਕਿ ਚਾਰੇ ਪਾਸੇ ਉਤਸ਼ਾਹ ਫ਼ੈਲ ਰਿਹਾ ਸੀ ਅਤੇ ਵਿਤਕਰੇ ਮਿਟ ਰਹੇ ਸਨ।

ਇਸ ਮੰਜੀ ਸਿਸਟਮ ਹੇਠ ਇਕ ਹੋਰ ਗੱਲ ਰਾਜਨੀਤਿਕ ਬੀਜ ਵਾਲੀ ਵੀ ਦੇਖਣ

ਨੂੰ ਆਉਂਦੀ ਹੈ। ਅਕਬਰ ਦੀ ਹਕੂਮਤ ੨੨ ਸੂਬਿਆਂ ਵਿਚ ਵੰਡੀ ਹੋਈ ਸੀ ਤੇ ਇਹ ੨੨ ਮੰਜੀਆਂ ਵੀ ਪ੍ਰਗਟ ਕਰਦੀਆਂ ਸਨ ਕਿ ਇਹ ਧਰਮ ਆਪਣੀ ਵੱਖਰੀ ਹੋਂਦ ਰੱਖਦਾ ਹੈ। *ਇੰਦੂ ਭੂਸ਼ਨ ਬੈਨਰਜੀ* ਆਪਣੀ ਪੁਸਤਕ 'ਐਵੂਲੂਸ਼ਨ ਔਫ਼ ਦੀ ਖ਼ਾਲਸਾ' ਵਿਚ ਲਿਖਦਾ ਹੈ : "ਗੁਰੂ ਅਮਰਦਾਸ ਜੀ ਦੇ ਵੇਲੇਂ ਤੋਂ ਸਿੱਖੀ ਕਈ ਪਾਸਿਉਂ ਦੂਜੇ ਧਰਮਾਂ ਤੋਂ ਵੱਖ-ਵੱਖ ਪਈ ਦਿੱਸਦੀ ਹੈ।" *ਗੋਕਲ ਚੰਦ ਨਾਰੰਗ* ਦਾ ਕਥਨ ਹੈ ਕਿ "ਇਹ ਮੰਜੀਆਂ ਸਥਾਪਤ ਕਰਨ ਦੇ ਉੱਦਮ ਨੇ ਸਿੱਖ ਧਰਮ ਦੇ ਮੰਦਰ ਦੀਆਂ ਨੀਹਾਂ ਬਹੁਤ ਪੱਕੀਆਂ ਕਰ ਦਿੱਤੀਆਂ ਤੇ ਸਾਰੇ ਦੇਸ਼ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਇਸ ਸਿਸਟਮ ਨੇ ਸਹਾਇਤਾ ਕੀਤੀ।"

(੬) **ਪਰਦਾ ਕਰਨ ਨੂੰ ਮਾੜਾ ਕਿਹਾ** : ਗੁਰੂ ਜੀ ਨੇ ਪਰਦਾ ਸਿਸਟਮ ਦੀ ਵੀ ਕਰੜੇ ਸ਼ਬਦਾਂ ਵਿਚ ਨਿਖੇਧੀ ਕੀਤੀ। ਆਪ ਜੀ ਨੇ ਇਹ ਹੁਕਮ ਦਿੱਤਾ ਹੋਇਆ ਸੀ ਕਿ ਗੁਰੂ ਦੇ ਦਰਬਾਰ ਵਿਚ ਪਰਦਾ ਕਰਕੇ ਕੋਈ ਨਾ ਆਵੇ। ਪਰਦੇ ਵਿਰੁੱਧ ਦਲੀਲਾਂ ਦੇਂਦੇਂ ਹੋਏ ਗੁਰੂ ਜੀ ਨੇ ਫ਼ਰਮਾਇਆ ਕਿ ਇਹ ਗ਼ੁਲਾਮੀ ਦੀ ਨਿਸ਼ਾਨੀ ਹੈ, ਸਨਮਾਨ ਦੇਣ ਜਾਂ ਲੈਣ ਨਾਲ ਇਸ ਦਾ ਕੋਈ ਸੰਬੰਧ ਨਹੀਂ। *ਸਾਡੇ ਸਾਖੀਕਾਰ* ਰਵਾਇਤ ਦੱਸਦੇ ਹਨ ਕਿ ਰਾਜਾ ਹਰੀਪੁਰ ਦੀ ਰਾਣੀ, ਗੁਰੂ ਜੀ ਦੇ ਹੁਕਮਾਂ ਦੀ ਪਰਵਾਹ ਨਾ ਕਰਦੇ ਹੋਏ ਪਰਦੇ ਵਿਚ ਆਈ। ਗੁਰੂ ਜੀ ਨੇ ਨਿਮਰਤਾ ਨਾਲ ਤੇ ਪਿਆਰ ਨਾਲ ਫ਼ਰਮਾਇਆ 'ਇਹ ਬਉਰਾਨੀ[1] ਇਥੇ ਕੀ ਕਰਨ ਆਈ ਹੈਂ।' ਗੁਰੂ ਜੀ ਪਰਦਾ ਕਰਨ ਵਾਲੀ ਨੂੰ ਪਗਲੀ ਤੇ ਝੱਲੀ ਤੁੱਲ ਸਮਝਦੇ ਸਨ। ਕੁਝ ਰਵਾਇਤਾਂ ਅਨੁਸਾਰ ਉਹ ਰਾਣੀ ਪਗਲੀ ਵੀ ਹੋ ਗਈ। *ਮੈਕਾਲਫ਼* ਲਿਖਦਾ ਹੈ ਕਿ ਗੁਰਬਾਣੀ ਵਿਚ ਪਰਦੇ ਕਰਨ ਵਿਰੁੱਧ ਬਹੁਤ ਕੁਝ ਮਿਲਦਾ ਹੈ।[2]

(੭) **ਜਜ਼ੀਆ ਤੇ ਯਾਤਰਾ ਦੇ ਮਹਿਸੂਲ ਦੇ ਵਿਰੁੱਧ ਬੋਲਣਾ ਤੇ ਨਾ ਦੇਣ ਲਈ ਸੰਗਤ ਨੂੰ ਪ੍ਰੇਰਨਾ** : ਅਕਬਰ ਇਕ ਚੰਗਾ ਸੁਲਹ-ਕੁਲ ਬਾਦਸ਼ਾਹ ਸੀ। ਉਹ ਹਰ ਮਜ਼ਬ ਤੇ ਹਰ ਧਰਮ ਨਾਲ ਪਿਆਰ ਕਰਦਾ ਸੀ। ਗੁਰੂ ਅਮਰਦਾਸ ਜੀ ਨੇ ਉਸ

---

1. ਪਿਛਲੇ ਕੁਝ ਲੇਖਕ ਲਿਖਦੇ ਹਨ ਕਿ ਗੁਰੂ ਜੀ ਨੇ ਕਿਹਾ, 'ਇਹ ਝੱਲੀ ਕਿਉਂ ਆਈ ਹੈ?' ਤਾਂ ਉਹ ਝੱਲੀ ਹੋ ਗਈ।
   ਮਹਿਮਾ ਪ੍ਰਕਾਸ਼ ਵਾਲਾ ਲਿਖਦਾ ਹੈ : 'ਏਕ ਰਾਨੀ ਨੇ ਹਜ਼ੂਰ ਕੋ ਰੋਬਰੋ ਕੱਪੜਾ ਡਾਲਾ ਜਬ ਬਾਹਰ ਆਏ ਤਬ ਰਾਨੀ ਬਉਰਾਇ ਗਈ।'
2. ਰਹੁ ਰਹੁ ਰੀ, ਬਹੁਰੀਆ, ਘੂੰਘਟੁ ਜਿਨਿ ਕਾਢੈ॥
   ਅੰਤ ਕੀ ਬਾਰ ਲਹੈਗੀ ਨ ਆਢੈ॥ ੧॥ ਰਹਾਉ॥
   ਘੂੰਘਟੁ ਕਾਢਿ ਗਈ ਤੇਰੀ ਆਗੈ॥
   ਉਨ ਕੀ ਗੈਲਿ ਤੋਹਿ ਜਿਨਿ ਲਾਗੈ॥ ੧॥
   (ਪਹਿਲਾਂ ਜੋ ਇਸਤਰੀਆਂ ਬਦੇਸ਼ੀਆਂ ਦੀ ਨਕਲ ਅਥਵਾ ਭੈ ਕਰਕੇ ਮੂੰਹ ਢੱਕਦੀਆਂ ਰਹੀਆਂ ਹਨ, ਉਨ੍ਹਾਂ ਦੇ ਪਿੱਛੇ ਤੂੰ ਨਾ ਲੱਗੀਂ।)
   ਘੂੰਘਟੁ ਕਾਢੇ ਕੀ ਇਹੈ ਬਡਾਈ॥ ਦਿਨ ਦਸ ਪਾਂਚ ਬਹੂ ਭਲੇ ਆਈ॥ ੨॥
   (ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ, ਪੰਨਾ ੪੮੪)
   (ਹੋਰ ਕੋਈ ਲਾਭ ਨਹੀਂ ਘੁੰਡ ਦਾ, ਕੇਵਲ ਮੂਰਖ ਲੋਕਾਂ ਤੋਂ ਇਹ ਵਡਿਆਈ ਮਿਲਦੀ ਹੈ ਕਿ ਨੂੰਹ ਬੜੀ ਚੰਗੀ ਹੈ ਜੋ ਕਿਸੇ ਨੂੰ ਆਪਣਾ ਮੂੰਹ ਨਹੀਂ ਦਿਖਾਉਂਦੀ।) (ਗੁਰੂ ਗ੍ਰੰਥ ਸਾਹਿਬ, ਪੰਨਾ ੪੮੪)

ਨੂੰ ਜਜ਼ੀਆ ਹਟਾਉਣ ਲਈ ਪ੍ਰੇਰਿਆ। ਇਹ ਜਜ਼ੀਆ ਮੁਸਲਮਾਨਾਂ, ਹਿੰਦੂਆਂ ਤੇ ਸਿੱਖਾਂ ਵਿਚਕਾਰ ਵਿਤਕਰੇ ਦੀ ਦੀਵਾਰ ਖੜ੍ਹੀ ਕਰਦਾ ਸੀ।

ਇਕ ਹੋਰ ਟੈਕਸ ਵੀ ਹਿੰਦੂਆਂ ਨੂੰ ਭਰਨਾ ਪੈਂਦਾ ਸੀ, ਜਦ ਯਾਤਰਾ ਕਰਨ ਲਈ ਹਿੰਦੂ ਤੀਰਥਾਂ ਉੱਤੇ ਜਾਂਦੇ ਸਨ ਤਾਂ ਉਨ੍ਹਾਂ ਨੂੰ ਨਿਯਤ ਕੀਤਾ ਹੋਇਆ ਟੈਕਸ ਦੇਣਾ ਪੈਂਦਾ ਸੀ। ਜਦ ਗੁਰੂ ਅਮਰਦਾਸ ੧੫੫੩ ਵਿਚ ਤੀਰਥ ਯਾਤਰਾ ਉੱਤੇ ਗਏ ਤਾਂ ਉਨ੍ਹਾਂ ਤੇ ਸਿੱਖਾਂ ਕੋਲੋਂ ਟੈਕਸ ਮੰਗਿਆ ਗਿਆ। ਗੁਰੂ ਜੀ ਨੇ ਸਾਫ਼ ਇਨਕਾਰ ਕਰ ਦਿੱਤਾ। ਆਖ਼ਿਰ ਉਹ ਟੈਕਸ ੧੫੬੩ ਈ: ਨੂੰ ਹਕੂਮਤ ਵਲੋਂ ਹਟਾਣਾ ਪਿਆ। *ਗੁਰੂ ਰਾਮਦਾਸ ਜੀ* ਗਵਾਹੀ ਭਰਦੇ ਹਨ ਕਿ 'ਆਢਿ ਦਾਮ ਪਿਆ ਨ ਬੋਲਕ।'[1] ਕਿਸੇ ਵੀ ਟੈਕਸ ਨਾ ਤਾਰਿਆ। ਇਸ ਤਰ੍ਹਾਂ ਗੁਰੂ ਜੀ ਨੇ ਲੋਕਾਂ ਵਿਚ ਇਕ ਨਵਾਂ ਉਤਸ਼ਾਹ ਤੇ ਜਜ਼ਬਾ ਭਰਿਆ। ਹਕੂਮਤ ਦੇ ਨਾਜਾਇਜ਼ ਹੁਕਮਾਂ ਵਿਰੁੱਧ ਬੋਲਣ ਲਈ ਸੰਗਤਾਂ ਨੂੰ ਤਿਆਰ ਕੀਤਾ।

(੮) **ਸ੍ਰੀ ਅੰਮ੍ਰਿਤਸਰ ਦੀ ਅਸਥਾਪਣਾ ਦਾ ਹੁਕਮ** : ਇਕ ਕੇਂਦਰੀ ਅਸਥਾਨ ਸਿੱਖੀ ਦਾ ਹੋਵੇ, ਇਸ ਲਈ ਆਪ (ਗੁਰੂ) ਨੇ ਰਾਮਦਾਸ ਜੀ ਨੂੰ ਆਗਿਆ ਦਿੱਤੀ ਕਿ ਅੰਮ੍ਰਿਤਸਰ ਸ਼ਹਿਰ ਦੀ ਨੀਂਹ ਰੱਖੀ ਜਾਏ। ਹੁਕਮ ਕੀਤਾ ਜਿੱਥੇ ਨੀਵੀਂ ਥਾਂ ਹੈ, ਉਥੇ ਤਾਲ ਪਟਵਾ ਕੇ ਸ੍ਰੀ ਅੰਮ੍ਰਿਤਸਰ ਦੀ ਸਾਜਨਾ ਕਰੋ :

"ਤਿਸ ਤੇ ਉਰੇ ਨੰਮ੍ਰਥਲ ਜਹਾਂ।
ਦੂਸਰ ਤਾਲ ਖਨਾਵਹੁ ਤਹਾਂ। ੩।
ਸ੍ਰੀ ਅੰਮ੍ਰਿਤਸਰ ਨਾਮ ਧਰੀਜੈ।
ਜਾਇ ਕਿਤਕ ਖਨਾਵਨ ਕੀਜੈ।" (ਸੂਰਜ ਪ੍ਰਕਾਸ਼ ਅਧਿ: ੨, ਅੰਸ ੧੩)

(੯) **ਵਿਸਾਖੀ ਤੇ ਮੇਲਾ** : ਸਾਹਿਬ ਗੁਰੂ ਅਮਰਦਾਸ ਜੀ ਨੇ ਭਾਈ ਪਾਰੋ ਜੀ ਨੂੰ ਆਗਿਆ ਕੀਤੀ ਕਿ ਹੁਣ ਸਿੱਖੀ ਦਾ ਪ੍ਰਚਾਰ ਦੂਰ-ਦੂਰ ਤਕ ਹੋ ਗਿਆ ਹੈ। ਇਸ ਲਈ ਜ਼ਰੂਰੀ ਹੈ ਕਿ ਇਕ ਦਿਨ ਐਸਾ ਨਿਯਤ ਕੀਤਾ ਜਾਏ ਜਦ ਸਾਰੇ ਇਕ ਥਾਂ ਇਕ ਦਿਨ ਇਕੱਠੇ ਹੋ ਕੇ ਵੀਚਾਰਾਂ ਕਰਨ ਤੇ ਉਤਸ਼ਾਹ ਲੈਣ। ਵਿਸਾਖੀ ਵਾਲਾ ਦਿਨ ਚੁਣਿਆ ਗਿਆ। ਇਹ ਵੀ ਇਕ ਵੱਡੀ ਦੇਣ ਸੀ ਜਿਸ ਦਾ ਸਦਕਾ ਕੌਮ ਵਿਚ ਹਰ ਸਾਲ ਇਕ ਥਾਂ ਇਕੱਠੇ ਹੋਣ ਦਾ ਚਾਅ ਜਾਗਿਆ। ਪਿੱਛੋਂ ਇਸੇ ਵਿਸਾਖੀ ਵਾਲੇ ਦਿਨ ਹੀ ਖ਼ਾਲਸਾ ਸਾਜਿਆ ਗਿਆ।

(੧੦) **ਗੁਰ-ਗੱਦੀ ਦੇਣ ਦੀ ਮਰਯਾਦਾ ਉਹ ਹੀ ਰੱਖੀ** : 'ਜੋ ਘਾਲਹਿ ਸੋ ਪਾਏ' ਵਾਲਾ ਅਸੂਲ ਹੀ ਜਾਰੀ ਰੱਖਿਆ। ਯੋਗ ਹੱਥਾਂ ਵਿਚ ਗੁਰ-ਗੱਦੀ ਦਿੱਤੀ।[2] ਇਹ ਪ੍ਰਵਾਹ ਨਾ ਕੀਤੀ ਕਿ ਵੱਡਾ ਮੋਹਣ ਹੈ ਜਾਂ ਮੋਹਰ ਜੀ ਲਾਡਲੇ ਹਨ। ਪਰਖ ਕੇ ਹੀ ਗੁਰੂ ਰਾਮਦਾਸ ਜੀ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ ਬਖ਼ਸ਼ੀ।



1. ਤੁਖਾਰੀ ਰਾਗ ਮ: ੪।
2. ਵਿਸਥਾਰ ਸਹਿਤ ਵੀਚਾਰ ਲਈ ਅਗਲਾ ਅਧਿਆਇ ਪੰਦਰ੍ਹਾਂ ਦੇਖੋ।



ਅਧਿਆਇ ਪੰਦਰ੍ਹਵਾਂ

# ਗੁਰੂ ਰਾਮਦਾਸ ਜੀ

## (੧੫੩੪ : ੧੫੮੧)

ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ,
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥

**ਮੁੱਢਲਾ ਜੀਵਨ** : ਗੁਰੂ ਰਾਮਦਾਸ ਜੀ ਦਾ ਜਨਮ ਲਾਹੌਰ, ਚੂਨੀ ਮੰਡੀ, ਅਕਤੂਬਰ ਸੰਨ ੧੫੩੪ ਨੂੰ ਹੋਇਆ। ਛੋਟੀ ਹੀ ਉਮਰ ਦੇ ਸਨ ਕਿ ਮਾਤਾ ਅਨੂਪੀ ਜੀ ਸੁਰਗਵਾਸ ਹੋ ਗਏ। ਸੱਤ ਸਾਲ ਦੇ ਸਨ ਕਿ ਪਿਤਾ ਹਰਿਦਾਸ ਜੀ ਵੀ ਚਲਾਣਾ ਕਰ ਗਏ। ਆਪ ਜੀ ਦਾ ਪਹਿਲਾ ਨਾਮ ਜੇਠਾ ਸੀ। ਨਾਨਕੇ ਆਪ ਦੇ ਬਾਸਰਕੇ[1] ਸਨ। ਨਾਨੀ ਜੇਠਾ ਜੀ ਨੂੰ ਬਾਸਰਕੇ ਲੈ ਆਈ। ੫ ਸਾਲ ਆਪ ਜੀ ਬਾਸਰਕੇ ਰਹੇ। ਸੰਨ ੧੫੪੬ ਵਿਚ ਜੇਠਾ ਜੀ ਨੂੰ ਗੋਇੰਦਵਾਲ ਜਾਣ ਦਾ ਸੁਭਾਗ ਸਮਾਂ ਮਿਲਿਆ। ੧੫੫੨ ਵਿਚ ਗੁਰੂ ਅਮਰਦਾਸ ਜੀ ਵੀ ਗੁਰੂ ਬਣ ਕੇ ਖਡੂਰ ਸਾਹਿਬ ਤੋਂ ਗੋਇੰਦਵਾਲ ਆ ਟਿਕੇ ਸਨ। ਭਾਈ ਜੇਠਾ ਜੀ ਘੁੰਙਣੀਆਂ ਵੇਚ ਕੇ ਗੁਜ਼ਾਰਾ ਕਰਦੇ ਸਨ। ਇਨ੍ਹਾਂ ਦੇ ਮਿੱਠੇ ਸੁਭਾਅ ਤੋਂ ਗੁਰੂ ਅਮਰਦਾਸ ਜੀ ਪ੍ਰਭਾਵਿਤ ਹੋਏ ਸਨ। ਸਾਲਾਂ ਬੱਧੀ ਉਹ ਇਸ ਭਾਈ ਜੇਠੇ ਨੂੰ ਦੇਖਦੇ ਰਹੇ। ਪਰ ਜਦ ਨੇੜਿਓਂ ਹੋ ਕੇ ਇਸ ਭਾਈ ਜੇਠਾ ਨੂੰ ਤੱਕਿਆ ਤਾਂ ਮਨ ਹੀ ਮਨ ਵਿਚ ਕੁਝ ਫ਼ੈਸਲੇ ਕਰ ਲਏ।

ਸੰਨ ੧੫੫੩ ਨੂੰ ਗੁਰੂ ਅਮਰਦਾਸ ਜੀ ਨੇ ਆਪਣੀ ਛੋਟੀ ਲੜਕੀ ਬੀਬੀ ਭਾਨੀ ਜੀ ਦੀ ਸ਼ਾਦੀ ਜੇਠਾ ਜੀ ਨਾਲ ਕਰ ਦਿੱਤੀ। ਬੀਬੀ ਭਾਨੀ ਦਾ ਜਨਮ ੨ ਫਰਵਰੀ, ੧੫੩੪ ਈ: ਨੂੰ ਬਾਸਰਕੇ ਹੀ ਹੋਇਆ ਸੀ। *ਲਤੀਫ*[2] ਦੇ ਕਹਿਣ ਅਨੁਸਾਰ ਉਨ੍ਹਾਂ ਦਾ ਨਾਂ ਮੋਹਨੀ ਸੀ ਪਰ ਸਦਾ ਭਾਣੇ ਵਿਚ ਰਹਿਣ ਕਾਰਨ ਭਾਨੀ ਹੀ ਪੈ ਗਿਆ। ਬੀਬੀ ਭਾਨੀ ਜੀ ਸਦਾ ਸੇਵਾ ਵਿਚ ਜੁਟੇ ਰਹਿੰਦੇ ਸਨ। ਗਵਾਹੀ ਹੈ :

---

1. ਬਾਸਰਕੇ ਗੁਰੂ ਅਮਰਦਾਸ ਜੀ ਦਾ ਜਨਮ-ਅਸਥਾਨ ਸੀ। ਇਹ ਗੱਲ ਬੜੀ ਹੈਰਾਨੀ ਨਾਲ ਪੜ੍ਹੀ ਜਾਵੇਗੀ ਕਿ ਇਕ ਸਮਾਂ (੧੫੩੮) ਐਸਾ ਸੀ ਜਦ ਚਾਰੇ, ਪਹਿਲੇ, ਦੂਜੇ, ਤੀਜੇ ਅਤੇ ਚੌਥੇ, ਗੁਰੂ ਪਾਤਸ਼ਾਹ ਮੌਜੂਦ ਸਨ ਪਰ ਇਕ ਦੂਜੇ ਨਾਲ ਨਾ ਮੇਲ ਹੋ ਸਕਿਆ। ਸਵਿਸਥਾਰ 'ਪੂਰੀ ਹੋਈ ਕਰਾਮਾਤਿ' ਜੀਵਨੀ ਗੁਰੂ ਰਾਮਦਾਸ ਜੀ ਵਿਚ ਪੜ੍ਹੋ।
2. ਹਿਸਟਰੀ ਔਫ ਦੀ ਪੰਜਾਬ, ਪੰਨਾ 252।

ਜਬ ਪਹਰ ਰਾਤ ਰਹੈ ਅੰਮ੍ਰਿਤ ਵੇਲਾ।
ਗੁਰ ਕਰੈ ਇਸ਼ਨਾਨ ਭਗਤ ਸੁਖ ਕੇਲਾ।
ਤਿਸੀ ਸਮੇਂ ਬੀਬੀ ਜੀ ਦਰਸ਼ਨ ਕਰੈ।
ਗੁਰ ਕੀ ਭਗਤ ਸਦ ਹਿਰਦੇ ਧਰੈ।

(ਮਹਿਮਾ ਪ੍ਰਕਾਸ਼)

ਸਾਡੇ ਕਈ ਇਤਿਹਾਸਕਾਰ ਇਕ ਉਕਾਈ ਖਾ ਗਏ ਜਾਪਦੇ ਹਨ। *ਸਾਖੀਕਾਰ* ਦੱਸਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਇਕ ਚੰਗਾ ਵਰ ਲੱਭਣ ਲਈ "ਪ੍ਰੋਹਤ"[1] ਨੂੰ ਆਖਿਆ। "ਪ੍ਰੋਹਤ" ਆਗਿਆ ਲੈ ਕੇ ਵਰ ਲੱਭਣ ਲਈ ਚੱਲਿਆ ਤਾਂ ਉਸ ਪੁੱਛਿਆ : "ਮਹਾਰਾਜ! ਉਹ ਕਿਤਨੀ ਉਮਰ ਦਾ ਹੋਵੇ ਤੇ ਕਿਸ ਕੱਦ ਦਾ।" ਕੁਦਰਤ ਦਾ ਖੇਲ ਦੇਖੋ ਕਿ ਇਕ ਘੁੰਙਣੀਆਂ ਵੇਚਣ ਵਾਲਾ, ਮੈਲੇ ਕੱਪੜਿਆਂ ਵਿਚ ਉਥੋਂ ਗੁਜ਼ਰਿਆ। ਪ੍ਰੋਹਤ ਨੇ ਉਸ ਵੱਲ ਇਸ਼ਾਰਾ ਕਰਕੇ ਸਵਾਲੀਆ ਅੰਦਾਜ਼ ਵਿਚ ਆਖਿਆ : 'ਜੀ ਉਸ ਜੇਹਾ ਹੋਵੇ?' ਗੁਰੂ ਅਮਰਦਾਸ ਜੀ ਨੇ ਉਸ ਨੌਜਵਾਨ ਨੂੰ ਸੱਦਿਆ। ਉਸ ਨੂੰ ਦੇਖ ਕੇ ਫ਼ਰਮਾਉਣ ਲੱਗੇ ਕਿ 'ਇਸ ਜਿਹਾ ਤਾਂ ਇਹ ਹੀ ਹੈ ਚੰਗਾ ਹੋਇਆ ਕਿ ਮਨ ਇੱਛਤ ਵਰ ਮਿਲ ਗਿਆ।' ਸਾਰੀ ਵਾਰਤਾ ਜ਼ਰਾ ਗਹੁ ਨਾਲ ਵਾਚੀਏ ਤਾਂ ਸਾਨੂੰ ਪ੍ਰਤੀਤ ਹੋ ਜਾਵੇਗਾ ਕਿ ਇਹ ਸਾਖੀ ਇਤਿਹਾਸਕ ਕਸਵੱਟੀ ਉੱਤੇ ਪੂਰੀ ਨਹੀਂ ਉਤਰਦੀ। *ਗਿਆਨੀ ਗਿਆਨ ਸਿੰਘ* ਜੀ ਦੇ ਕਥਨ ਅਨੁਸਾਰ ਬੀਬੀ ਭਾਨੀ ਦੀ ਉਮਰ ੬ ਸਾਲ ਦੀ ਸੀ ਤੇ ਭਾਈ ਜੇਠਾ ਜੀ ਦੀ ੮ ਸਾਲ। ਉਨ੍ਹਾਂ ਦੇ ਹਿਸਾਬ ਨਾਲ ਇਹ ਸ਼ਾਦੀ ਸੰਨ ੧੫੪੨ ਵਿਚ ਹੋਈ ਅਤੇ ਬਾਸਰਕੇ ਵਿਚ ਹੋਈ। ਪਰ ਇਹ ਗੱਲ ਨਿਰਮੂਲ ਲੱਗਦੀ ਹੈ। ਜਿਹੜਾ ਗੁਰੂ ਸਤੀ ਦੀ ਰਸਮ ਦੇ ਵਿਰੁੱਧ ਤਾਂ ਆਵਾਜ਼ ਉਠਾਏ ਪਰ ਛੋਟੀ ਉਮਰ ਵਿਚ ਹੀ ਆਪਣੀ ਬੱਚੀ ਦੀ ਸ਼ਾਦੀ ਕਰ ਦੇਵੇ, ਕੁਝ ਓਪਰੀ ਜਿਹੀ ਗੱਲ ਲੱਗਦੀ ਹੈ। ਨਾਲ ਹੀ ਇਕ ਹੋਰ ਸਵਾਦੀ ਗੱਲ ਇਹ ਹੈ ਕਿ *ਸਾਖੀਕਾਰ* ਲਿਖਦਾ ਹੈ (ਗੁਰੂ) ਅਮਰਦਾਸ ਜੀ ਨੇ ਪ੍ਰੋਹਤ ਨੂੰ ਕਿਹਾ, "ਮਨ ਇੱਛਤ ਵਰ ਮਿਲ ਗਿਆ ਹੈ।" ਅਜੇ ਉਹ ਘੁੰਙਣੀਆਂ ਵੇਚਣ ਵਾਲੇ ਬੱਚੇ ਨੂੰ ਚੰਗੀ ਤਰ੍ਹਾਂ ਜਾਣਦੇ ਵੀ ਨਹੀਂ ਪਰ ਉਹ ਕਿਹੜੇ ਗੁਣ ਸਨ ਜੋ (ਗੁਰੂ) ਅਮਰਦਾਸ ਜੀ ਨੇ ਦੇਖ ਕੇ ਜਿਨ੍ਹਾਂ ਦੇ ਆਧਾਰ ਉੱਤੇ ਗੁਰੂ ਜੀ ਨੇ ਫ਼ਰਮਾਇਆ, 'ਮਨ ਇੱਛਤ ਵਰ ਮਿਲ ਗਿਆ ਹੈ।' ਉਹ ਘੁੰਙਣੀਆਂ ਵੇਚਣ ਵਾਲਾ ਅਤਿ ਗ਼ਰੀਬ ਸੀ, ਮਾਤਾ ਨਹੀਂ, ਪਿਤਾ ਦਾ ਸਾਇਆ ਵੀ ਸਿਰ ਤੋਂ ਉਠ ਗਿਆ ਸੀ, ਨਾਨੀ ਵੀ ਧਨ ਵੱਲੋਂ ਕੋਈ ਸੌਖੀ ਨਹੀਂ। ਅਜੇ ਭਾਈ ਜੇਠਾ ਜੀ ਜੀਵਨ ਸਫ਼ਰ ਵਿਚ ਵੀ ਨਹੀਂ ਸਨ ਪਏ। ਬਚਪਨ ਅਜੇ ਖ਼ਤਮ ਨਹੀਂ ਹੋਇਆ। ਇਸ ਉੱਤੇ ਕਹਿਣਾ ਕਿ ਸ਼ਾਦੀ ੮ ਸਾਲ ਦੀ ਉਮਰ ਵਿਚ ਹੋ ਗਈ, ਮੰਨਣ ਵਿਚ ਨਹੀਂ ਆਉਂਦਾ।

*ਮੈਕਾਲਿਫ* ਲਿਖਦਾ ਹੈ ਕਿ ਭਾਈ ਜੇਠਾ ਜੀ ਦੇ ਮਾਪੇ ਘੁੰਙਣੀਆਂ ਵੇਚਣ ਘੱਲਿਆ ਕਰਦੇ ਸਨ ਅਤੇ ਉਹ ਘੁੰਙਣੀਆਂ ਸਾਧ ਸੰਤਾਂ ਨੂੰ ਵੰਡ ਦਿੱਤਾ ਕਰਦੇ ਸਨ। ਇਸ

---

1. ਪ੍ਰੋਹਤ ਦੀ ਗੱਲ ਵਿਚ ਲਿਆਉਣੀ ਹੀ ਸਿੱਖੀ ਆਸ਼ੇ ਦੇ ਵਿਰੁੱਧ ਹੈ।

ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਭਾਈ ਜੇਠਾ ਜੀ ਦੇ ਮਾਪੇ ਬਿਰਧ ਸਨ ਅਤੇ ਪੈਸੇ ਤੋਂ ਬਿਲਕੁਲ ਆਤੁਰ ਸਨ। *ਮੈਕਾਲਫ਼* ਇਕ ਹੋਰ ਗੱਲ ਵੀ ਲਿਖਦਾ ਹੈ ਕਿ ਇਕ ਵਾਰੀ ਭਾਈ ਜੇਠਾ ਜੀ ਇਕ ਜਥੇ ਨਾਲ ਚੱਲ ਪਏ। ਉਹ ਜਥਾ ਬਾਉਲੀ ਸਾਹਿਬ ਦੀ ਸੇਵਾ ਲਈ ਜਾ ਰਿਹਾ ਸੀ। *ਮੈਕਾਲਫ਼* ਦੇ ਆਪਣੇ ਹੀ ਕਥਨ ਅਨੁਸਾਰ ਬਾਉਲੀ ਸੰਨ ੧੫੫੨ ਵਿਚ ਬਣਨੀ ਆਰੰਭ ਹੋਈ। ਉਸ ਹਿਸਾਬ ਨਾਲ ਭਾਈ ਜੇਠਾ ਜੀ ਦੀ ਉਮਰ ੧੮ ਸਾਲ ਦੀ ਬਣੀ। ਹਰ ਪਾਸੋਂ ਤੱਕਿਆਂ ਇਹ ਹੀ ਸਿੱਧ ਹੁੰਦਾ ਹੈ ਕਿ ਸ਼ਾਦੀ ਛੋਟੀ ਉਮਰ ਵਿਚ ਨਹੀਂ ਹੋਈ।

*ਗਿਆਨੀ ਗਿਆਨ ਸਿੰਘ ਜੀ* ਨੇ ਸ਼ਾਦੀ ਦੀ ਤਾਰੀਖ਼ ੧੬ ਫੱਗਣ ਸੰਮਤ ਦੀ ੧੫੯੯ (੧੫੪੨ ਮਾਰਚ) ਨੂੰ ਹੋਈ ਦੱਸੀ ਹੈ। *ਮੈਕਾਲਫ਼* ਗਿਆਨੀ ਗਿਆਨ ਸਿੰਘ ਨਾਲ ਹੋਰ ਗੱਲ ਵਿਚ ਤਾਂ ਸਹਿਮਤ ਹੈ ਪਰ ਉਹ ਲਿਖਦਾ ਹੈ ਕਿ ਅਮਰਦਾਸ ਜੀ 'ਗੁਰੂ' ਬਣ ਗਏ ਸਨ। ਇਸ ਤਰ੍ਹਾਂ ਵੀ ਭਾਈ ਜੇਠਾ ਜੀ ਦੀ ਉਮਰ ੧੮ ਸਾਲ ਦੀ ਬਣਦੀ ਹੈ।

ਗੱਲ ਅਸਲ ਇਹ ਹੈ ਭਾਈ ਜੇਠਾ ਜੀ ਗੋਇੰਦਵਾਲ ਸੇਵਾ ਕਰਦੇ ਕਰਦੇ ਇਤਨੇ ਉੱਘੇ ਹੋ ਗਏ ਸਨ ਕਿ ਗੁਰੂ ਅਮਰਦਾਸ ਜੀ ਇਸ ਨੂੰ ਚੰਗੀ ਤਰ੍ਹਾਂ ਜਾਣਨ ਲੱਗ ਪਏ ਸਨ ਤੇ ਮੌਕਾ ਦੇਖ ਕੇ ਆਪਣੀ ਬੇਟੀ ਬੀਬੀ ਭਾਨੀ ਦਾ ਵਰ ਦੇ ਦਿੱਤਾ। ਉਂਝ ਵੀ ਬੜੀ ਡੂੰਘੀ ਸਾਂਝ ਸੀ। ਜਿਵੇਂ ਦੱਸਿਆ ਗਿਆ ਹੈ ਭਾਈ ਜੇਠਾ ਜੀ ਦੇ ਨਾਨਕੇ ਬਾਸਰਕੇ ਸਨ।

**ਗੁਰੂ ਅਮਰਦਾਸ ਜੀ ਨਾਲ ਤੀਰਥ ਯਾਤਰਾ** : ਸੰਨ ੧੫੫੩ ਨੂੰ ਗੁਰੂ ਅਮਰਦਾਸ ਜੀ ਨਾਲ ਤੀਰਥਾਂ ਉੱਤੇ ਗਏ। ਉਸ ਸਾਰੀ ਵਾਰਤਾ ਦਾ ਜ਼ਿਕਰ ਆਪ ਨੇ ਜਦ ਆਪ ਗੁਰੂ ਬਣੇ ਤਾਂ ਤੁਖਾਰੀ ਰਾਗ ਵਿਚ ਕੀਤਾ।

**ਸੇਵਾ ਤੇ ਨਿਮਰਤਾ** : ਬਾਉਲੀ ਸਾਹਿਬ ਦੀ ਉਸਾਰੀ ਆਰੰਭ ਹੋ ਗਈ ਸੀ। (ਗੁਰੂ) ਰਾਮਦਾਸ ਜੀ ਸਦਾ ਸੇਵਾ ਵਿਚ ਹੀ ਜੁਟੇ ਰਹਿੰਦੇ। ਰਿਸ਼ਤੇ ਵਿਚ ਬੇਸ਼ੱਕ ਜੁਆਈ ਸਨ ਪਰ ਸੰਸਾਰੀ ਰਿਸ਼ਤੇ ਤਿਆਗ ਕੇ ਆਪ ਜੀ ਸੇਵਾ ਨਿਭਾਂਦੇ ਰਹੇ। *ਬੰਸਾਵਲੀਨਾਮੇ* ਨੇ ਬਹੁਤ ਸੁਹਣਾ ਲਿਖਿਆ ਹੈ :

ਸਾਕ ਨ ਜਾਤਾ, ਹਿਰਦੇ ਰਖਿਆ ਸੇਵਕੀ ਭਾਉ।
ਚਚਲਾਈ ਚਤ੍ਰਾਈ, ਨ ਖੇਡਣ ਹਸਣ ਦਾ ਚਾਉ।
ਪ੍ਰੀਤ ਚਰਨਾਂ ਦੀ ਸੇਵਕੀ ਰਖੀ।
ਬਿਨਾ ਸਤਿਗੁਰ ਹੋਰ ਨ ਦੇਖਣ ਅੱਖੀ।
ਬਰਸ ਅਠਾਈ ਸੇਵਕੀ ਕੀਤੀ ਸਹੁਰੇ ਨ ਜਾਤੇ।[1]

**ਅੰਮ੍ਰਿਤਸਰ ਦੀ ਨੀਂਹ ਰੱਖਣੀ** : ਸੰਨ ੧੫੬੬ ਨੂੰ ਅਕਬਰ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਆਇਆ ਤੇ ਬੀਬੀ ਭਾਨੀ ਜੀ ਦੇ ਨਾਮ ਝੁਬਾਲ ਦੇ ਪਰਗਨੇ ਲਗਾ ਗਿਆ। ਗੁਰੂ ਅਮਰਦਾਸ ਜੀ ਨੇ ੧੫੭੦ ਵਿਚ ਭਾਈ ਜੇਠਾ ਜੀ ਨੂੰ ਨਵਾਂ

1. ਬ੍ਰਿਤਾਂਤ ਗੁਰੂ ਰਾਮਦਾਸ ਜੀ। (ਬੰਸਾਵਲੀ ਨਾਮਾ)

ਸ਼ਹਿਰ ਰਾਮਦਾਸਪੁਰ (ਅੰਮ੍ਰਿਤਸਰ) ਬੇਣਾਉਣ ਦੀ ਆਗਿਆ ਕੀਤੀ। ੧੯੧੪ ਦੇ ਲਿਖੇ *ਐਚ. ਡੀ. ਕਰੇਕ ਵਾਲੇ ਗਜ਼ਟੀਅਰ* ਵਿਚ ਇਹ ਹੀ ਲਿਖਿਆ ਹੈ ਕਿ ਇਹ ਅਕਬਰ ਨੇ ਹੀ ਦਿੱਤੀ ਸੀ। ਪਰ ੧੮੮੩-੮੪ ਦੇ ਗਜ਼ਟੀਅਰ ਵਿਚ ਇਹ ਲਿਖਿਆ ਸੀ ਕਿ ਇਹ ਥਾਂ ਜਿੱਥੇ ਗੁਰੂ ਚੱਕ (ਅੰਮ੍ਰਿਤਸਰ) ਬਣਿਆ, ਗੁਰੂ ਰਾਮਦਾਸ ਜੀ ਨੇ ਤੁੰਗ ਪਿੰਡ ਦੇ ਜ਼ਿਮੀਂਦਾਰਾਂ ਕੋਲੋਂ ੭੦੦ ਰੁਪੈ ਤੋਂ ਖ਼ਰੀਦੀ ਸੀ। ਸੰਨ ੧੭੬੭ ਤਕ ਗੁਰੂ ਕਾ ਚੱਕ ਵੀ ਪ੍ਰਸਿੱਧ ਰਿਹਾ ਹੈ। ਬਰਾਊਨ ਦੇ ਬਣਾਏ ਨਕਸ਼ੇ ਵਿਚ ਦੋਵੇਂ ਨਾਂ ਅੰਮ੍ਰਿਤਸਰ ਅਤੇ ਗੁਰੂ ਕਾ ਚੱਕ ਮਿਲਦੇ ਹਨ।

*ਭਾਈ ਮਨੀ ਸਿੰਘ ਜੀ* ਅੰਮ੍ਰਿਤਸਰ ਦੀ ਸਾਜਨਾ ਬਾਰੇ ਲਿਖਦੇ ਹਨ ਕਿ ਹੁਕਮ ਗੁਰੂ ਅਮਰਦਾਸ ਜੀ ਦਾ ਹੀ ਸੀ। "ਗੁਰੂ ਅਮਰਦਾਸ ਦਾ ਬਚਨ ਕੀਤਾ, ਪੁਰਖਾ! ਕੋਈ ਤੀਰਥ ਮਦਰ ਦੇਸ਼ ਵਿਚ ਕਰੀਏ ਜੋ ਤਰਲੋਕੀ ਦੇ ਸਭਨਾਂ ਦਾ ਫ਼ਲ ਹੋਵੇ। ਤਾਂ ਚੌਥੇ ਪਾਤਸ਼ਾਹ ਤਾਲ ਖ਼ੁਦਾਇ ਕੇ ਤਿਆਰ ਕੀਤਾ। ਤਾਂ ਬਚਨ ਹੋਇਆ ਕਿ ਅੱਗੇ ਪੰਜਵੀਂ ਪਾਤਸ਼ਾਹੀ ਪੱਕਾ ਕਰਵਾਉਣਗੇ। ਅੰਮ੍ਰਿਤਸਰ ਨਾਮ ਰੱਖਣਾ।'

ਆਪ ਜੀ ਨੇ ਚੰਗੀ ਭਾਲ ਬਾਅਦ ਪੱਕੀ ਤੇ ਮਜ਼ਬੂਤ ਥਾਂ ਲੱਭ ਕੇ ਜਗ੍ਹਾ ਬਣਾਉਣੀ ਸ਼ੁਰੂ ਕਰ ਦਿੱਤੀ। *ਕਵੀ ਸੰਤੋਖ ਸਿੰਘ ਜੀ* ਦਾ ਇਹ ਕਹਿਣਾ ਕਿ ਜਿੱਥੇ ਗੁਰੂ ਜੀ ਨੇ ਤਲਾਬ ਬਣਾਇਆ ਇਹ ਥਾਂ ਜੋਗੀਆਂ ਦਾ ਸੀ, ਪਹਿਲਾਂ ਹੀ ਪਵਿੱਤਰ ਸੀ, ਜਿੱਥੇ ਪਹਿਲਾਂ ਮਠ ਸਨ, ਠੀਕ ਨਹੀਂ ਜਚਦਾ। ਇਸ ਤੋਂ ਤਾਂ ਇਹ ਪ੍ਰਭਾਵ ਪੈਂਦਾ ਹੈ ਕਿ ਉਹ ਥਾਂ ਪਹਿਲਾਂ ਹੀ ਪਵਿੱਤਰ ਸੀ, ਪਰ ਇਤਿਹਾਸਕ ਤੌਰ 'ਤੇ ਦੇਖਿਆਂ ਇਹ ਪ੍ਰਗਟ ਹੋਵੇਗਾ ਕਿ ਪਵਿੱਤਰਤਾ ਸਿਰਫ਼ ਗੁਰੂ ਜੀ ਦੇ ਉਥੇ ਟਿਕਣ ਅਤੇ ਥਾਂ ਬਣਾਉਣ ਨਾਲ ਹੀ ਮਿਲੀ।

ਗੁਰੂ ਨਾਨਕ ਜੀ ਇਥੇ ਦੀਪਾਲਪੁਰ ਨੂੰ ਜਾਂਦਿਆਂ ਟਿਕੇ ਸਨ ਤੇ ਫ਼ਰਮਾਇਆ ਸੀ 'ਮੋਖ ਭੋਗ ਦੀ ਨਦੀ ਵਗੇਗੀ।' ਗੁਰੂ ਅੰਗਦ ਦੇਵ ਜੀ ਨੇ ਵੀ ਇਸ ਥਾਂ ਨੂੰ ਪਵਿੱਤ੍ਰ ਕੀਤਾ ਸੀ, ਉਨ੍ਹਾਂ ਦਾ ਰਿੱਸਦਾ ਅੰਗੂਠਾ ਇਥੋਂ ਦੀ ਲੱਭੀ ਬੂਟੀ ਨਾਲ ਠੀਕ ਹੋਇਆ ਸੀ। ਬੂਟੀ ਨੂੰ ਗੁਰੂ ਅੰਗਦ ਜੀ ਨੇ ਸੁਭਾਵਕ ਹੀ ਦੁੱਖ ਭੰਜਨੀ ਕਿਹਾ ਸੀ। ਫਿਰ ਜਦ ਅੰਮ੍ਰਿਤ ਸਰੋਵਰ ਬਣਿਆ, ਤਾਂ ਉਹ ਥਾਂ ਜਿੱਥੋਂ ਬੂਟੀ ਮਿਲੀ ਸੀ 'ਦੁੱਖ ਭੰਜਨੀ' ਹੀ ਪੈ ਗਿਆ।

*ਭਾਈ ਕੇਸਰ ਸਿੰਘ ਜੀ* ਲਿਖਦੇ ਹਨ ਕਿ ਇਸ ਤੀਰਥ ਦੇ ਦੋ ਨਾਂ ਪ੍ਰਚੱਲਤ ਹੋ ਗਏ। ਕੋਈ ਰਾਮਦਾਸ ਸਰ ਤੇ ਕੋਈ ਅਮਰ ਸਰ ਕਹਿੰਦਾ ਸੀ :

"ਦੁਇ ਨਾਮ ਤੀਰਥ ਦੇ ਪਏ ਸੰਸਾਰ।
ਕੋਈ ਕਹੈ ਰਾਮਦਾਸ ਸਰ।
ਕੋਈ ਕਹੈ ਅਮਰਸਰ ਉਚਾਰ।"

ਪਰ ਜਦ ਉਸਾਰੀ ਫੇਰ ਲਵਾਈ ਗਈ ਤਾਂ ਨਾਂ ਅੰਮ੍ਰਿਤਸਰ ਹੀ ਪ੍ਰਸਿੱਧ ਹੋ ਗਿਆ :

ਉਸਾਰੀ ਫੇਰ ਲਵਾਈ ਅੰਮ੍ਰਿਤਸਰ,
'ਨਾਲੇ ਸਰਿ ਬਣੇ, ਨਾਲੇ ਬਣੇ ਨਗਰ ਵਿਚ ਘਰ।'

*ਭਾਈ ਗੁਰਦਾਸ ਜੀ* ਦੀ ਗਵਾਹੀ ਹੈ ਕਿ ਅੰਮ੍ਰਿਤਸਰ ਦੀ ਸਾਜਨਾ ਗੁਰੂ

ਰਾਮਦਾਸ ਜੀ ਨੇ ਕੀਤੀ :

ਪੂਰਨ ਤਾਲ ਖਟਾਇਆ, ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।

**ਗੁਰੂ-ਗੱਦੀ ਬਖ਼ਸ਼ਣ ਦੀ ਵਾਰਤਾ** : ਆਪ ਜੀ ਦੇ ਤਿੰਨ ਸਪੁੱਤਰ ਪ੍ਰਿਥੀ ਚੰਦ ਜੀ ਸੰਨ ੧੫੫੭, ਦੂਜੇ ਮਹਾਂ ਦੇਵ ਜੀ ੧੫੬੦ ਤੇ ਤੀਜੇ (ਗੁਰੂ) ਅਰਜਨ ਦੇਵ ਜੀ ਸੰਨ ੧੫੬੩ ਨੂੰ ਜਨਮੇ। ਭਾਈ ਜੇਠਾ ਜੀ ਨੇ ਟਿਕਾਣਾ ਅਜੇ ਗੋਇੰਦਵਾਲ ਹੀ ਰੱਖਿਆ ਹੋਇਆ ਸੀ ਤੇ ਸੇਵਾ ਅੰਮ੍ਰਿਤਸਰ ਕਰਾ ਰਹੇ ਸਨ।

ਸੰਨ ੧੫੭੪ ਵਿਚ ਗੁਰੂ ਅਮਰਦਾਸ ਜੀ ਨੇ ਲਗਨ, ਸੇਵਾ ਤੇ ਹੁਕਮ ਦੀ ਪਾਲਣਾ ਦੇਖ ਕੇ ਗੱਦੀ ਜੇਠਾ ਜੀ ਨੂੰ ਬਖ਼ਸ਼ੀ ਤੇ ਆਪ ਗੁਰੂ ਰਾਮਦਾਸ ਦੇ ਨਾਮ ਨਾਲ ਪ੍ਰਸਿੱਧ ਹੋਏ। ਗੱਦੀ ਦੇਣ ਵਾਲੀ ਸਾਖੀ ਵੀ ਕਈ ਸਾਖੀਕਾਰਾਂ ਨੇ ਠੀਕ ਨਹੀਂ ਲਿਖੀ ਤੇ ਉਕਾਈ ਖਾਧੀ ਹੈ। *ਸਾਖੀਕਾਰ* ਸਾਖੀ ਇਸ ਤਰ੍ਹਾਂ ਸੁਣਾਂਦੇ ਹਨ :

"ਜਦ ਸੰਮਤ ੧੬੦੩ ਬਿਕਰਮੀ ਨੂੰ ਗੋਇੰਦਵਾਲ ਵੱਸਿਆ ਤੇ ਗੁਰੂ ਅੰਗਦ ਜੀ ਦੇ ਹੁਕਮ ਅਨੁਸਾਰ ਗੁਰੂ ਅਮਰਦਾਸ ਜੀ ਨੇ ਆਪਣੇ ਕੁਟੰਬ ਨੂੰ ਉਥੇ ਵਸਾਇਆ ਤਾਂ ਗੁਰੂ ਰਾਮਦਾਸ ਜੀ ਨੂੰ ਵੀ ਗੋਇੰਦਵਾਲ ਆਪਣੇ ਪਾਸ ਬੁਲਾ ਲਿਆ। ਗੁਰੂ ਰਾਮਦਾਸ ਜੀ ਤੇ ਬੀਬੀ ਭਾਨੀ ਨੇ ਗੁਰੂ ਅਮਰਦਾਸ ਨੂੰ ਸਾਖਯਾਤ ਈਸ਼ਵਰ ਰੂਪ ਸਮਝ ਕੇ ਅਜਿਹੀ ਸੇਵਾ ਫੜੀ ਜੋ ਦੂਸਰਾ ਕੋਈ ਇਨ੍ਹਾਂ ਜਿਹਾ ਨਾ ਹੋ ਸਕਿਆ। ਬੀਬੀ ਜੀ ਹਮੇਸ਼ਾ ਡੇਢ ਪਹਿਰ ਰਾਤ ਰਹਿੰਦੀ ਤੋਂ ਜਾਗ ਕੇ ਸਰਦੀਆਂ ਦੀ ਬਹਾਰੇ ਜਲ ਗਰਮ ਕਰਕੇ ਇਸ਼ਨਾਨ ਕਰਾਉਂਦੀ ਤੇ ਅੰਗੀਠੀ ਆਦਿਕ ਦੀ ਸੇਵਾ ਕਰਦੀ।"

"ਇਕ ਦਿਨ ਇਸ਼ਨਾਨ ਦੇ ਸਮੇਂ ਚੌਂਕੀ ਦਾ ਪਾਵਾ ਟੁੱਟ ਗਿਆ ਤਾਂ ਬੀਬੀ ਭਾਨੀ ਜੀ ਨੇ ਆਪਣਾ ਪੈਰ ਉਸ ਵੇਲੇ (ਗੁਰੂ ਜੀ ਤੋਂ ਬੇ ਮਲੂਮ) ਪਾਵੇ ਦੇ ਥਾਂ ਰੱਖ ਦਿੱਤਾ। ਭਾਵੇਂ ਕਿ ਉਥੋਂ ਇਕ ਮੇਖ ਵੀ ਪੈਰ ਵਿਚ ਅੱਧੀ ਗੱਡੀ ਗਈ ਕਿ ਲਹੂ ਚੱਲ ਪਿਆ, ਪਰੰਤੂ ਪੈਰ ਨਾ ਹਟਾਇਆ। ਜਦ ਗੁਰੂ ਜੀ ਇਸ਼ਨਾਨ ਕਰਕੇ ਉਤਰੇ ਤਾਂ ਲਾਲ ਰੰਗ ਦਾ ਪਾਣੀ ਵਗਦਾ ਦੇਖ ਕੇ ਜਾ ਨਿਰਨਾ ਕੀਤਾ ਤਦ ਬੀਬੀ ਜੀ ਦੇ ਪੈਰ ਵਿਚੋਂ ਕਿੱਲ ਕੱਢਿਆ। ਇਹ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ : ਬੀਬੀ! ਤੇਰੀ ਸੇਵਾ ਥਾਂਇ ਪਈ, ਕੁਛ ਮੰਗ। ਤਾਂ ਬੀਬੀ ਜੀ ਨੇ ਹੱਥ ਜੋੜ ਕੇ ਆਖਿਆ, ਜੇ ਤੁੱਠੇ ਹੋ ਤਾਂ ਮੇਰੇ ਪਤੀ ਨੂੰ ਐਸੀ ਗੁਰਿਆਈ ਬਖ਼ਸ਼ੋ ਜੋ ਫੇਰ ਮੇਰੀ ਕੁੱਲ ਵਿਚ ਹੀ ਰਹੇ। ਗੁਰੂ ਅਮਰਦਾਸ ਜੀ ਥੋੜ੍ਹਾ ਚਿਰ ਚੁੱਪ ਕਰਕੇ ਬੋਲੇ। ਬੀਬੀ! ਇਹ ਮੇਵਾ ਸੇਵਾ ਦਾ ਹੈ ਅਤੇ ਸ਼ੋਭਦਾ ਸੇਵਕ ਨੂੰ ਹੀ ਹੈ। ਦਾਅਵੇਦਾਰ ਨੂੰ ਨਹੀਂ ਸੋਭਦਾ। ਇਹ ਕਿਸੇ ਦੀ ਦਾਦੇਹਾਲੀ ਨਹੀਂ। ਜੇ ਮਲਕੀਅਤ ਸਮਝੀ ਜਾਊ ਤਾਂ ਰਹੂਗੀ ਨਹੀਂ, ਤੇ ਨਾ ਸੁੱਖ ਦੇਊ। ਝਗੜੇ ਕਲੇਸ਼ ਕਰਨੇ ਪੈਣਗੇ। ਭਾਵੇਂ ਗੁਰੂ ਜੀ ਦੀ ਮਰਜ਼ੀ ਮੌਰੂਸੀ ਵਿਰਸਾ ਕਰਨ ਦੀ ਨਹੀਂ ਸੀ, ਪਰ ਬੀਬੀ ਭਾਨੀ ਜੀ ਨੇ ਤ੍ਰਿਆ ਹੱਠ ਨਾ ਛੱਡਿਆ, ਜਿਸ ਦਾ ਫਲ ਰੂਪ ਦਸਵੇਂ ਗੁਰੂ ਜੀ ਤਕ ਜੋ ਛੇ ਗੁਰੂ ਹੋਏ ਉਹ ਕਲੇਸ਼ਾਂ ਵਿਚ ਹੀ ਉਮਰ ਕੱਟਦੇ ਰਹੇ ਤੇ ਅਤੇ ਸੋਢੀਆਂ ਦੇ ਘਰ ਗੁਰਿਆਈ ਵੀ ਨਾ ਰਹੀ। ਇਸ ਤਰ੍ਹਾਂ ਜੇ ਇਸ ਪੰਥ ਦੇ ਕਾਇਦੇ ਹੋਰਨਾਂ ਮਜ਼ਹਬਾਂ ਤੋਂ ਚੰਗੇ ਹਨ ਉਸੇ ਤਰ੍ਹਾਂ ਜੇ ਇਕ ਮਾਲਕ

ਵੀ ਬਣਿਆ ਰਹਿੰਦਾ ਤਾਂ ਭਰੋਸਾ ਪੱਕਾ ਸੀ ਕਿ ਸਾਰੇ ਹਿੰਦੁਸਤਾਨ ਬਲਕਿ ਸਾਰੇ ਮੁਲਕਾਂ ਵਿਚ ਇਹੋ ਮਜ਼ਹਬ ਫ਼ੈਲ ਜਾਂਦਾ ਪਰ ਇਕ ਦੇ ਨਾ ਹੋਣ ਕਰਕੇ ਘਰ-ਘਰ ਗੁਰੂ ਬਣ ਬੈਠੇ। ਗੁਰੂ ਅਮਰਦਾਸ ਜੀ ਤਾਂ ਪਹਿਲੇ ਹੀ ਗੁਰੂ ਰਾਮਦਾਸ ਜੀ ਨੂੰ ਸੱਚਾ ਸਿਦਕੀ, ਸੇਵਕ ਗੁਰਿਆਈ ਤੇ ਲਾਇਕ ਸਮਝੀ ਬੈਠੇ ਸਨ। ਫੇਰ ਤਾਂ ਬੀਬੀ ਜੀ ਨੂੰ ਬਚਨ ਦੇਣ ਕਰਕੇ ਜ਼ਰੂਰੀ ਗੱਦੀ ਦੇਣੀ ਤੇ ਕ੍ਰਿਪਾ ਦ੍ਰਿਸ਼ਟੀ ਰੱਖਣੀ ਪਈ।"

ਇਸ ਵਾਰਤਾ ਤੋਂ ਤਾਂ ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਅਮਰਦਾਸ ਜੀ ਦਾ ਚਿੱਤ ਨਹੀਂ ਸੀ ਕਿ ਗੱਦੀ ਰਾਮਦਾਸ ਜੀ ਨੂੰ ਦੇਣ, ਪਰ ਬੀਬੀ ਭਾਨੀ ਦੇ ਤ੍ਰਿਆ ਹੱਠ ਦਾ ਸਦਕਾ ਇਹ ਗੱਦੀ ਮਿਲੀ। ਇਹ ਵਾਕ ਗੁਰ-ਗੱਦੀ ਅਜ਼ਮਤ ਹੀ ਘਟਾ ਦਿੰਦੇ ਹਨ। ਗੁਰੂ ਘਰ ਵਿਚ ਮੁੱਢ ਤੋਂ ਹੀ ਮਰਯਾਦਾ ਚਲੀ ਆਈ ਹੈ ਕਿ ਯੋਗ ਸੱਜਣ ਨੂੰ ਗੱਦੀ ਮਿਲੇ। ਜੇ ਯੋਗ ਬੰਦਾ ਘਰ ਵਿਚ ਹੀ ਮਿਲ ਜਾਏ ਤਾਂ ਬਾਹਰੋਂ ਕੋਈ ਲੋੜ ਨਹੀਂ ਸੀ ਢੂੰਡਣ ਦੀ।

ਦੇਖਿਆ ਜਾਏ ਉਂਞ ਇਸ ਸਾਖੀ ਵਿਚ ਥਾਂ-ਥਾਂ ਉਕਾਈਆਂ ਹਨ। ਗੁਰੂ ਅਮਰਦਾਸ ਪਾਵਾ ਟੁੱਟਣ ਕਰਕੇ ਡਿੱਗੇ ਕਿਉਂ ਨਾ, ਉਨ੍ਹਾਂ ਨੂੰ ਪਤਾ ਕਿਉਂ ਨਾ ਲੱਗਾ, ਜੇ ਦਿਲ ਨਹੀਂ ਸੀ ਤਾਂ ਫਿਰ ਗੱਦੀ ਕਿਉਂ ਦਿੱਤੀ, ਕਿਸ ਗੱਲ ਦਾ ਜ਼ੋਰ ਸੀ?

ਪਰ ਗੱਲ ਅਸਲ ਵਿਚ ਹੋਰ ਹੈ। ਬੀਬੀ ਭਾਨੀ ਜੀ ਆਪਣੇ ਪਿਤਾ ਗੁਰੂ ਅਮਰਦਾਸ ਜੀ ਦੀ ਤਨੋਂ ਮਨੋਂ ਸੇਵਾ ਕਰ ਰਹੇ ਸਨ। ਕਈ ਗਵਾਹੀਆਂ ਹਨ। ਉਨ੍ਹਾਂ ਦੇ ਪਤੀ (ਗੁਰੂ) ਰਾਮਦਾਸ ਜੀ ਨੇ ਇਤਨੀ ਘਾਲ ਘਾਲੀ ਕਿ ਉਨ੍ਹਾਂ ਸਤਿਗੁਰੂ ਦੇ ਚਰਨਾਂ ਵਿਚ ਆਪਾ ਲੀਨ ਕਰ ਦਿੱਤਾ। ਉੱਪਰਲੇ ਹੀ ਕਥਨ ਅਨੁਸਾਰ "ਛੀ ਵਰ੍ਹਾ ਮੁੰਡਾਸਾ ਸਿਰ ਉੱਤੋਂ ਨਹੀਂ ਲਾਹਿਆ।" ਜਿਸ ਤਰ੍ਹਾਂ ਭਾਈ ਲਹਿਣਾ ਜੀ ਨੇ ਘਾਲ ਘਾਲੀ ਤੇ ਗੁਰੂ ਅੰਗਦ ਬਣੇ ਸਨ।

ਭਾਈ ਅਮਰਦਾਸ ਜੀ ਨੇ ਸੇਵਾ ਕੀਤੀ ਤੇ ਗੁਰੂ ਅਮਰਦਾਸ ਜੀ ਬਣੇ, ਇਸ ਤਰ੍ਹਾਂ ਭਾਈ ਜੇਠਾ ਜੀ ਨੇ ਘਾਲ ਘਾਲੀ ਲੋਕ ਲਾਜ ਛੱਡ ਸੇਵਾ ਕਤੀ। ਆਗਿਆ ਤੇ ਰਜ਼ਾ ਵਿਚ ਰਹੇ। ਕਦੇ ਗੁਰੂ ਦੇ ਕਿਸੇ ਹੁਕਮ ਨੂੰ ਕਿੰਤੂ ਨਾ ਕੀਤਾ। ਜਦ 'ਪਰਖ ਪਰੀਖਿਆ ਵੇਲੇ ਅਮਰਦਾਸ ਜੀ ਨੇ ਦੋਵਾਂ ਭਾਈ ਰਾਮਾ ਜੀ (ਵੱਡੀ ਸਪੁੱਤਰੀ ਦਾਨੀ ਦੇ ਪਤੀ) ਤੇ ਭਾਈ ਜੇਠਾ ਜੀ ਨੂੰ ਥੜ੍ਹੇ ਬਣਾਉਣ ਲਈ ਆਗਿਆ ਕੀਤੀ ਤਾਂ ਤੀਜੇ ਦਿਨ ਸਿਆਣੇ ਰਾਮਾ ਜੀ ਬੋਲ ਉੱਠੇ ਸਨ "ਮੱਤ ਚਲੇ ਜਿ ਬੁੱਢਾ ਹੋਇ।' ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ ਰਾਮਾ ਜੀ ਨੇ ਕਿਹਾ, ਜਿਵੇਂ ਤੁਸੀਂ ਦੱਸਦੇ ਹੋ, ਉਸ ਮੁਤਾਬਕ ਮੈਂ ਸਾਰਾ ਬਲ ਤੇ ਬੁੱਧ ਲਗਾ ਕੇ ਬਣਾਂਦਾ ਹਾਂ। ਹੁਣ ਮੇਰੇ ਵੱਸ ਦੀ ਗੱਲ ਨਹੀਂ। ਕਿਸੇ ਹੋਰ ਕੋਲੋਂ ਬਣਵਾ ਲਵੋ। ਅਸਲ ਗੱਲ ਇਹ ਹੈ ਕਿ ਤੁਸੀਂ ਬਿਰਧ ਹੋਣ ਕਾਰਨ ਆਪ ਹੀ ਨਹੀਂ ਜਾਣਦੇ ਹੋ ਕਿ ਪਹਿਲਾਂ ਕੀ ਦੱਸਿਆ ਸੀ ਤੇ ਤੁਹਾਨੂੰ ਥੜ੍ਹਾ ਪਸੰਦ ਨਹੀਂ ਆਉਂਦਾ। ਇਸ ਵਿਚ ਮੇਰਾ ਕੀ ਦੋਸ਼?

'ਆਪ ਕਹਹੁ ਜਿਮਿ ਬਿਸਰੈ ਫੇਰ।
ਇਸ ਮਹਿ ਦੋਸ਼ ਅਹੈ ਕਯਾ ਮੇਰ।'

ਪਰ ਭਾਈ ਜੇਠਾ ਜੀ ਨੇ ਉਸ ਸਮੇਂ ਵੀ ਇਹ ਹੀ ਆਖਿਆ : "ਮੇਰੀ ਅਲਪ ਮੱਤ ਹੈ, ਤੁਸੀਂ ਆਪਣੇ ਪਵਿੱਤਰ ਚਰਨ ਦਿਮਾਗ ਵਿਚ ਟਿਕਾਉ ਤਾਂ ਕਿ ਆਪ ਮੁਤਾਬਕ ਥੜ੍ਹੇ ਬਣਾ ਸਕਾਂ।" ਗੁਰੂ ਅਮਰਦਾਸ ਜੀ ਨੇ ਉਸ ਸਮੇਂ ਹੀ ਫ਼ੈਸਲਾ ਸੁਣਾ ਦਿੱਤਾ ਕਿ ਗੱਦੀ ਦਾ ਮਾਲਕ ਇਹ ਜੇਠਾ ਹੈ। *ਸੂਰਜ ਪ੍ਰਕਾਸ਼* ਦੇ ਸ਼ਬਦਾਂ ਵਿਚ (ਗੁਰੂ) ਰਾਮਦਾਸ ਜੀ ਨੇ ਕਿਹਾ : "ਮੈਂ ਅਣਜਾਣ ਹਾਂ, ਕਿਤ ਭੁੱਲਣਹਾਰ ਹਾਂ, ਤੁਸੀਂ ਸਦਾ ਬਖ਼ਸ਼ੰਦ ਹੋ, ਗ਼ਲਤੀਆਂ ਨੂੰ ਚਿਤਾਰਦੇ ਨਹੀਂ। ਤੁਸੀਂ ਤਾਂ ਚੰਗੀ ਤਰ੍ਹਾਂ ਸਮਝਾ ਜਾਂਦੇ ਹੋ। ਪਰ ਮੈਂ ਥੋੜ੍ਹੀ ਮੱਤ ਹੋਣ ਕਾਰਨ ਉਸ ਮੁਤਾਬਕ ਤੁਰ ਨਹੀਂ ਸਕਦਾ। ਸੋ ਆਪਣੀ ਖ਼ਾਸ ਰਹਿਮਤ ਕਰੋ ਤਾਂ ਕਿ ਮੈਂ ਉਸ ਮੁਤਾਬਕ ਥੜ੍ਹਾ ਬਣਾ ਸਕਾਂ।" :

"ਨੀਕੀ ਭਾਂਤਿ ਭਾਖ ਸਮਝਾਉ।
ਮੈਂ ਮਤਿ ਮੰਦ ਅਭਾਗ ਵਿਚਾਰਾ।
ਜਾਨ ਸਕਿਉ ਨਾਹਿ ਕਹਯੋ ਤੁਮਾਰਾ।"

ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਹਿਆ :

ਇਸ ਨੇ ਕਦੇ ਆਪਾ ਨਹੀਂ ਜਣਾਇਆ।
'ਇਸ ਕੀ ਸੇਵਾ ਮੋ ਮਨ ਭਾਵਹਿ।
ਆਪਾ ਕਬਹੁ ਨ ਕਰਹਿ ਜਨਾਵਨ।
ਨਿਸ ਦਿਨ ਪ੍ਰੇਮ ਮਹਿ ਪਾਵਨ।'

ਦਾਨੀ (ਅਕਲ) ਰਹਿ ਗਈ ਤੇ ਭਾਨੀ (ਰਜ਼ਾ) ਪਾ ਗਈ ਅਤੇ ਜੇਠਾ ਜੀ ਗੁਰੂ ਰਾਮਦਾਸ ਜੀ ਬਣ ਗਏ। ਬਾਕੀ ਸਭ ਗੱਲਾਂ ਵਾਧੂ ਤੇ ਫ਼ਾਲਤੂ ਹਨ। ਕਿਸੇ ਵਰ ਨਾਲ ਗੱਦੀ ਨਹੀਂ ਮਿਲੀ ਤੇ ਕਿਸੇ ਸਰਾਪ ਨਾਲ ਬਾਕੀ ਗੁਰੂ ਸਾਹਿਬਾਨ ਨੂੰ ਦੁੱਖ ਨਹੀਂ ਆਏ। ਸਿੱਖ ਧਰਮ ਦੀ ਵਧਦੀ ਤਾਕਤ ਹਕੂਮਤ ਨੂੰ ਇਕ ਅੱਖ ਨਹੀਂ ਸੀ ਸੁਖਾਂਦੀ, ਉਸ ਦੁੱਖ ਦਿੱਤੇ, ਗੁਰੂਆਂ ਨੇ ਹੱਸ ਕੇ ਝੱਲੇ। ਧਾਰਮਿਕ ਲਹਿਰਾਂ ਨੂੰ ਕਸ਼ਟ ਦੇ ਉਸ ਦੇ ਆਗੂਆਂ ਨੂੰ ਦੁੱਖ ਝੱਲਣੇ ਹੀ ਪੈਂਦੇ ਹਨ।

ਇਕ ਗੱਲ ਦਾ ਜੁਆਬ ਦੇਣਾ ਰਹਿੰਦਾ ਹੈ ਕਿ ਗੁਰ-ਗੱਦੀ ਘਰ ਵਿਚ ਹੀ ਕਿਉਂ ਰਹੀ। ਇਹ ਘੁੰਡੀ ਵੀ ਆਪੇ ਹੀ ਖੁੱਲ੍ਹ ਜਾਏਗੀ ਜੇ ਜ਼ਰਾ ਇਤਿਹਾਸ ਦੇ ਪਿਛਲੇ ਤੇ ਅਗਲੇ ਪੰਨਿਆਂ ਵੱਲ ਦੇਖਿਆ ਜਾਏ। ਕਾਰਨ ਇਹ ਸੀ ਕਿ 'ਜਦ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇ ਚਰਨਾਂ ਵਿਚ ਆਏ ਤਾਂ ਉਸ ਸਮੇਂ ਉਨ੍ਹਾਂ ਦੀ ਉਮਰ ੨੮ ਸਾਲ ਦੀ ਸੀ। ਇਸ ਤੋਂ ਪਹਿਲਾਂ ਉਹ ਦੇਵੀ-ਪੂਜ ਸਨ। ਸੱਤ ਸਾਲ ਆਪ ਗੁਰੂ ਨਾਨਕ ਜੀ ਪਾਸ ਕਰਤਾਰਪੁਰ ਹੀ ਰਹੇ। ਉਨ੍ਹਾਂ ਦੇ ਪੁੱਤਰ ਪਹਿਲਾਂ ਹੋਰ ਵਾਤਾਵਰਨ ਵਿਚ ਪਲੇ ਤੇ ਫਿਰ ਸੱਤ ਸਾਲ ਨਿਗਰਾਨੀ ਨਾ ਹੋ ਸਕੀ ਅਤੇ ਗੁਰੂ ਅੰਗਦ ਦੇਵ ਜੀ ਦੇ ਗੁਰੂ ਬਣਨ ਅਤੇ ਗੁਰ-ਸੰਤਾਨ ਹੋਣ ਕਰਕੇ ਸਨਮਾਨੇ ਜਾਣ ਲੱਗੇ। ਹੋਛੇ ਮਨ ਹੰਕਾਰ ਵਿਚ ਆ ਜਾਂਦੇ ਹਨ। ਉਹ ਗੁਰ-ਸੂਰਜ ਕੋਲ ਬੈਠ ਕੇ ਜੀਵਨ-ਜਾਚ ਨਾ ਸਿੱਖ ਸਕੇ। ਭਾਈ ਅਮਰਦਾਸ ਜੀ ਬਾਜ਼ੀ ਲੈ ਗਏ। ਦਾਤੂ ਜੀ ਤੇ ਦਾਸੂ ਜੀ ਉਸ ਦੌੜ ਵਿਚ ਬਹੁਤ ਪਿੱਛੇ ਰਹਿ ਗਏ।

(ਗੁਰੂ) ਅਮਰਦਾਸ ਜੀ ੬੧ ਸਾਲ ਦੀ ਉਮਰ ਵਿਚ ਗੁਰੂ ਅੰਗਦ ਦੇਵ ਜੀ ਪਾਸ ਆਏ ਸਨ। ਇਸ ਤੋਂ ਪਹਿਲਾਂ ਆਪ ਹਰ ਸਾਲ ਤਕਰੀਬਨ ਤੀਰਥਾਂ ਉੱਤੇ ਜਾਂਦੇ ਸਨ। ਲੜਕੇ ਕਾਫ਼ੀ ਸਿਆਣੀ ਉਮਰ ਦੇ ਹੋ ਗਏ ਸਨ ਤੇ ਕਿਸੇ ਵੱਖਰੇ ਵਾਤਾਵਰਨ ਵਿਚ ਪਲ ਰਹੇ ਸਨ। ੭੩ ਸਾਲ ਦੀ ਉਮਰ ਵਿਚ ੧੧ ਸਾਲਾਂ ਦੀ ਘਾਲਣਾ ਬਾਅਦ ਆਪ ਜੀ ਗੁਰੂ ਬਣੇ, ਉਸ ਵੇਲੇ ਤਕ ਬਾਬਾ ਮੋਹਣ ਜੀ ਤੇ ਮੋਹਰ ਜੀ ਦਾ ਸੁਭਾਅ ਪੱਕ ਚੁੱਕਾ ਸੀ ਤੇ ਗੁਰੂ ਅਮਰਦਾਸ ਜੀ ਦੇ ਗੁਰੂ ਹੋਣ ਕਰਕੇ ਉਹ ਸੇਵਾ ਵਿਚ ਨਾ ਜੁੱਟ ਸਕੇ। ਪੁੱਤਰ ਉਹ ਕਠਨ ਗੱਲਾਂ ਨਾ ਸਮਝ ਸਕੇ ਜੋ ਭਾਈ ਜੇਠਾ ਜੀ ਨੇ ਜਾਣ ਲਈਆਂ।

(ਗੁਰੂ) ਰਾਮਦਾਸ ਜੀ ਛੋਟੀ ਉਮਰ ਵਿਚ ਗੁਰ-ਚਰਨਾਂ ਵਿਚ ਆਏ। ਸਭ ਤੋਂ ਪਹਿਲੇ ਇਹ ਗੁਰੂ ਰਾਮਦਾਸ ਜੀ ਹੀ ਸਨ ਜਿਨ੍ਹਾਂ ਦੇ ਬੱਚਿਆਂ ਦੀ ਮੁੱਢ ਤੋਂ ਹੀ ਪਰਵਰਿਸ਼ ਸਿੱਖੀ ਦੇ ਵਾਤਾਵਰਨ ਵਿਚ ਹੋਈ। ਤਿੰਨੇ ਬੱਚੇ ਗੁਰੂ ਅਮਰਦਾਸ ਜੀ ਦੇ ਸਮੇਂ ਹੀ ਜਨਮੇ ਸਨ। ਉਨ੍ਹਾਂ ਨੂੰ ਉਹ ਸਾਰੀ ਸਿੱਖਿਆ ਮਿਲੀ ਜੋ ਗੁਰੂ ਜੀ ਸਿੱਖਾਂ ਨੂੰ ਦੇਣਾ ਚਾਹੁੰਦੇ ਸਨ। ਤਿੰਨੇ ਬੱਚਿਆਂ ਨੇ ਸਿੱਖੀ ਦੀ ਗੁੜ੍ਹਤੀ ਜਨਮ ਤੋਂ ਹੀ ਲਈ ਤੇ ਇਹ ਲੜੀ ਫੇਰ ਨਾ ਟੁੱਟੀ। ਨਾਲ ਹੀ ਇਹ ਵੀ ਦੇਖਣ ਵਿਚ ਆਇਆ ਹੈ ਕਿ ਕਿਸੇ ਬਾਪ ਦੇ ਸਾਰੇ ਪੁੱਤਰ ਇਕੋ ਜਿਹੇ ਨਹੀਂ ਹੁੰਦੇ। ਸੁਭਾਅ ਅਤੇ ਆਚਰਨ ਵੱਖ-ਵੱਖ ਆਮ ਦੇਖੇ ਜਾ ਸਕਦੇ ਸਨ। ਇਸ ਲਈ ਇਹ ਗੁਰਿਆਈ ਦੀ ਵਸਤ ਹੁਣ ਘਰ ਵਿਚ ਹੀ ਰਹੀ। ਇਸ ਗੱਲ ਦਾ ਕਿਸੇ ਗੁਰੂ ਨੇ ਖ਼ਿਆਲ ਨਾ ਕੀਤਾ ਕਿ ਹੱਕ ਵੱਡੇ ਦਾ ਹੈ। ਗੁਰ-ਗੱਦੀ ਯੋਗ ਨੂੰ ਹੀ ਦਿੱਤੀ ਭਾਵੇਂ ਉਹ ਛੋਟਾ ਸੀ, ਪੋਤਰਾ ਸੀ, ਦਾਦਾ ਸੀ, ਪਰ ਮਿਲੀ ਯੋਗ ਨੂੰ।

ਇਹ ਵਾਰਤਾ ਕਿ ਕਿਸੇ ਵਰ ਕਰਕੇ ਗੱਦੀ ਮਿਲੀ ਤੇ ਸਰਾਪ ਕਰਕੇ ਦੁੱਖ ਆਏ ਇਤਿਹਾਸ ਦੀ ਕਸਵੱਟੀ 'ਤੇ ਬਿਲਕੁਲ ਹੀ ਨਹੀਂ ਟਿਕਦੀ।

**ਗੁਰੂ ਰਾਮਦਾਸ ਜੀ ਨੂੰ ਵਰ** : ਗੁਰ-ਗੱਦੀ ਦਾ ਫ਼ੈਸਲਾ ਹੋ ਚੁੱਕਾ ਸੀ ਪਰ ਇਕ ਦਿਨ ਅਚਾਣਚੱਕ ਗੁਰੂ ਅਮਰਦਾਸ ਜੀ ਆਪਣੇ ਟਿਕਾਣੇ ਚੁਬਾਰੇ ਤੋਂ ਥੱਲੇ ਵਿਹੜੇ ਵਿਚ ਆਏ ਤੇ ਬੀਬੀ ਆਤਮਾ ਦੇਵੀ (ਮੋਹਰੀ ਜੀ ਦੇ ਘਰੋਂ) ਤੇ ਬੀਬੀ ਭਾਨੀ ਜੀ ਨੂੰ ਇਕੱਠਿਆਂ ਬੈਠਿਆਂ ਦੇਖ ਆਵਾਜ਼ ਦਿੱਤੀ, 'ਧੀਏ ਭਾਨੀਏ, ਜੇ ਸਾਈਂ ਦੀ ਰਜ਼ਾ ਵਰਤੇ। ਰਾਮਦਾਸ ਗੁਜ਼ਰ ਜਾਏ ਤਾਂ ਸੱਚੀ-ਦੱਸੀਂ ਬੇਟੀ ਤੂੰ ਕੀ ਕਰੇਂ :

**ਰਾਮਦਾਸ ਅਬ ਤਨ ਪਰਹਰੈ**
**ਕਹ ਪੁੱਤਰੀ ਕਯਾ ਤਬਿ ਤੂੰ ਕਰੇ।**

ਭਾਣੇ ਨੂੰ ਮੰਨਣ ਵਾਲੀ ਭਾਨੀ ਜੀ ਨੇ ਸੁਹਾਗ ਦੀ ਨਿਸ਼ਾਨੀ ਨੱਥ ਉਤਾਰ ਕੇ ਗੁਰੂ-ਚਰਨਾਂ ਉੱਤੇ ਰੱਖ ਦਿੱਤੀ ਤੇ ਸਿਰ ਝੁਕਾ ਦਿੱਤਾ। ਗੁਰੂ ਮਾਲਕ ਨੇ ਫ਼ਰਮਾਇਆ : 'ਬੱਚੀਏ ਪਾ ਲੈ' ਤਾਂ ਬੀਬੀ ਭਾਨੀ ਜੀ ਨੇ ਕਿਹਾ : ਲੁਹਾਈ ਵੀ ਆਪ ਜੇ, ਹੁਣ ਪਵਾਉ ਵੀ ਆਪ।' ਗੁਰੂ ਅਮਰਦਾਸ ਜੀ ਨੇ ਉਸ ਸਮੇਂ ਹੀ ਫ਼ਰਮਾਇਆ " ਜਾ ਬੱਚੀਏ, ਸਾਈਂ ਸ਼ਰਮ ਰੱਖੇਗਾ!" ਇਤਿਹਾਸ ਦੀ ਗਵਾਹੀ ਮੁਤਾਬਕ ਤੀਜੇ ਪਾਤਸ਼ਾਹ

ਜੀ ਆਪਣੀ ਆਯੂ ਦੇ ੬ ਸਾਲ ੧੧ ਮਹੀਨੇ ੧੭ ਦਿਨ ਗੁਰੂ ਰਾਮਦਾਸ ਜੀ ਨੂੰ ਦੇ ਕੇ ਸੱਚ ਖੰਡ ਸਿਧਾਰ ਗਏ :

ਆਪਨ ਆਰਬਲਾ ਅਬਿ ਮੈ ਦੇਵੋਂ
ਹਿਤ ਪਰਲੋਕ ਗਮਨ ਸੁਭ ਲੇਵੋਂ।

## ਗੁਰੂ-ਜੀਵਨ

'ਇਹੁ ਜਨਕ ਰਾਜੁ ਗੁਰ ਰਾਮਦਾਸ, ਤੁਝ ਹੀ ਬਨਿ ਆਵੈ॥'

(ਭਟ ਕਲ੍ਯਸਹਾਰ)

ਗੁਰੂ ਰਾਮਦਾਸ ਸੰਨ ੧੫੭੪ ਵਿਚ ਗੁਰਗੱਦੀ ਉੱਤੇ ਬੈਠੇ। ਸੱਤ ਕੁ ਸਾਲ ਆਪ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲੀ ਰੱਖੀ।

**ਗੁਰੂ ਕੇ ਚੱਕ ਬਸੇਰਾ ਕਰਨਾ** : ਆਪ ਉਸੇ ਸਾਲ ਗੋਇੰਦਵਾਲ ਛੱਡ ਕੇ ਅੰਮ੍ਰਿਤਸਰ ਆ ਟਿਕੇ। ਉਸ ਵੇਲੇ ਗੁਰੂ ਕਾ ਚੱਕ ਕਹਿਲਾਂਦਾ ਸੀ। ਸਾਰਾ ਧਿਆਨ ਆਪ ਜੀ ਨੇ ਸ਼ਹਿਰ ਵਸਾਉਣ ਵੱਲ ਦਿੱਤਾ। ਇਸ ਨੂੰ ਇਕ ਤਜਾਰਤੀ ਸ਼ਹਿਰ ਬਣਾਉਣ ਲਈ ਵੱਖ-ਵੱਖ ਕਿੱਤਿਆਂ ਅਤੇ ਪੇਸ਼ਿਆਂ ਵਾਲੇ ਲੋਕਾਂ ਨੂੰ ਪਰੇਰ ਕੇ ਵਸਾਇਆ। *ਮੁਫ਼ਤੀ ਅਲੀ-ਉਦ-ਦੀਨ* ਦੇ ਇਬਰਤਨਾਮਾ ਵਿਚ ਲਿਖੇ ਸ਼ਬਦ ਬੜੇ ਹੀ ਭਾਵਪੂਰਤ ਹਨ। ਉਹ ਲਿਖਦਾ ਹੈ ਕਿ ਜਦ ਇਹ ਖ਼ਬਰ ਚਾਰੇ ਪਾਸੇ ਫ਼ੈਲ ਗਈ ਕਿ ਦੋ ਕਾਲੇ-ਕਾਲੇ ਕਾਗ ਦੁਖਭੰਜਨੀ ਵਿਚੋਂ ਇਸ਼ਨਾਨ ਕਰਕੇ ਹੰਸਾਂ ਵਾਂਗ ਸਫੈਦ ਚਮਕਣ ਲੱਗ ਪਏ ਹਨ ਤਾਂ ਗੁਰੂ ਰਾਮਦਾਸ ਜੀ ਪ੍ਰਸੰਨਤਾ ਚਿੱਤ ਉੱਥੇ ਹੀ ਮਕਾਨ ਉਸਾਰੇ। ਤਾਲਾਬ ਨੂੰ ਵੱਡਾ ਕੀਤਾ ਅਤੇ ਆਪ ਹੀ ਵੱਡਾ ਕਰਨ ਵੇਲੇ ਟੱਕ ਲਗਾਇਆ ਤੇ ਨਾਮ ਅੰਮ੍ਰਿਤਸਰ ਰੱਖਿਆ।

"ਅਕਬਰ ਨੇ ਵੀ ਫ਼ਰਮਾਨ ਜਾਰੀ ਕੀਤਾ ਕਿ ੫੦੦ ਬਿਘਾ ਜ਼ਮੀਨ ਇਲਾਕੇ ਦੇ ਪਿੰਡਾਂ ਵਿਚੋਂ ਚੱਕਬੰਦੀ ਕਰਕੇ ਨਾਂ ਲਗਾਈ ਜਾਏ। ਦੇਖਦੇ ਹੀ ਦੇਖਦੇ ਅਕਾਲ ਪੁਰਖ ਦੇ ਹੁਕਮ ਨਾਲ ਬਹੁਤ ਹੀ ਆਬਾਦੀ ਹੋ ਗਈ।"

ਇਸ ਤੋਂ ਇਹ ਗੱਲ ਸਪੱਸ਼ਟ ਤੇ ਪੁਸ਼ਟੀ ਹੁੰਦੀ ਹੈ ਕਿ ਜਿੱਥੇ ਅੰਮ੍ਰਿਤਸਰ ਬਣਿਆ, ਇਹ ਜਾਗੀਰ ਵਾਲੀ ਥਾਂ ਨਹੀਂ ਸੀ।

ਵੱਖ-ਵੱਖ ਬਵੰਜਾ ਕਿੱਤਿਆਂ ਤੇ ਕਾਰੋਬਾਰੀ ਲੋਕ ਆ ਕੇ ਵੱਸੇ : ਬਾਬਾ ਬੁੱਢਾ ਜੀ, ਭਾਈ ਬਹਿਲੋ ਤੇ ਹੋਰ ਸਿੱਖਾਂ ਨੇ ਵੱਖ-ਵੱਖ ਕੰਮ ਕਰਨ ਵਾਲਿਆਂ ਨੂੰ ਉਥੇ ਵੱਸਣ ਲਈ ਆਖਿਆ। ਵੱਖ-ਵੱਖ ਬਵੰਜਾ ਕੰਮ ਕਰਨ ਵਾਲੇ ਲੋਕੀਂ ਉਥੇ ਵੱਸੇ। ਵਪਾਰੀ, ਕਾਰੀਗਰ, ਜੌਹਰੀ ਲੋਕਾਂ ਨੇ ਆਪਣਾ ਪੱਕਾ ਟਿਕਾਣਾ ਬਣਾ ਲਿਆ। ਗੁਰੂ ਰਾਮਦਾਸ ਜੀ ਨੇ ਉਨ੍ਹਾਂ ਨਵੇਂ ਆਉਣ ਵਾਲੇ ਵਪਾਰੀ ਤੇ ਦੁਕਾਨਦਾਰਾਂ ਨੂੰ ਹਰ ਕਿਸਮ ਦੀ ਸਹਾਇਤਾ ਦਿੱਤੀ। ਵਪਾਰੀ ਤਬਕੇ ਨੂੰ ਬਹੁਤ ਉਤਸ਼ਾਹ ਦਿੱਤਾ। ਬਾਬਾ ਬੁੱਢਾ ਜੀ ਦੀ ਅਗਵਾਈ ਹੇਠਾਂ ਸ਼ਹਿਰ ਛੇਤੀ ਹੀ ਵੱਸ ਗਿਆ। ਭਾਈ ਭਗਤੂ ਤੇ ਭਾਈ ਬਹਿਲੋ ਨੇ ਦਿਨ ਰਾਤ ਇਕ ਕਰਕੇ ਬਾਜ਼ਾਰ ਉਸਾਰੇ, ਭਾਈ ਸਾਲੋ ਨੇ ਆਪਣੇ ਰਿਸ਼ਤੇਦਾਰਾਂ ਭਾਈ ਚੰਦਰ ਭਾਨ ਤੇ ਭਾਈ ਰੂਪ ਰਾਮ ਨੂੰ ਵਸਾ ਕੇ ਹੋਰ ਉੱਘੇ

ਵਪਾਰੀਆਂ ਨੂੰ ਵੱਸਣ ਲਈ ਪ੍ਰੇਰਿਆ। ਇਹ ਕਿਹਾ ਜਾਂਦਾ ਹੈ ਕਿ ਮੁਗ਼ਲ ਰਾਜੇ ਬਹੁਤ ਵੱਡੇ ਉਸਰੱਈਏ ਤੇ ਕਲਾਕਾਰ ਸਨ, ਪਰ ਜੇ ਧਿਆਨ ਨਾਲ ਦੇਖਿਆ ਜਾਏ ਤਾਂ ਗੁਰੂ ਮਹਾਰਾਜ ਵੀ ਕਿਸੇ ਤੋਂ ਘੱਟ ਨਹੀਂ ਸਨ।[1]

ਇਹ ਸ਼ਹਿਰ ਵਸਾਉਣ ਦਾ ਸਭ ਤੋਂ ਪਹਿਲਾ ਵੱਡਾ ਪ੍ਰਭਾਵ ਇਹ ਹੋਇਆ ਕਿ ਇਹ ਲੋਕਾਂ 'ਤੇ ਪ੍ਰਗਟ ਹੋ ਗਿਆ ਕਿ ਧਰਮ ਸੰਸਾਰ ਦੇ ਕੰਮ ਕਰਦਿਆਂ ਵੀ ਕਾਇਮ ਰੱਖਿਆ ਜਾ ਸਕਦਾ ਹੈ। ਵਪਾਰ ਸ਼ੁਰੂ ਕਰਨ ਬਾਰੇ ਜੋ ਵਿਰੋਧੀ ਖ਼ਿਆਲ ਧਰਮੀ ਲੋਕਾਂ ਦੇ ਮਨ ਵਿਚ ਬਣੇ ਹੋਏ ਸਨ ਉਹ ਦੂਰ ਹੋ ਗਏ।[2] ਸਿੱਖਾਂ ਨੇ ਤਜਾਰਤ ਵਿਚ ਹਿੱਸਾ ਲੈਣਾ ਆਰੰਭ ਕੀਤਾ। ਆਰਥਕ ਤੌਰ ਉੱਤੇ ਵੀ ਸਿੱਖ ਮਜ਼ਬੂਤ ਹੋਣੇ ਸ਼ੁਰੂ ਹੋ ਗਏ।

ਗੁਰੂ ਰਾਮਦਾਸ ਜੀ ਨੇ ਸਿੱਖਾਂ ਨੂੰ ਸੰਸਾਰੀ ਜੀਵ ਬਣਾਉਣ ਲਈ ਲੋਕਾਂ ਵਿਚ ਵਿਚਰਨ ਵਾਲੀ ਘਿਰਨਾ ਖ਼ਤਮ ਕੀਤੀ। ਗੁਰੂ ਜੀ ਨੇ ਫ਼ਰਮਾਇਆ : "ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ, ਸਿੱਖ ਅਭਿਆਗਤ ਜਾਇ ਵਰਸਾਤੇ।" ਉਨ੍ਹਾਂ ਦਾ ਉਪਦੇਸ਼ ਸੀ ਜੋ ਪ੍ਰਾਣੀ ਕਿਰਤ ਕਰ 'ਭਲਕੇ ਉਠਿ ਹਰਿ ਨਾਮੁ ਧਿਆਵੈ' ਦੀ ਗੁਰੂ ਮਰਯਾਦਾ ਅਨੁਸਾਰ ਜੀਵਨ ਗੁਜ਼ਾਰਦਾ ਹੈ 'ਉਹ ਵਿਚ ਮਾਇਆ ਹੀ' ਪਾਰਬ੍ਰਹਮ ਨੂੰ ਪਾ ਲੈਂਦਾ ਹੈ। ਗੁਰੂ ਰਾਮਦਾਸ ਜੀ ਐਸੇ ਪੁਰਸ਼ਾਂ ਨੂੰ ਗੁਰਮੁਖਿ ਕਹਿੰਦੇ ਹਨ ਤੇ ਐਸੇ ਮਹਾਂ ਪੁਰਸ਼ਾਂ ਦੀ ਮਾਇਆ ਇਕੱਠੀ ਕਰਨਾ ਵੀ ਜਾਇਜ਼ ਕਹਿੰਦੇ ਹਨ ਕਿਉਂ ਜੋ ਉਹ ਮਾਇਆ ਨਿਜ ਲਈ ਨਹੀਂ, ਹਰਿ ਅਰਥ ਲਈ ਹੀ ਖ਼ਰਚਦੇ, ਵਰਤਦੇ ਹਨ ਤੇ ਵੰਡ ਕੇ, ਦੇ ਕੇ ਖੁਸ਼ ਹੁੰਦੇ ਹਨ ਤੇ ਸੁੱਖ ਮਹਿਸੂਸ ਕਰਦੇ ਹਨ :

**"ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ॥**
**ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ॥"**

**ਗੁਰਬਾਣੀ ਦਾ ਸਤਿਕਾਰ** : ਗੁਰੂ ਰਾਮਦਾਸ ਜੀ ਨੇ ਸਿੱਖਾਂ ਦੇ ਮਨ ਵਿਚ

---

1. ੧. ਗੁਰੂ ਨਾਨਕ ਜੀ ਨੇ ਕਰਤਾਰਪੁਰ।
   ੨. ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ।
   ੩. ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ।
   ੪. ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸਾਹਿਬ।
   ੫. ਗੁਰੂ ਅਰਜਨ ਦੇਵ ਜੀ ਨੇ ਬੇ-ਅੰਤ ਸਰੋਵਰ, ਦੀਵਾਨਖ਼ਾਨੇ, ਬਾਗ ਤੇ ਤਰਨਤਾਰਨ, ਕਰਤਾਰਪੁਰ।
   ੬. ਗੁਰੂ ਹਰਿਗੋਬਿੰਦ ਜੀ ਨੇ ਕੀਰਤਪੁਰ ਅਤੇ ਹਰਿਗੋਬਿੰਦਪੁਰ।
   ੭. ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਆਨੰਦਪੁਰ।
   (ਇਸ ਦੇ ਨਾਲ ਹੀ ਇਤਿਹਾਸਕ ਤੌਰ ਉੱਤੇ ਕਰਤਾਰਪੁਰ ਤੋਂ ਆਨੰਦਪੁਰ ਸਾਹਿਬ ਦਾ ਸਫ਼ਰ ਵੀ ਦੇਖਣਯੋਗ ਹੈ।)
   ੮. ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ।
2. ਦਿਨਾਂ ਵਿਚ ਹੀ ਚੰਗੀਆਂ ਰੌਣਕਾਂ ਹੋ ਗਈਆਂ, ਗੁਰੂ ਅਰਜਨ ਜੀ ਨੇ ਇਸ ਦੀ ਗਵਾਹੀ ਇਸ ਪ੍ਰਕਾਰ ਭਰੀ ਹੈ :
   "ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥"

ਗੁਰਬਾਣੀ ਦੀ ਮਹਾਨਤਾ ਦ੍ਰਿੜ੍ਹ ਕਰਾਉਣ ਲਈ ਹੁਕਮ ਦਿੱਤੇ। ਆਪ ਜੀ ਨੇ ਫ਼ਰਮਾਇਆ :

"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,
ਹਰਿ ਕਰਤਾ ਆਪਿ ਮੁਹਹੁ ਕਢਾਏ॥"

(ਗਉੜੀ ਕੀ ਵਾਰ, ਪੰਨਾ ੩੦੮)

ਉਨ੍ਹਾਂ ਨੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਪਰਚਾਰਿਆ ਅਤੇ ਗੁਰਬਾਣੀ ਦਾ ਸਤਿਕਾਰ ਕਰਨ ਲਈ ਸਿੱਖਾਂ ਨੂੰ ਪ੍ਰੇਰਿਆ :

"ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥

(ਨਟ ਮਹਲਾ ੪, ਪੰਨਾ ੯੮੨)

ਗੁਰਬਾਣੀ ਗੁਰੂ ਸਾਹਿਬ ਕੀ ਪਦਵੀ ਦੇ ਰਹੇ ਸਨ, ਉਸ ਬਾਰੇ ਇਕ ਸਾਖੀ ਆਉਂਦੀ ਹੈ ਕਿ ਢਾਕਿਓਂ ਆਏ ਇਕ ਸਿੱਖ ਨੇ ਗੁਰੂ ਸਾਹਿਬ ਤੋਂ ਪੁੱਛਿਆ : 'ਮਹਾਰਾਜ ਅਸੀਂ ਬੜੀ ਦੂਰ ਰਹਿੰਦੇ ਹਾਂ। ਫੇਰ ਤੁਹਾਡੇ ਦਰਸ਼ਨ ਕਦ ਹੋਣਗੇ?' ਗੁਰੂ ਰਾਮਦਾਸ ਜੀ ਨੇ ਫ਼ਰਮਾਇਆ : "ਮੇਰੇ ਸਰੀਰਕ ਦਰਸ਼ਨ ਅਸਲ ਦਰਸ਼ਨ ਨਹੀਂ ਹਨ। ਮੇਰਾ ਤੱਤ ਦਰਸ਼ਨ ਤੁਹਾਨੂੰ ਸ਼ਬਦ ਵਿਚ ਹੀ ਹੋਵੇਗਾ। ਬਾਣੀ ਦੇ ਮਾਨਸਿਕ ਤੇ ਆਤਮਿਕ ਮੇਲ ਵਿਚ ਮੇਰੇ ਅਸਲੀ ਦਰਸ਼ਨ ਹਨ।"

ਗੁਰੂ ਘਰ ਗ੍ਰਹਿਸਤੀ ਬਣਾਉਣ ਦੇ ਖਿਲਾਫ ਨਹੀਂ ਸਨ। ਗੁਰੂ ਜੀ ਨੇ ਇਕ ਫ਼ਰਮਾਨ ਰਾਹੀਂ ਕਿਹਾ ਵੀ ਸੀ ਕਿ ਜੇ ਕੋਈ ਕੰਮ ਆਰੰਭ ਕਰੇ ਤਾਂ ਉਸ ਦੀ ਮਦਦ ਕਰੋ ਤਾਂ ਕਿ ਉਸ ਦਾ ਹੌਸਲਾ ਵਧੇ।

**ਜੋਗੀਆਂ ਦਾ ਆਉਣਾ** : ਜੋਗੀਆਂ ਨੇ ਆ ਕੇ ਪੁੱਛਿਆ ਕਿ ਜੋਗ ਮੱਤ ਵੱਲ ਤੁਸੀਂ ਕਿਉਂ ਸਿੱਖਾਂ ਨੂੰ ਨਹੀਂ ਜਾਣ ਦੇਂਦੇ। ਮਨ ਨਿਰਮਲ ਸਿਰਫ਼ ਜੋਗੀ ਹੋਣ ਨਾਲ ਹੀ ਹੁੰਦਾ ਹੈ।

ਸਤਿਗੁਰੂ ਜੀ ਨੇ ਉੱਤਰ ਦਿੰਦੇ ਹੋਏ ਫ਼ਰਮਾਇਆ ਕਿ ਜੋ ਜੋਗੀ ਬਿਰਤੀਆਂ ਨੂੰ ਇਕਾਗਰ ਕਰਦਾ ਹੈ, ਇਹ ਸਾਧਨਾ ਰੂਪ ਹੈ। ਇਹ ਸਾਧਨ ਆਪਣੇ ਆਸਰੇ ਸਾਧਨ ਮਾਤਰ ਹੈ। ਪਰ ਗੁਰੂ ਨਾਨਕ ਦਾ ਸਿੱਖ, ਪਾਰਬ੍ਰਹਮ ਦਾ ਆਸਰਾ ਲੈਂਦਾ ਹੈ। ਉਸ ਨੂੰ ਯਾਦ ਰੱਖਦਾ ਹੈ। ਯਾਦ ਨਾਲ ਪ੍ਰੇਮ ਬਣ ਜਾਂਦਾ ਹੈ, ਕਿਉਂਕਿ ਯਾਦ ਭਾਵਨਾ ਨਾਲ ਕਰੀਦੀ ਹੈ।

ਮਨ ਨਿਰਮਲ ਕਰਨ ਲਈ ਸੇਵਾ ਹਥਿਆਰ ਹੈ। ਸਰਬੱਤ ਦਾ ਭਲਾ ਮੰਨਣ ਨਾਲ ਮਨ ਵਿਚ ਨਿਰਮਾਣਤਾ ਪੈਦਾ ਹੁੰਦੀ ਹੈ। ਦੂਜੇ ਪਾਸੇ ਹਰੀ ਕੀਰਤਨ ਸਿੱਖਾਂ ਨੂੰ ਹਰ ਰੋਜ਼ ਉਪਦੇਸ਼ ਦਿੰਦਾ ਹੈ ਅਤੇ ਸਿੱਖਾਂ ਦਾ ਮਨ ਬੁਰਾਈਆਂ ਵੱਲ ਨਹੀਂ ਪਾਉਂਦਾ। ਸੇਵਾ ਮੋਟੀ ਮੈਲ ਨੂੰ ਦੂਰ ਕਰਦੀ ਹੈ ਤੇ ਹਰੀ ਦਾ ਗੁਣ ਗਾਇਨ ਮਨ ਦੀ ਸੂਖਮ ਮੈਲ ਨੂੰ ਹਰਦਾ ਹੈ।

ਜੋਗੀ ਜੇ ਕੁਝ ਪ੍ਰਾਪਤ ਕਰਦੇ ਵੀ ਹਨ ਤਾਂ ਉਹ ਨਾਲ ਲੈ ਕੇ ਜੰਗਲਾਂ ਵਿਚ

ਜਾ ਵੱਸਦੇ ਹਨ। ਚੰਗੇ ਲੋਕ ਜਨਤਾ ਨੂੰ ਸੰਭਾਲਣ ਵਾਲੇ ਜੰਗਲੀਂ ਟੁਰ ਗਏ, ਜੋ ਬਾਕੀ ਬਚੇ ਉਹ ਕਿੰਗਰੀਆਂ (ਵੀਨਾਂ) ਲੈ ਕੇ ਮੰਗਤੇ ਬਣ ਗਏ। ਪੰਡਿਤ ਲੋਕ ਤਾਂ ਵਾਲਾਂ ਦੀਆਂ ਖੱਲਾਂ ਉਤਾਰਨ ਵਿਚ ਲੱਗ ਗਏ, ਜਨਤਾ ਵਿੱਦਿਆ ਵਿਹੂਣੀ, ਗਿਆਨ ਤੋਂ ਬਗ਼ੈਰ, ਰਾਖੇ ਤੇ ਆਗੂਆਂ ਤੋਂ ਬਿਨਾਂ ਕੁਰਲਾ ਰਹੀ ਹੈ। ਤੁਸੀਂ ਜੋ ਲੋਕ ਵਿੱਦਿਆ ਵਾਲੇ ਹੋ, ਸਿਆਣੇ ਹੋ, ਸਾਧਨਾ ਵਾਲੇ ਹੋ, ਲੋਕਾਂ ਵਿਚ ਰਹੋ, ਪਰਜਾ ਦੇ ਦੁਖ ਸੁਖ ਵੰਡਾਓ। ਉਨ੍ਹਾਂ ਨੂੰ ਗਿਆਨ ਤੇ ਵਿੱਦਿਆ ਦਿਓ, ਉੱਚੇ ਕਰੋ, ਤਾਂ ਜੋ ਆਪ ਜਨਤਾ ਵੀ ਤਿਆਰ ਹੋਵੇ। ਲੋਕੀਂ ਤਦ ਹੀ ਹਿੰਮਤਾਂ ਵਾਲੇ, ਆਪਾ ਵਾਰਨ ਵਾਲੇ, ਸੇਵਾ ਭਾਵ ਵਾਲੇ ਮਜ਼ਬੂਤ ਦਿਲਾਂ ਵਾਲੇ ਹੋ ਸਕਦੇ ਹਨ ਜੇ ਤੁਸੀਂ ਦਲੇਰੀ ਦਾ ਸਬਕ ਜਾ ਕੇ ਪੜ੍ਹਾਓ।

ਜੋਗੀਆਂ ਨੇ ਇਸ ਆਸ਼ੇ ਅੱਗੇ ਸਿਰ ਝੁਕਾਇਆ। ਇਸ ਤਰ੍ਹਾਂ 'ਤਪਿਆਂ' ਨਾਲ ਵੀ ਵਿਚਾਰ ਹੋਈ ਤੇ ਉਨ੍ਹਾਂ ਨੇ ਗੁਰੂ ਦੀ ਅਜ਼ਮਤ ਤੇ ਵਡਿਆਈ ਮੰਨੀ।

**ਸ੍ਰੀ ਚੰਦ ਦਾ ਅੰਮ੍ਰਿਤਸਰ ਪਧਾਰਨਾ—ਨਿਮਰਤਾ ਦੀ ਹੱਦ** : ਗੁਰੂ ਰਾਮਦਾਸ ਜੀ ਦੀ ਨਿਮਰਤਾ ਵੀ ਵਰਣਨਯੋਗ ਹੈ। ਉਦਾਸੀ ਮੱਤ ਵਾਲੇ ਪਹਿਲਾਂ-ਪਹਿਲਾਂ ਤਾਂ ਸਿੱਖੀ ਵਿਰੁੱਧ ਪ੍ਰਚਾਰ ਕਰਦੇ ਰਹੇ ਪਰ ਫਿਰ ਆਪਣੇ ਹੀ ਮੱਤ ਦਾ ਨਿਰੋਲ ਪ੍ਰਚਾਰ ਕਰਨ ਲੱਗ ਪਏ।

ਸ੍ਰੀ ਚੰਦ ਜੀ ਗੁਰੂ ਰਾਮਦਾਸ ਜੀ ਦੀ ਉਪਮਾ ਦੂਰੋਂ-ਨੇੜਿਓਂ ਸੁਣ ਕੇ ਮਿਲਣ ਦੀ ਇੱਛਾ ਨਾਲ ਆਏ। ਆਂਦਿਆਂ ਹੀ ਸ੍ਰੀ ਚੰਦ ਨੇ ਪੁੱਛਿਆ : "ਸੁਣਾਓ, ਦਾਹੜਾ ਕਿਉਂ ਐਤਨਾ ਲੰਮਾ ਹੈ?" ਸਾਹਿਬ ਨੇ ਨਿਮਰਤਾ ਭਾਵ ਵਿਚ ਫ਼ੁਰਮਾਇਆ : 'ਆਪ ਜੈਸੇ ਸਤਿਪੁਰਖਾਂ ਦੇ ਚਰਨ ਝਾੜਨ ਲਈ।' ਤਾਂ ਸ੍ਰੀ ਚੰਦ ਜੀ ਨੇ 'ਧੰਨ ਧੰਨ' ਆਖਿਆ ਤੇ ਗੱਦੀ ਯੋਗ ਤੁਸੀਂ ਹੀ ਹੋ', ਆਖ ਕੇ ਸਗੋਂ ਸਿਰ ਝੁਕਾਇਆ :

> **"ਤੁਮਰੀ ਮਹਿਮਾ ਅਧਿਕ ਹੈ, ਕਹੀਏ ਕਾਹਿ ਬਣਾਇ।**
> **ਤੁਮਰੇ ਸਰ ਮਹਿ ਜੋ ਮਜਹਿ, ਪਾਪੀ ਵੀ ਗਤਿ ਪਾਇ।"**

*ਭਾਈ ਸੇਵਾ ਰਾਮ ਦੀਆਂ ਪਰਚੀਆਂ* ਅਨੁਸਾਰ ਸ੍ਰੀ ਚੰਦ ਜੀ ਨੇ ਕਿਹਾ : "ਐਸੀਆਂ ਹੀ ਬਾਤਾਂ ਕਰਕੇ ਗੁਰਾਈ ਕਾ ਤਖ਼ਤ ਲੈ ਲੀਆ ਹੈ।" ਅੰਮ੍ਰਿਤਸਰ ਦੀ ਮਹਿਮਾ ਕਰਦੇ ਕਿਹਾ : "ਇਹ ਤੋ ਹੈ ਹਰਿ ਜੀ ਕਾ ਧਾਮੂੰ। ਰਿਧ ਸਿਧ ਬਾਸੇ ਇਸ ਥਾਈ, ਬਸਨਹਾਰ ਦੁਖ ਪਾਵੈ ਨਾਹੀ।"

**ਅਕਬਰ ਦਾ ਸ੍ਰੀ ਅੰਮ੍ਰਿਤਸਰ ਆਉਣਾ** : *ਗਿਆਨੀ ਗਿਆਨ ਸਿੰਘ ਜੀ* ਲਿਖਦੇ ਹਨ ਕਿ ਅਕਬਰ ਕਾਬਲ ਤੋਂ ਮੁੜਦਿਆਂ ਸ੍ਰੀ ਅੰਮ੍ਰਿਤਸਰ ਆਇਆ। ਲੰਗਰ ਪੰਗਤ ਤੇ ਸੰਗਤ ਵਿਚ ਵਿਤਕਰਾ ਨਾ ਦੇਖ ਕੇ ਬਹੁਤ ਹੀ ਪ੍ਰਭਾਵਤ ਹੋਇਆ। ੧੦੧ ਅਸ਼ਰਫੀ ਭੇਟ ਰੱਖੀ। ਬਾਬਾ ਪ੍ਰਿਥੀ ਚੰਦ ਜੀ ਚੁੱਕਣ ਹੀ ਲੱਗੇ ਸਨ ਤਾਂ ਗੁਰੂ ਰਾਮਦਾਸ ਜੀ ਨੇ ਇਸ਼ਾਰੇ ਨਾਲ ਗੁਰੂ ਅਰਜਨ ਜੀ ਨੂੰ ਲੋੜਵੰਦਾਂ ਨੂੰ ਵਰਤਾਉਣ ਦਾ ਹੁਕਮ ਕੀਤਾ। ਅਕਬਰ ਹੋਰ ਹੈਰਾਨ ਹੋਇਆ ਕਿ ਮਾਇਆ ਵਿਚ ਕਿਤਨੀ ਉਦਾਸੀ ਹੈ। ਫਿਰ ਬਾਦਸ਼ਾਹ ਨੇ ਜਾਗੀਰ ਨੂੰ ਪੱਕਿਆਂ ਕਰਨ ਲਈ ਕਹਿਆ ਤਾਂ ਗੁਰੂ ਰਾਮਦਾਸ

ਜੀ ਨੇ ਫ਼ਰਮਾਇਆ : ਅਸੀਂ ਗੁਰੂ ਘਰ ਨੂੰ ਕਿਸੇ ਦਾ ਜਾਗੀਰਦਾਰ ਕਰਨਾ ਨਹੀਂ ਚਾਹੁੰਦੇ ਕਿਉਂ ਜੋ ਜਿਸ ਤਰ੍ਹਾਂ ਪਾਵਸ ਰੁੱਤ ਮੱਛਰ ਆਦਿਕ ਜੀਵਾਂ ਨੂੰ ਪੈਦਾ ਕਰਦੀ ਹੈ ਤੈਸੇ ਜਗੀਰ ਵੀ ਕਾਮ, ਕ੍ਰੋਧ, ਝੂਠ, ਨਿੰਦਾ, ਬਖੀਲੀ, ਦੀਨਤਾ ਆਦਿਕ ਵਿਕਾਰਾਂ ਨੂੰ ਪੈਦਾ ਕਰਨ ਵਾਲੀ ਹੈ ਤੇ ਝਗੜੇ ਤੇ ਕਜ਼ੀਏ ਦੀ ਅੰਮਾ ਹੈ।

**ਹਿੰਦਾਲ** : ਗੁਰੂ ਅਮਰਦਾਸ ਜੀ ਦੇ ਵੇਲੇ ਤੋਂ ਜੰਡਿਆਲਾ ਦੇ ਰਹਿਣ ਵਾਲਾ ਇਕ ਸਿੱਖ ਭਾਈ ਹਿੰਦਾਲ ਬੜੇ ਪਿਆਰ ਤੇ ਉਤਸ਼ਾਹ ਨਾਲ ਸੇਵਾ ਕਰ ਰਿਹਾ ਸੀ, ਗੁਰੂ ਅਮਰਦਾਸ ਜੀ ਸਮੇਂ ਉਸ ਸੇਵਾ ਅਤੇ ਨਿਮਰਤਾ ਦ੍ਰਿੜ੍ਹਾਈ ਸੀ। ਇਕ ਵਾਰੀ ਗੁਰੂ ਅਮਰਦਾਸ ਜੀ ਲੰਗਰ ਵਿਚ ਗਏ ਤਾਂ ਇਹ ਉਸ ਸਮੇਂ ਆਟਾ ਗੁੰਨ੍ਹਦਾ ਪਿਆ ਸੀ। ਹੱਥ ਪਿੱਛੇ ਕਰਕੇ ਮੱਥਾ ਟੇਕਿਆ। ਗੁਰੂ ਜੀ ਇਸ ਦੇ ਸੇਵਾ ਭਾਵ ਤੇ ਸਿੱਖੀ ਪਿਆਰ ਤੋਂ ਬਹੁਤ ਪ੍ਰਭਾਵਤ ਹੋਏ ਸਨ ਅਤੇ ਫ਼ਰਮਾਇਆ ਸੀ ਕਿ 'ਤੁਸੀਂ ਆਪਣੇ ਨਗਰ ਵੱਸੋ ਤੇ ਸਤਿਨਾਮ ਦਾ ਮੰਤ੍ਰ ਸ੍ਰਿਸ਼ਟੀ ਨੂੰ ਜਪਾਉ।' ਬਖ਼ਸ਼ਸ਼ ਪਾ ਕੇ ਹਿੰਦਾਲ ਜੰਡਿਆਲੇ ਟੁਰ ਗਿਆ ਤੇ ਸਤਿਗੁਰੂ ਦੀ ਆਗਿਆ ਪਾਲਦਾ ਸਿੱਖੀ ਦਾ ਪ੍ਰਚਾਰ ਕਰ ਰਿਹਾ ਸੀ।[1] ਗੁਰੂ ਜੀ ਦੇ ਦਰਸ਼ਨਾਂ ਨੂੰ ਅੰਮ੍ਰਿਤਸਰ ਆਇਆ।

**ਸਿੱਖਾਂ ਨੂੰ ਉਪਦੇਸ਼** : ਇਹ ਇਕ ਰਹੱਸਮਈ ਸਾਖੀ ਹੈ ਕਿ ਜਿਤਨੇ ਸਿੱਖ ਗੁਰੂ ਰਾਮਦਾਸ ਜੀ ਕੋਲ ਆਏ ਉਨ੍ਹਾਂ ਗ੍ਰਿਹਸਤ ਨਿਭਾਉਣ, ਗ੍ਰਿਹਸਤੀ ਜੀਵਨ ਸਵਰਗ ਬਣਾਉਣ, ਦੁਨੀਆਂ ਵਿਚ ਚੰਗੀ ਤਰ੍ਹਾਂ ਰਹਿਣ, ਧੰਦਿਆਂ ਵਿਚ ਵਾਹਿਗੁਰੂ ਨੂੰ ਪਾਉਣ ਤੇ ਗੁਰੂ ਨੂੰ ਨਾ ਵਿਸਰਨ ਦੇ ਢੰਗ ਦੀ ਹੀ ਗੱਲ ਪੁੱਛੀ। ਭਾਈ ਪੂਰੋ ਜੀ, ਭਾਈ ਮਾਣਕ ਚੰਦ ਤੇ ਭਾਈ ਵਿਸ਼ਨ ਦਾਸ ਹਜ਼ੂਰ ਕੋਲ ਆਏ ਤੇ ਕਿਹਾ : 'ਸਾਨੂੰ ਐਸਾ ਉਪਦੇਸ ਕਰੋ ਜਿਸ ਕਰ ਜਨਮ ਮਰਨ ਕਟੀਐ ਤੇ ਸਣੈ ਕੁਟੰਬ ਪਰਵਾਰ ਦੇ ਅਸਾਡਾ ਉਧਾਰ ਹੋਵੈ' ਤਾਂ ਗੁਰੂ ਰਾਮਦਾਸ ਜੀ ਫ਼ੁਰਮਾਇਆ :

"ਤੁਸਾਂ ਆਪ ਭੀ ਗੁਰੂ ਕੇ ਸਿੱਖਾਂ ਦੀ ਟਹਿਲ ਸੇਵਾ ਕਰਨੀ, ਪੁੱਤਰਾਂ ਧੀਆਂ ਪਾਸੋਂ ਭੀ ਸੇਵਾ ਟਹਿਲ ਕਰਾਉਣੀ, ਇਸ ਤਰ੍ਹਾਂ ਜਾਣਨਾ ਕਿ ਜਿਵੇਂ ਅਸੀਂ ਵਾਹਿਗੁਰੂ ਦੇ ਟਹਿਲੀਏ ਹਾਂ ਤੇ ਪੁੱਤਰ ਵੀ ਵਾਹਿਗੁਰੂ ਦੇ ਟਹਿਲੀਏ ਹਨ।" ਜਦ ਭਾਈ ਮਈਆ, ਭਾਈ ਜਾਪਾ ਜੀ, ਭਾਈ ਨਈਆ ਖੁਲਰ, ਭਾਈ ਤੁਲਸਾ ਵਹੁਰਾ ਜੀ ਨੇ ਆ ਬੇਨਤੀ ਕੀਤੀ ਕਿ 'ਜੀ ਐਸਾ ਉਪਦੇਸ਼ ਕਰੋ ਜੋ ਵਿਚੇ ਗ੍ਰਿਹਸਤ ਦੇ ਅਸਾਨੂੰ ਉਦਾਸੀ ਹੋਵੇ' ਤਾਂ ਸਾਹਿਬ ਨੇ ਬਚਨ ਕੀਤਾ : "ਜੈਸੇ ਆਪਣੇ ਘਰਾਂ ਦੇ ਕੰਮਾਂ ਨਾਲ ਪਿਆਰ ਕਰਦੇ ਹੋ ਤੈਸੇ ਗੁਰੂ ਕੀ ਬਾਣੀ ਨਾਲ ਪਿਆਰ ਕਰੋ, ਜਿਸ ਵੇਲੇ ਗੁਰੂ ਕੇ ਸ਼ਬਦ ਦੇ ਬਾਣੀ

---

1. ਪਿੱਛੋਂ ਜਾ ਕੇ ਇਸ ਦੇ ਹੀ ਸੇਵਕਾਂ ਨੇ ਆਪਣੇ ਪੜਦੇ ਕੱਜਣ ਲਈ ਗੁਰੂ ਸਾਹਿਬਾਨ 'ਤੇ ਤੁਹਮਤਾਂ ਲਾਉਣੀਆਂ ਸ਼ੁਰੂ ਕੀਤੀਆਂ ਤੇ ਅਸਲੀ ਜਨਮ ਸਾਖੀ ਨੂੰ ਨਸ਼ਟ ਕਰ ਕੇ ਬਾਲੇ ਦੀ ਜਨਮ ਸਾਖੀ ਲਿਖੀ। ਸਿੱਖਾਂ ਦੀ ਜਦੋ-ਜਹਿਦ ਵੇਲੇ ਇਨ੍ਹਾਂ ਹਿੰਦਾਲੀਆਂ ਤੇ ਨਿਰੰਜਣੀਆਂ ਨੇ ਹਕੂਮਤ ਦੀ ਮਦਦ ਕੀਤੀ ਤੇ ਸਿੱਖਾਂ ਨੂੰ ਕਾਫ਼ੀ ਨੁਕਸਾਨ ਪੁਜਾਉਣ ਵਿਚ ਹਿੱਸਾ ਪਾਇਆ। ਦੇਖੋ ਵਿਸਥਾਰ ਲਈ 'ਕਤਕ ਕਿ ਵਿਸਾਖ' ਕ੍ਰਿਤ ਕਰਮ ਸਿੰਘ ਹਿਸਟੋਰੀਅਨ। ਜੰਡਿਆਲਾ ਅੰਮ੍ਰਿਤਸਰ ਤੋਂ ੧੨ ਕੁ ਮੀਲ ਹੈ।

ਨੂੰ ਪੜ੍ਹਨ ਸੁਣਨ ਬੈਠੋ ਤਾਂ ਸ਼ਬਦ ਦੇ ਅਰਥ ਭਾਵ ਵੱਲ ਧਿਆਨ ਰੱਖਣਾ। ਗੁਰੂ ਬਾਣੀ ਦਾ ਉਚਾਰਨ ਕਰਨਾ ਹੀ ਸਾਡੇ ਸਰੀਰ ਦਾ ਧਿਆਨ ਧਰਨਾ ਹੈ। ਹੋਰ ਸਮਾਂ ਜਿਹੜਾ ਹੈ ਹੱਥਾਂ ਪੈਰਾਂ ਨਾਲ ਕੰਮ ਕਰਨਾ ਤੇ ਵਾਹਿਗੁਰੂ ਦਾ ਨਾਮ ਜਪਦਿਆਂ ਰਹਿਣਾ। ਕਲਿਯੁਗ ਵਿਚ ਵਾਹਿਗੁਰੂ ਨਾਮ ਜਹਾਜ ਹੈ।"[1]

**ਊਠਤਿ ਬੈਠਤ ਜਾਗਤਿ ਸੋਵਤਿ, ਸੁਣਤੇ ਸਰਵਣ ਬਿਲੋਚਨ ਜੋਵਤ।**
**ਰਿਦਾ ਧਾਰਹੁ ਸਤਿਗੁਰ ਕੇ ਸੰਗਿ, ਅਰ ਕਿਰਿਆ ਕਰੀਏ ਸਭ ਅੰਗ।**

(ਗਧ ੨, ਅੰਸ ੧੮, ਸੂਰਜ ਪ੍ਰਕਾਸ਼)

**ਜੋਤੀ ਜੋਤ ਸਮਾਏ** : ਆਪ ਜੀ ਨੇ ਸਾਢੇ ਸੱਤ ਕੁ ਸਾਲ ਗੁਰੂ ਜ਼ਿੰਮੇਵਾਰੀ ਸੰਭਾਲੀ ਅਤੇ ਸਿੱਖ ਤੇ ਸਿੱਖੀ ਦੇ ਕੇਂਦਰ ਨੂੰ ਮਜ਼ਬੂਤ ਕੀਤਾ। ਸਤੰਬਰ ੧੫੮੧ ਵਿਚ ਆਪ ਜੀ ਨੇ ਗੁਰ-ਗੱਦੀ ਆਪਣੇ ਛੋਟੇ ਬੱਚੇ ਗੁਰੂ ਅਰਜਨ ਦੇਵ ਜੀ ਨੂੰ ਦੇ ਦਿੱਤੀ ਤੇ ਜੋਤੀ ਜੋਤਿ ਸਮਾ ਗਏ।[2]

ਆਪ ਜੀ ਨੇ ੩੦ ਰਾਗਾਂ ਵਿਚ ਬਾਣੀ ਉਚਾਰੀ। ਆਪ ਜੀ ਦੀ ਬਾਣੀ ਵਿਚੋਂ ਬਿਰਹੋਂ ਤੇ ਪਿਆਰ ਫੁੱਟ ਫੁੱਟ ਪੈਂਦਾ ਹੈ। ਜੀਵਨ ਦੇ ਹਰ ਮਸਲੇ ਨੂੰ ਸੁਲਝਾਂਦੀ ਆਪ ਜੀ ਦੀ ਉਚਾਰੀ ਬਾਣੀ ਮਿਲਦੀ ਹੈ।

## ਗੁਰੂ ਰਾਮਦਾਸ ਜੀ ਦੇ ਕੀਤੇ ਕੰਮ

**"ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ ਤਿਨੈ ਸਵਾਰਿਆ॥"**

ਸਿੱਖ ਧਰਮ ਵਿਚ ਇਕ ਰਵਾਇਤ ਹੈ ਕਿ ਲਛਮੀ ਗੁਰੂ ਨਾਨਕ ਜੀ ਦੇ ਸਮੇਂ ਧਰਮ ਅਸਥਾਨ ਤੋਂ ਬਾਹਰ ਝਾੜੂ ਦੇਣ ਦੀ ਸੇਵਾ ਕਰਦੀ ਸੀ। ਗੁਰੂ ਅੰਗਦ ਦੇਵ ਜੀ ਦੇ ਸਮੇਂ ਵਿਹੜੇ ਵਿਚ ਆ ਗਈ ਤੇ ਗੁਰੂ ਅਮਰਦਾਸ ਜੀ ਦੇ ਸਮੇਂ ਦਰਵਾਜ਼ੇ ਕੋਲ ਖੜ੍ਹੀ ਰਹੀ, ਆਖਿਰ ਗੁਰੂ ਰਾਮਦਾਸ ਜੀ ਦੇ ਸਮੇਂ ਦਰਵਾਜ਼ਾ ਟੱਪ ਕੇ ਅੰਦਰ ਲੰਘ ਆਈ। ਇਸ ਚਿੰਨ੍ਹਾਤਮਕ ਰਵਾਇਤ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਰਾਮਦਾਸ ਜੀ ਵੇਲੇ ਸਿੱਖ ਧਰਮ ਕਰਮ ਦੇ ਨਾਲ-ਨਾਲ ਸੰਸਾਰੀ ਜੀਵਨ ਵਿਚ ਵੀ ਚੰਗੇ ਮਾਹਿਰ ਹੋ ਗਏ ਸਨ। ਗੁਰੂ ਰਾਮਦਾਸ ਜੀ ਨੇ ਸੰਸਾਰ ਤੇ ਧਰਮ ਜੋ ਉਪਰੋਂ ਅਜੋੜ ਵਸਤੂ ਲੱਗਦੀਆਂ ਹਨ ਉਨ੍ਹਾਂ ਨੂੰ ਜੋੜ ਦਿਖਲਾ ਦਿੱਤਾ। *ਭਾਈ ਗੁਰਦਾਸ ਜੀ* ਨੇ ਇਸੇ ਨੂੰ 'ਪੂਰੀ ਹੋਈ ਕਰਾਮਾਤ' ਕਿਹਾ ਹੈ। ਆਪ ਜੀ ਦੇ ਕੀਤੇ ਮੋਟੇ-ਮੋਟੇ ਕੰਮਾਂ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਜਾ ਸਕਦਾ ਹੈ :

(੧) **ਸ੍ਰੀ ਅੰਮ੍ਰਿਤਸਰ ਦੀ ਅਸਥਾਪਨਾ** : ਆਪ ਜੀ ਦਾ ਸਭ ਤੋਂ ਵੱਡਾ ਪਰਉਪਕਾਰ ਮਾਝੇ ਦੇ ਐਨ ਵਿਚਕਾਰ ਨਵਾਂ ਸ਼ਹਿਰ ਵਸਾਉਣਾ ਹੈ। ਜਾਦੂ ਨਾਥ ਸਰਕਾਰ ਕਹਿੰਦਾ ਹੈ ਕਿ "ਅੰਮ੍ਰਿਤਸਰ ਦੀ ਨੀਂਹ ਰੱਖਣ ਨਾਲ ਸਿੱਖਾਂ ਵਿਚੋਂ ਹਿੰਦੂ

1. ਹੋਰ ਵਿਸਥਾਰ ਲਈ ਮੇਰੀ ਪੁਸਤਕ 'ਖ਼ਾਲਸੇ ਦੀ ਵਾਸੀ' ਅਤੇ 'ਪੂਰੀ ਹੋਈ ਕਰਾਮਾਤ' ਦੇਖੋ।
2. ਤਬ ਗੁਰੂ ਰਾਮਦਾਸ ਸੰਮਤ ੧੬੩੮ ਭਾਦਉ ਸੁਦੀ ਤਿੰਨ ਸ਼ਬਦ ਕੀ ਥਾਪਣਾ ਗੁਰੂ ਅਰਜਨ ਕਉ ਦੇ ਕਰਿ ਸਚੇ ਖੰਡ ਕਉ ਸਿਧਾਰੇ। (ਗੋਸ਼ਟ ਮਿਹਰਵਾਨ)
ਵਿਸਥਾਰ ਲਈ ਮੇਰੀ ਪੁਸਤਕ 'ਪੁਰਾਤਨ ਇਤਿਹਾਸਕ ਜੀਵਨੀਆਂ' ਵੀ ਦੇਖੋ।

ਤੀਰਥਾਂ ਉੱਤੇ ਜਾਣ ਦਾ ਖ਼ਿਆਲ ਉੱਡ ਗਿਆ।" *ਭਾਈ ਮਨੀ ਸਿੰਘ ਜੀ* ਦੇ ਸ਼ਬਦਾਂ ਵਿਚ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਕਿਹਾ : "ਪੁਰਖਾ! ਕੋਈ ਤੀਰਥ ਮੰਦਰ ਦੇਸ਼ ਵਿਚ ਕਰੀਏ ਜੋ ਤਰਲੋਕੀ ਦੇ ਸਭਨਾਂ ਤੀਰਥਾਂ ਦਾ ਫਲ ਹੋਵਹਿ, ਜਿਸ ਦੇ ਇਸ਼ਨਾਨ ਕਰਨ ਦੇ ਫਲ 'ਤੇ।" ਸਿੱਖਾਂ ਵਿਚ ਹੋਰ ਸ਼ਰਧਾ ਜਾਗੀ। *ਲਤੀਫ਼* ਵਿਸਥਾਰ ਨਾਲ ਅੰਮ੍ਰਿਤਸਰ ਦੀ ਮਹੱਤਤਾ ਬਾਰੇ ਆਪਣੇ 'ਪੰਜਾਬ ਦੇ ਇਤਿਹਾਸ' ਵਿਚ ਲਿਖਦੇ ਹੋਏ ਕਹਿੰਦਾ ਹੈ : "ਅੰਮ੍ਰਿਤਸਰ ਦੀ ਅਸਥਾਪਨਾ ਕਰਨ ਨਾਲ ਇਰਦ-ਗਿਰਦ ਦੇ ਜ਼ਿਮੀਂਦਾਰਾਂ ਤੇ ਜੱਟਾਂ ਨੇ ਕਾਫ਼ੀ ਗਿਣਤੀ ਵਿਚ ਅੰਮ੍ਰਿਤਸਰ ਫੇਰਾ ਪਾਉਣਾ ਸ਼ੁਰੂ ਕੀਤਾ। ਗੁਰੂ ਜੀ ਦੇ ਸਨਮਾਨ ਤੇ ਪ੍ਰਭਤਾ ਵਿਚ ਬਹੁਤ ਵਾਧਾ ਹੋਇਆ।"

ਫਿਰ *ਲਤੀਫ਼* ਲਿਖਦਾ ਹੈ : "ਕੇਂਦਰੀ ਅਸਥਾਨ ਉੱਤੇ ਅੰਮ੍ਰਿਤਸਰ ਬਣਾ ਕੇ ਗੁਰੂ ਜੀ ਨੇ ਸਿੱਖ ਕੌਮ ਦੀ ਨੀਂਹ ਰੱਖ ਦਿੱਤੀ। ਇਸ ਤਰ੍ਹਾਂ ਐਸਾ ਧੁਰਾ ਬਣ ਗਿਆ ਜਿਸ ਦੇ ਆਲੇ-ਦੁਆਲੇ ਆਸਾਨੀ ਨਾਲ ਸਿੱਖ ਇਕੱਠੇ ਹੋ ਸਕਦੇ ਸਨ। ਸਿੱਖ ਸ਼ਾਂਤ ਸੁਭਾਅ ਨਾਲ ਆਪਣੇ ਪਹਿਲੇ ਗੁਰੂ ਸਾਹਿਬਾਨ ਦੇ ਪਾਏ ਪੂਰਨਿਆਂ ਉੱਤੇ ਚੱਲ ਰਹੇ ਸਨ। ਸਿੱਖਾਂ ਨੇ ਇਕੱਠੇ ਬੈਠਣ ਦਾ ਵੱਲ ਸਿੱਖਿਆ ਅਤੇ ਆਪਣੇ ਵਿਚ ਭਗਤੀ ਭਾਵ ਪੈਦਾ ਕਰ ਕੇ ਕੌਮੀ ਜਜ਼ਬੇ ਦੀ ਤਾਰ ਨੂੰ ਮਜ਼ਬੂਤ ਕੀਤਾ। ਇਸ ਤਰ੍ਹਾਂ 'ਇਕ ਭਾਂਡੇ ਵਿਚ ਛਕਣ ਦੇ ਰਾਹ ਟੁਰਨ ਲਈ ਉਹ ਤਿਆਰ ਹੋਏ।'

ਆਵਣ ਵਾਲੇ ਇਤਿਹਾਸ ਵਿਚ ਇਸ ਅੰਮ੍ਰਿਤਸਰ ਨੇ ਸਿੱਖਾਂ ਦੀ ਚੜ੍ਹਤ ਵਿਚ ਬਹੁਤ ਹਿੱਸਾ ਪਾਇਆ ਹੈ। ਇਸ ਕੇਂਦਰ ਦੀ ਹੋਂਦ ਨੇ ਹੀ ਸਿੱਖਾਂ ਨੂੰ ਇਕ ਦੂਜੇ ਨਾਲ ਜੋੜੀ ਰੱਖਿਆ। ਹਕੂਮਤ ਨੇ ਐਲਾਨ ਕੀਤਾ ਕਿ ਅੰਮ੍ਰਿਤਸਰ ਕੋਈ ਇਸ਼ਨਾਨ ਨਹੀਂ ਕਰ ਸਕਦਾ, ਕੋਈ ਆ ਕੇ ਮੱਥਾ ਨਹੀਂ ਟੇਕ ਸਕਦਾ ਤਾਂ ਸਿੱਖਾਂ ਨੇ ਆਪਣੀ ਅਰਦਾਸ ਦਾ ਹੀ ਹਿੱਸਾ ਬਣਾ ਲਿਆ : 'ਸਿੱਖਾਂ ਨੂੰ ਸਿੱਖੀ ਦਾਨ, ਨਾਮ ਦਾਨ, ਬਿਬੇਕ ਦਾਨ, ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ'। ਇਸ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਦਾਨ, ਨੇ ਬਿਖੜੇ ਸਮੇਂ ਸਿੱਖਾਂ ਨੂੰ ਦੂਰ-ਦੁਰਾਡੇ, ਵੱਖ-ਵੱਖ ਥਾਵਾਂ ਉੱਤੇ ਬੈਠਦਿਆਂ ਹੀ ਭਾਵਕ ਤੌਰ ਉੱਤੇ ਜੋੜੀ ਰੱਖਿਆ। ਗੁਰੂ ਰਾਮਦਾਸ ਜੀ ਦੀ ਇਹ ਦੇਣ ਸਿੱਖ ਕਦੇ ਨਹੀਂ ਭੁਲਾ ਸਕਦੇ। ਮਹੱਤਤਾ ਬਾਰੇ ਸਿੱਖਾਂ ਦੀ ਭਗਤਮਾਲਾ ਵਿਚ ਲਿਖਿਆ ਹੈ : 'ਤੀਜੇ ਪਾਤਸ਼ਾਹ ਨੇ ਗੁਰੂ ਰਾਮਦਾਸ ਜੀ ਨੂੰ ਬਚਨ ਕੀਤਾ ਸੀ : ਪੁਰਖਾ! ਕਲਿਜੁਗ ਦੇ ਜੀਆਂ ਦੀਆਂ ਆਰਜਾਵਾਂ ਛੋਟੀਆਂ ਹਨ ਤੇ ਬੁੱਧਾਂ ਮੋਟੀਆਂ। ਸੋ ਐਸਾ ਤੀਰਥ ਬਣਾਇਆ ਜਾਏ ਜਿੱਥੇ ਉਨ੍ਹਾਂ ਨੂੰ ਥੋੜ੍ਹੇ ਚਿਰ ਵਿਚ ਜੀਵਨ ਰਾਹ ਬਿਬੇਕ ਬੁੱਧੀ ਮਿਲੇ।'

ਇਕ ਵਾਰੀ ਭਾਈ ਜੋਧ ਤੇ ਭਾਈ ਦੇਸੀ ਜੀ ਦੇ ਪ੍ਰਸ਼ਨ ਦੇ ਉੱਤਰ ਵਿਚ ਗੁਰੂ ਅਰਜਨ ਜੀ ਨੇ ਫ਼ਰਮਾਇਆ ਸੀ : 'ਸ੍ਰੀ ਅੰਮ੍ਰਿਤਸਰ ਨਿਰੰਕਾਰ ਦੀ ਪੁਰੀ ਹੈ ਅਤੇ ਨਾਮ ਦਾ ਤੀਰਥ ਹੈ।'

ਫਿਰ ਹੋਰ ਦਿੱਲੀ, ਲਾਹੌਰ, ਲੰਡਨ ਆਦਿ ਸ਼ਹਿਰ ਹਨ ਇਹ ਅੰਮ੍ਰਿਤਸਰ ਕਿਸੇ ਖ਼ਿਆਲ ਦੀ ਪੂਰਤੀ ਦਾ ਚਿੰਨ੍ਹ ਹੈ। ਇਕ ਹੀ ਗੱਲ ਤੱਕੋ ਕਿ ਹਿੰਦ ਦੇ ਹਰ ਸ਼ਹਿਰ

ਵਿਚ ਨੀਵਿਆਂ ਨੂੰ ਪੱਛਮ ਵੱਲ ਵਸਾਇਆ ਜਾਂਦਾ ਸੀ ਪਰ ਇਥੇ ਉਨ੍ਹਾਂ ਅਖੌਤੀ ਨੀਵਿਆਂ ਨੂੰ ਪੂਰਬ ਵੱਲ ਤੇ ਅੰਮ੍ਰਿਤਸਰ ਦੀ ਬਾਹੀ ਲਾਗੇ ਹੀ ਵਸਾਇਆ ਗਿਆ।

(੨) **ਮਸੰਦ ਥਾਪਣੇ** : ਗੁਰੂ ਅਮਰਦਾਸ ਜੀ ਨੇ ਬਾਈ ਮੰਜੀਆਂ ਥਾਪ ਕੇ ਪ੍ਰਚਾਰ ਦੇ ਕੰਮ ਨੂੰ ਠੀਕ ਹੱਥਾਂ ਵਿਚ ਦੇ ਦਿੱਤਾ ਸੀ। ਆਪਣੀ ਆਪਣੀ ਥਾਂ ਤੋਂ ਮੰਜੀਆਂ ਦੇ ਪ੍ਰਚਾਰਕਾਂ ਦਾ ਵਿਚ ਵੀ ਛੱਡ ਕੇ ਉਨ੍ਹਾਂ ਲਈ ਕਈ ਵਾਰੀ ਆਉਣਾ ਮੁਸ਼ਕਲ ਹੋ ਜਾਂਦਾ ਸੀ ਅਤੇ ਵਕਤ ਸਿਰ ਗੁਰੂ ਜੀ ਨੂੰ ਸਾਰੇ ਹਾਲਾਤ ਪਤਾ ਨਹੀਂ ਸਨ ਲੱਗਦੇ ਤੇ ਭੇਟਾ ਵੀ ਵਕਤ ਸਿਰ ਨਹੀਂ ਸੀ ਪੁੱਜਦੀ। ਸੋ ਗੁਰੂ ਰਾਮਦਾਸ ਜੀ ਦੀ ਦੂਰ-ਦ੍ਰਿਸ਼ਟੀ ਨੇ ਨਵੀਂ ਵਿਉਂਤ ਬਣਾਈ ਕਿ ਮੰਜੀਆਂ ਦੇ ਪ੍ਰਚਾਰਕਾਂ ਨੂੰ ਤਾਂ ਨਾ ਉਖੇੜਿਆ ਜਾਏ ਪਰ ਇਕ ਅਜਿਹੀ ਸੰਸਥਾ ਜ਼ਰੂਰੀ ਹੋਵੇ ਜੋ ਉਨ੍ਹਾਂ ਨੂੰ ਸਿੱਖੀ ਦੇ ਨਵੇਂ ਖ਼ਿਆਲਾਂ ਤੋਂ ਜਾਣੂ ਕਰਾ ਸਕੇ ਅਤੇ ਉਸਾਰੀ ਦੇ ਕੰਮਾਂ ਲਈ ਮਾਇਕ ਸਹਾਇਤਾ ਪੁਜਾ ਸਕੇ। ਲੰਗਰ ਉਸੇ ਤਰ੍ਹਾਂ ਜਾਰੀ ਸੀ, ਗਿਣਤੀ ਦਿਨੋਂ ਦਿਨ ਵਧ ਰਹੀ ਸੀ, ਨਵੇਂ ਮੰਦਰ ਦੀ ਉਸਾਰੀ ਸ਼ੁਰੂ ਸੀ, ਬਾਹਰੋਂ ਆਏ ਨਵੇਂ ਕਈ ਘਰ ਅੰਮ੍ਰਿਤਸਰ ਆਬਾਦ ਹੋਏ ਸਨ, ਇਨ੍ਹਾਂ ਸਾਰੀਆਂ ਗੱਲਾਂ ਨੂੰ ਸਿਰੇ ਚੜ੍ਹਾਉਣ ਲਈ ਮਾਇਆ ਦੀ ਤੁਰੰਤ ਲੋੜ ਪੈਂਦੀ ਸੀ।

*ਦੂਜੇ,* ਸਿੱਖੀ ਆਪਣੇ ਬਾਲ-ਖੇਤਰ ਵਿਚੋਂ ਨਿਕਲ ਆਈ ਸੀ, ਸੰਨਿਆਸੀਆਂ, ਉਦਾਸੀਆਂ, ਤਪੀਆਂ ਦੀ ਵਿਰੋਧਤਾ ਦਾ ਡਰ ਘਟ ਗਿਆ ਸੀ। ਪਰ ਫਿਰ ਵੀ ਠੋਸ ਵਿਚਾਰ ਆਮ ਲੋਕਾਂ ਤਕ ਪੁਜਾਣ ਦੀ ਅਤਿਅੰਤ ਲੋੜ ਸੀ।

*ਤੀਜੇ,* ਮਾਇਆ ਠੀਕ ਥਾਂ ਨਾ ਪੁੱਜਣ ਕਰਕੇ ਕਈ ਆਰੰਭ ਕੀਤੇ ਕੰਮ ਰੁਕ ਜਾਂਦੇ ਸਨ। ਇਨ੍ਹਾਂ ਸਾਰਿਆਂ ਵਿਚਾਰਾਂ ਨੂੰ ਮੁੱਖ ਰੱਖਦੇ ਹੋਏ ਗੁਰੂ ਜੀ ਨੇ 'ਮਸੰਦ' ਨਿਯਤ ਕੀਤੇ। ਗੁਰੂ ਅਰਜਨ ਦੇਵ ਜੀ ਦੇ ਸਮੇਂ ਇਨ੍ਹਾਂ ਮਸੰਦਾਂ ਨੇ ਪੰਥ-ਉਸਾਰੀ ਵਿਚ ਚੰਗਾ ਹਿੱਸਾ ਪਾਇਆ। ਗੁਰੂ ਰਾਮਦਾਸ ਜੀ ਕਿਉਂਕਿ ਥੋੜ੍ਹਾ ਚਿਰ ਹੀ ਤਖ਼ਤ ਉੱਤੇ ਬਿਰਾਜੇ ਸਨ ਇਸ ਲਈ ਮਸੰਦਾਂ ਨੂੰ ਕਿਸੇ ਖ਼ਾਸ ਨਿਯਮਾਂ ਹੇਠ ਜਥੇਬੰਦ ਨਾ ਕਰ ਸਕੇ। ਇਨ੍ਹਾਂ ਨੂੰ ਜਥੇਬੰਦ ਕੀਤਾ ਗੁਰੂ ਅਰਜਨ ਦੇਵ ਜੀ ਨੇ।

ਮਸੰਦ ਸ਼ਬਦ ਫ਼ਾਰਸੀ ਦੇ ਸ਼ਬਦ 'ਮਸਨਦ' ਤੋਂ ਬੋਲ-ਚਾਲ ਵਿਚ ਆਇਆ ਹੈ। ਮੁਗ਼ਲ ਅਫ਼ਸਰ ਅਕਸਰ 'ਮਸਨਦ ਨਿਸ਼ੀ' ਜਾਂ ਮਸਨਦ ਕਹੇ ਜਾਂਦੇ ਸਨ। ਮੁਗ਼ਲ ਬਾਦਸ਼ਾਹ ਨੂੰ 'ਮਸਨਦੇ ਆਲੀ' ਕਿਹਾ ਜਾਂਦਾ ਸੀ ਤੇ ਕਈ ਵਾਰੀ ਸੂਬੇਦਾਰ ਨੂੰ ਵੀ ਲੋਕੀਂ ਇਸੇ ਉਪਨਾਮ ਨਾਲ ਪੁਕਾਰਦੇ ਸਨ। 'ਮਸਨਦ' ਦਾ ਆਮ ਭਾਵ ਹੀ ਹੈ : "ਉੱਚੀ ਜਗ੍ਹਾ ਵਾਲਾ"। ਇਸੇ ਤਰ੍ਹਾਂ ਸੱਚੇ ਪਾਤਸ਼ਾਹ ਗੁਰੂ ਦੇ ਨਿਯਤ ਕੀਤੇ ਮੁਖੀਏ ਵੀ 'ਮਸੰਦ' ਕਹਿਲਾਣ ਲੱਗ ਪਏ। ਕਿਉਂਕਿ ਜਦ ਨਗਰਾਂ ਵਿਚ ਜਾ ਉਪਦੇਸ਼ ਦੇਂਦੇ ਸਨ ਤਾਂ ਸੰਗਤਾਂ ਉੱਚੀ ਥਾਂ ਬੈਠਾਲਦੀਆਂ ਸਨ।

ਇਹ ਮਸੰਦ ਉੱਚੇ ਆਚਰਣ ਵਾਲੇ, ਦਿਆਨਤਦਾਰ ਤੇ ਬੜੇ ਉਤਸ਼ਾਹੀ ਲੋਕ ਹੁੰਦੇ ਸਨ। ਮਸੰਦਾਂ ਦੇ ਸਪੁਰਦ ਦੋ ਕੰਮ ਹੁੰਦੇ ਸਨ।

*ਪਹਿਲਾ,* ਗੁਰੂ ਦੀ ਸਿੱਖੀ ਦਾ ਪ੍ਰਚਾਰ ਕਰਨਾ ਤੇ *ਦੂਜਾ,* ਮੰਜੀਆਂ ਤੇ ਪ੍ਰਚਾਰਕਾਂ ਨੇ ਜੋ ਮਾਇਆ ਇਕੱਤਰ ਕੀਤੀ ਹੋਵੇ, ਲਿਆ ਕੇ ਗੁਰੂ ਖ਼ਜ਼ਾਨੇ ਪਾ ਦੇਣੀ। ਕੁਝ ਚਿਰ ਗੁਰੂ ਜੀ ਦੇ ਦਰਬਾਰ ਵਿਚ ਰਹਿ ਕੇ ਗੁਰੂ ਉਪਦੇਸ਼ ਹਿਰਦੇ ਵਸਾ ਕੇ ਆਪਣੇ ਦੌਰਿਆਂ ਉੱਤੇ ਚਲੇ ਜਾਣਾ।

ਗੁਰੂ ਰਾਮਦਾਸ ਜੀ ਦਾ ਵੱਡਾ ਪੁੱਤਰ ਪ੍ਰਿਥੀ ਚੰਦ ਜੋ ਬਹੁਤ ਚਤੁਰ, ਸਿਆਣਾ ਸੀ, 'ਮਸੰਦਾਂ' ਦੀ ਇਕੱਠੀ ਕੀਤੀ ਮਾਇਆ ਦਾ ਹਿਸਾਬ ਰੱਖਦਾ ਸੀ ਤੇ ਉਸ ਦੀ ਸਿੱਧੀ ਵਾਕਫ਼ੀਅਤ ਬਹੁਤੇ ਮਸੰਦਾਂ ਨਾਲ ਹੋ ਗਈ। ਹੌਲੇ-ਹੌਲੇ ਸਰੋਵਰ ਤੇ ਹੋਰ ਖ਼ਰਚਾਂ ਦਾ ਪ੍ਰਬੰਧ ਵੀ ਪ੍ਰਿਥੀ ਚੰਦ ਨੇ ਹੀ ਸੰਭਾਲ ਲਿਆ। ਇਹ ਮਸੰਦ ਸਾਲ ਵਿਚ ਇਕ ਜਾਂ ਦੋ ਵਾਰੀ, ਦੀਵਾਲੀ ਵੈਸਾਖੀ ਜ਼ਰੂਰ ਅੰਮ੍ਰਿਤਸਰ ਪੁੱਜਦੇ ਸਨ।

(੩) **ਗੁਰੂ ਜੀ ਨੇ ਕੇਂਦਰ ਉੱਤੇ ਜ਼ੋਰ ਦਿੱਤਾ** : *ਕੀਟਸ* ਕਿਹਾ ਕਰਦਾ ਸੀ 'ਜਦ ਕੇਂਦਰ ਢਿੱਲਾ ਪੈ ਜਾਏ ਸਭ ਕੁਝ ਆਪੇ ਡਿੱਗ ਜਾਂਦਾ ਹੈ।'[1] ਗੁਰੂ ਜੀ ਨੇ ਇਹ ਸੱਚਾਈ ਕਈ ਸਦੀਆਂ ਪਹਿਲਾਂ ਹੀ ਜਾਣੀ ਹੋਈ ਸੀ। ਉਨ੍ਹਾਂ ਨੂੰ ਗਿਆਨ ਸੀ ਕਿ ਮੰਜੀ ਸੰਸਥਾ ਉਤਨਾ ਚਿਰ ਹੀ ਚੰਗਾ ਕੰਮ ਕਰੇਗੀ ਜਿੰਨਾ ਚਿਰ ਮੰਜੀ ਦਾ ਪ੍ਰਚਾਰਕ ਚੰਗਾ, ਮਹਾਤਮਾ ਤੇ ਸ਼ਰਧਾ ਵਾਲਾ ਹੈ। ਜਦ ਕੋਈ ਸੁਆਰਥੀ ਮੰਜੀ ਉੱਤੇ ਬੈਠ ਗਿਆ ਤਾਂ ਸਾਰੀ ਸਿੱਖ ਜਥੇਬੰਦੀ ਖੇਰੂੰ-ਖੇਰੂੰ ਕਰ ਦੇਵੇਗਾ। ਇਸ ਆਉਂਦੇ ਖ਼ਤਰੇ ਨੂੰ ਦੇਖ ਕੇ ਗੁਰੂ ਜੀ ਨੇ ਕੇਂਦਰ ਦੀ ਮਹੱਤਤਾ ਉੱਤੇ ਬਹੁਤ ਜ਼ੋਰ ਦਿੱਤਾ। ਇਸ ਮੰਤਵ ਲਈ ਆਪ ਜੀ ਨੇ ਗਉੜੀ ਦੀ ਵਾਰ ਉਚਾਰੀ। ਗਉੜੀ ਕੀ ਵਾਰ ਵਿਚ ਇਸ 'ਇਸ ਨਾਲ ਜੁੜਨ' ਦੇ ਆਸ਼ੇ ਦੀ ਵਿਆਖਿਆ ਕੀਤੀ। ਇਸ ਬਾਣੀ ਵਿਚ ਗੁਰੂ ਰਾਮਦਾਸ ਜੀ, ਉਸ ਨੂੰ ਸਮਝਾ ਰਹੇ ਲੱਗਦੇ ਹਨ ਜੋ ਗੁਰੂ ਘਰ ਦੇ ਵਿਰੁੱਧ ਕੋਈ ਧੜਾ ਖੜ੍ਹਾ ਕਰਨ ਦਾ ਯਤਨ ਕਰ ਰਿਹਾ ਹੈ। ਗੁਰੂ ਜੀ ਨੇ ਦੱਸਿਆ : ਸਤਿਗੁਰੂ ਕੇਵਲ ਇਕ ਹੈ। ਜਿਸ ਨੂੰ 'ਹੋਦੈ ਗੁਰੂ ਬਹਿ ਟਿਕਿਆ' ਉਸ ਨੂੰ ਪ੍ਰਤੱਖ ਗੁਰੂ ਮੰਨੋ, ਉਸ ਦੀਬਾਣੀ ਨੂੰ ਪ੍ਰਮਾਣੀਕ ਕਰਕੇ ਪੜ੍ਹੋ ਤੇ ਕਿਸੇ ਨਵੀਂ ਗੱਦੀ ਲਾਉਣ ਵਾਲੇ ਦੇ ਦੁਆਲੇ ਇਕੱਠੇ ਨਾ ਹੋਵੋ। ਸਿੱਖੀ ਦਾ ਕੇਂਦਰ ਇਕ ਰੱਖੋ। ਦਰੱਖ਼ਤ ਨੂੰ ਮੁੱਢ ਤੋਂ ਕੱਟ ਦੇਈਏ ਤਾਂ ਡਾਲੀਆਂ ਆਪੇ ਹੀ ਸੁੱਕ ਜਾਂਦੀਆਂ ਹਨ। 'ਪੇਡੁ ਮੁੰਢਾਹੁ ਕਟਿਐ ਤਿਸੁ ਡਾਲ ਸੁਕੰਦੇ।' ਕੇਂਦਰ ਦੀ ਮਹਾਨਤਾ ਵਧਣ ਨਾਲ ਸਿੱਖੀ ਵਿਚ ਤਰੇੜ ਨਾ ਆਈ ਤੇ ਜੁੜੀ ਰਹੀ। ਕੌਮ ਉਹ ਹੀ ਕਹਿਲਾਂਦੀ ਹੈ ਜਿਸ ਪਾਸ ਦੋ ਗੁਣ ਹਨ। ਪਹਿਲੇ, ਇਕ ਥਾਂ ਇਕੱਠੇ ਹੋਣ ਦਾ ਚਾਅ (Desire to Live together) ਅਤੇ ਦੂਜੇ, ਸਾਂਝਾ ਕੌਮੀ ਵਿਰਸਾ (ਰਿਚ ਕੌਮਨ ਹੈਰੀਟੇਜ)। ਇਹ ਦੋਵੇਂ ਲੋੜੀਂਦੀਆਂ ਚੀਜ਼ਾਂ ਗੁਰੂ ਰਾਮਦਾਸ ਜੀ ਨੇ ਸਿੱਖੀ ਨੂੰ ਬਖ਼ਸ਼ੀਆਂ।

(੪) **ਰਹੁ-ਰੀਤੀ ਨੂੰ ਪੱਕਿਆਂ ਕਰਨਾ** : ਗੁਰੂ ਅਮਰਦਾਸ ਜੀ ਨੇ ਅਨੰਦ ਵਿਆਹ ਦੀ ਰਸਮ ਜਾਰੀ ਕਰਾਈ ਤੇ ਗੁਰੂ ਰਾਮਦਾਸ ਜੀ ਨੇ ਉਸ ਰਸਮ ਨੂੰ ਹੋਰ ਪੱਕਿਆਂ ਕਰਨ ਲਈ ਸੂਹੀ ਰਾਗ ਵਿਚ ਚਾਰ ਲਾਵਾਂ ਉਚਾਰੀਆਂ ਜਿਨ੍ਹਾਂ ਰਾਹੀਂ ਜੀਵਨ ਸਫ਼ਰ

1. When Centre not holds, things fall.

ਵਿਚ ਦੰਪਤੀ ਨੂੰ ਕਾਮਯਾਬੀ ਦਾ ਰਸਤਾ ਮਿਲਦਾ ਹੈ। ਸੰਸਾਰ ਨੂੰ ਪ੍ਰਵਿਰਤੀ ਕਰਮ ਦ੍ਰਿੜ੍ਹਾਇਆ। ਨਵਿਰਿਤੀ ਕਰਮ ਤਾਂ ਪਹਿਲਾਂ ਬੜੇ ਲੋਕ ਦੱਸ ਗਏ ਸਨ, ਗੁਰੂ ਜੀ ਨੇ ਸੰਸਾਰ ਵਿਚ ਚੰਗੀ ਤਰ੍ਹਾਂ ਰਹਿਣ ਦੀ ਜਾਚ ਦੱਸੀ। ਜੋੜੇ ਨੂੰ ਯਾਦ, ਨਿਰਮਲ ਭਉ, ਵਿਛੋੜੇ, ਬਿਰਹਾ ਤੇ ਸਹਿਜ ਅਵਸਥਾ ਵਿਚ ਵਿਚਰਨ ਦੀ ਜਾਚ ਇਨ੍ਹਾਂ ਚਾਰ ਲਾਵਾਂ ਰਾਹੀਂ ਦਰਸਾਈ।

ਇਸ ਤਰ੍ਹਾਂ ਆਪ ਜੀ ਨੇ ਵਡਹੰਸ ਰਾਗ ਵਿਚ ਘੋੜੀਆਂ ਦੀ ਧਾਰਨਾ ਤੇ ਸ਼ਬਦ ਰਚੇ। ਘੋੜੀਆਂ ਗਾਉਣ ਦੀ ਇਕ ਖ਼ਾਸ ਲੈਅ ਹੈ, ਜਿਸ ਨੂੰ ਬੀਬੀਆਂ ਵਿਆਹ ਤੋਂ ਪਹਿਲਾਂ ਘੋੜੀ ਚੜ੍ਹਨ ਸਮੇਂ ਗਾਉਂਦੀਆਂ ਹਨ।ਉਸੇ ਧਾਰਨਾ ਉੱਤੇ ਗੁਰੂ ਜੀ ਨੇ ਘੋੜੀਆਂ ਉਚਾਰੀਆਂ। ਇਕ ਤਾਂ ਇਹ ਕਿ ਗੁਰਸਿੱਖ ਹੋਰ ਗੰਦੇ ਗੀਤ ਨਾ ਗਾਏ, ਦੂਜਾ ਉਸ ਖ਼ੁਸ਼ੀ ਦੇ ਸਮੇਂ ਵੀ ਉਹ ਵਾਹਿਗੁਰੂ ਨੂੰ ਨਾ ਭੁੱਲੇ। ਇਸ ਤਰ੍ਹਾਂ ਮਰਯਾਦਾ ਦਾ ਮੁੱਢ ਬੰਨ੍ਹਦੇ ਹੋਏ ਹਰ ਕੰਮ ਸ਼ੁਰੂ ਕਰਨ ਵੇਲੇ ਵਾਹਿਗੁਰੂ ਦਾ ਆਸਰਾ ਲੈਣ ਲਈ ਸਿੱਖਾਂ ਨੂੰ ਫ਼ਰਮਾਇਆ। 'ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ' ਵਾਲਾ ਮਹਾਂ-ਉਪਦੇਸ਼ ਗੁਰੂ ਜੀ ਨੇ ਦਿੱਤਾ। ਹੁਣ ਸਿੱਖਾਂ ਕੋਲ ਜਨਮ, ਵਿਆਹ ਤੇ ਮਰਨ ਸੰਸਕਾਰ ਸਮੇਂ ਦੇ ਮਹਾਂਵਾਕ ਸਨ। ਸਿੱਖ ਉਨ੍ਹਾਂ ਉੱਤੇ ਚੱਲ ਕੇ ਇਕ ਮਰਯਾਦਾ ਵਿਚ ਜੁੜਨ ਲੱਗੇ। ਨਿੱਤ ਦੀ ਮਰਯਾਦਾ ਲਈ ਸਾਹਿਬ ਨੇ 'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਅਤੇ 'ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ..॥' ਦਿਹਾੜੀ ਕਿਰਤ-ਵਿਹਾਰ ਵਿਚ ਲੱਗਿਆਂ ਵੀ ਉਠਦੇ, ਬੈਠਦੇ ਹਰਿ ਨਾਮ ਦਾ ਧਿਆਨ ਕਰੇ। ਸ਼ਾਮ ਨੂੰ ਸੋਦਰ ਤੇ ਰਾਤ ਨੂੰ ਸੋਹਿਲਾ ਵਿਚ ਜੁੜੇ।

(੫) **ਉਦਾਸੀਆਂ ਨਾਲ ਮੇਲ** : ਬਾਬਾ ਸ੍ਰੀ ਚੰਦ ਜੀ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਸਮੇਂ ਤਾਂ ਸਿੱਖ ਲਹਿਰ ਦੀ ਮੁਖ਼ਾਲਫ਼ਤ ਕਰਦੇ ਰਹੇ ਪਰ ਫੇਰ ਸਿਰਫ਼ ਆਪਣੇ ਹੀ ਆਦਰਸ਼ਾਂ ਦਾ ਪ੍ਰਚਾਰ ਕਰਨ ਲੱਗ ਪਏ। ਬਾਬਾ ਸ੍ਰੀ ਚੰਦ ਜੀ ਆਪ ਗੁਰੂ ਰਾਮਦਾਸ ਨੂੰ ਮਿਲਣ ਆਏ ਅਤੇ ਇਨ੍ਹਾਂ ਦੀ ਨਿਰਮਾਣਤਾ ਤੋਂ ਪ੍ਰਭਾਵਤ ਹੋਏ। ਇਸ ਤੋਂ ਬਾਅਦ ਉਦਾਸੀਆਂ ਨੇ ਸਿੱਖੀ ਆਦਰਸ਼ ਦੀ ਮੁਖ਼ਾਲਫ਼ਤ ਨਾ ਕੀਤੀ, ਸਗੋਂ ਬਿਖੜੇ ਸਮੇਂ ਮਦਦ ਪਹੁੰਚਾਂਦੇ ਰਹੇ। ਗੁਰੂ ਹਰਗੋਬਿੰਦ ਦੇ ਸਮੇਂ ਤਾਂ ਗੁਰੂ ਜੀ ਨੇ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਉਦਾਸੀ ਮੱਤ ਵਿਚ ਪ੍ਰਚਾਰ ਹਿੱਤ ਆਪ ਸ਼ਾਮਲ ਕੀਤਾ। ਇਸ ਸੁਮੇਲ ਨੇ ਸਿੱਖੀ ਦੇ ਪ੍ਰਚਾਰ ਵਿਚ ਵਾਧਾ ਕੀਤਾ। ਇਹ ਉਦਾਸੀ ਗੁਰਬਾਣੀ ਦੀ ਚੰਗੀ ਤੇ ਡੂੰਘੀ ਵਾਕਫ਼ੀਅਤ ਵਾਲੇ ਪੁਰਸ਼ ਹੁੰਦੇ ਸਨ। ਇਨ੍ਹਾਂ ਨੇ ਗੁਰਬਾਣੀ ਦੀ ਲਗਨ ਸਿੱਖਾਂ ਵਿਚ ਉਜਾਗਰ ਕੀਤੀ। ਇਸ ਉਦਾਸੀ ਮੱਤ ਨੇ ਸਿੱਖ ਧਰਮ ਦੇ ਆਸ਼ਿਆਂ ਦੇ ਪ੍ਰਚਾਰ ਲਈ ਬੇਗਰਜ਼ ਸਿੱਖ ਪ੍ਰਚਾਰਕ ਦਿੱਤੇ।

ਸੋ ਇਹ ਹੀ ਕਹਿਣਾ ਬਣਦਾ ਹੈ ਕਿ ਗੁਰੂ ਰਾਮਦਾਸ ਜੀ ਨੇ ਸਿੱਖੀ ਮਹੱਲ ਦੀ ਉਸਾਰੀ ਲਈ ਠੋਸ ਇੱਟਾਂ ਲਗਾਈਆਂ ਜਿਸ ਕਾਰਨ ਸਿੱਖ ਧਰਮ ਮੰਦਰ ਮਜ਼ਬੂਤ ਤੇ ਖ਼ੂਬਸੂਰਤ ਬਣਿਆ।

**(੬) ਗੁਰਿਆਈ ਠੀਕ ਹੱਥਾਂ ਵਿਚ :** ਗੁਰੂ ਰਾਮਦਾਸ ਜੀ ਨੇ ਵੱਡੇ ਨਿੱਕੇ ਪੁੱਤਰ ਦਾ ਖ਼ਿਆਲ ਛੱਡ ਕੇ ਗੁਰਿਆਈ ਯੋਗ ਹੱਥਾਂ ਵਿਚ ਦਿੱਤੀ। ਗੁਰ-ਗੱਦੀ ਦੀ ਪਵਿੱਤਰਤਾ ਨੂੰ ਪਹਿਲੇ ਵਾਂਗ ਹੀ ਕਾਇਮ ਰੱਖਿਆ। ਬੀਬੀ ਭਾਨੀ ਦੇ ਕਹੇ ਬਚਨ ਜੋ ਉਨ੍ਹਾਂ (ਗੁਰ) ਅਰਜਨ ਜੀ ਨੂੰ ਕਹੇ ਖ਼ਾਸ ਧਿਆਨ ਯੋਗ ਹਨ।

ਮਾਤਾ ਜੀ ਨੇ ਕਿਹਾ ਸੀ : "ਪ੍ਰਿਥੀ ਚੰਦ ਹੰਕਾਰੀ ਹੋ ਗਿਆ ਹੈ। ਮਹਾਂਦੇਵ ਨੂੰ ਲੱਥੀ-ਚੜ੍ਹੀ ਦੀ ਨਹੀਂ। ਬੇਟਾ ਜੀ, ਇਹ ਕਦੇ ਨਹੀਂ ਭੁੱਲਣਾ ਕਿ ਗੁਰੂ ਨਾਨਕ ਦੇਵ ਜੀ ਨੇ ਗੁਰ ਗੱਦੀ ਦਾਸ ਨੂੰ ਹੀ ਦਿੱਤੀ। ਪੁੱਤਰਾਂ ਵੱਲ ਨਹੀਂ ਤੱਕਿਆ। ਗੁਰੂ ਅੰਗਦ ਦੇਵ ਜੀ ਨੇ ਵੀ ਸੇਵਾ ਨੂੰ ਮਹਾਨਤਾ ਦਿੱਤੀ। ਗੁਰੂ ਅਮਰਦਾਸ ਜੀ ਨੇ ਵੀ ਸੇਵਾ ਦਾ ਪੁੰਜ ਦੇਖ ਕੇ ਹੀ ਦਿੱਤੀ। "ਮੇਰੀ ਇਕ ਖ਼ਾਹਿਸ਼ ਹੈ ਕਿ ਉਨ੍ਹਾਂ ਵਰਗੀ ਹੀ ਘਾਲ ਤੁਸੀਂ ਘਾਲੋ" :

ਹੇ ਸੁਤ! ਸ੍ਰੀ ਨਾਨਕ ਜੀ ਆਦਿ,
ਦਈ ਦਾਸ ਕਹੁ ਕਿਯ ਅਹਿਲਾਦ।
ਤਿਮ ਸ੍ਰੀ ਅੰਗਦ ਅਰ ਪਿਤ ਮੇਰੇ,
ਦੇਤਿ ਭਏ ਪਿਖਿ ਸੇਵ ਘਨੇਰੇ। ੧੯।
ਤਿਨ ਕੇ ਸਮ ਘਾਲਹੁ ਘਾਲ।

ਇਹ ਕਦੇ ਨਾ ਭੁੱਲਣਾ ਕਿ ਗੁਰ ਸਾਹਿਬਾਨ ਵਿਚ ਮੋਹ ਨਹੀਂ ਹੈ। ਉਨ੍ਹਾਂ ਲਈ ਪੁੱਤ, ਧੀ ਜਾਂ ਕੋਈ ਹੋਰ ਰਿਸ਼ਤਾ ਕੁਝ ਨਹੀਂ। ਉਹ ਸਿਰਫ਼ ਰੀਝਦੇ ਹਨ, ਸੇਵਕ ਦੀ ਸੇਵਾ 'ਤੇ :

'ਨਹੀਂ ਗੁਰਨਿ ਕੈ ਮੋਹ ਕਦਾਈ।
ਰੀਝਹਿ ਸੇਵਕ ਦੇ ਬਡਾਈ।'

(ਰਾਸ ਦੂਜੀ, ਅੰਸ ੧੬)





# ਗੁਰੂ ਅਰਜਨ ਦੇਵ ਜੀ[1]

## (੧੫੬੩ : ੧੬੦੬)

"ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ।"

(ਭਾਈ ਗੁਰਦਾਸ)

## ਮੁੱਢਲਾ ਜੀਵਨ

**ਜਨਮ** : (ਗੁਰੂ) ਅਰਜਨ ਦੇਵ ਜੀ ਦਾ ਜਨਮ, ਸਾਹਿਬ ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਨੀ ਜੀ ਦੀ ਕੁੱਖੋਂ ਵਿਸਾਖ ਵਦੀ ੭ ਸੰਮਤ ੧੬੨੦, ੧੯ ਵੈਸਾਖ, ੧੫ ਅਪ੍ਰੈਲ ਸੰਨ ੧੫੬੩ ਨੂੰ ਗੋਇੰਦਵਾਲ ਵਿਖੇ ਹੋਇਆ। ਆਪ ਜੀ ਨੇ ਬਚਪਨ ਦੇ ਗਿਆਰਾਂ ਸਾਲ ਗੋਇੰਦਵਾਲ ਵਿਖੇ ਹੀ ਗੁਜ਼ਾਰੇ।

**ਬਚਪਨ** : ਆਪ ਜੀ ਪਹਿਲੇ ਗੁਰੂ ਸਨ ਜੋ ਬਚਪਨ ਤੋਂ ਹੀ ਗੁਰੂ ਦੇ ਆਲੇ-ਦੁਆਲੇ ਤੇ ਸਿੱਖੀ ਵਾਯੂਮੰਡਲ ਵਿਚ ਪਲ ਵਧ ਰਹੇ ਸਨ। ਹਰ ਪ੍ਰਕਾਰ ਦੀ ਧਾਰਮਕ ਤੇ ਆਤਮਕ ਸਿੱਖਿਆ ਆਪ ਜੀ ਨੂੰ ਮਿਲ ਰਹੀ ਸੀ। ਭੱਟ ਕਲ੍ਯਸਹਾਰ ਨੇ ਠੀਕ ਲਿਖਿਆ ਹੈ :

'ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥' (ਪੰਨਾ ੧੪੦੭)

ਗੁਰੂ ਅਮਰਦਾਸ ਜੀ ਨੇ ਇਸ ਹੋਣਹਾਰ ਬਾਲਕ ਦੀਆਂ ਗੱਲਾਂ ਤੇ ਖੇਡਾਂ ਦੇਖਦੇ ਪਛਾਣ ਲਿਆ ਸੀ ਕਿ ਇਹ 'ਕੋਈ ਵੱਡਾ ਪੁਰਖ ਹੈ ਭਾਰੀ।' ਇਕ ਹੋਰ ਕਥਨ ਅਨੁਸਾਰ ਗੁਰੂ ਅਮਰਦਾਸ ਜੀ ਨੇ 'ਦੋਹਿਤਾ ਬਾਣੀ ਕਾ ਬੋਹਿਥਾ' ਦੀ ਭਵਿੱਖਤ ਬਾਣੀ ਵੀ

---

1. ਪੂਰੀ ਜੀਵਨੀ ਲਈ ਮੇਰੀ ਰਚਿਤ 'ਪਰਤਖਿ ਹਰਿ' ਪੜ੍ਹੋ।
2. ਭਾਈ ਕੇਸਰ ਸਿੰਘ ਛਿੱਬਰ ਅਨੁਸਾਰ (ਗੁਰੂ) ਅਰਜਨ ਦੇਵ ਜੀ ਖੇਡਦੇ-ਖੇਡਦੇ ਗੁਰੂ ਅਮਰਦਾਸ ਜੀ ਦੇ ਚੁਬਾਰੇ ਵੱਲ ਚਲੇ ਗਏ। ਮੰਜੀ ਨੂੰ ਹੱਥ ਪਾ ਕੇ ਉੱਪਰ ਚੜ੍ਹਨ ਲੱਗੇ, ਮੰਜੀ ਹਿੱਲੀ ਤਾਂ ਸਾਹਿਬ ਨੇ ਫ਼ਰਮਾਇਆ :
   "ਕਿਹੜਾ ਵੱਡਾ ਪੁਰਖ ਹੈ ਭਾਰੀ,ਜਿਸ ਮੰਜੀ ਹਿਲਾਈ ਸਾਡੀ ਸਾਰੀ।"
   ਤਾਂ ਬੀਬੀ ਭਾਨੀ ਜੀ ਨੇ ਕਿਹਾ : ਦੋਹਤਾ ਜੇ' ਤਾਂ ਆਪ ਜੀ ਨੇ ਬਾਰਕ ਨੂੰ ਚੁੱਕ ਕੇ ਫ਼ਰਮਾਇਆ 'ਇਹ ਦੋਹਿਤਾ ਬਾਣੀ ਕਾ ਬੋਹਿਥਾ' ਹੈ।
   "ਭਾਰੀ ਗੁਰ ਜਗ ਮੇਂ ਬਿਦ ਤੇ ਹੈ।
   ਬਾਣੀ ਕੋ ਬੋਹਿਥ ਬਡ ਹਵੈ ਹੈ।"

ਕੀਤੀ। ਇਸੇ ਤਰ੍ਹਾਂ ਇਕ ਵਾਰੀ ਗੁਰੂ ਅਮਰਦਾਸ ਜੀ ਪ੍ਰਸ਼ਾਦ ਛਕ ਰਹੇ ਸਨ ਕਿ (ਗੁਰੂ) ਅਰਜਨ ਜੀ ਰਿੜ੍ਹਦੇ-ਰਿੜ੍ਹਦੇ ਉਥੇ ਆ ਗਏ ਤੇ ਗੁਰੂ ਜੀ ਦਾ ਖਾਣਾ ਖਿਲੇਰਨ ਲੱਗ ਪਏ। ਸਿੱਖ ਪੰਗਤ ਤੋਂ ਦੂਰ ਛੱਡ ਆਇਆ ਪਰ ਆਪ ਜੀ ਫਿਰ ਉਥੇ ਹੀ ਆ ਕੇ ਪਹਿਲੇ ਵਾਂਗ ਖਲੇਰਨ ਲੱਗ ਪਏ ਤਾਂ ਗੁਰੂ ਅਮਰਦਾਸ ਜੀ ਨੇ ਸਹਿਜੇ ਹੀ ਫ਼ਰਮਾਇਆ : 'ਆ ਓਇ ਥਾਲ ਦੇ ਮਾਲਕਾ।'

**ਵਿੱਦਿਆ** : ਗੁਰਮੁਖੀ ਅੱਖਰ ਆਪੂੰ ਗੁਰੂ ਅਮਰਦਾਸ ਜੀ ਨੇ ਸਿਖਾਏ। ਦੇਖ-ਰੇਖ ਬਾਬਾ ਬੁੱਢਾ ਜੀ ਕਰ ਰਹੇ ਸਨ। ਮੋਹਰੀ ਜੀ ਨੇ ਗਣਿਤ ਵਿੱਦਿਆ ਸਿਖਲਾਈ। ਦੇਵਨਾਗਰੀ ਪਿੰਡ ਦੀ ਧਰਮਸਾਲਾ ਤੋਂ ਸਿੱਖੀ। ਸੰਸਕ੍ਰਿਤ ਦਾ ਗਿਆਨ ਪੰਡਿਤ ਬੇਣੀ ਕੋਲੋਂ ਸਿੱਖਿਆ। ਬਾਬਾ ਮੋਹਨ ਜੀ ਨੇ ਧਿਆਨ ਲਗਾਉਣ ਦੀ ਵਿਧੀ ਸਿਖਾਈ। ਗੁਰੂ ਅਰਜਨ ਜੀ ਨੇ ਹਰ ਵਿੱਦਿਆ 'ਤੇ ਕਾਬੂ ਪਾ ਲਿਆ ਸੀ। 'ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢੰਢੋਲਿ' ਉਨ੍ਹਾਂ ਦਾ ਹੀ ਵਾਕ ਹੈ। ਚਿੱਤਰਕਾਰੀ ਵੀ ਸਿੱਖ ਲਈ ਸੀ। ਆਪ ਜੀ ਉਸਾਰੀ ਤੇ ਸ਼ਿਲਪ ਕਲਾ ਵਿਚ ਵੀ ਨਿਪੁੰਨ ਹੋ ਗਏ ਸਨ। ਹਰਿਮੰਦਰ ਸਾਹਿਬ, ਤਰਨਤਾਰਨ, ਲਾਹੌਰ ਡੱਬੀ ਬਾਜ਼ਾਰ, ਬਾਉਲੀ ਸਾਹਿਬ ਤੇ ਦੀਵਾਨਖ਼ਾਨਾ, ਕਰਤਾਰਪੁਰ ਦਾ ਸ਼ੀਸ਼ ਮਹੱਲ ਅਤੇ ਲਗਾਏ ਬਾਗ ਢੁੱਕਵੀਆਂ ਉਦਾਹਰਣਾਂ ਹਨ।

ਘੋੜ ਸਵਾਰੀ ਦੇ ਆਪ ਜੀ ਮਾਹਿਰ ਸਨ। ਨੇਜ਼ਾਬਾਜ਼ੀ ਉਨ੍ਹਾਂ ਵਰਗੀ ਕੋਈ ਜਾਣਦਾ ਨਹੀਂ ਸੀ। ਸੇਵਾ ਵਿਚ ਜੁੱਟੇ ਰਹਿੰਦੇ ਸਨ।

ਸਤੰਬਰ ੧੫੭੪ ਵਿਚ ਸਾਹਿਬ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ ਸਨ ਤੇ ਗੁਰੂ ਰਾਮਦਾਸ ਜੀ ਗੁਰਗੱਦੀ ਉੱਪਰ ਬੈਠੇ। ਗੁਰੂ ਰਾਮਦਾਸ ਜੀ ਨੇ ਆਪਣਾ ਟਿਕਾਣਾ ਹੁਣ ਅੰਮ੍ਰਿਤਸਰ ਕਰ ਲਿਆ ਸੀ। (ਗੁਰੂ) ਅਰਜਨ ਜੀ ਸਮੇਤ ਆਪਣੇ ਦੋਵੇਂ ਵੱਡੇ ਭਰਾਵਾਂ ਪ੍ਰਿਥੀ ਚੰਦ ਜੀ ਤੇ ਮਹਾਂ ਦੇਵ ਜੀ ਦੇ ਨਾਲ ਅੰਮ੍ਰਿਤਸਰ ਆ ਗਏ।

**ਅੰਮ੍ਰਿਤਸਰ ਵਿਚ** : ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸ਼ਹਿਰ ਦੀ ਬੁਨਿਆਦ ਰੱਖ ਦਿੱਤੀ ਸੀ। ਉਨ੍ਹਾਂ ਦਾ ਬਹੁਤਾ ਸਮਾਂ ਉਸਾਰੀ 'ਤੇ ਹੀ ਲੱਗਦਾ ਸੀ। (ਗੁਰੂ) ਅਰਜਨ ਦੇਵ ਜੀ ਗੁਰਬਾਣੀ ਤੇ ਪ੍ਰਚਾਰ ਵੱਲ ਬਹੁਤ ਧਿਆਨ ਦੇਂਦੇ ਸਨ। ਲੰਗਰ ਦੀ ਰਸਦ, ਮਾਇਆ ਤੇ ਹੋਰ ਮਸੰਦਾਂ ਰਾਹੀਂ ਬਾਹਰੋਂ ਆਈ ਮਾਇਆ ਦਾ ਹਿਸਾਬ ਪ੍ਰਿਥੀ ਚੰਦ ਜੀ ਹੀ ਰੱਖਦੇ ਸਨ। (ਗੁਰੂ) ਅਰਜਨ ਦੇਵ ਜੀ ਸਿਰਫ਼ ਸੇਵਾ ਹੀ ਆਪਣਾ ਮੁੱਖ ਮੰਤਵ ਸਮਝਦੇ ਸਨ। ਮਹਾਂਦੇਵ ਜੀ ਇਨ੍ਹਾਂ ਨੂੰ ਖਲਜਗਣ ਕਹਿੰਦੇ ਸਨ ਤੇ ਸਾਰਾ ਸਮਾਂ ਅਤੀਤ ਹੋ ਗੁਜ਼ਾਰਦੇ ਸਨ। ਪ੍ਰਿਥੀ ਚੰਦ ਜੀ ਆਪਣੇ ਸੰਬੰਧ ਬਾਹਰੋਂ ਆਏ ਹਰ ਨਵੇਂ ਮਸੰਦ ਜਾਂ ਹੋਰ ਲੋਕਾਂ ਨਾਲ ਵਧਾ ਰਹੇ ਸਨ। ਉਂਞ ਕੰਮ-ਕਾਜ ਵਿਚ ਵੀ ਉਹ ਬੜੇ ਤਾਕ ਸਨ। ਉਨ੍ਹਾਂ ਦਾ ਯਕੀਨ ਸੀ ਕਿ ਇਹ ਗੱਦੀ ਉਨ੍ਹਾਂ ਨੂੰ ਹੀ ਮਿਲੇਗੀ। ਪਰ ਗੁਰੂ ਰਾਮਦਾਸ ਜੀ ਤਾਂ ਅੰਦਰਲੇ ਪੜ੍ਹਨ ਵਾਲੇ ਸਨ। ਉਨ੍ਹਾਂ ਵੇਖਿਆ ਕਿ ਕਈ ਵਾਰੀ ਪ੍ਰਿਥੀ ਚੰਦ ਆਪਣਾ ਹੱਕ ਜਤਾ ਜਾਂਦੇ ਹਨ। ਗੁਰੂ ਜੀ ਨੇ ਕਈ ਵਾਰੀ ਰੋਕਿਆ ਵੀ ਕਿ ਜਿਸ ਵਿਅਕਤੀ ਨੇ ਮਨੁੱਖਾਂ ਦੇ ਸਾਹਮਣੇ ਮਨੁੱਖਤਾ ਦੇ ਪੂਰਨੇ ਪਾਉਣੇ ਹੋਣ, ਉਸ ਨੂੰ ਐਸੀਆਂ ਗੱਲਾਂ ਨਹੀਂ ਸੋਭਦੀਆਂ। ਇਕ ਵਾਰੀ

ਗੋਲਕ ਦੀ ਮਾਇਆ ਗਿਣਦੇ ਨੂੰ ਗੁਰੂ ਜੀ ਨੇ ਆਖ ਵੀ ਦਿੱਤਾ : "ਪ੍ਰਿਥੀ ਚੰਦ, ਦੇਖੀਂ ਹੱਥ ਕਾਲੇ ਦੇ ਨਾਲ ਆਤਮਾ ਵੀ ਕਾਲੀ ਨਾ ਕਰ ਬੈਠੀਂ!" ਪਰ ਪ੍ਰਿਥੀ ਚੰਦ ਜੀ ਹੁਣ ਗੁਰ-ਬਚਨਾਂ ਵੱਲ ਬਹੁਤਾ ਧਿਆਨ ਨਹੀਂ ਸਨ ਦੇਂਦੇ।

**ਲਾਹੌਰ ਜਾਣਾ** : ਸੰਨ ੧੫੮੦ ਦੇ ਅਖ਼ੀਰ ਵਿਚ ਗੁਰੂ ਰਾਮਦਾਸ ਜੀ ਦੇ ਤਾਏ ਦੇ ਪੁੱਤਰ ਸਹਾਰੀ ਮੱਲ ਦੇ ਬੇਟੇ ਦਾ ਵਿਆਹ ਆ ਗਿਆ। ਪ੍ਰਿਥੀ ਚੰਦ ਜੀ ਨੇ ਕੰਮਾਂ-ਕਾਜਾਂ ਦਾ ਜ਼ਿਕਰ ਕਰਕੇ ਤੇ ਮਹਾਂਦੇਵ ਜੀ ਨੇ ਆਪਣੇ ਆਪ ਨੂੰ ਸੰਸਾਰੀ ਬੰਧਨ ਤੋਂ ਉੱਚਾ ਦੱਸ ਕੇ ਇਨਕਾਰ ਕਰ ਦਿੱਤਾ। ਗੁਰੂ ਜੀ ਨੇ ਜਦ (ਗੁਰੂ) ਅਰਜਨ ਦੇਵ ਜੀ ਨੂੰ ਆਗਿਆ ਕੀਤੀ ਤਾਂ ਹੁਕਮ ਮੰਨ ਕੇ ਆਪ ਉਥੇ ਪੁੱਜੇ। ਉਸ ਸਮੇਂ ਹੀ ਆਪ ਜੀ ਨੇ ਕਹਿ ਦਿੱਤਾ ਕਿ ਪਿਤਾ ਜੀ ਤੁਸੀਂ ਤਾਂ ਖ਼ੁਸ਼ੀ ਦੇ ਮੌਕੇ ਭੇਜ ਰਹੇ ਹੋ, ਮੈਂ ਤਾਂ ਉਥੇ ਵੀ ਹੱਸ ਕੇ ਜਾਵਾਂਗਾ ਜਿੱਥੇ ਸੀਸ ਦੀ ਲੋੜ ਹੋਵੇ :

**ਇਹ ਤੋ ਸੁਗਮ ਕਾਜ ਮਹਿ ਮੋਹਿ।**
**ਪਠਹੁ ਆਪ ਜਹਿ ਅਨੰਦ ਹੋਹਿ।**
**ਜਿਹ ਜਾਵਨ ਮਹਿ ਜੀਵਨ ਸੰਸੈ।**
**ਤਿਹ ਆਇਸ ਮੋਹਿ ਦੇਹੁ ਨਿਸੰਸੈ।**

ਗੱਲ ਅਸਲ ਵਿਚ ਹੋ ਹੀ ਰਹੀ ਸੀ, ਸੀਸ ਦੀ। ਗੁਰੂ ਰਾਮਦਾਸ ਜਾਣ ਗਏ ਕਿ ਜੋ ਪ੍ਰਿਥੀ ਚੰਦ ਅੱਜ ਮੇਰੇ ਆਖੇ ਲੱਗ ਕੇ ਲਾਹੌਰ ਸ਼ਾਦੀ 'ਤੇ ਨਹੀਂ ਜਾਂਦਾ ਉਹ ਕੱਲ੍ਹ ਸੰਗਤ ਦੀ ਆਗਿਆ ਕਿਵੇਂ ਸੁਣੇਗਾ! ਗੁਰੂ ਅਰਜਨ ਜੀ ਨੇ ਆਪਣੀ ਅਵਸਥਾ ਤੇ ਵਿਛੋੜੇ ਦਾ ਸੱਲ੍ਹ ਦੱਸਣ ਲਈ 'ਚਾਤ੍ਰਿਕ' ਦੀ ਤਸਵੀਰ ਬਣਾ ਕੇ ਭੇਜੀ, ਗੁਰੂ ਰਾਮਦਾਸ ਜੀ ਨੇ ਉੱਤਰ ਵਜੋਂ ਮੇਘ ਬਾਣ ਲਿਖ ਦਿੱਤਾ। ਗੁਰੂ ਅਰਜਨ ਜੀ ਉੱਤਰ ਪਾ ਕੇ ਪ੍ਰਸੰਨ ਹੋਏ ਕਿ ਗੁਰੂ ਮੇਘ ਛੱਡੇਗਾ ਤੇ ਤ੍ਰਿਪਤੀ ਹੋਵੇਗੀ :

**ਸ੍ਰੀ ਅਰਜਨ ਲਾਹੌਰ ਤੇ ਚਾਤ੍ਰਿਕ ਕੀ ਤਸਵੀਰ।**
**ਪ੍ਰਗਟ ਕਰਨ ਅਪਨੀ ਦਸ਼ਾ, ਭੇਜੀ ਸਤਿਗੁਰ ਤੀਰ।**
**ਰਾਮ ਦਾਸ ਸਤਿਗੁਰ 'ਮੇਘ ਬਾਣ' ਲਿਖ ਦੀਨ।**
**ਸ੍ਰੀ ਅਰਜਨ ਅਨੰਦ ਭੈ, ਵਾਂਛਤ ਉਤਰ ਚੀਨ।**

ਲਾਹੌਰ ਵਿਚ ਵਿਆਹ ਉਪਰੰਤ ਪ੍ਰਚਾਰ ਕਰਦੇ ਰਹੇ ਤੇ ਤਪਦਿਆਂ ਹਿਰਦਿਆਂ ਨੂੰ ਗੁਰਬਾਨੀ ਦੇ ਛੱਟੇ ਮਾਰ ਕੇ ਠਾਰਦੇ ਰਹੇ। ਲਾਹੌਰ ਵਿਚ ਆਪ ਜੀ ਨੂੰ ਤਿੰਨ-ਚਾਰ ਮਹੀਨੇ ਇਸ ਤਰ੍ਹਾਂ ਗੁਜ਼ਰ ਗਏ। ਗੁਰੂ ਰਾਮਦਾਸ ਜੀ ਵੱਲੋਂ ਕੋਈ ਸੱਦਾ ਵਾਪਸੀ ਦਾ ਨਾ ਪੁੱਜਿਆ। ਆਪ ਜੀ ਨੇ ਸਨੇਹ-ਪੱਤਰ ਲਿਖਿਆ। ਪ੍ਰਿਥੀ ਚੰਦ ਅੱਗੇ ਹੀ ਇਨ੍ਹਾਂ ਮੌਕਿਆਂ ਦੀ ਤਾੜ ਵਿਚ ਸੀ। ਉਸ ਨੇ (ਗੁਰੂ) ਅਰਜਨ ਦੇਵ ਦੀ ਗ਼ੈਰ-ਹਾਜ਼ਰੀ ਦਾ ਫ਼ਾਇਦਾ ਉਠਾ ਕੇ ਆਪਣੇ ਛੋਟੇ ਭਰਾ ਦੇ ਵਿਰੁੱਧ ਕਈਆਂ ਦੇ ਕੰਨ ਵੀ ਭਰੇ ਤੇ ਸਨੇਹ-ਪੱਤਰ ਵੀ ਗੁਰੂ ਜੀ ਦੇ ਪਾਸ ਨਾ ਪੁੱਜਣ ਦਿੱਤਾ। ਜਦ ਫਿਰ ਦੂਜੀ ਵਾਰੀ ਸਨੇਹ-ਪੱਤਰ ਆਇਆ ਤਾਂ ਪ੍ਰਿਥੀ ਚੰਦ ਜੀ ਫਿਰ ਆਪਣੀ ਕੁਟਲ-ਨੀਤੀ ਵਿਚ ਕਾਮਯਾਬ ਹੋ ਗਿਆ ਅਤੇ ਪੱਤਰ ਗੁਰੂ ਪਾਸ ਨਾ ਪੁੱਜਾ। ਤੀਜੀ ਵਾਰ ਪਾਜ ਖੁੱਲ੍ਹ ਗਿਆ ਤੇ ਗੁਰੂ ਜੀ ਨੇ ਸਨਮਾਨ ਨਾਲ ਆਪਣੇ ਛੋਟੇ ਬੱਚੇ (ਗੁਰੂ) ਅਰਜਨ

ਦੇਵ ਜੀ ਨੂੰ ਸੱਦ ਘੱਲਿਆ।

**ਗੱਦੀ ਦਾ ਫ਼ੈਸਲਾ** : ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਦੇਵ ਜੀ ਦੀ ਲਗਨ, ਨਿਮਰਤਾ ਤੇ ਸੇਵਾ ਨੂੰ ਸਾਹਮਣੇ ਰੱਖਦੇ ਹੋਏ ਤੇ ਹੋਰ ਬੇਅੰਤ ਗੁਣਾਂ ਦਾ ਮਾਲਕ ਦੇਖ ਕੇ ਗੁਰਿਆਈ ਦੀ ਗੱਦੀ ਬਖ਼ਸ਼ੀ। ਗੁਰੂ ਰਾਮਦਾਸ ਜੀ ਨੇ ਬਚਨ ਕੀਤੇ: ਇਹ ਹੀ ਭਾਰ ਚੁੱਕਣ ਜੋਗਾ ਹੈ। ਇਨ੍ਹਾਂ ਵਿਚ ਹੰਕਾਰ ਲੇਸ ਮਾਤਰ ਨਹੀਂ :

**"ਸਰਬ ਸਹਾਰਹਿ ਗੁਰਤਾ ਭਾਰ।**
**ਅਜਰ ਜਰਹਿਗੋ, ਨਹਿ ਹੰਕਾਰ।"**

(ਰਾਸ ੨, ਅੰਕ ੨੦)

*ਭੱਟ ਮਥਰ੍ਹਾ* ਆਖਦਾ ਹੈ ਕਿ ਗੁਰੂ ਅਰਜਨ ਦੀ ਰੁਚੀ ਹੀ ਪਰਉਪਕਾਰ ਦੀ ਸੀ, ਇਸ ਲਈ ਗੁਰੂ ਰਾਮਦਾਸ ਜੀ ਨੇ ਇਨ੍ਹਾਂ ਨੂੰ ਚੁਣਿਆ। 'ਜਗ ਤਾਰਨ ਕਉ ਅਵਤਾਰੁ ਬਨਾਉ॥' ਇਹ ਘਟਨਾ ਜੁਲਾਈ ੧੫੮੧ ਦੀ ਹੈ। ਗੁਰੂ ਅਰਜਨ ਦੇਵ ਜੀ ਦੀ ਕੁੱਲ ਉਮਰ ਉਸ ਵੇਲੇ ੧੮ ਸਾਲ ਚਾਰ ਮਹੀਨੇ ਸੀ।

**ਪ੍ਰਿਥੀ ਚੰਦ ਦਾ ਵਿਰੋਧ** : ਪ੍ਰਿਥੀ ਚੰਦ ਇਸ ਫ਼ੈਸਲੇ ਵਿਰੁੱਧ ਸਟਪਟਾਇਆ ਤੇ ਸ਼ੋਰ ਮਚਾਇਆ। ਬੁਰਾ-ਭਲਾ ਵੀ ਗੁਰੂ ਜੀ ਨੂੰ ਆਖਿਆ। ਗੁਰੂ ਰਾਮਦਾਸ ਜੀ ਨੇ ਗੁਰਿਆਈ ਦੀ ਅਜ਼ਮਤ ਸਮਝਾਈ ਪਰ ਜੋ ਆਪਣਾ ਹੱਕ ਸਮਝਦਾ ਹੋਵੇ ਉਸ ਨੂੰ ਇਨ੍ਹਾਂ ਉਪਦੇਸ਼ਾਂ ਦਾ ਕੀ ਅਸਰ ਹੋਣਾ ਸੀ? ਪ੍ਰਿਥੀ ਚੰਦ ਜੀ ਨੇ ਆਪਣੇ ਮਸੰਦਾਂ ਨਾਲ ਗੱਠ-ਜੋੜ ਤੇ ਹੋਰ ਬਾਹਵਾਂ ਦਾ ਵੀ ਰੁਹਬ ਪਾਇਆ। ਗੁਰੂ-ਪਿਤਾ ਨੇ ਪਿਆਰ ਨਾਲ ਸਮਝਾਇਆ :

**"ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**
**ਜਿਨ ਕੇ ਜਣੇ ਬਡੀਰੇ ਤੁਮ ਕਉ, ਤਿਨ ਸਿਉ ਝਗਰਤ ਪਾਪ" ॥੧॥ਰਹਾਉ॥**
**ਜਿਸੁ ਧਨ ਕਾ ਤੁਮ ਗਰਬੁ ਕਰਤ ਹਉ, ਸੋ ਧਨੁ ਕਿਸਹਿ ਨ ਆਪ॥**

(ਸ਼ਾਰੰਗ ਮ: ੪, ਘਰ ੩, ਪੰਨਾ ੧੨੦੦)

ਗੁਰੂ ਰਾਮਦਾਸ ਜੀ ਗੋਇੰਦਵਾਲ ਚਲੇ ਗਏ ਤੇ ਗੁਰੂ ਅਰਜਨ ਦੇਵ ਜੀ ਨੇ ਇਹ ਹੀ ਚੰਗਾ ਸਮਝਿਆ ਕਿ ਗੋਇੰਦਵਾਲ ਕੁਝ ਚਿਰ ਗੁਰੂ-ਪਿਤਾ ਨਾਲ ਰਹਿਆ ਜਾਏ। ੧ ਸਤੰਬਰ ੧੫੮੧ ਨੂੰ ਗੁਰੂ ਰਾਮਦਾਸ ਜੀ ਜੋਤੀ-ਜੋਤ ਸਮਾਏ ਤੇ ਦਸਤਾਰ-ਬੰਦੀ ਉਪਰੰਤ ਗੁਰੂ ਅਰਜਨ ਜੀ ਅੰਮ੍ਰਿਤਸਰ ਆ ਗਏ ਅਤੇ ਸਾਰੀਆਂ ਜ਼ਿੰਮੇਵਾਰੀਆਂ ਨੂੰ ਆਪਣੇ ਹੱਥ ਲੈ ਲਿਆ।

## ਗੁਰੂ-ਜੀਵਨ

**"ਪੰਜਾਬੈ ਗੁਰ ਦੀ ਵਡਿਆਈ॥"**

(ਭਾਈ ਗੁਰਦਾਸ)

**ਭੱਟਾਂ ਦਾ ਗੁਰੂ ਦਰਸ਼ਨਾਂ ਨੂੰ ਆਉਣਾ** : ਗੁਰੂ ਰਾਮਦਾਸ ਜੀ ਦਾ ਅੰਤਮ ਸਸਕਾਰ ਗੁਰੂ-ਰੀਤੀ ਅਨੁਸਾਰ ਹੋ ਚੁੱਕਣ ਉਪਰੰਤ ਦਸਤਾਰ-ਬੰਦੀ ਦੀ ਰਸਮ ਹੋਣੀ ਨਿਯਤ ਹੋਈ। ਦੂਰ-ਦੁਰਾਡੇ ਖ਼ਬਰਾਂ ਅੱਪੜ ਗਈਆਂ ਸਨ। ਸਿੱਖ, ਗੁਰੂ ਅਰਜਨ ਦੇਵ ਜੀ

ਦੇ ਦਰਸ਼ਨਾਂ ਨੂੰ ਗੋਇੰਦਵਾਲ ਆ ਰਹੇ ਸਨ। ਪ੍ਰਿਥੀ ਬਹੁਤ ਸਟਪਟਾ ਰਿਹਾ ਸੀ। ਦਬਿਸਤਾਨੇ ਮਜ਼ਾਹਬ ਵਾਲਾ ਲਿਖਦਾ ਹੈ ਉਸ ਨੇ ਚਾਰੇ ਪਾਸੇ ਇਹ ਵੀ ਧੁਮਾ ਦਿੱਤਾ ਸੀ ਕਿ ਗੋਇੰਦਵਾਲ ਜਾ ਕੇ ਗੁਰੂ ਅਰਜਨ ਨੇ ਗੁਰੂ ਰਾਮਦਾਸ ਜੀ ਨੂੰ ਜ਼ਹਿਰ ਦੇ ਦਿੱਤਾ ਪਰ ਸੰਗਤਾਂ ਪ੍ਰਿਥੀ ਚੰਦ ਨੂੰ ਇਸ ਨੀਚਤਾ ਕਾਰਨ ਘ੍ਰਿਣਾ ਦੀ ਦ੍ਰਿਸ਼ਟੀ ਨਾਲ ਦੇਖਣ ਲੱਗ ਪਈਆਂ। *ਸੂਰਜ ਪ੍ਰਕਾਸ਼* ਨੇ ਵੀ ਜ਼ਿਕਰ ਕੀਤਾ ਹੈ ਕਿ ਉਹ ਕਹਿੰਦਾ ਫਿਰਦਾ ਸੀ : "ਦੋ ਦਿਨ ਬਿਤੇ ਨਾ ਛਿਪ ਕੋ ਖ੍ਵਾਯੋ।' ਭਾਵੇਂ ਉਹ ਇਹ ਕਹਿੰਦਾ ਸੀ ਕਿ ਦਸਤਾਰ ਉਸ ਦੇ ਸਿਰ ਉੱਤੇ ਹੀ ਬੰਨ੍ਹਣੀ ਚਾਹੀਦੀ ਹੈ ਕਿਉਂਕਿ ਉਹ ਹੀ ਵੱਡਾ ਪੁੱਤਰ ਹੈ ਪਰ ਗੁਰੂ ਰਾਮਦਾਸ ਜੀ ਆਪਣੀ ਥਾਵੇਂ ਗੁਰੂ ਅਰਜਨ ਦੇਵ ਜੀ ਨੂੰ ਥਾਪ ਗਏ ਸਨ। ਇਸ ਝਗੜੇ ਦੇ ਖ਼ਿਆਲ ਨਾਲ ਦੂਜੀ ਧਿਰ, ਪ੍ਰਿਥੀ ਚੰਦ ਆਦਿ ਵੀ ਹੁਮ-ਹੁਮਾ ਕੇ ਪੁੱਜੀ। ਗੁਰੂ ਘਰ ਵਿਚ ਸ਼ਰਧਾ ਰੱਖਣ ਵਾਲੇ ਤਾਂ ਸਿਰਫ਼ ਦਰਸ਼ਨਾਂ ਲਈ ਆ ਹੀ ਰਹੇ ਸਨ ਕਿਸੇ ਝਗੜੇ ਦੇ ਖ਼ਿਆਲ ਨਾਲ ਨਹੀਂ।

ਇਹਨੀਂ ਦਿਨੀਂ ਰੱਬ ਦੇ ਕੁਝ ਢੂੰਢਾਊ ਵੀ ਪੰਜਾਬ ਦਾ ਚੱਕਰ ਲਗਾ ਰਹੇ ਸਨ। ਉਹ ਥਾਂ-ਥਾਂ ਫਿਰ ਆਏ ਸਨ, ਉਨ੍ਹਾਂ ਦੇ ਮਨ ਦੀ ਤਸੱਲੀ ਨਹੀਂ ਹੋਈ ਸੀ। ਉਨ੍ਹਾਂ ਸਾਰੀ ਥਾਵੀਂ 'ਕਹਿਤੀਅਹਿ ਕਹਿਤੀਅਹਿ', ਸੁਣੀ ਸੀ, ਕਿਸੇ ਨੂੰ ਅਮਲ ਕਰਦੇ ਨਹੀਂ ਡਿੱਠਾ ਸੀ। ਉਨ੍ਹਾਂ ਨੂੰ ਜਦ ਪਤਾ ਲੱਗਾ ਕਿ ਗੁਰੂ ਰਾਮਦਾਸ ਜੀ ਦੀ ਥਾਂ ਗੁਰੂ ਅਰਜਨ ਦੇਵ ਜੀ ਤਖ਼ਤ ਉੱਤੇ ਬੈਠੇ ਹਨ ਤਾਂ ਉਨ੍ਹਾਂ ਦਾ ਉਤਸ਼ਾਹ ਵਧਿਆ। ਲੋਕਾਂ ਨੂੰ ਵਹੀਰਾਂ ਪਾ ਕੇ ਗੋਇੰਦਵਾਲ ਜਾਂਦੇ ਡਿੱਠਾ ਤਾਂ ਉਹ ਵੀ ਤਿਆਰ ਹੋ ਗਏ। ਲੋਕਾਂ ਕੋਲੋਂ ਪੁੱਛਦੇ ਵੀ ਜਾਂਦੇ ਹਨ ਕਿ "ਜਿਸ ਗੁਰੂ ਰਾਮਦਾਸ ਜੀ ਦੀ ਤੁਸੀਂ ਇਤਨੀ ਉਪਮਾ ਕਰ ਰਹੇ ਹੋ, ਕੀ ਉਹ ਸੱਚਮੁਚ ਇਹੋ ਜਿਹੇ ਹੀ ਸਨ? ਕੀ ਉਨ੍ਹਾਂ ਦੀ ਗੱਦੀ ਉੱਤੇ ਬੈਠੇ ਗੁਰੂ ਅਰਜਨ ਸਾਹਿਬ ਵੀ ਐਡੇ ਹੀ ਬਰਕਤ ਵਾਲੇ ਹਨ।" ਸਿੱਖ ਉਤਸ਼ਾਹ ਨਾਲ ਆਪਣੇ ਗੁਰੂ ਦੀ ਹੋਰ ਸਿਫ਼ਤ ਕਰਦੇ ਹਨ। ਇਸ ਤਰ੍ਹਾਂ ਉਨ੍ਹਾਂ, ਰੱਬ ਦੇ ਜਗਿਆਸੂਆਂ ਦਾ ਟਿਕਾਉ ਬਣਿਆ ਰਿਹਾ। ਉਹ ਆਪ ਨੂੰ ਭੱਟ [1] ਸ਼ਰੇਣੀ ਦੇ ਕਹਿੰਦੇ ਸਨ। ਉਨ੍ਹਾਂ ਦਾ ਲੀਡਰ ਕਲ੍ਹਸਹਾਰ ਸੀ ਤੇ ਇਹ ਗਿਣਤੀ ਵਿਚ ਕੁੱਲ ਗਿਆਰਾਂ ਸਨ।[2]

ਜੋ ਕੁਝ ਉਨ੍ਹਾਂ ਭੱਟਾਂ ਅਨੁਭਵ ਕੀਤਾ, ਉਨ੍ਹਾਂ ਕਿਹਾ। ਉਨ੍ਹਾਂ ਜ਼ਿਕਰ ਕੀਤਾ ਕਿ ਪ੍ਰਿਥੀ ਚੰਦ ਜ਼ਬਰਦਸਤੀ ਦਸਤਾਰ ਖੋਹਣਾ ਚਾਹੁੰਦਾ ਸੀ ਪਰ ਸ਼ਾਂਤ ਸਰੂਪ ਗੁਰੂ ਅਰਜਨ ਦੇਵ ਜੀ ਨੇ ਕੋਈ ਕੌੜਾ ਬਚਨ ਨਾ ਬੋਲਿਆ। ਇਤਿਹਾਸ ਵੀ ਕਹਿੰਦਾ ਹੈ ਕਿ ਬਾਬਾ ਬੁੱਢਾ ਜੀ ਨੇ ਝਗੜਾ ਮਿਟਾਉਣ ਲਈ ਦੋ ਪੱਗਾਂ ਰੱਖੀਆਂ। ਇਕ ਮਰਨੇ ਦੀ ਪੱਗ ਵੱਡੇ ਪੁੱਤਰ ਹੋਣ ਦੇ ਨਾਤੇ ਪ੍ਰਿਥੀ ਚੰਦ ਜੀ ਨੂੰ ਬੱਧੀ ਤੇ ਦੂਸਰੀ ਗੁਰਿਆਈ ਦੀ ਦਸਤਾਰ ਗੁਰੂ ਅਰਜਨ ਜੀ ਨੂੰ ਦਿੱਤੀ :

---

1. ਭੱਟ ਦੇ ਅਰਥ ਭੰਡ ਨਹੀਂ ਬਲਕਿ 'ਸਿਆਣੇ ਖੋਜੀ ਪੁਰਸ਼' ਹੈ। 'ਭੱਟਾਚਾਰੀਆ' ਇਸੇ ਸ਼ਬਦ ਤੋਂ ਬਣਿਆ ਹੈ।
2. ਕਲ੍ਹਸਾਰ, ਜਾਲਪ, ਕੀਰਤਿ, ਭਿਖਾ, ਸਲ੍ਹ, ਭਲ, ਨਲ੍ਹ, ਗਯੰਦ, ਮਥਰਾ, ਬਲ ਤੇ ਹਰਿਬੰਸ।

'ਮਰਨੇ ਕੀ ਪੱਗ ਪ੍ਰਿਥੀਏ ਬਧੀ।
ਗੁਰਿਆਈ ਦੀ ਪੱਗ (ਗੁਰੂ) ਅਰਜਨ ਲਧੀ।'

(ਬੰਸਾਵਲੀ ਨਾਮਾ)

ਪਰ ਪ੍ਰਿਥੀ ਚੰਦ ਜੀ ਨੇ ਦੂਜੀ ਵੀ ਖੋਹ ਲਈ। ਗੁਰੂ ਅਰਜਨ ਜੀ ਨੇ ਉਸ ਸਮੇਂ ਵੀ ਇਹ ਹੀ ਕਿਹਾ : ਖਿਮਾ ਧਾਰਨ ਕਰੋ। ਪਿਆਰ ਦਾ ਵਤੀਰਾ ਰੱਖੋ। ਇਹ ਪੱਗ ਦਾ ਕੀ ਹੈ? ਇਹ ਵੀ ਤੁਸੀਂ ਲੈ ਲਵੋ। "ਲੇਹ ਪਾਗ ਸਿਰ ਉਪਰ ਧਾਰਹੁ"। ਇਹ ਦੇਖ ਕੇ ਸਭ ਸੰਗਤ ਇਕ ਜ਼ਬਾਨ ਹੀ ਬੋਲ ਉੱਠੀ :

'ਨਿਰਹੰਕਾਰ ਸ਼ਾਂਤ ਚਿਤ ਧੀਰ।
ਹਰਖ ਸ਼ੋਕ ਨਹਿ ਲੇਸ਼ ਗੰਭੀਰ।'

ਪਹਿਲੇ ਗੁਰੂ ਸਾਹਿਬਾਨ ਨੂੰ ਵੀ ਉਨ੍ਹਾਂ ਨੇ ਰੱਜ ਕੇ ਸ਼ਰਧਾ ਦੇ ਫੁੱਲ ਭੇਟ ਕੀਤੇ ਤੇ ਗੁਰੂ ਅਰਜਨ ਨੂੰ ਕਦੀ 'ਜਨਕ' ਨਾਲ, ਕਦੀ 'ਅਰਜਨ' ਨਾਲ, ਕਦੀ ਅਕਾਲ ਨਾਲ, ਤੁਲਨਾ ਦਿੱਤੀ।[1] ਇਹ ਸ਼ਰਧਾ ਦੇ ਫੁੱਲ ਗੁਰੂ ਅਰਜਨ ਦੇਵ ਜੀ ਨੇ ਪਿੱਛੋਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਦਿੱਤੇ।

**ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਵਿਚ** : ਸੰਨ ੧੫੮੧ ਦੇ ਅਕਤੂਬਰ ਨੂੰ ਗੁਰੂ ਅਰਜਨ ਦੇਵ ਜੀ ਮੁੜ ਅੰਮ੍ਰਿਤਸਰ ਆ ਗਏ। ਅੰਮ੍ਰਿਤਸਰ ਹੀ ਪ੍ਰਿਥੀ ਚੰਦ ਜੀ ਆ ਪੁੱਜੇ। ਸਭ ਕੁਝ ਆਪਣੇ ਹੱਥ ਵਿਚ ਕਰ ਲਿਆ। ਲੰਗਰ ਦਾ ਕੰਮ ਤੇ ਇਮਾਰਤ ਦਾ ਕੰਮ ਤਾਂ ਪਹਿਲਾਂ ਹੀ ਉਹ ਕਰਦੇ ਸਨ। ਹੁਣ ਜੋ ਮਾਇਆ ਆਵੇ ਉਹ ਤਾਂ ਆਪ ਰੱਖ ਲੈਣ ਤੇ ਲੰਗਰ ਛਕਣ ਲਈ ਗੁਰੂ ਜੀ ਵੱਲ ਭੇਜ ਦੇਣ। ਬਾਹਰੋਂ ਆਏ ਸ਼ਰਧਾਲੂ ਪਹਿਲਾਂ ਤਾਂ ਇਸ ਭੇਤ ਨੂੰ ਨਾ ਸਮਝ ਸਕੇ ਪਰ ਬਾਅਦ ਵਿਚ ਜਾਣਨ ਲੱਗ ਪਏ।

ਇਧਰ ਗੁਰੂ ਅਰਜਨ ਦੇਵ ਜੀ ਨੂੰ ਚੜ੍ਹਾਵੇ ਦੀ ਰਕਮ ਕੋਈ ਨਾ ਮਿਲੇ ਤੇ ਲੰਗਰ ਦਾ ਖ਼ਰਚ ਉਸੇ ਤਰ੍ਹਾਂ, ਇਹ ਕਿਤਨੀ ਦੇਰ ਤਕ ਚੱਲਣਾ ਸੀ! ਪਹਿਲਾਂ ਇਮਾਰਤ ਦੇ ਕੰਮ ਨੂੰ ਰੋਕ ਲਿਆ ਪਰ ਜਦ ਚੜ੍ਹਾਵੇ ਦੀ ਰਕਮ ਹੀ ਨਾਮ ਮਾਤਰ ਸੀ ਤਾਂ ਇਸ ਨਾਲ ਕੀ ਫ਼ਰਕ ਪੈਣਾ ਸੀ! ਫਿਰ ਲੰਗਰ ਵੀ ਇਕ ਡੰਗ ਕਰਨਾ ਪਿਆ ਤੇ ਉਹ ਵੀ ਰੁੱਖਾ-ਮਿੱਸਾ। ਜਿੱਥੇ ਅੱਗੇ ਲੰਗਰ ਵਿਚ ਘਿਓ ਵਾਲੀ ਖੀਰ ਪੱਕਦੀ ਸੀ ਉਥੇ ਦਾਲ-ਫੁਲਕਾ ਵੀ ਇੱਕ ਡੰਗ ਹੋ ਗਿਆ।

**ਪ੍ਰਿਥੀ ਚੰਦ ਨੇ ਨਾਕਾਬੰਦੀ ਕਰ ਦਿੱਤੀ** : ਪ੍ਰਿਥੀ ਚੰਦ ਕੁਝ ਚਿਰ ਤਾਂ ਆਪਣੇ ਮਨਸੂਬਿਆਂ ਵਿਚ ਕਾਮਯਾਬ ਹੋਇਆ ਹੀ ਦਿੱਸਣ ਲੱਗਾ। ਉਸ ਨੇ ਗੁਰ-ਘਰ ਦੀ ਨਾਕਾਬੰਦੀ ਕਰ ਦਿੱਤੀ। ਕਿਸੇ ਮਸੰਦ, ਕਿਸੇ ਯਾਤਰੂ ਨੂੰ ਗੁਰੂ-ਘਰ ਤਕ ਪੁੱਜਣ ਹੀ ਨਾ ਦੇਵੇ। ਸ਼ਾਂਤ ਸਰੂਪ ਗੁਰੂ ਅਰਜਨ ਦੇਵ ਜੀ ਇਨ੍ਹਾਂ ਔਕੜਾਂ ਵਿਚ ਵੀ ਉਸੇ ਤਰ੍ਹਾਂ ਮਿਠ-ਬੋਲੜੇ ਰਹੇ।

---

1. ਇਸ ਮਜ਼ਮੂਨ ਉੱਤੇ ਮੇਰਾ ਵੱਖਰਾ ਆਰਟੀਕਲ 'ਭੱਟਾਂ ਦੀ ਨਜ਼ਰ ਵਿਚ ਗੁਰੂ ਅਰਜਨ' ਪੁਸਤਕ "ਗਿਆਨ ਕੀ ਆਂਧੀ" ਵਿਚ ਪੜ੍ਹੋ।

**ਸੱਤਾ ਤੇ ਬਲਵੰਡ** : ਗੁਰੂ ਘਰ ਦੇ ਦੋ ਰਬਾਬੀ ਸੱਤਾ ਤੇ ਬਲਵੰਡ ਚਿਰਾਂ ਤੋਂ ਗੁਰੂ ਘਰ ਵਿਚ ਕੀਰਤਨ ਕਰ ਰਹੇ ਸਨ। ਪਹਿਲਾਂ ਤਾਂ ਉਨ੍ਹਾਂ ਦਾ ਚੰਗਾ ਝੱਟ ਲੰਘਦਾ ਰਿਹਾ ਪਰ ਪ੍ਰਿਥੀ ਚੰਦ ਦੀ ਵਿਰੋਧਤਾ ਤੇ ਫਿਰ ਨਾਕਾਬੰਦੀ ਕਰਕੇ ਤਾਂ ਮਾਇਆ ਤਕਰੀਬਨ ਆਉਣੀ ਬੰਦ ਹੀ ਹੋ ਗਈ। ਇਹ ਕੁਝ ਚਿਰ ਸ਼ਰਧਾ ਅਧੀਨ ਕੀਰਤਨ ਕਰਦੇ ਰਹੇ।

ਉਨ੍ਹਾਂ ਹੀ ਦਿਨਾਂ ਵਿਚ ਸੱਤੇ ਜੀ ਦੀ ਲੜਕੀ ਦਾ ਵਿਆਹ ਆ ਗਿਆ। ਉਨ੍ਹਾਂ ਨੇ ਮਾਇਆ ਦੀ ਮੰਗ ਕੀਤੀ। ਗੁਰੂ ਜੀ ਨੇ ਜਿੱਥੋਂ ਤਕ ਹੋ ਸਕਿਆ, ਲੋੜ ਪੂਰੀ ਕੀਤੀ ਪਰ ਉਨ੍ਹਾਂ ਦੀ ਤਸੱਲੀ ਨਾ ਹੋਈ। ਉਧਰੋਂ ਪ੍ਰਿਥੀ ਚੰਦ ਤੇ ਉਸ ਦੇ ਹੋਰ ਲਾਗੀਆਂ ਨੇ ਚੁੱਕ-ਚੁਕਾ ਕੀਤਾ ਕਿ "ਤੁਹਾਡੇ ਕਾਰਨ ਹੀ ਤਾਂ ਇਹ ਗੁਰੂ ਬਣਿਆ ਬੈਠਾ ਹੈ!" ਉਹ ਵਿੱਟਰ ਬੈਠੇ ਤੇ ਕੀਰਤਨ ਕਰਨ ਤੋਂ ਇਨਕਾਰ ਕਰ ਦਿੱਤਾ। ਗੁਰੂ ਅਰਜਨ ਦੇਵ ਜੀ ਆਪ ਮਨਾਉਣ ਲਈ ਗਏ ਪਰ ਉਨ੍ਹਾਂ ਉਲਟੇ-ਪੁਲਟੇ ਬੋਲ ਗੁਰੂ ਨਾਨਕ ਜੀ ਦੀ ਸ਼ਾਨ ਤੇ ਗੁਰੂ ਸਾਹਿਬ ਦੇ ਵਿਰੁੱਧ ਬੋਲੇ।

ਗੁਰੂ ਜੀ ਨੇ ਸੰਗਤ ਨੂੰ ਖ਼ੁਦ ਕੀਰਤਨ ਦੀ ਪ੍ਰੇਰਨਾ ਦਿੱਤੀ ਅਤੇ ਕਿਹਾ ਕਿ ਸੱਤਾ, ਬਲਵੰਡ ਪਾਸੋਂ ਕੋਈ ਕੀਰਤਨ ਨਾ ਸੁਣੇ। ਗੁਰੂ ਜੀ ਨੇ ਆਪ ਸਰਿੰਦਾ ਲੈ ਕੇ ਕੀਰਤਨ ਕਰਨ ਦੀ ਅਗਵਾਈ ਕੀਤੀ।

ਸੱਤੇ ਤੇ ਬਲਵੰਡ ਜੀ ਨੂੰ ਤਾਂ ਪ੍ਰਿਥੀ ਚੰਦ ਜੀ ਸਿਰਫ਼ ਵਰਤਣਾ ਚਾਹੁੰਦੇ ਸਨ। ਪ੍ਰਿਥੀ ਚੰਦ ਨੇ ਵੀ ਉਨ੍ਹਾਂ ਦੀ ਆਸ ਪੂਰੀ ਨਾ ਕੀਤੀ। ਭੁੱਖੇ ਮਰਨ ਲੱਗੇ। ਮਾਣ ਟੁੱਟ ਗਿਆ ਤੇ ਲਾਹੌਰ ਨਿਵਾਸੀ ਭਾਈ ਲੱਧਾ ਜੀ ਜੋ ਪਰਉਪਕਾਰੀ ਦੇ ਨਾਮ ਨਾਲ ਪ੍ਰਸਿੱਧ ਸਨ, ਕੋਲ ਸਿਫ਼ਾਰਸ਼ ਲਈ ਗਏ ਤੇ ਉਨ੍ਹਾਂ ਨੂੰ ਨਾਲ ਲਈ ਆਏ। ਗੁਰੂ ਜੀ ਨੇ ਖ਼ਿਮਾ ਬਖ਼ਸ਼ੀ ਤੇ ਉਸ ਸਮੇਂ ਉਨ੍ਹਾਂ ਨੇ ਰਾਮਕਲੀ ਦੀ ਵਾਰ ਆਖੀ। ਸੱਤੇ ਜੀ ਨੇ ਗੁਰੂ ਅਰਜਨ ਬਾਰੇ ਆਖਿਆ, "ਦੂਣੀ ਚਉਣੀ ਕਰਾਮਾਤਿ, ਸਚੇ ਕਾ ਸਚਾ ਢੋਆ॥" ਗੁਰੂ ਜੀ ਨੇ ਉਹ ਵੀ ਗੁਰੂ ਗ੍ਰੰਥ ਸਾਹਿਬ, ਸੰਪਾਦਤ ਕਰਨ ਵੇਲੇ ਇਕ ਯਾਦਗਾਰ ਤੇ ਤੌਰ 'ਤੇ ਨਹੀਂ ਗੁਰੂ ਉਪਮਾ ਜਾਣ ਬਾਣੀ ਦੇ ਤੌਰ 'ਤੇ ਸਾਂਭ ਲਈ। ਇਹ ਘਟਨਾ ਸੰਨ ੧੫੯੨ ਨੂੰ ਹੋਈ।

**ਭਾਈ ਗੁਰਦਾਸ ਜੀ ਦਾ ਆਉਣਾ** : ਸੰਨ ੧੫੯੧ ਨੂੰ ਅਕਬਰ ਨੇ ਦੀਨੇ-ਇਲਾਹੀ ਦਾ ਐਲਾਨ ਕਰ ਦਿੱਤਾ ਤੇ ਭਾਈ ਗੁਰਦਾਸ ਜੀ ਨੇ ਆਗਰੇ ਵਿਖੇ ਹੁਣ ਲੋੜ ਅਨੁਭਵ ਨਾ ਕਰਦੇ ਹੋਏ ਪੰਜਾਬ ਵੱਲ ਮੂੰਹ ਕੀਤਾ। ਰਾਹ ਵਿਚ ਉਹ ਪ੍ਰਚਾਰ ਕਰਦੇ ਆ ਰਹੇ ਸਨ ਸੋ ਸਮਾਂ ਇਕ ਸਾਲ ਤੋਂ ਉੱਤੇ ਲੱਗ ਗਿਆ। ਉਹ ੧੫੯੩ ਦੇ ਆਰੰਭ ਵਿਚ ਸ੍ਰੀ ਅੰਮ੍ਰਿਤਸਰ ਸਿੱਖ ਸੰਗਤਾਂ ਸਮੇਤ ਗੁਰ ਦਰਸ਼ਨ ਹਿੱਤ ਪੁੱਜੇ। ਲੰਗਰ ਵਰਤਾਉਣ ਸਮੇਂ ਜਦ ਦੋ-ਦੋ ਛੋਲਿਆਂ ਦੇ ਹੀ ਪ੍ਰਸ਼ਾਦੇ ਰੱਖੇ ਗਏ ਤਾਂ ਹੈਰਾਨ ਹੋਏ ਕਿਉਂਕਿ ਉਹ ਗੁਰੂ ਲੰਗਰ ਵਿਚ ਘਿਓ ਮੈਦਾ, ਨਿੱਤ ਵਰਤੀਂਦਾ ਦੇਖਦੇ ਰਹੇ ਸਨ। ਉਨ੍ਹਾਂ ਆਗਿਆ ਲੈ ਕੇ ਲੋਕਾਂ ਵਿਚ ਪਈਆਂ ਗਲਤ-ਫਹਿਮੀਆਂ ਨੂੰ ਦੂਰ ਕਰਨਾ ਸ਼ੁਰੂ ਕੀਤਾ। ਉਹ ਹੋਰ ਉੱਘੇ ਸਿੱਖਾਂ ਨੂੰ ਨਾਲ ਲੈ ਕੇ ਅੰਮ੍ਰਿਤਸਰ ਤੋਂ ਬਾਹਰ

ਜਾ ਟਿਕੇ ਤੇ ਹਰ ਆਉਣ ਵਾਲੇ ਨੂੰ ਗੁਰੂ ਅਰਜਨ ਦੇਵ ਜੀ ਦੀ ਅਜ਼ਮਤ ਦੱਸੀ ਅਤੇ ਪ੍ਰਿਥੀ ਚੰਦ ਜੀ ਵੱਲੋਂ ਗੁਰੂ-ਘਰ ਵਿਰੁੱਧ ਸਾਜ਼ਸ਼ਾਂ ਦਾ ਪਾਜ ਉਘਾੜਿਆ। ਇਸ ਪ੍ਰਚਾਰ ਸਦਕਾ ਭਰਮ ਦੇ ਬੱਦਲ ਫਟ ਗਏ ਤੇ ਸੂਰਜ ਉਸੇ ਸ਼ਾਨ ਨਾਲ ਚਮਕਣ ਲੱਗਾ ਅਤੇ ਉਸੇ ਤਰ੍ਹਾਂ ਹਰਿਮੰਦਰ ਬਣਨਾ ਸ਼ੁਰੂ ਹੋ ਗਿਆ ਅਤੇ ਲੰਗਰ ਵੀ ਆਪਣੀ ਪਹਿਲੀ ਸ਼ਾਨ ਨਾਲ ਚੱਲਣ ਲੱਗਾ। ਪਰ ਖ਼ਿਮਾ ਰੂਪ ਗੁਰੂ ਅਰਜਨ ਜੀ ਨੇ ਦੁਕਾਨਾਂ ਦਾ ਕਿਰਾਇਆ ਤੇ ਮਸੂਲ ਪ੍ਰਿਥੀ ਚੰਦ ਨੂੰ ਤੇ ਚੌਂਕ ਪਾਸੀਆਂ ਦੀ ਸਾਰੀ ਆਮਦਨ ਮਹਾਂ ਦੇਵ ਜੀ ਨੂੰ ਦੇ ਦਿੱਤੀ।

**ਅੰਮ੍ਰਿਤਸਰ ਰਹਿ ਕੇ ਸੰਤੋਖਸਰ ਸ਼ਹਿਰ ਨੂੰ ਵਸਾਉਣਾ** : ਗੁਰੂ ਜੀ ਨੇ ਹੁਣ ਸਾਰਾ ਧਿਆਨ ਅੰਮ੍ਰਿਤਸਰ ਦੀ ਉਸਾਰੀ ਵੱਲ ਲਗਾ ਦਿੱਤਾ। ਸਿੱਖਾਂ ਵਿਚ ਸੇਵਾ ਦਾ ਉਤਸ਼ਾਹ ਜਗਾਉਣ ਲਈ ਹੁਕਮਨਾਮੇ ਭੇਜੇ। ਸੰਨ ੧੫੮੬ ਵਿਚ ਸੰਤੋਖਸਰ ਦੀ ਖੁਦਵਾਈ ਸ਼ੁਰੂ ਕੀਤੀ। ਪ੍ਰਿਥੀ ਚੰਦ ਨੇ ਸਖ਼ਤ ਮੁਖਾਲਫ਼ਤ ਕੀਤੀ ਪਰ ਭਾਈ ਸਾਹਿਬ ਤੇ ਹੋਰ ਸਿੱਖਾਂ ਨੇ ਉਸ ਦੀ ਪੇਸ਼ ਨਾ ਜਾਣ ਦਿੱਤੀ।

**ਹਰਿਮੰਦਰ ਦੀ ਨੀਂਹ** : ਸੰਨ ੧੫੮੮ ਜਨਵਰੀ ਦੀ ਤਿੰਨ (ਮਾਘੀ ਵਾਲੇ ਦਿਨ) ਹਰਿਮੰਦਰ ਦੀ ਨੀਂਹ ਰੱਖੀ ਗਈ। ਨੀਂਹ ਰੱਖਣ ਦਾ ਪਵਿੱਤਰ ਕਾਰਜ ਮੀਆਂ ਮੀਰ [1] ਜੀ ਨੇ ਕੀਤਾ। ਇਸ ਹਰਿਮੰਦਰ ਦੇ ਬਣਨ ਨਾਲ ਸਿੱਖੀ ਦਾ ਕੇਂਦਰ ਮਜ਼ਬੂਤ ਹੋ ਗਿਆ। ਮਹਾਰਾਜ ਦੀ ਸ਼ੋਭਾ ਵੀ ਚਾਰੇ ਪਾਸੇ ਫ਼ੈਲੀ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ :

> **'ਦੇਸ ਬਦੇਸਨ ਤੇ ਅਬ ਲੌਂ, ਜਨ ਆਵਤ ਨਾਵਤ ਭਾਵ ਤਪੈ ਹੈਂ,**
> **ਰੈਨ, ਦਿਨ ਸਤ ਸੰਗ ਰਹੇ, ਪ੍ਰਭਤਾ ਦਿਨ ਚੁਗੁਣਿ ਸੈਂ ਹੈ।'**

ਹਰਿਮੰਦਰ ਦੇ ਚਾਰ ਦਰਵਾਜ਼ੇ ਰੱਖੇ ਅਤੇ ਇਹਤਿਆਤ ਇਹ ਵਰਤੀ ਕਿ ਦਰਵਾਜ਼ੇ ਦਿਸ਼ਾ ਰਹਿਤ ਹੋਣ ਤਾਂ ਕਿ ਪੂਰਬ ਪੱਛਮ ਦਾ ਝਗੜਾ ਹੀ ਮੁੱਕ ਜਾਏ। ਮੀਣਿਆਂ ਦੀ ਰਹਿੰਦੀ-ਖੂੰਹਦੀ ਇੱਜ਼ਤ ਤੇ ਰੁਹਬ ਵੀ ਖ਼ਤਮ ਹੋ ਗਿਆ। ਸਿੱਖ ਸੰਗਤਾਂ ਨੇ ਹਕੀਕਤ ਸਮਝ ਲਈ ਸੀ ਤੇ ਉਹ ਗੁਰੂ ਅਰਜਨ ਜੀ ਦੀ ਸ਼ਖ਼ਸੀਅਤ ਤੇ ਸੇਵਾ ਤੋਂ ਪ੍ਰਭਾਵਤ ਹੋ ਕੇ ਜਾਂਦੇ ਸਨ।

ਗੁਰੂ ਜੀ ਦਾ ਬਹੁਤਾ ਸਮਾਂ ਹਰਿਮੰਦਰ ਬਣਾਉਣ ਵੱਲ ਹੀ ਲੱਗਦਾ ਸੀ। ਇਸ ਬਣੀ ਹੋਈ ਇਮਾਰਤ ਉੱਤੇ ਪਈ ਇਕ ਨਜ਼ਰ ਹੀ ਦੱਸ ਦੇਵੇਗੀ ਕਿ ਕਿਤਨੀ ਮਿਹਨਤ ਤੇ ਲਗਨ ਦੀ ਲੋੜ ਸੀ!

---

1. ਮੀਆਂ ਮੀਰ ਜੀ ਪੂਰਾ ਨਾਮ ਮੀਰ ਮੁਅਈਨ-ਉਲ-ਅਸਲਾਮ ਸੀ। ਉਹ ਸਮੇਂ ਦੇ ਪ੍ਰਸਿੱਧ ਫ਼ਕੀਰ ਸਨ। ਗੁਰੂ-ਘਰ ਨਾਲ ਉਨ੍ਹਾਂ ਦੇ ਸੰਬੰਧ ਆਤਮਿਕ ਸਨ। ਜਹਾਂਗੀਰ ਨੇ ਆਪਣੀ ਤੁਜ਼ਕਿ ਵਿਚ ਇਹ ਮੰਨਿਆ ਹੈ ਕਿ ਮੀਆਂ ਮੀਰ ਜੀ ਜਿਹਾ ਖ਼ੁਦਾ ਰਸੀਦਾ ਫ਼ਕੀਰ ਲੱਭਣਾ ਕਠਿਨ ਹੈ। ਉਸ ਨੇ ਮੀਆਂ ਮੀਰ ਜੀ ਦੇ ਤਿਆਗ ਦੀ ਵੀ ਜੀਅ ਭਰ ਕੇ ਸਿਫ਼ਤ ਕੀਤੀ ਹੈ। ਨੂਰ ਜਹਾਨ, ਜਹਾਂਗੀਰ ਦੀ ਬੇਗ਼ਮ ਬਣਨ ਤੋਂ ਪਹਿਲੇ ਹੀ ਇਨ੍ਹਾਂ ਦੀ ਸ਼ਰਧਾਲੂ ਸੀ। ਇਨ੍ਹਾਂ ਦੀ ਜੀਵਨੀ ਸੰਬੰਧੀ ਹੋਰ ਜਾਣਨ ਲਈ ਮੇਰੀ ਪੁਸਤਕ 'ਪੁਰਾਤਨ ਇਤਿਹਾਸਕ ਜੀਵਨੀਆਂ' ਪੜ੍ਹੋ।

ਹਰਿਮੰਦਰ ਸਾਹਿਬ ਦੀ ਮਹਿਮਾ ਅਪਾਰ ਹੈ। ਪਹਿਲੀ ਗੱਲ ਇਹ ਮੰਦਰ ਨਹੀਂ, ਹਰਿਮੰਦਰ ਹੈ। ਇਹ ਸਰਬ ਸਾਂਝੀਵਾਲਤਾ ਦਾ ਲਖਾਇਕ ਹੈ, ਚਾਰ ਦਰਵਾਜ਼ੇ ਹਨ। ਚਾਰੇ ਫਲ ਇਥੋਂ ਮਿਲਦੇ ਹਨ। ਚਾਰ ਅੱਖਰਾਂ (ਵਾਹਿ-ਗੁਰੂ) ਦਾ ਹਰ ਸਮੇਂ ਉਚਾਰਨ ਹੁੰਦਾ ਰਹਿੰਦਾ ਹੈ, ਚਾਰੇ ਆਲਮ ਹਰੀ ਦੇ ਧਿਆਨ ਵਿਚ ਜੁੜਦੇ ਹਨ। ਚਾਰੇ ਸਾਧਨਾਂ ਇਥੇ ਹੀ ਸੰਪੂਰਨ ਹੁੰਦੀਆਂ ਹਨ। ਦੂਜੇ, ਇਥੇ ਪੁਜ ਕੇ ਨਿਮਰਤਾ ਤੇ ਸੰਤੋਖ ਹਿਰਦੇ ਟਿਕਦਾ ਦਿਖਾਈ ਦਿੰਦਾ ਹੈ। ਹਰਿਮੰਦਰ ਜੀਵਨ, ਹਰਕਤ ਦਾ ਲਖਾਇਕ ਹੈ। ਇਸ ਨੂੰ ਦੇਖ ਹੀ ਕਿਸੇ ਸੈਲਾਨੀ ਨੇ ਕਿਹਾ ਸੀ। ਤਾਜਮਹੱਲ ਮੌਤ ਹੈ, ਹਰਿਮੰਦਰ ਜ਼ਿੰਦਗੀ ਹੈ। ਸਰੋਵਰ ਵਿਚ ਹਰਿਮੰਦਰ ਸਾਹਿਬ ਵਿਦਮਾਨ ਤੇ ਫਿਰ ਹਰਿਮੰਦਰ ਦੀ ਬਨਾਵਟ ਹੀ ਅਜਿਹੀ ਹੀ ਕਿ ਦੇਖਣ ਵਾਲੇ ਤੇ ਸਹਿਜੇ ਹੀ ਵਿਸਮਾਦੀ ਪ੍ਰਭਾਵ ਪੈਂਦਾ ਹੈ। ਬਲੌਰੀ ਜਲ ਨਾਲ ਅੱਡ ਕੀਤਾ ਤੇ ਇਕੋ ਪੁਲ ਨਾਲ ਜੁੜੇ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤਿਆਂ ਇੰਝ ਲੱਗਦਾ ਹੈ ਜਿਵੇਂ ਦੁਨੀਆਂ ਦੀ ਦੌੜ-ਧੂਪ ਮੁੱਕ ਗਈ ਹੈ:

**ਜ਼ੱਰਾ ਜ਼ੱਰਾ ਭਾਵਾਂ ਨਾਲ ਭਰਿਆ ਹੋਇਆ ਹੈ।**

ਇਕ ਵਾਰ ਗੁਰੂ ਅਰਜਨ ਜੀ ਨੇ ਆਪੂੰ ਮਹਿਮਾ ਦ੍ਰਿੜ੍ਹਾਂਦੇ ਹੋਏ ਕਿਹਾ ਸੀ : ਸ੍ਰੀ ਅੰਮ੍ਰਿਤਸਰ ਨਾਮ ਕੋ ਤੀਰਥ ਹੈ। ਹਰਿਮੰਦਰ ਸਾਹਿਬ ਇਸ ਸਰੋਵਰ ਵਿਚ ਜਹਾਜ਼ ਸਮਾਨ ਹੈ ਅਤੇ ਨਾਮ ਮਲਾਹ ਹੈ :

**"ਬਿਚ ਜਹਾਜ਼ ਸਮ ਸ੍ਰੀ ਹਰਿਮੰਦਰ।**
**ਜਿਸ ਮੇ ਨਾਮ ਮੁਹਾਣਾ ਸੁੰਦਰ।"**

੧੫੯੦ ਤਕ ਗੁਰੂ ਜੀ ਰੁੱਝੇ ਰਹੇ ਤੇ ਫਿਰ ਇਰਦ-ਗਿਰਦ ਪ੍ਰਚਾਰ ਵੱਲ ਧਿਆਨ ਦਿੱਤਾ।

**ਤਰਨਤਾਰਨ ਨਗਰ ਦੀ ਉਸਾਰੀ** : ਗੁਰੂ ਅਰਜਨ ਦੇਵ ਜੀ ਦੇਖ ਰਹੇ ਸਨ ਕਿ ਉਸ ਇਲਾਕੇ ਵਿਚ ਪ੍ਰਚਾਰ ਨਾ ਹੋਣ ਕਰਕੇ ਮੁਸਲਮਾਨਾਂ ਤੇ ਖ਼ਾਸ ਕਰਕੇ ਸਖੀ ਸਰਵਰਾਂ ਦਾ ਪ੍ਰਚਾਰ ਵਧ ਰਿਹਾ ਸੀ। ਸਰਵਰਾਂ ਨੂੰ ਮੰਨਣਾ ਇਸਲਾਮ ਵਿਚ ਦਾਖਲ ਹੋਣ ਵੱਲ ਪਹਿਲਾ ਕਦਮ ਸੀ। ਇਸਲਾਮ ਫ਼ੈਲਣ ਦੇ ਮੋਟੇ-ਮੋਟੇ ਕਾਰਨ ਗੁਰੂ ਜੀ ਨੇ ਦੇ ਕੇ ਤੇ ਹਰ ਕਾਰਨ ਨੂੰ ਸਮਝ ਕੇ ਸਿੱਖੀ ਦੇ ਵਾਧੇ ਲਈ ਕੋਸ਼ਿਸ਼ ਸ਼ੁਰੂ ਕੀਤੀ। *ਪਹਿਲਾ*, ਵੱਡਾ ਕਾਰਨ ਸੀ ਕਿ ਹਿੰਦੂ ਜਾਤ-ਪਾਤ ਦੇ ਬੰਧਨ ਵਿਚ ਜਕੜੇ ਹੋਏ ਸਨ ਤੇ ਉਨ੍ਹਾਂ ਨੇ ਕੰਮੀ ਲੋਕਾਂ ਨਾਲ ਬਦਸਲੂਕੀ ਕਰਕੇ ਉਨ੍ਹਾਂ ਨੂੰ ਦੂਰ ਕਰ ਦਿੱਤਾ ਸੀ। *ਦੂਜੇ*, ਹਿੰਦੂ ਧਰਮ ਕੋਈ ਪ੍ਰਚਾਰਕ ਧਰਮ ਨਹੀਂ ਸੀ। ਇਕ ਵਾਰੀ ਜੋ ਧਰਮ ਤੋਂ ਡਿੱਗ ਪਿਆ, ਉਸ ਨਾਲ ਵਰਤਣਾ ਤਾਂ ਬੰਦ ਕਰਦੇ ਹੀ ਸਨ ਪਰ ਨਾਲ ਕੋਸ਼ਿਸ਼ ਵੀ ਨਹੀਂ ਸਨ ਕਰਦੇ ਕਿ ਉਹ ਆਪਣੇ ਛੋੜ ਚੁੱਕੇ ਧਰਮ ਵਿਚ ਵਾਪਸ ਆ ਜਾਏ। *ਤੀਜੇ*, ਹਕੂਮਤ ਵੱਲੋਂ ਲਾਲਚ ਭਰੀਆਂ ਆਸਾਂ ਨੇ ਕਈ ਨੀਵੀਆਂ ਜਾਤਾਂ ਨੂੰ ਪ੍ਰੇਰ ਕੇ ਇਸਲਾਮ ਵਿਚ ਲੈ ਆਂਦਾ ਸੀ। *ਚੌਥੇ*, ਇਸਲਾਮ ਇਕ ਪ੍ਰਚਾਰਕ ਧਰਮ ਸੀ ਤੇ ਮੁਸਲਮਾਨ ਪੀਰ ਤੇ ਫਕੀਰ ਪੇਂਡੂ ਅਨਪੜ੍ਹਾਂ ਨੂੰ ਜਲਦੀ ਵੱਸ ਵਿਚ ਲੈ ਆਂਦੇ ਸਨ। ਕਿਹਾ ਜਾਂਦਾ ਹੈ ਇਤਨਾ ਪ੍ਰਚਾਰ, ਔਰੰਗਜ਼ੇਬ ਦੀ ਤਲਵਾਰ ਨਹੀਂ ਕਰ ਸਕੀ ਜਿਤਨਾ ਬਾਬਾ

ਫ਼ਰੀਦ ਜੀ ਦੇ ਪ੍ਰਚਾਰ ਨੇ ਕੀਤਾ। ਇਸਲਾਮ ਦੇ ਇਸ ਪ੍ਰਚਾਰ ਵਿਚ ਸਖੀ ਸਰਵਰ ਤੇ ਰਮਤੇ ਫ਼ਕੀਰਾਂ ਦਾ ਬਹੁਤ ਹੱਥ ਗਿਣਿਆ ਜਾਂਦਾ ਹੈ। *ਪੰਜਵੇਂ*, ਸੇਵਾ ਭਾਵ ਦਾ ਅਭਾਵ ਸੀ।

ਗੁਰੂ ਅਰਜਨ ਜੀ ਨੇ ਇਸ ਵਧ ਰਹੇ ਪ੍ਰਚਾਰ ਨੂੰ ਰੋਕਣ ਦਾ ਉਪਰਾਲਾ ਕੀਤਾ। ਜਿੱਥੇ ਸਰਵਰੀਆਂ ਦਾ ਕੇਂਦਰ ਸੀ ਉਸ ਦੇ ਨੇੜੇ ਹੀ[1] ਗੁਰੂ ਜੀ ਨੇ ਆਪਣਾ ਨਵਾਂ ਨਗਰ ਸੰਨ ੧੫੯੦ ਵਿਚ ਵਸਾਇਆ। ਉਸ ਦਾ ਨਾਮ ਤਰਨਤਾਰਨ[2] ਰੱਖਿਆ ਗਿਆ। ਇਸ ਨਗਰ ਦੇ ਬਣਨ ਨਾਲ ਸਰਵਰੀਆਂ ਦੇ ਪ੍ਰਚਾਰ ਨੂੰ ਬੜੀ ਚੋਟ ਵੱਜੀ। ਉਨ੍ਹਾਂ ਇਲਾਕੇ ਦੇ ਹਾਕਮਾਂ ਨੂੰ ਚੁੱਕਿਆ। ਇਲਾਕੇ ਦੇ ਹਾਕਮ ਨੂਰ ਦੀਨ ਦੇ ਪੁੱਤਰ ਅਮੀਰ ਦੀਨ ਨੇ ਉਹ ਪੱਕੀਆਂ ਇੱਟਾਂ ਜੋ ਤਰਨਤਾਰਨ ਸਰੋਵਰ ਲਈ ਆਈਆਂ ਸਨ, ਜ਼ਬਰਦਸਤੀ ਉਠਾ ਕੇ ਆਪਣੀ ਹਵੇਲੀ ਨੂੰ ਲਵਾ ਦਿੱਤੀਆਂ। ਪਰ ਗੁਰੂ ਜੀ ਉਸੇ ਜੋਸ਼ ਤੇ ਉਤਸ਼ਾਹ ਨਾਲ ਕੇਂਦਰ ਨੂੰ ਬਣਾਉਣ ਵਿਚ ਜੁੱਟੇ ਰਹੇ।

ਤਰਨਤਾਰਨ ਦੇ ਬਣਾਉਣ ਵੇਲੇ ਗੁਰੂ ਜੀ ਨੇੜੇ ਦੇ ਪਿੰਡਾਂ ਵਿਚ ਪ੍ਰਚਾਰ ਹਿੱਤ ਵੀ ਜਾਂਦੇ ਰਹੇ। ਖਡੂਰ, ਗੋਇੰਦਵਾਲ, ਸਰਹਾਲੀ ਤੇ ਖ਼ਾਨਪੁਰ ਤਕ ਗਏ।

ਤਰਨਤਾਰਨ ਹੀ ਪਹਿਲਾ ਕੋਹੜੀ-ਘਰ ਬਣਾਇਆ। ਸਿੱਖੀ ਰਵਾਇਤ ਹੈ ਇਕ ਜੋਗੀ ਨੇ ਜਦ ਗੁਰੂ ਅਰਜਨ ਜੀ ਨੂੰ ਰਸਾਇਣ ਦੀ ਇਕ ਪੋਟਲੀ ਭੇਟ ਕੀਤੀ ਅਤੇ ਕਿਹਾ ਕਿ ਉਸ ਵਿਚ ਇਹ ਵਿਸ਼ੇਸ਼ਤਾ ਹੈ ਕਿ ਜਿਸਤ ਤੇ ਕਲੀ ਨਾਲ ਲਗਾਇਆਂ ਚਾਂਦੀ ਅਤੇ ਤਾਂਬੇ ਤੇ ਪਿੱਤਲ ਨਾਲ ਲਗਾਇਆਂ ਸੋਨਾ ਬਣ ਜਾਂਦਾ ਹੈ ਤਾਂ ਮਹਾਰਾਜ ਨੇ ਪੁੱਛਿਆ ਕਿ ਕੋਈ ਹੋਰ ਵੀ ਗੁਣ ਉਸ ਰਸਾਇਣ ਵਿਚ ਹੈ ਤਾਂ ਜੋਗੀ ਨੇ ਕਿਹਾ ਕਿ ਜੇ ਉਸ ਰਸਾਇਣ ਦਾ ਤਿਣਕਾ ਪਾਣੀ ਵਿਚ ਪਾ ਕੇ ਇਸ਼ਨਾਨ ਕੀਤਾ ਜਾਏ ਤਾਂ ਕੋਹੜ ਦੂਰ ਹੁੰਦਾ ਹੈ। ਗੁਰੂ ਮਹਾਰਾਜ ਨੇ ਇਹ ਗੁਣ ਸੁਣਦੇ ਸਾਰ ਸਾਰੀ ਪੋਟਲੀ ਤਰਨਤਾਰਨ ਸਰੋਵਰ ਵਿਚ ਸੁੱਟ ਦਿੱਤੀ।

**ਕਰਤਾਰਪੁਰ ਦਾ ਨਗਰ ਵਸਾਉਣਾ** : ਗੁਰੂ ਅਰਜਨ ਦੇਵ ਜੀ ਤਰਨਤਾਰਨ ਦੀ ਉਸਾਰੀ ਤੋਂ ਵਿਹਲੇ ਹੋ ਕੇ ਦੁਆਬੇ ਵੱਲ ਗਏ। ਦੁਆਬੇ ਵਿਚ ਵਹਿਮਪ੍ਰਸਤੀ ਦਾ ਬਹੁਤ ਜ਼ੋਰ ਸੀ। ਨੀਵੀਆਂ ਜਾਤਾਂ ਨੇ ਇਸਲਾਮ ਧਰਮ ਨੂੰ ਅਪਣਾਅ ਲਿਆ ਸੀ ਕਿਉਂਕਿ ਉਸ ਰਾਹੀਂ ਸਮਾਜ ਵਿਚ ਉਨ੍ਹਾਂ ਦੀ ਕਦਰ ਵਧਦੀ ਸੀ। ਗੁਰੂ ਜੀ ਨੇ ਉਸ ਪਾਸੇ ਵੀ ਧਿਆਨ ਦਿੱਤਾ ਅਤੇ ਦੁਆਬੇ ਵਿਚ ਵੀ ਪ੍ਰਚਾਰ ਕੇਂਦਰ ਬਣਾਉਣ ਦਾ ਫ਼ੈਸਲਾ ਕੀਤਾ। ਸੰਨ ੧੬੯੩ ਨੂੰ ਗੁਰੂ ਅਰਜਨ ਦੇਵ ਜੀ ਨੇ ਕਰਤਾਰਪੁਰ ਦੀ

---

1. ਤਰਨਤਾਰਨ ਤੋਂ ਚੜ੍ਹਦੇ ਪਾਸੇ ਚਾਰ ਮੀਲ ਉੱਤੇ, ਪਿੰਡ ਪੱਖੋਕੇ ਦੇ ਨਾਲ ਹੀ ਨਹਿਰ ਦੇ ਕੰਢੇ ਉੱਤੇ ਇਹ ਗੱਦੀ ਹੈ।
2. ਸਿੱਖੀ ਦਾ ਆਦਰਸ਼ ਹੀ ਹੈ ਆਪ ਤਰਨਾ ਤੇ ਦੂਜਿਆਂ ਤਾਰਨਾ; ਆਪ ਨਾਮ ਜਪਣਾ ਦੇ ਦੂਜਿਆਂ ਨੂੰ ਜਪਾਣਾ। ਇਹ ਕੇਂਦਰ ਉਸੇ ਦੀ ਹੀ ਗਵਾਹੀ ਹੈ। ਦੂਜਾ ਤਰਨ ਦੇ ਅਰਥ ਬੇੜੀ ਵੀ ਕੀਤਾ ਜਾਂਦਾ ਹੈ। ਸੰਸਾਰ ਸਮੁੰਦਰ ਤੋਂ ਤਰਨ ਲਈ ਬੇੜੀ ਜਾਂ ਰਾਹ ਜੋ ਗੁਰੂ ਨੇ ਦੱਸਿਆ। ਭਾਈ ਕਾਹਨ ਸਿੰਘ ਜੀ ਨੇ ਵੀ ਇਹ ਹੀ ਅਰਥ ਕੀਤੇ ਹਨ।

ਨੀਂਹ ਰੱਖੀ। ਕਰਤਾਰਪੁਰ ਹੀ ਮਾਤਾ ਗੰਗਾ ਜੀ ਦੇ ਨਾਂ ਦਾ ਖੂਹ ਲਗਵਾਇਆ ਜਿਸ ਨੂੰ ਗੰਗਸਰ ਕਹਿੰਦੇ ਹਨ। ਇਲਾਕੇ ਵਿਚ ਦੌਰੇ ਕਰ ਕੇ ਪ੍ਰਚਾਰ ਕੀਤਾ। ਇਸੇ ਪ੍ਰਚਾਰ ਦੌਰੇ ਵਿਚ ਭਾਈ ਮੰਝ ਜਿਹਾ ਸਖੀ ਸਰਵਰਾਂ ਦਾ ਜਥੇਦਾਰ ਗੁਰੂ ਦੀ ਸ਼ਰਨ ਆਇਆ ਤੇ ਸਿੱਖੀ ਦਾ ਤਕੜਾ ਪ੍ਰਚਾਰਕ ਬਣਿਆ। ਗੁਰੂ ਜੀ ਨੇ ਮੰਝ ਨੂੰ ਸਨਮਾਨ ਦਿੰਦੇ ਹੋਏ 'ਮੰਝ ਗੁਰੂ ਕਾ ਬੋਹਿਥਾ।' ਜਗ ਲੰਘਣਹਾਰਾ' ਕਿਹਾ। ਭਾਵ ਜੋ ਭਾਈ ਮੰਝ ਵਰਗੀ ਰਹਿਣੀ-ਬਹਿਣੀ ਅਪਣਾਏਗਾ, ਉਹ ਗੁਰੂ ਬਾਬੇ ਨੂੰ ਪਾ ਲਏਗਾ।

(ਗੁਰੂ) **ਹਰਿਗੋਬਿੰਦ ਜੀ ਦਾ ਜਨਮ ਤੇ ਛੇ-ਹਰਟਾ ਉਸਾਰਨਾ** : ਤਕਰੀਬਨ ਇਕ ਸਾਲ ਦੁਆਬੇ ਵਿਚ ਪ੍ਰਚਾਰ ਕਰਕੇ ਗੁਰੂ ਜੀ ਨੇ ਸੰਨ ੧੫੯੪ ਵਿਚ ਵਡਾਲੀ ਵੱਲ ਪ੍ਰਚਾਰ ਕਰਨਾ ਸ਼ੁਰੂ ਕੀਤਾ। ਆਪ ਜੀ ਨੇ ਪੱਕਾ ਟਿਕਾਣਾ ਵਡਾਲੀ ਰੱਖਿਆ ਤੇ ਉਥੋਂ ਹੀ ਪ੍ਰਚਾਰ ਕਰਨ ਲਈ ਜਾਂਦੇ ਸਨ। ੧੯ ਜੂਨ, ਸੰਨ ੧੫੯੫ ਨੂੰ ਗੁਰੂ ਹਰਿਗੋਬਿੰਦ ਜੀ ਦਾ ਜਨਮ ਵਡਾਲੀ ਵਿਖੇ ਹੋਇਆ।

ਇਨ੍ਹਾਂ ਹੀ ਸਾਲਾਂ ਵਿਚ ਪੰਜਾਬ ਵਿਚ ਇਕ ਬਹੁਤ ਵੱਡਾ ਕਾਲ ਪਿਆ। ਬਾਰਸ਼ ਨਾ ਹੋਣ ਕਰਕੇ ਖੇਤੀਆਂ ਮਾਰੀਆਂ ਗਈਆਂ। ਖੂਹ ਵੀ ਬਹੁਤ ਘੱਟ ਸਨ। ਲੋਕਾਂ ਨੇ ਰੱਬੀ ਕਹਿਰ ਤੋਂ ਬਚਣ ਲਈ, ਫ਼ਕੀਰਾਂ ਤੇ ਧਾਗੇ-ਤਵੀਤਾਂ ਵੱਲ ਜਾਣਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਇਸ ਸਮੇਂ ਬੜੀ ਤੇਜ਼ੀ ਨਾਲ ਪ੍ਰਚਾਰ ਆਰੰਭ ਕੀਤਾ ਤੇ ਸਾਰੇ ਲੋਕਾਂ ਨੂੰ ਸਮਝਾਇਆ ਕਿ ਉੱਦਮ ਤੇ ਗੁਰੂ ਦੀ ਮਿਹਰ ਨਾਲ ਵਕਤ ਟਲ ਸਕਦਾ ਹੈ। ਤਵੀਤ ਤੇ ਧਾਗੇ ਨਹੀਂ ਬਚਾਅ ਸ਼ਕਣਗੇ। ਗੁਰੂ ਜੀ ਨੇ ਖੂਹ ਪੁਟਵਾਣ ਦੀ ਮੁਹਿੰਮ ਸ਼ੁਰੂ ਕੀਤੀ। ਗੁਰੂ ਜੀ ਨੇ ਵਕਤ ਦੀ ਲੋੜ ਮੁੱਖ ਰੱਖ ਕੇ ਇਕ-ਹਰਟੇ ਖੂਹ ਦੀ ਥਾਂ ਦੁ-ਹਰਟੇ, ਚੁ-ਹਰਟੇ ਖੂਹ ਲਵਾਣੇ ਸ਼ੁਰੂ ਕੀਤੇ। ਇਸੇ ਤਜਰਬੇ ਨੂੰ ਕਾਮਯਾਬ ਕਰਨ ਲਈ ਗੁਰੂ ਜੀ ਨੇ ਵਡਾਲੀ ਦੇ ਲਾਗੇ ਪੱਛਮ ਵੱਲ ਛੇ-ਹਰਟਾਂ (ਛੇਹਰਟਾ) ਵਾਲਾ ਖੂਹ ਲਵਾਇਆ। ਉਹ ਹੁਣ ਇਕ ਪ੍ਰਸਿੱਧ ਗੁਰਦੁਆਰਾ ਹੈ।

**ਲਾਹੌਰ ਵਿਚ ਗੁਰਦੁਆਰਾ ਬਾਉਲੀ ਸਾਹਿਬ ਬਣਾਉਣਾ** : ਗੁਰੂ ਜੀ ਨੂੰ ਖ਼ਬਰਾਂ ਪੁੱਜ ਰਹੀਆਂ ਸਨ ਕਿ ਲਾਹੌਰ ਦੀ ਹਾਲਤ ਇਸ ਕਾਲ ਕਰਕੇ ਬਹੁਤ ਹੀ ਚਿੰਤਾਜਨਕ ਤੇ ਭਿਆਨਕ ਸ਼ਕਲ ਅਖਤਿਆਰ ਕਰ ਰਹੀ ਹੈ। ਸਮਕਾਲੀ ਇਤਿਹਾਸਕਾਰ *ਨੂਰੁਲਹੱਕ* ਦੇ ਕਥਨ ਅਨੁਸਾਰ, "ਭੁੱਖ ਤੇ ਬੀਮਾਰੀਆਂ ਦੇ ਕਾਰਨ ਲਾਹੌਰ ਸ਼ਹਿਰ ਦੀਆਂ ਗਲੀਆਂ ਅਤੇ ਬਾਜ਼ਾਰ ਮੁਰਦਿਆਂ ਨਾਲ ਭਰੇ ਰਹਿੰਦੇ ਸਨ। ਉਨ੍ਹਾਂ ਨੂੰ ਸ਼ਹਿਰ ਵਿਚੋਂ ਚੁੱਕ ਕੇ ਬਾਹਰ ਦੱਬਣ, ਸਾੜਨ ਦਾ ਕੋਈ ਪ੍ਰਬੰਧ ਵੀ ਨਹੀਂ ਸੀ।" ਇਤਨੀ ਭੈੜੀ ਹਾਲਤ ਲਾਹੌਰ ਦੀ ਹੋ ਗਈ ਕਿ ਅਕਬਰ ਨੂੰ ਆਪ ਮੌਕੇ ਉੱਤੇ ਵੀ ਆਉਣਾ ਪਿਆ।

ਸੰਨ ੧੫੯੭ ਵਿਚ ਗੁਰੂ ਜੀ ਵੀ ਲਾਹੌਰ ਪੁੱਜੇ। ਦਸਵੰਧ ਦੀ ਰਕਮ ਕਾਫ਼ੀ ਜਮ੍ਹਾਂ ਹੋ ਗਈ ਸੀ। ਗੁਰੂ ਜੀ ਨੇ ਲੋੜਵੰਦਾਂ ਨੂੰ ਸਹਾਇਤਾ ਪੁਚਾਣੀ ਸ਼ੁਰੂ ਕੀਤੀ। ਸਦਾ-ਬਰਤ ਲੰਗਰ ਜਾਰੀ ਕਰ ਦਿੱਤੇ। ਨਿਆਸਰਿਆਂ ਤੇ ਨਿਥਾਵਿਆਂ ਨੂੰ ਟਿਕਾਣਾ ਦੇਣ ਲਈ ਚੂਨਾ ਮੰਡੀ ਵਿਚ ਇਮਾਰਤ ਦਾ ਕੰਮ ਸ਼ੁਰੂ ਕਰ ਦਿੱਤਾ। ਡੱਬੀ ਬਾਜ਼ਾਰ ਵਿਚ ਬਾਉਲੀ ਬਣਾਉਣੀ ਸ਼ੁਰੂ ਕੀਤੀ। ਇਨ੍ਹਾਂ ਉਸਾਰੀ ਦੇ ਕੰਮਾਂ ਕਾਰਨ ਬੇਰੁਜ਼ਗਾਰਾਂ

ਨੂੰ ਕੰਮ ਮਿਲਣੇ ਸ਼ੁਰੂ ਹੋਏ ਤੇ ਸਿਰ ਛੁਪਾਣ ਵਾਸਤੇ ਥਾਂ ਬਣ ਗਈ।

ਮੁਰਦੇ ਚੁੱਕਣ, ਸਾੜਨ ਤੇ ਦਬਾਉਣ ਦਾ ਕੰਮ ਗੁਰੂ ਜੀ ਨੇ ਆਪ ਕੀਤਾ। ਲੋਕੀਂ ਵੇਖ ਵਾਹ-ਵਾਹ ਕਰ ਰਹੇ ਸਨ ਤੇ ਧੰਨ ਗੁਰੂ ਅਰਜਨ ਦੀ ਧੁਨੀ ਲਗਾ ਰਹੇ ਸਨ।

ਅੱਠ ਮਹੀਨੇ ਆਪ ਲਾਹੌਰ ਹੀ ਰਹੇ ਤੇ ਫਿਰ ਉਸਾਰੀ ਦਾ ਕੰਮ ਸਿੱਖਾਂ ਦੇ ਸਪੁਰਦ ਕਰ ਕੇ ਪਿੰਡਾਂ ਵਿਚ ਪ੍ਰਚਾਰ ਕਰਨ ਤੇ ਲੋੜਵੰਦਾਂ ਨੂੰ ਸਹਾਇਤਾ ਦੇਣ ਲਈ ਗਏ।

**ਅਕਬਰ ਦਾ ਗੋਇੰਦਵਾਲ ਗੁਰੂ ਅਰਜਨ ਜੀ ਦੇ ਦਰਸ਼ਨ ਲਈ ਆਉਣਾ** : ਲਾਹੌਰ ਦੇ ਇਲਾਕੇ ਵਿਚ ਸਹਾਇਤਾ ਕਰਦੇ-ਕਰਦੇ ਮੰਦਰ, ਜੰਬਰ, ਚੂਨੀਆਂ, ਬਹੁੜਵਾਲ ਤੋਂ ਹੁੰਦੇ ਹੋਏ ਗੋਇੰਦਵਾਲ ਪੁੱਜੇ। ਇਸ ਤਰ੍ਹਾਂ ਸਾਰੇ ਇਲਾਕੇ ਵਿਚ ਗੁਰੂ ਜੀ ਨੇ ਸਿੱਖੀ ਦਾ ਆਦਰਸ਼ ਦ੍ਰਿੜ੍ਹਾਇਆ। ਆਪ ਅਜੇ ਗੋਇੰਦਵਾਲ ਹੀ ਸਨ ਕਿ ਅਕਬਰ ਆਪ ਜੀ ਦੇ ਦਰਸ਼ਨਾਂ ਨੂੰ ਆਇਆ। ਅਕਬਰ ਨੇ ਲਾਹੌਰ ਵਿਖੇ ਹੀ ਗੁਰੂ ਜੀ ਦੀ ਅਜ਼ਮਤ ਦੀਆਂ ਵਾਰਤਾਵਾਂ ਸੁਣ ਲਈਆਂ ਸਨ। ੨੪ ਨਵੰਬਰ, ੧੫੯੮[1] ਨੂੰ ਦਿੱਲੀ ਵਾਪਸ ਜਾ ਰਿਹਾ ਸੀ ਕਿ ਉਸ ਨੂੰ ਪਤਾ ਲੱਗਾ ਕਿ ਗੁਰੂ ਅਰਜਨ ਜੀ ਗੋਇੰਦਵਾਲ ਹੀ ਹਨ। ਸੋ ਅਕਬਰ ਗੋਇੰਦਵਾਲ ਗੁਰੂ ਜੀ ਦੇ ਦਰਬਾਰ ਵਿਚ ਆਇਆ। ਸ਼ਰਧਾ ਦ੍ਰਿੜ੍ਹਾਈ। ਕੀਰਤਨ ਸੁਣਿਆ। ਲੰਗਰ ਵਿਚ ਪ੍ਰਸ਼ਾਦ ਛਕਿਆ। ਗੁਰੂ ਜੀ ਦੀ ਸ਼ਖ਼ਸੀਅਤ ਤੋਂ ਅਜਿਹਾ ਪ੍ਰਭਾਵਤ ਹੋਇਆ ਕਿ ਜਾਗੀਰ ਲਗਾਉਣੀ ਚਾਹੀ। ਮਹਾਰਾਜ ਨੇ ਕਿਹਾ: ਇਹ ਸੰਗਤਾਂ ਦੀ ਚੀਜ਼ ਹੈ। ਸੰਗਤਾਂ ਹੀ ਚਲਾਉਣਗੀਆਂ। ਗੁਰੂ-ਘਰ ਫ਼ਕੀਰਾਂ ਦਾ ਹੈ। ਇਥੇ ਜਾਗੀਰਾਂ ਆ ਗਈਆਂ ਬਿਖੇੜੇ ਪੈਣਗੇ :

'ਹੈ ਗੁਰ ਕਾ ਘਰ ਫਕਰਨ ਕੇਰਾ।
ਲਵੈਂ ਜਗੀਰ ਤਾਂ ਪਵੈ ਬਖੇਰਾ।'

ਗੁਰੂ ਜੀ ਨੇ ਕਿਹਾ :

ਬਾਦਸ਼ਾਹ ਦੇ ਸੁਖ ਅਨੰਦ ਦਾ ਨਿਰਭਰ ਆਪਣੀ ਪਰਜਾ ਦੀ ਪਾਲਨਾ ਤੇ ਨਿਆਂ ਕਰਨ 'ਤੇ ਹੁੰਦਾ ਹੈ। ਜਿਸ ਬਾਦਸ਼ਾਹ ਦੀ ਪਰਜਾ ਸੁਖੀ ਹੈ, ਉਹ ਆਪ ਵੀ ਇਸ ਸੰਸਾਰ ਵਿਚ ਖੁਸ਼ ਹੁੰਦਾ ਹੈ ਤੇ ਅਗਾਂਹ ਲਈ ਜੱਸ, ਮਾਣ, ਵਡਿਆਈ ਪ੍ਰਾਪਤ ਕਰਦਾ ਹੈ।

ਮਹਾਰਾਜ ਨੇ ਇਹ ਵੀ ਫ਼ਰਮਾਇਆ :

ਗੁਰੂ ਦੀ ਖ਼ੁਸ਼ੀ ਇਸੇ ਵਿਚ ਹੈ ਕਿ ਵਧਾਇਆ ਹੋਇਆ ਮਾਲੀਆ ਘਟਾ ਦਿੱਤਾ ਜਾਵੇ। ਉਸੇ ਵੇਲੇ ਹੁਕਮ ਦਿੱਤਾ ਗਿਆ ਕਿ ਛੇਵਾਂ ਹਿੱਸਾ ਮਾਲੀਆ ਮਾਫ਼ ਕਰ ਦਿੱਤਾ ਜਾਏ।

ਗੁਰੂ ਜੀ ਦੀ ਦਿਲਖਿਚਵੀਂ ਸ਼ਖ਼ਸੀਅਤ, ਮਿੱਠੇ ਤੇ ਸੁਰੀਲੇ ਵਾਕਾਂ, ਪਿਆਰ ਨਾਲ ਭਰੇ ਸੁਭਾਅ, ਉਨ੍ਹਾਂ ਦੀ ਰਹਿਣੀ-ਬਹਿਣੀ, ਨਿਮਰਤਾ ਤੇ ਕਰਨੀ ਤੋਂ ਅਕਬਰ ਬਹੁਤ ਹੀ ਪ੍ਰਭਾਵਤ ਹੋਇਆ ਸੀ।

---

1. ਅਕਬਰ ਨਾਮਾ, ਪੰਨਾ ੫੧੪।

*ਸੁਜਾਨ ਰਾਇ ਭੰਡਾਰੀ* ਨੇ ਖਲਾਸਤ-ਤਵਾਰੀਖ਼ ਵਿਚ ਹੋਰ ਵਿਸਥਾਰ ਦਿੱਤਾ ਹੈ। ਉਹ ਲਿਖਦਾ ਹੈ : ਗੁਰੂ ਅਰਜਨ ਜੀ ਰੂਹਾਨੀਅਤ ਦੇ ਭੰਡਾਰ ਕਰਕੇ ਜਾਣੇ ਜਾਂਦੇ ਸਨ। ਅਕਬਰ ਉਨ੍ਹਾਂ ਦਾ ਦੀਦਾਰ ਕਰ ਕੇ ਤੇ ਕੀਰਤਨ ਸੁਣ ਕੇ ਪ੍ਰਸੰਨ ਚਿੱਤ ਹੋਇਆ।

"ਗੁਰੂ ਜੀ ਨੇ ਅਕਬਰ ਨੂੰ ਕਿਹਾ ਕਿ ਸ਼ਾਹੀ ਫ਼ੌਜਾਂ ਦੇ ਪੰਜਾਬ ਵਿਚ ਰਹਿਣ ਨਾਲ ਅਨਾਜ ਦਾ ਭਾਅ ਬਹੁਤ ਵਧ ਗਿਆ ਸੀ ਤੇ ਪਰਗਨੇ ਦਾ ਮਾਲੀਆ ਵੀ ਵਧਾ ਦਿੱਤਾ ਗਿਆ ਸੀ। ਹੁਣ ਸ਼ਾਹੀ ਲਸ਼ਕਰ ਦੇ ਕੂਚ ਨਾਲ ਅਨਾਜ ਦਾ ਭਾਅ ਗਿਰ ਜਾਏਗਾ। ਪਰਜਾ ਲਈ ਵਧਾਇਆ ਮਾਮਲਾ ਦੇਣਾ ਮੁਸ਼ਕਲ ਹੋ ਜਾਏਗਾ। ਬਾਦਸ਼ਾਹ ਨੇ ਉਸੇ ਵੇਲੇ ਹੀ ਪਰਵਾਨ ਕੀਤਾ ਅਤੇ ਵੱਡੇ ਦੀਵਾਨ ਨੂੰ ਹੁਕਮ ਦਿੱਤੇ ਕਿ ਮਾਮਲੇ ਦੇ ਛੇਵੇਂ ਹਿੱਸੇ ਦੀ ਛੋਟ ਕਰ ਦਿੱਤੀ ਜਾਏ। ਉਸ ਨੇ ਇਹ ਹਦਾਇਤਾਂ ਵੀ ਦਿੱਤੀਆਂ ਕਿ ਇਸ ਦਿੱਤੀ ਛੋਟ ਅਨੁਸਾਰ ਹੀ ਮਾਮਲਾ ਲਾਇਆ ਜਾਏ ਅਤੇ ਰਤਾ ਵੀ ਇਸ ਤੋਂ ਵਧੀਕ ਨਾ ਵਧਾਇਆ ਜਾਏ।"

**ਗੁਰਦਾਸਪੁਰ ਵੱਲ ਪ੍ਰਚਾਰ ਕਰਨਾ** : ਗੋਇੰਦਵਾਲ ਤੋਂ ਗੁਰੂ ਜੀ ਨਵੇਂ ਸਾਲ ਦੇ ਸ਼ੁਰੂ ਵਿਚ (੧੫੯੯ ਵਿਚ) ਵਾਪਸ ਆਏ ਪਰ ਬਹੁਤੀ ਦੇਰ ਅੰਮ੍ਰਿਤਸਰ ਨਾ ਟਿਕੇ ਤੇ ਗੁਰਦਾਸਪੁਰ ਵੱਲ ਪ੍ਰਚਾਰ ਕਰਨ ਲਈ ਚਲੇ ਗਏ। ਸਾਰੇ ਲੋਕਾਂ ਨੂੰ ਵਹਿਮਪ੍ਰਸਤੀ ਤੋਂ ਵਰਜਿਆ। ਡੇਰਾ ਬਾਬਾ ਨਾਨਕ ਤੋਂ ਹੁੰਦੇ ਹੋਏ, ਕਰਤਾਰਪੁਰ (ਰਾਵੀ), ਕਲਾਨੌਰ ਆਦਿ ਥਾਵਾਂ 'ਤੇ ਪ੍ਰਚਾਰ ਕਰਕੇ ਬਾਰਠ ਪਹੁੰਚੇ। ਉਥੇ ਹੀ ਬਾਬਾ ਸ੍ਰੀ ਚੰਦ ਜੀ ਮਿਲੇ। ਤਕਰੀਬਨ ਇਕ ਸਾਲ ਗੁਰਦਾਸਪੁਰ ਦੇ ਇਲਾਕੇ ਵਿਚ ਪ੍ਰਚਾਰ ਕੀਤਾ ਤੇ ਸੰਨ ੧੬੦੧ ਨੂੰ ਅੰਮ੍ਰਿਤਸਰ ਆਏ।

**ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣੀ** : ਪ੍ਰਚਾਰ ਦੌਰੇ ਤੋਂ ਵਾਪਸ ਮੁੜ ਕੇ ਗੁਰੂ ਜੀ ਨੇ ਹੁਣ ਸਾਰਾ ਧਿਆਨ ਬਾਣੀ ਦੀ ਸੰਭਾਲ ਵੱਲ ਲਗਾਇਆ।

ਗੁਰੂ ਅਰਜਨ ਦੇਵ ਜੀ ਮਹਾਰਾਜ ਕੋਲ ਸਾਰਿਆਂ ਗੁਰ ਵਿਅਕਤੀਆਂ ਦੀ ਬਾਣੀ ਸੀ[1] ਅਤੇ ਉਨ੍ਹਾਂ ਨੇ ਸਾਰੀ ਬਾਣੀ ਨੂੰ ਤਰਤੀਬ ਦੇਣ ਦਾ ਖ਼ਿਆਲ ਕੀਤਾ। ਭਗਤਾਂ ਦੀ ਬਾਣੀ ਵੀ ਗੁਰੂ ਨਾਨਕ ਜੀ ਇਕੱਠੀ ਕਰ ਕੇ ਦੇ ਗਏ ਸਨ। ਉਸ ਸਾਰੀ ਬਾਣੀ ਦਾ ਖਜ਼ਾਨਾ ਗੁਰੂ ਅਰਜਨ ਜੀ ਕੋਲ ਸੀ। ਨਾਨਕ ਨਾਮ ਹੇਠ ਪ੍ਰਿਥੀ ਚੰਦ ਤੇ ਉਸ ਦਾ ਪੁੱਤਰ ਮਿਹਰਬਾਨ ਕਵਿਤਾ ਲਿਖੀ ਜਾ ਰਿਹਾ ਸੀ।[2] ਇਹ ਡਰ ਭਾਸਣ ਲੱਗ ਪਿਆ ਸੀ ਕਿ ਕਿਤੇ ਰਲਾ ਨਾ ਪੈ ਜਾਏ। ਭੋਲੇ-ਭਾਲੇ ਸਿੱਖਾਂ ਲਈ ਇਹ ਮੁਸ਼ਕਲ ਹੋ ਗਈ ਕਿ ਸਤਿਗੁਰ ਦੀ ਬਾਣੀ ਤੇ ਕੱਚੀ ਬਾਣੀ ਵਿਚ

---

1. ਵਿਸਥਾਰ ਲਈ ਦੇਖੋ 'ਕੁਝ ਹੋਰ ਧਾਰਮਕ ਲੇਖ' ਪ੍ਰੋ: ਸਾਹਿਬ ਸਿੰਘ।
2. ਮਿਹਰਬਾਨ ਪੁੱਤ ਪ੍ਰਿਥੀਏ ਦਾ ਕਬੀਸਰੀ ਕਰੇ।
   ਪਾਰਸੀ ਹਿੰਦਵੀ ਸਹਸਕ੍ਰਿਤੀ ਨਾਲੇ ਗੁਰਮੁਖੀ ਪੜ੍ਹੇ।
   ਤਿੰਨ ਭੀ ਬਾਣੀ ਬਹੁਤ ਬਣਾਈ।
   ਭੋਗ ਗੁਰੂ ਨਾਨਕ ਜੀ ਦਾ ਹੀ ਪਾਈ। ੯੦।

ਫ਼ਰਕ ਲੱਭ ਸਕਣ।[1]

ਗੁਰੂ ਅਰਜਨ ਜੀ ਨੇ ਭਾਈ ਗੁਰਦਾਸ ਜੀ ਨੂੰ ਲਿਖਣ ਲਈ ਲਗਾਇਆ[2]। ਉਨ੍ਹਾਂ ਨੇ ਇਕੱਠੀ ਹੋਈ ਬਾਣੀ ਤੋਂ ਉਤਾਰਾ ਕਰਨਾ ਸ਼ੁਰੂ ਕੀਤਾ। ਇਥੇ ਇਹ ਹੀ ਕਹਿਣਾ ਹੈ ਕਿ ਜੋ ਸੈਂਚੀਆਂ ਮੋਹਨ ਜੀ ਕੋਲ ਸਨ ਉਹ ਗੁਰੂ ਜੀ ਪਾਸ ਹੀ ਸਨ ਤੇ ਮੋਹਨ ਜੀ ਨੇ ਆਪੂੰ ਦਿੱਤੀਆਂ ਸਨ।[3] 'ਮੋਹਨ ਤੇਰੇ ਊਚੇ ਮੰਦਰ, ਮਹਲ ਅਪਾਰ' ਦਾ ਉਹ ਅਰਥ ਨਹੀਂ ਨਿਕਲਦਾ ਜੋ ਕਈ ਸਾਖੀਕਾਰ ਕੱਢਦੇ ਹਨ।[4] ਇਸ ਸ਼ਬਦ ਵਿਚ ਤਾਂ ਵਾਹਿਗੁਰੂ ਨੂੰ ਮੋਹਣ ਆਖ ਕੇ ਸੰਬੋਧਨ ਕੀਤਾ ਗਿਆ ਹੈ। ਮੋਹਨ ਤੇਰੀ ਸਾਰੀ ਦੁਨੀਆਂ ਚੇਰੀ ਹੈ। ਇਹ ਦੁਨੀਆਂ ਚੇਰੀ ਤੋਂ ਦੁਨੀਆਂ ਦੇ ਮਾਲਕ ਮੋਹਣ ਵਾਹਿਗੁਰੂ ਦੀ ਹੋ ਸਕਦੀ ਹੈ।

ਸਾਰੀ ਬਾਣੀ ਦੀ ਸੰਭਾਲ ਦਾ ਕੰਮ ਬਹੁਤ ਵੱਡੀ ਸੀ ਤੇ ਅਤਿ ਸੂਝ, ਲਗਨ ਤੇ ਮਿਹਨਤ ਦੀ ਲੋੜ ਸੀ। ਕਈ ਕਹਿੰਦੇ ਹਨ ਕਿ ਜੋ ਸ਼ਬਦਾਂ ਦੀ ਚੋਣ ਕੀਤੀ ਗਈ ਉਹ ਸਿਧਾਂਤਕ (Doctrinal) ਨਹੀਂ ਸੀ ਬਲਕਿ ਰਹੱਸਵਾਦੀ ਸੀ। ਨਿੱਤਾਪ੍ਰਤੀ ਜ਼ਿੰਦਗੀ ਵਿਚ ਕੰਮ ਆਵਣ ਵਾਲੀ ਨਹੀਂ ਸੀ। ਉਹ ਲੋਕੀਂ ਇਹ ਵੀ ਕਹਿੰਦੇ ਹਨ ਕਿ ਕਈ ਥਾਵੇਂ ਖ਼ਿਆਲਾਂ ਦਾ ਮੱਤਭੇਦ ਵੀ ਹੈ। ਪਰ ਜ਼ਰਾ ਗਹੁ ਨਾਲ ਤੱਕਿਆਂ ਸਾਰੇ ਭੁਲੇਖੇ ਦੂਰ ਹੋ ਜਾਣਗੇ। ਜੇਕਰ ਗੁਰੂ ਜੀ ਭਗਤ ਕਾਨ੍ਹਾ ਜੀ, ਛੱਜੂ ਜੀ, ਪੀਲੂ ਜੀ, ਸ਼ਾਹ ਹੁਸੈਨ ਆਦਿ ਦੀ ਬਾਣੀ ਵੀ ਦਰਜ ਕਰਨ ਤੋਂ ਇਨਕਾਰ ਕਰ ਸਕਦੇ ਸਨ ਤਾਂ ਹੋਰ ਦੂਜੇ ਭਗਤਾਂ ਦੀ ਬਾਣੀ ਵੀ ਦਰਜ ਕਰਨੋਂ ਸੰਕੋਚ ਕਰ ਸਕਦੇ ਸਨ। ਸਾਡੇ ਇਤਿਹਾਸਕਾਰ ਨਾਲ ਹੀ ਇਹ ਗਵਾਹੀ ਭਰਦੇ ਹਨ ਕਿ ਭਗਤ ਛੱਜੂ, ਕਾਨ੍ਹਾ

---

1. ਅਜੇ ਤਕ ਇਹੋ ਜਿਹੇ ਕਈ ਸ਼ਬਦ ਪ੍ਰਚੱਲਤ ਹਨ ਜਿਨ੍ਹਾਂ ਬਾਰੇ ਭੋਲੇ-ਭਾਲੇ ਸਿੱਖ ਇਹ ਹੀ ਸਮਝ ਲੈਂਦੇ ਹਨ ਕਿ ਇਹ ਸ਼ਬਦ ਗੁਰੂਆਂ ਦੇ ਹਨ। ਮਿਸਾਲ ਵਜੋਂ :
   "ਨਾਮ ਖੁਮਾਰੀ ਨਾਨਕਾ ਚੜ੍ਹੀ ਰਹੈ ਦਿਨ ਰਾਤਿ"
   ਜਾਂ
   "ਦੂਜਾ ਕਾਹੇ ਸਿਮਰੀਐ, ਜੰਮੇ ਤੇ ਮਰ ਜਾਇ।
   ਏਕੋ ਸਿਮਰੋ ਨਾਨਕਾ, ਜਲ ਥਲ ਰਹਿਆ ਸਮਾਇ।
2. ਬਚਨ ਕੀਤਾ, ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ।
   ਮੀਣੇ ਪਾਨ ਲਗੇ ਨੀ ਰਲਾ, ਸੋ ਨਿਆਰੀ ਕਰ ਧਰੀਏ।
   ਸੋ ਸਾਹਿਬ ਅਗੇ ਹੀ, ਬਾਣੀ ਉਚਾਰ ਕਰਤ ਸੇ ਭਏ।
   ਸੋ ਭਾਈ ਗੁਰਦਾਸ, ਸਭ ਇਕੱਤਰ ਕਰ ਲਏ।
   ਮਹਿਮਾ ਪ੍ਰਕਾਸ਼ ਨੇ ਜ਼ਿਕਰ ਕੀਤਾ ਹੈ ਕਿ ਗੁਰੂ ਜੀ ਨੇ ਪੰਥ ਲਈ ਗ੍ਰੰਥ ਜ਼ਰੂਰੀ ਕਿਹਾ : **"ਜਹ ਮਨ ਉਪਜੀ ਪ੍ਰਗਟਿਓ ਜਗ ਪੰਥ। ਤਿਹ ਕਾਰਨ ਕੀਜੈ ਅਬ ਗ੍ਰੰਥ।"**
3. 'ਕੁਝ ਹੋਰ ਧਾਰਮਿਕ ਲੇਖ' ਵਿਚ ਪ੍ਰੋ: ਸਾਹਿਬ ਸਿੰਘ ਜੀ ਨੇ ਇਸ ਖ਼ਿਆਲ ਨੂੰ ਕਿ ਮੋਹਨ ਜੀ ਕੋਲੋਂ ਪੋਥੀਆਂ ਲੈਣ ਗਏ ਗ਼ਲਤ ਸਾਬਿਤ ਕਰ ਦਿੱਤਾ ਹੈ।
4. ਕੁਝ ਲੋਕਾਂ ਦਾ ਖ਼ਿਆਲ ਹੈ 'ਮੋਹਨ ਤੇਰੇ ਊਚੇ ਮੰਦਰ' ਵਾਲਾ ਸ਼ਬਦ ਗੁਰੂ ਅਰਜਨ ਜੀ ਨੇ ਖੁਸ਼ਾਮਦ ਵਜੋਂ ਉਚਾਰਿਆ ਤੇ ਮੋਹਨ ਜੀ ਨੇ ਖੁਸ਼ ਹੋ ਕੇ ਉਹ ਸੈਂਚੀਆਂ ਗੁਰੂ ਜੀ ਨੂੰ ਦੇ ਦਿੱਤੀਆਂ। 'ਧੁਰ ਕੀ ਬਾਣੀ' ਨੂੰ ਐਸਾ ਕਹਿਣਾ ਗੁਰੂ ਕੀ ਹਾਨੀ ਹੈ।

ਆਦਿ ਦੀ ਬਾਣੀ ਦਰਜ ਨਾ ਕਰਨ ਦਾ ਕਾਰਨ ਸਿਧਾਂਤਕ ਸੀ।[1] ਗੱਲ ਸਾਫ਼ ਹੈ ਕਿਨ੍ਹਾਂ ਭਗਤਾਂ ਦੀ ਬਾਣੀ ਗੁਰੂ ਜੀ ਨੇ ਦਰਜ ਕੀਤੀ ਉਹ ਵੀ ਉਸੇ ਅਸੂਲ ਦਾ ਪ੍ਰਚਾਰ ਕਰ ਗਏ ਸਨ ਤੇ ਕਰ ਰਹੇ ਸਨ ਜਿਨ੍ਹਾਂ ਦਾ ਪ੍ਰਚਾਰ ਗੁਰੂ ਨਾਨਕ ਜੀ ਨੇ ਕੀਤਾ।

ਇਕ ਹੋਰ ਖ਼ਿਆਲ ਦਿੱਤਾ ਜਾਂਦਾ ਹੈ ਕਿ ਗੁਰੂ ਜੀ ਕੋਲ ਅਸਲ ਭਗਤਾਂ ਦੀ ਬਾਣੀ ਨਹੀਂ ਸੀ। ਇਹ ਵੀ ਠੀਕ ਨਹੀਂ ਕਿਉਂਕਿ ਗੁਰੂ ਨਾਨਕ ਜੀ ਨੇ ਆਪਣੇ ਪ੍ਰਚਾਰ ਦੌਰਿਆਂ ਵਿਚ ਅਸਲ ਬਾਣੀ ਇਕੱਠੀ ਕਰ ਲਈ ਸੀ।

ਕਈ ਸਾਖੀਕਾਰ ਭਗਤਾਂ ਦੀ ਬਾਣੀ ਬਾਰੇ ਇਹ ਵੀ ਕਹਿੰਦੇ ਹਨ ਕਿ ਭਗਤਾਂ ਦੀਆਂ ਰੂਹਾਂ ਆਈਆਂ ਸਨ ਤੇ ਉਨ੍ਹਾਂ ਆਪਣੀ-ਆਪਣੀ ਬਾਣੀ ਲਿਖਾਈ ਸੀ। ਇਹ ਕਹਿਣ ਦੀ ਤਦ ਲੋੜ ਪਈ ਜਦ ਇਹ ਮਿੱਥ ਲਿਆ ਕਿ ਗੁਰੂ ਅਰਜਨ ਜੀ ਕੋਲ ਬਾਣੀ ਨਹੀਂ ਸੀ। ਪੰਡਿਤ ਤਾਰਾ ਸਿੰਘ ਜੀ ਜੋ ਇਕ ਵੱਡੇ ਵਿਦਵਾਨ ਹੋਏ ਹਨ ਉਹ ਵੀ ਇਕ ਤਕੜੀ ਉਕਾਈ ਖਾ ਗਏ। ਉਹ ਲਿਖਦੇ ਹਨ :

"ਪੂਰਬ ਚਾਰ ਗੁਰੋਂ ਕੇ ਬਚਨੋਂ ਸਹਿਤ ਆਪਣੇ ਬਚਨੋਂ ਸੇ ਸ੍ਰੀ ਗੁਰੂ ਅਰਜਨ

---

1. ਕਾਨ੍ਹਾ ਜੀ ਨੇ ਕਿਹਾ ਸੀ :
"ਮੈਂ ਓਹੀ ਰੇ, ਮੈਂ ਓਹੀ ਰੇ।
ਜਾ ਕੋ ਬੇਦ ਪੁਰਾਨ ਸਭ ਗਾਵਹਿ ਖੋਜਤ ਖੋਜ ਨਾ ਕੋਈ ਰੇ।
ਜਾ ਕੋ ਨਾਰਦ ਸਾਰਦ ਸੇਵੇ, ਸੇਵਹਿ ਦੇਵੀ ਦੇਵਾ ਰੇ।
ਬ੍ਰਹਮੇ ਬਿਸਨ ਮਹੇਸ਼ ਅਰਾਧਹਿ ਸਭ ਕਰਦੇ ਜਾਕੀ ਸੇਵਾ ਰੇ।"
ਇਸ ਵਿਚ ਅਹੰਕਾਰ ਦੀ ਬੂ ਸੀ। ਗੁਰੂ ਜੀ ਨੇ ਇਸ ਲਈ ਦਰਜ ਨਾ ਕੀਤੀ। ਬਾਕੀ ਸਾਰੀ ਵਿੱਥਿਆ ਲਈ ਦੇਖੋ ਮੇਰੀ ਕ੍ਰਿਤ ਪ੍ਰਸਤਾਵਨਾ ਗੁਰੂ ਗ੍ਰੰਥ ਸਾਹਿਬ ਦਾ ਸਾਰ ਵਿਸਥਾਰ। ਸੈਂਚੀ ਪਹਿਲੀ।
ਛੱਜੂ ਨੇ ਕਿਹਾ ਸੀ :
ਕਾਗਦ ਸੰਦੀ ਪੁਤਲੀ ਤਉ ਨਾ ਤ੍ਰਿਆ ਨਿਹਾਰ।
ਇਉਂ ਹੀ ਮਾਰ ਲੈ ਜਾਇਗੀ ਜਿਉਂ ਬਲੋਚਾਂ ਦੀ ਧਾੜ।
ਗੁਰੂ ਜੀ ਨੇ ਉੱਤਰ ਵਜੋਂ ਕਿਹਾ :
"ਇਹ ਗ੍ਰਿਸਤ ਵਿਚ ਧਰਮ ਚਲਾਇਆ ਹੈ।"
ਪੀਲੋ ਨੇ ਕਿਹਾ :
ਪੀਲੋ ਅਸਾਂ ਨਾਲੋਂ ਸੇ ਭਲੇ ਜੰਮਦਿਆਂ ਜੋ ਮੁਏ।
ਓਨਾ ਚਿਕੜ ਪਾਂਵ ਨਾ ਡੋਬਿਆ ਨਾ ਅਲੂਦ ਭਏ।
ਗੁਰੂ ਜੀ ਬਚਨ ਕੀਤਾ :
"ਜੰਮਣ ਮਰਣ ਪ੍ਰਵਾਣ ਹੈ, ਹੁਕਮ ਵਿਚ ਸੁਖ ਦੁਖ ਹੈ ਪੀਲੋ।"
ਹੁਸੈਨ ਨੇ ਕਿਹਾ : ਬੋਲਣ ਦੀ ਨਹੀਂ ਜਾਇ ਵੇ ਅੜਿਆ।
ਚੁਪ ਵੇ ਅੜਿਆ, ਚੁਪ ਵੇ ਅੜਿਆ।
ਗੁਰੂ ਜੀ ਨੇ ਫ਼ਰਮਾਇਆ :
"ਜਬ ਲਗੁ ਦੁਨੀਆ ਰਹੀਐ ਨਾਨਕ, ਕਿਛੁ ਸੁਣੀਐ ਕਿਛੁ ਕਹੀਐ॥"

ਦੇਵ ਜੀ ਨੇ ਮੁਕਤੀ ਕੀ ਇੱਛਾ ਵਾਲੇ ਅਧਿਕਾਰੀ ਜਨੋਂ ਕੇ ਗਿਆਨ ਕੇ ਲਾਭ ਹੇਤ ਜੋ ਉਪਦੇਸ ਦੀਆ ਉਸੀ ਉਪਦੇਸ ਕੇ ਦ੍ਰਿੜ੍ਹ ਕਰਨੇ ਹੇਤ ਭਗਤੋਂ ਕੇ ਨਾਮ ਸੇ ਉਪਦੇਸ ਕਰੇ ਹੈਂ।"

ਉਨ੍ਹਾਂ ਦਾ ਭਾਵ ਹੈ ਭਗਤਾਂ ਦਾ ਨਾਮ ਵਰਤ ਕੇ ਆਪ ਬਾਣੀ ਲਿਖੀ। ਦੂਜੇ ਅਰਥਾਂ ਵਿਚ ਜਾਅਲਸਾਜ਼ੀ (Plagiary) ਕੀਤੀ। ਇਹ ਗੱਲ ਕਹਿਣ ਦੀ ਤਾਂ ਲੋੜ ਪਈ ਕਿਉਂਕਿ ਉਹ ਸਮਝ ਨਾ ਸਕੇ ਕਿ ਬਾਣੀ ਗੁਰੂ ਅਰਜਨ ਜੀ ਕੋਲ ਕਿਸ ਤਰ੍ਹਾਂ ਆਈ। ਮੁੱਕਦੀ ਗੱਲ, ਗੁਰੂ ਅਰਜਨ ਜੀ ਕੋਲ ਸਾਰੀ ਬਾਣੀ ਸੀ ਤੇ ਉਨ੍ਹਾਂ ਨੇ ਇਹ ਕੰਮ ਭਾਈ ਗੁਰਦਾਸ ਜੀ ਨੂੰ ਸੌਂਪਿਆ ਤੇ ਆਪ ਨਿਗਰਾਨੀ ਕਰਦੇ ਰਹੇ। ਗਵਾਹੀ ਹੈ : 'ਭਗਤ ਕੀ ਸਭ ਮੇਲੋ। ਸਾਚੀ ਰਾਖੋ, ਝੂਠੀ ਪੇਲੋ।' ਇਹ ਸਾਰਾ ਕੰਮ ਭਾਦਰੋਂ ਵਦੀ ਪਹਿਲੀ ਸੰਮਤ ੧੬੬੨ ਅਰਥਾਤ ੧੬੦੪ ਨੂੰ ਪੂਰਨ ਹੋਇਆ ਤੇ ਭਾਦਰੋਂ ਸੁਦੀ ਪਹਿਲੀ ਨੂੰ (ਗੁਰੂ) ਗ੍ਰੰਥ ਦੀ ਬੀੜ ਹਰਿਮੰਦਰ ਸਾਹਿਬ ਵਿਚ ਅਸਥਾਪਨ ਕੀਤੀ ਗਈ। ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਥਾਪੇ ਗਏ। ਕੁਲ ਸ਼ਬਦ ੫੭੬੩ ਹਨ।[1] ਇਸ ਵਿਚ ੩੦ ਰਾਗ ਹਨ। ਅਤਿ ਭੜਕੀਲੇ ਜਾਂ ਅਤਿ ਵਿਯੋਗਮਈ ਰਾਗ ਨਹੀਂ ਵਰਤੇ। ਭਾਵ ਦੀਪਕ, ਮੇਘ ਜਾਂ ਹਿੰਡੋਲ ਨਹੀਂ ਵਰਤੇ। ਜੇ ਦੀਪਕੀ ਵਰਤੀ ਹੈ ਤਾਂ ਉਸ ਨੂੰ ਗਉੜੀ ਨਾਲ ਰਲਾਇਆ ਹੈ। ਬਸੰਤ ਰਾਗ ਦੇ ਠਰ੍ਹੰਮੇ ਨੂੰ ਉਕਸਾਉਣ ਲਈ ਹਿੰਡੋਲ ਜਿਹੇ ਚਲੰਤ ਰਾਗ ਨੂੰ ਰਲਾ ਕੇ ਬਸੰਤ-ਹਿੰਡੋਲ ਬਣਾ ਦਿੱਤਾ। ਸਹਿਜ ਅਵਸਥਾ ਵਾਲੇ ਰਾਗ ਵਰਤੇ ਹਨ। ਪੰਜ ਗੁਰੂ ਸ਼ਾਹਿਬਾਨ (ਗੁਰੂ ਨਾਨਕ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਗੁਰੂ ਅਰਜਨ ਜੀ) ਪੰਦਰਾਂ ਭਗਤਾਂ,[2] ਗਿਆਰਾਂ ਭੱਟਾਂ,[3] ਬਾਬਾ ਸੁੰਦਰ ਜੀ[4] ਅਤੇ ਸੱਤਾ ਤੇ ਬਲਵੰਡ ਦੀ ਬਾਣੀ ਦਰਜ ਹੈ।[5]

ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਤਰਤੀਬ ਕੁਝ ਇਸ ਪ੍ਰਕਾਰ ਬਣਾਈ। ਸਭ ਤੋਂ ਪਹਿਲਾਂ 'ਜਪੁ ਨੀਸਾਣ' ਲਿਖਿਆ। ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਸਤਿਗੁਰੂ ਜੀ ਨੇ ਆਪਣੇ ਪਵਿਤ੍ਰ ਹੱਥਾਂ ਨਾਲ ਸਾਰਾ ਜਪੁਜੀ ਲਿਖਿਆ। ਜਪੁਜੀ ਤੋਂ ਬਾਅਦ ਸੋਦਰ ਦੀ ਬਾਣੀ, (ਪੰਜ ਸ਼ਬਦ) ਸੋਹਿਲਾ (ਪੰਜ ਸ਼ਬਦ) ਫਿਰ ਬਾਣੀ ਰਾਗਾਂ ਵਿਚ ਸ਼ੁਰੂ ਕੀਤੀ। ਕੁੱਲ ਤੀਹ ਰਾਗਾਂ ਵਿਚ ਗੁਰ ਜੀ ਨੇ ਬਾਣੀ ਲਿਖੀ ਸੀ।

---

1. ਜਿਨ੍ਹਾਂ ਵਿਚੋਂ ੪੮੩੯ ਗੁਰੂ ਸਾਹਿਬਾਨ ਦੇ ਤੇ ੯੨੪ ਭਗਤਾਂ, ਭੱਟਾਂ ਅਤੇ ਸਿੱਖਾਂ ਦੀ ਰਚਨਾ ਹੈ।
2. ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ, ਰਾਮਨੰਦ ਜੀ, ਜੈ ਦੇਵ ਜੀ, ਤ੍ਰਿਲੋਚਨ ਜੀ, ਧੰਨਾ ਜੀ, ਸੈਣ ਜੀ, ਪੀਪਾ ਜੀ, ਭੀਖਣ ਜੀ, ਸਧਨਾ ਜੀ, ਪਰਮਾਨੰਦ ਜੀ, ਸੂਰਦਾਸ ਜੀ, ਬੇਣੀ ਜੀ ਤੇ ਸ਼ੇਖ਼ ਫਰੀਦ ਜੀ।
3. ਕਲ੍ਯਸਹਾਰ, ਜਾਲਪ, ਕੀਰਤਿ, ਭਿਖਾ, ਸਲ੍ਯ, ਭਲ, ਨਲ, ਗਯੰਦ, ਮਥਰਾ, ਬਲ ਅਤੇ ਹਰਿਬੰਸ ਜੀ।
4. ਗੁਰੂ ਅਮਰਦਾਸ ਜੀ ਦੇ ਪੜਪੋਤੇ ਸਨ, ਇਨ੍ਹਾਂ ਰਾਮ ਕਲੀ ਰਾਗ ਵਿਚ ਸਦ ਲਿਖੀ।
5. ਇਨ੍ਹਾਂ ਦੀ ਵਾਰ ਵੀ ਰਾਮਕਲੀ ਰਾਗ ਵਿਚ ਦਰਜ ਹੈ।

ਰਾਗਾਂ ਦੀ ਤਰਤੀਬ ਇਸ ਤਰ੍ਹਾਂ ਬਣਾਈ ਕਿ ਪਹਿਲਾਂ ਸ਼ਬਦ ਮਹਲੇ ਵਾਰ, ਫਿਰ ਛੰਦ, ਛੰਦਾਂ ਉਪਰੰਤ ਖ਼ਾਸ ਸਿਰਲੇਖ ਵਾਲੀਆਂ ਬਾਣੀਆਂ (ਪਟੀ, ਬਾਰਾਂਮਾਹ, ਅਨੰਦ, ਸੁਖਮਨੀ ਆਦਿ), ਫਿਰ ਵਾਰਾਂ, ਇਨ੍ਹਾਂ ਤੋਂ ਪਿੱਛੇ ਪ੍ਰਸਿੱਧ ਭਗਤਾਂ ਦੇ ਚੋਣਵੇਂ ਸ਼ਬਦਾਂ ਨੂੰ ਥਾਂ ਦਿੱਤੀ।

ਰਾਗਾਂ ਤੋਂ ਪਿੱਛੋਂ ਗੁਰੂ ਜੀ ਨੇ ਉਨ੍ਹਾਂ ਬਾਣੀਆਂ ਨੂੰ ਥਾਂ ਦਿੱਤੀ ਜੋ ਰਾਗਾਂ ਵਿਚ ਨਹੀਂ ਸਨ। ਉਨ੍ਹਾਂ ਬਾਣੀਆਂ ਨੂੰ ਇਸ ਤਰਤੀਬ ਨਾਲ ਲਿਖਿਆ। ਪਹਿਲਾਂ ਸਹਸਕ੍ਰਿਤੀ ਸਲੋਕ, ਫਿਰ ਗਾਥਾ, ਫੁਨਹੇ, ਚਉਬਲੇ ਤੋਂ ਪਿੱਛੋਂ ਭਗਤ ਕਬੀਰ ਜੀ ਦੇ ਤੇ ਬਾਬਾ ਫ਼ਰੀਦ ਜੀ ਦੇ ਸਲੋਕਾਂ ਨੂੰ, ਸਵੱਈਏ (ਜਿਨ੍ਹਾਂ ਵਿਚ ਭੱਟਾਂ ਦੇ ਸਵੱਈਏ ਵੀ ਆ ਜਾਂਦੇ ਹਨ), ਦਰਜ ਕੀਤਾ। ਇਨ੍ਹਾਂ ਸਾਰੀਆਂ ਬਾਣੀਆਂ ਤੋਂ ਉਪਰੰਤ ਸਲੋਕ ਵਾਰਾਂ ਤੋਂ ਵਧੀਕ ਲਿਖੇ। (ਜੋ ਸਲੋਕ ਵਾਰਾਂ ਵਿਚ ਦਰਜ ਹੋਣ ਤੋਂ ਬਚ ਰਹੇ ਉਹ ਇਸ ਸਿਰਲੇਖ ਹੇਠਾਂ ਲਿਖ ਦਿੱਤੇ)। ਆਖ਼ਿਰ ਮੁੰਦਾਵਣੀ ਦੇ ਸਿਰਲੇਖ ਹੇਠਾਂ ਦੋ ਸਲੋਕ ਦਰਜ ਕੀਤੇ। ਇਸ ਮਹਾਨ ਕੰਮ ਨਾਲ ਸਿੱਖੀ ਹੋਰ ਪੱਕੇ ਪੈਰਾਂ ਉੱਤੇ ਖਲੋ ਗਈ।[1] ਇਥੇ ਇਤਨਾ ਹੀ ਕਹਿਣਾ ਕਾਫ਼ੀ ਹੋਵੇਗਾ ਕਿ ਸਿੱਖਾਂ ਨੂੰ ਜਿੱਥੇ ਗੁਰੂ ਜੀ ਨੇ ਇਕ ਕੇਂਦਰ ਬਖਸ਼ਿਆ ਉੱਥੇ ਆਪਣਾ ਗੁਰੂ ਗ੍ਰੰਥ ਸਾਹਿਬ ਦੇ ਕੇ ਅਹਿਲੇ ਕਿਤਾਬ ਵੀ ਬਣਾ ਦਿੱਤਾ।

**ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼** : ਸਭ ਪਾਸੇ ਉਚੇਚੇ ਸੁਨੇਹੇ ਭੇਜੇ ਗਏ ਕਿ ਬੀੜ ਦਾ ਪ੍ਰਕਾਸ਼ ੧੪ ਅਗਸਤ ੧੬੦੪ (ਭਾਦੋਂ ਸੁਦੀ ਪਹਿਲੀ ਸੰਮਤ ੧੬੬੧) ਨੂੰ ਸ੍ਰੀ ਹਰਿਮੰਦਰ ਸਾਹਿਬ ਹੀ ਕੀਤਾ ਜਾਏਗਾ। 'ਬਿਲੀਵ ਇਟ ਔਰ ਨਾਟ' (Believe it or not) ਦੇ ਲਿਖਾਰੀ *ਰਿਪਲੇ* ਨੇ ਠੀਕ ਲਿਖਿਆ ਹੈ ਕਿ ਹਰਿਮੰਦਰ ਸਾਹਿਬ ਗੁਰੂ ਗ੍ਰੰਥ ਸਾਹਿਬ ਦੀ ਜਿਲਦ ਸਮਾਨ ਹੀ ਹੈ। ਗੁਰੂ ਅਰਜਨ ਜੀ ਨੇ ਵੀ ਕਿਹਾ : ਇਹ ਆਦਿ ਗ੍ਰੰਥ ਸੰਸਾਰ ਸਾਗਰ ਤਰਨ ਲਈ ਇਕ ਜਹਾਜ਼ ਬਣਾਇਆ ਹੈ। ਜੋ ਚਿੱਤ ਲਗਾ ਕੇ ਪੜ੍ਹੇ, ਸੁਣੇ ਅਤੇ ਵਿਚਾਰੇਗਾ ਉਹ ਸੁਖੈਨ ਹੀ ਤਰ ਜਾਏਗਾ :

> 'ਗ੍ਰੰਥ ਜਹਾਜ਼ ਸੁ ਭੋਜਲ ਕੇ,
> ਤਰ ਜਾਤ ਸੁਖੈਨ ਜਿਨੀ ਚਿਤ ਲਾਯੋ।'

ਫਿਰ ਇਹ ਵੀ ਫ਼ਰਮਾਇਆ ਕਿ ਸਤਿਗੁਰੂ ਦਾ ਸਰੀਰ ਹਰ ਸਮੇਂ ਕੋਈ ਦੇਖ ਨਹੀਂ ਸਕਦਾ ਅਤੇ ਨਾ ਹੀ ਰਹਿਣ ਵਾਲਾ ਹੈ। ਗੁਰੂ ਗ੍ਰੰਥ ਹੀ ਗੁਰੂ ਦਾ ਰਿਦਾ ਹੈ ਜੋ ਹਰ ਥਾਂ, ਹਰ ਵੇਲੇ ਪੇਖਿਆ-ਦੇਖਿਆ ਜਾ ਸਕਦਾ ਹੈ। ਇਸ ਦਾ ਸਨਮਾਨ ਗੁਰੂ ਸਰੀਰ ਨਾਲੋਂ ਵੱਧ ਕਰਨਾ :

> "ਮੇਰੇ ਸਰੂਪ ਤੇ ਯਾਤੇ ਹੈ ਦੀਰਘ,
> ਸਾਹਿਬ ਜਾਨਿ ਅਦਾਇਬ ਕੈ ਹੈ।"

ਇਹ ਵੀ ਹਦਾਇਤ ਦਿੱਤੀ ਕਿ ਇਸ ਦਾ ਕੋਈ ਅੱਖਰ, ਲਗ-ਮਾਤ੍ਰ ਵੱਧ-

---

1. ਗੁਰੂ ਗ੍ਰੰਥ ਸਾਹਿਬ ਦੀ ਮਹੱਤਤਾ ਬਾਰੇ 'ਗੁਰੂ ਅਰਜਨ ਦੇਵ ਸਮੇਂ ਸਿੱਖ ਧਰਮ ਦੀ ਉੱਨਤੀ ਹੇਠ ਲਿਖਿਆ ਹੈ।

ਘੱਟ ਦੀ ਵੀ ਜੁਰਅਤ ਨਾ ਕਰੇ : "ਆਪ ਤੇ ਘਾਟ ਨਾ ਬਾਧ ਕਰੈ, ਜੋ ਕਰੈ ਹੋਇ ਮੂਰਖ ਸੋ ਪਛਤਾਈ।" ਹਰ ਸਮੇਂ ਇਸੇ ਦਾ ਸਹਾਰਾ ਲੈਣਾ। ਭਾਵੇਂ ਖ਼ੁਸ਼ੀ ਹੋਵੇ, ਭਾਵੇਂ ਗ਼ਮੀ, ਇਸੇ ਦਾ ਪਾਠ ਸੁਣ ਕੇ ਸ਼ੁਕਰ ਦੇ ਘਰ ਆਉਣਾ :

"ਕਾਰਜ ਹੋਇ ਸੰਪੂਰਨ, ਬਾਂਛਿਤ, ਪਾਠ ਕਰੋ ਕਿ ਕਰਾਵਹਿਗੋ।
ਸਿਖ ਸਰੀਰ ਤਜੈ ਤਿਸ ਪੀਛਹਿ ਗਿਰੰਥ ਕੋ ਪਾਠ ਕਰਾਵਹਿਗੋ।"

(ਰਾਸ ੩, ਅੰਸ ੫੦)

ਬਾਬਾ ਬੁੱਢਾ ਜੀ ਆਪਣੇ ਸੀਸ 'ਤੇ ਰੱਖ ਕੇ ਤੇ ਗੁਰੂ ਜੀ ਆਪੂੰ ਚੌਰ ਕਰਕੇ ਦਰਬਾਰ ਸਾਹਿਬ ਲਿਆਏ। ਜੋ ਪਹਿਲਾ ਵਾਕ ਨਿਕਲਿਆ ਉਹ 'ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ' ਸੀ। ਗੁਰੂ ਜੀ ਨੇ ਆਪਣਾ ਆਸਨ ਨੀਵਾਂ ਰੱਖਿਆ।

**ਸ਼ਹਾਦਤ** : ਜਦ ਤਕ ਅਕਬਰ ਤਖ਼ਤ ਉੱਤੇ ਰਿਹਾ ਦੋਖੀਆਂ ਨੇ ਸ਼ਿਕਾਇਤਾਂ ਕੀਤੀਆਂ ਪਰ ਉਨ੍ਹਾਂ ਦੀ ਕੋਈ ਦਾਲ ਨਾ ਗਲੀ। ਪਰ ਅਕਬਰ ਇਸ ਸੰਸਾਰ ਤੋਂ ਅਕਤੂਬਰ ੧੬੦੫ ਨੂੰ ਚੜ੍ਹਾਈ ਕਰ ਗਿਆ ਤੇ ਤਖ਼ਤ ਉੱਤੇ ਜਹਾਂਗੀਰ ਬੈਠਾ। ਉਹ ਮੁਤਅਸਬੀ ਸੀ ਤੇ ਇਸ ਗੁਰੂ-ਘਰ ਦੇ ਵਧ ਰਹੇ ਪ੍ਰਚਾਰ ਨੂੰ ਖ਼ਤਮ ਕਰਨਾ ਚਾਹੁੰਦਾ ਸੀ। ਉਹ ਆਪ ਲਿਖਦਾ ਹੈ : "ਮੈਂ ਇਸੇ ਤਾਕ ਵਿਚ ਸਾਂ ਕਿ ਇਸ ਘਰ ਨੂੰ ਹੋਰ ਵਧਣ-ਫੁਲਣ ਤੋਂ ਰੋਕਿਆ ਜਾਏ।' ੩੦ ਮਈ ੧੬੦੬ ਨੂੰ ਉਸ ਨੇ ਕੁਝ ਦੂਸ਼ਣ ਲਗਾ ਕੇ ਗੁਰੂ ਅਰਜਨ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ।[1]

ਇਸ ਤਰ੍ਹਾਂ ੪੩ ਸਾਲ ਦੀ ਉਮਰ ਵਿਚ ਸਦੀਆਂ ਦਾ ਕੰਮ ਸਰੰਜਾਮ ਦੇ ਕੇ ਗੁਰੂ ਅਰਜਨ ਜੀ ਗੁਰੂ ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਗੋਬਿੰਦ ਜੀ ਨੂੰ ਦੇ ਕੇ ਜੋਤੀ ਜੋਤ ਸਮਾ ਗਏ।

## ਗੁਰੂ ਅਰਜਨ ਸਮੇਂ ਸਿੱਖ ਧਰਮ ਦੀ ਉੱਨਤੀ

### (Growth of Sikhism under Guru Arjan)

ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਭੱਟ ਗੁਰੂ ਜੀ ਦੀ ਉਪਮਾ ਬਹੁਤ ਸੁੰਦਰ ਸ਼ਬਦਾਂ ਨਾਲ ਕਰਦੇ ਹਨ। ਉਹ ਲਿਖਦੇ ਹਨ ਕਿ ਗੁਰੂ ਰਾਮਦਾਸ ਜੀ ਤੋਂ ਬਾਅਦ 'ਪਰਮਾਣ ਪੁਰਖ', 'ਪੂਰਾ ਮਨੁੱਖ' ਤਖ਼ਤ ਉੱਤੇ ਬੈਠਾ। ਗੁਰੂ ਅਰਜਨ ਵਿਚ ਆਦਰਸ਼ਕ ਮਨੁੱਖ ਵਾਲੀਆਂ ਸਾਰੀਆਂ ਸਿਫਤਾਂ ਮਿਲਦੀਆਂ ਹਨ। ਗੁਰੂ ਜਿੰਨੀ ਦਲੇਰੀ ਕਿਸੇ ਵਿਰਲੇ ਵਿਚ ਹੈ। 'ਅਰਜਨ' ਨਾਮ ਇਸ ਗੱਲ ਦਾ ਸੰਕੇਤ ਹੈ ਕਿ ਇਹ ਕਦੀ ਜੰਗਾਂ ਵਿਚੋਂ ਭੱਜਣ ਵਾਲਾ ਨਹੀਂ ਬਲਕਿ ਡਟ ਕੇ ਮੁਕਾਬਲਾ ਕਰਨ ਵਾਲਾ ਹੈ।[2]

ਭਾਈ ਗੁਰਦਾਸ ਜੀ ਵਾਰ ੨੪ਵੀਂ ਦੀ ੧੯ਵੀਂ ਪਉੜੀ ਵਿਚ ਲਿਖਦੇ ਹਨ

1. ਵਿਸਥਾਰ ਸਹਿਤ ਵੱਖ ਸਿਰਲੇਖ ਹੇਠ ਸ਼ਹਾਦਤ ਸੰਬੰਧੀ ਵਿਚਾਰ ਅਗਲੇ ਕਾਂਡ ਵਿਚ ਕੀਤੀ ਹੈ।
2. ਨੇਜਾ ਨਾਮ ਨੀਸਾਣੁ ਪਾਰਥਉ ਚਾਲੈ ਨਾਹੀ।

ਕਿ ਗੁਰੂ ਅਰਜਨ ਜੀ ਗੁਰੂ ਨਾਨਕ ਦੀ ਪਾਵਨ ਗੱਦੀ 'ਤੇ ਬੈਠ ਕੇ ਆਪਣੇ ਬਜ਼ੁਰਗਾਂ ਦੀ ਰੋਸ਼ਨੀ ਨੂੰ ਸਾਰੇ ਪਾਸੇ ਫ਼ੈਲਾ ਰਹੇ ਸਨ ਤੇ ਸ਼ਬਦ ਦੇ ਚਾਨਣੇ ਨਾਲ ਹੀ ਅਨੇਕਾਂ ਭਟਕਦੀਆਂ ਰੂਹਾਂ ਨੂੰ ਰਾਹ ਦੱਸ ਰਹੇ ਸਨ। ਗੁਰੂ ਅਰਜਨ ਜੀ ਦਾ ਕਰਤੱਵ ਹੀ ਡਿੱਗੀਆਂ ਸੁਰਤਾਂ ਨੂੰ ਉੱਪਰ ਉਠਾ ਕੇ ਇੱਜ਼ਤ ਬਖ਼ਸ਼ਣਾ ਹੈ।

'ਤਖ਼ਤ ਬਖ਼ਤ ਲੈ ਮੱਲਿਆ, ਸ਼ਬਦ ਸੁਰਤਿ ਵਪਾਰ ਸਪਤਾ।' ਗੁਰੂ ਅਰਜਨ ਨੇ ਇਕ ਹੋਰ ਕਮਾਲ ਇਹ ਕੀਤਾ ਹੈ ਕਿ ਰੂਹਾਨੀਅਤ ਦਾ ਖ਼ਜ਼ਾਨਾ ਗੁਰੂ ਗ੍ਰੰਥ ਸਾਹਿਬ ਤਿਆਰ ਕਰ ਦਿੱਤਾ ਹੈ। ਐਸੀ ਬਖ਼ਸ਼ਸ਼ ਕਰਕੇ ਵੀ ਉਹ ਚੁੱਪ ਨਹੀਂ ਬੈਠੇ ਸਗੋਂ ਸਦਾ ਕੀਰਤਨ ਵਿਚ ਜੁੜੇ ਰਹਿੰਦੇ ਹਨ ਤੇ ਗੁਰਬਾਣੀ ਦੇ ਗੂਹਜ ਭਾਵ ਸੇਵਕਾਂ ਨੂੰ ਸਮਝਾਉਂਦੇ ਹਨ ਜੋ ਉਸੇ ਰੰਗ ਵਿਚ ਰੰਗੀ ਜਾਂਦੇ ਹਨ, ਜਿਸ ਵਿਚ ਆਪ ਰੰਗੇ ਹੋਏ ਹਨ।

'ਗੁਰਬਾਣੀ ਭੰਡਾਰ ਭਰ, ਕੀਰਤਨ ਕਥਾ ਰਹੈ ਰੰਗ ਰਤਾ।' ਗੁਰੂ ਅਰਜਨ ਦੀ ਸ਼ਖ਼ਸੀਅਤ ਸੱਚ ਦਾ ਪ੍ਰਕਾਸ਼ ਹੈ। ਉਨ੍ਹਾਂ ਦੀ ਰੂਹਾਨੀ ਸਲਤਨਤ ਦੀ ਛਾਪ ਵੀ ਸੱਚ ਹੈ। ਸੱਚ ਹੀ ਉਨ੍ਹਾਂ ਦੀ ਤਾਕਤ, ਸ਼ਕਤੀ ਅਤੇ ਸੱਚ ਹੀ ਉਹ ਪ੍ਰਚਾਰਦੇ ਹਨ ਭਾਵੇਂ ਕਿਤਨੇ ਦੁਖੜੇ ਝੱਲਣੇ ਪੈਣ। ਜਗਤ ਦੇ ਸਾਰੇ ਰਾਜ ਤਾਂ ਮੁੱਕ ਜਾਣਗੇ ਪਰ ਗੁਰੂ ਦਾ ਸੱਚ-ਰਾਜ ਸਦਾ ਸਥਿਰ ਰਵ੍ਹੇਗਾ ਅਤੇ ਇਸ ਨੇ ਸਦਾ ਸ੍ਰੇਸ਼ਠ ਰਹਿਣਾ ਹੈ :

**'ਸਚ ਨੀਸਾਣ, ਦੀਬਾਣ ਸਚ, ਸਚ ਤਾਣੁ, ਸਚ ਮਾਣ ਮਹਤਾ।**
**ਅਬਚਲ ਰਾਜ ਹੋਆ ਸਣਖਤਾ'। ੧੯ ॥ ੧੪ ॥**

ਫਿਰ ਅਗਲੀ ਪਉੜੀ ਦੇ ਆਰੰਭ ਵਿਚ ਭਾਈ ਜੀ ਕਹਿੰਦੇ ਹਨ ਕਿ ਐਸੀ ਪ੍ਰਤਿਭਾ ਹੈ ਗੁਰੂ ਅਰਜਨ ਦੇਵ ਜੀ ਦੀ ਕਿ ਉੱਤਰ, ਦੱਖਣ, ਪੂਰਬ ਤੇ ਪੱਛਮ, ਚਾਰੇ ਦਿਸ਼ਾਵਾਂ ਤੋਂ ਸੱਚ ਦੇ ਢੂੰਢਾਉ ਅਨੇਕਾਂ ਦੀ ਗਿਣਤੀ ਵਿਚ ਗੁਰੂ ਅਰਜਨ ਵੱਲ ਖਿੱਚੇ ਟੁਰੇ ਆ ਰਹੇ ਹਨ ਅਤੇ ਉਨ੍ਹਾਂ ਦੇ ਸਿੱਖ ਬਣਨ ਲਈ ਤਰਲੇ ਲੈ ਰਹੇ ਹਨ :

**ਚਾਰੇ ਚਕ ਨਿਵਾਇਓਨੁ, ਸਿੱਖ ਸੰਗਤਿ ਆਵੈ ਅਣਗਤਾ।**

ਗੁਰੂ ਅਰਜਨ ਜੀ ਇਕ ਅਨਿੰਨ ਸਿੱਖ, ਆਗਿਆਕਾਰ ਪੁੱਤਰ, ਖ਼ਿਮਾਵਾਨ ਭਰਾ, ਇਕ ਪਿਆਰੇ ਪਤੀ ਅਤੇ ਅਤੇ ਸੁਘੜ ਪਿਤਾ ਸਨ। ਆਪ ਜੀ ਸਹਿਨਸ਼ੀਲਤਾ, ਖਿਮਾ, ਨਿਮਰਤਾ, ਸੁਹਿਰਦਤਾ ਅਤੇ ਕੋਮਲਤਾ ਦੀ ਮੂਰਤ ਸਨ।

ਇਹ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੀ ਗੁਰਿਆਈ ਸਮੇਂ ਸਿੱਖ ਧਰਮ ਨੇ ਚੋਖੀ ਉੱਨਤੀ ਕੀਤੀ। ਅੱਜ ਦਾ ਵਿਦਵਾਨ ਗ੍ਰੀਨ ਲੀਜ਼ ਆਪਣੀ ਪੁਸਤਕ "The Gospel of Guru Granth Sahib" ਵਿਚ ਸੁੰਦਰ ਸ਼ਬਦਾਂ ਵਿਚ ਲਿਖਦਾ ਹੈ ਕਿ ਜਿਸ ਤਰ੍ਹਾਂ ਉਮਰ ਬਿਨ ਖ਼ਿਤਾਬ ਦੀ ਸ਼ਖ਼ਸੀਅਤ ਮੁਸਲਮਾਨਾਂ ਲਈ ਹੈ ਉਸੇ ਤਰ੍ਹਾਂ ਗੁਰੂ ਅਰਜਨ ਸਿੱਖਾਂ ਨੂੰ ਪਿਆਰਾ ਹੈ। ਗੁਰੂ ਅਰਜਨ ਜੀ ਇਕ ਵੱਡਾ ਨੀਤੀਵਾਨ, ਸ਼ਾਂਤ ਪ੍ਰਭਾਵ ਵਾਲਾ ਜਥੇਦਾਰ, ਫ਼ਿਲਾਸਫ਼ਰ ਤੇ ਇਕ ਉੱਚ ਕੋਟੀ ਦਾ ਕਵੀ ਸੀ। ਵੱਡੇ ਭਰਾਵਾਂ ਦੇ ਗੁਸੈਲ ਸੁਭਾਅ ਦੇ ਸਾਹਮਣੇ ਉਨ੍ਹਾਂ ਦਾ ਸਦਾ ਨਿਮਰਤਾ

ਰੱਖਣੀ ਤੇ ਮਿੱਠ ਬੋਲੜਾ ਰਹਿਣਾ ਹੀ ਉਨ੍ਹਾਂ ਦੀ ਵਡੱਤਣ ਦਰਸਾਉਣ ਲਈ ਕਾਫ਼ੀ ਹੈ। *ਡਾਕਟਰ ਗੋਕਲ ਚੰਦ ਨਾਰੰਗ* ਨੇ ਠੀਕ ਜਾਂਚ ਕੀਤੀ ਹੈ ਤੇ ਉਸੇ ਆਧਾਰ ਉੱਤੇ ਲਿਖਦਾ ਹੈ : "ਹੁਣ ਲੋਕਾਂ ਦੇ ਸਾਹਮਣੇ ਉਹ ਪੁਰਸ਼ ਆਇਆ ਜੋ ਜਮਾਂਦਰੂ ਕਵੀ, ਅਮਲੀ ਫ਼ਿਲਾਸਫਰ, ਤਕੜਾ ਜਥੇਦਾਰ ਤੇ ਇਕ ਸਟੇਟਸਮੈਨ ਸੀ।"[1] ਗੁਰੂ ਅਰਜਨ ਜੀ ਉਨ੍ਹਾਂ ਮਹਾਨ ਸਿਫ਼ਤਾਂ ਦੇ ਮਾਲਕ ਸਨ ਜੋ ਕਿਸੇ ਕੰਮ ਦੀ ਉਸਾਰੀ ਵੇਲੇ ਆਗੂ ਲਈ ਲੁੜੀਂਦੀਆਂ ਹਨ। *ਕਨਿੰਘਮ* ਲਿਖਦਾ ਹੈ : "ਸ਼ਾਇਦ ਗੁਰੂ ਅਰਜਨ ਜੀ ਪਹਿਲੇ ਗੁਰੂ ਸਨ ਜਿਨ੍ਹਾਂ ਗੁਰੂ ਨਾਨਕ ਦੇ ਉਪਦੇਸ਼ਾਂ ਨੂੰ ਨਿਖੇੜ ਕੇ ਪੜ੍ਹਿਆ ਤੇ ਇਹ ਗੱਲ ਸਮਝੀ ਕਿ ਉਨ੍ਹਾਂ ਦੇ ਉਪਦੇਸ਼ ਜ਼ਿੰਦਗੀ ਦੀ ਰੋਜ਼ਾਨਾ ਜ਼ਰੂਰੀਆਤ ਵਿਚ ਵਰਤੇ ਜਾ ਸਕਦੇ ਹਨ।" ਗੁਰੂ ਜੀ ਨੇ 'ਗ੍ਰਿਹਸਤ ਮਹਿ ਉਦਾਸ' ਦੇ ਸ਼ਬਦ ਨੂੰ ਲੋਕਾਂ ਵਿਚ ਦੂਰ ਤਕ ਪ੍ਰਚਾਰਿਆ। *ਭੱਟ* ਇਸ ਸਿਫ਼ਤ ਨੂੰ ਦੇਖਦੇ ਹੋਏ ਲਿਖਦੇ ਹਨ : "ਇਹ ਤਾਂ ਕੋਈ ਜਨਕ ਰਾਜਾ ਮੁੜ ਸੰਸਾਰ ਉੱਤੇ ਆਇਆ ਹੈ ਜੋ ਰਾਜ ਵਿਚ ਜੋਗ ਕਮਾਉਣ ਦੇ ਅਸੂਲਾਂ ਉੱਤੇ ਟੁਰਨ ਲਈ ਲੋਕਾਂ ਨੂੰ ਪ੍ਰੇਰ ਰਿਹਾ ਹੈ ਤੇ ਆਪ ਚਲਦਾ ਹੈ!" *ਲਤੀਫ* ਆਪਣੀ ਰਾਏ ਦੇਂਦੇ ਹੋਏ ਲਿਖਦਾ ਹੈ : "ਗੁਰੂ ਅਰਜਨ ਦੇਵ ਜੀ ਇਕ ਉਤਸ਼ਾਹੀ ਤੇ ਜਜ਼ਬੇ ਵਾਲੇ ਗੁਰੂ ਸਨ। ਉਨ੍ਹਾਂ ਦਾ ਨਿਸ਼ਾਨਾ ਬਹੁਤ ਉੱਚਾ ਸੀ, ਉਨ੍ਹਾਂ ਨੇ ਸਿੱਖ ਕੌਮ ਨੂੰ ਜਥੇਬੰਦ ਕੀਤਾ ਅਤੇ ਸਿੱਖਾਂ ਦੀ ਆਤਮਕ ਉੱਨਤੀ ਲਈ ਉਪਰਾਲੇ ਕੀਤੇ।" ਪੇਨ ਤੇ ਸਕਾਟ ਵੀ ਇਹੋ ਗੱਲ ਕਹਿੰਦੇ ਹਨ ਕਿ "ਗੁਰੂ ਅਰਜਨ ਜੋ ਸਿੱਖਾਂ ਦੇ ਪੰਜਵੇਂ ਗੁਰੂ ਹਨ ਉਨ੍ਹਾਂ ਨੇ ਗੁਰੂ ਨਾਨਕ ਜੀ ਦੇ ਉਪਦੇਸ਼ਾਂ ਨੂੰ ਸਹੀ ਅਰਥਾਂ ਵਿਚ ਸਮਝਿਆ ਤੇ ਉਨ੍ਹਾਂ ਦਾ ਠੀਕ ਪ੍ਰਚਾਰ ਕਰਨ ਦਾ ਜ਼ਿੰਮਾ ਆਪਣੇ ਉੱਤੇ ਲਿਆ।" ਪੰਜਵੇਂ ਪਾਤਸ਼ਾਹ ਨੇ ਸਿੱਖ ਧਰਮ ਦੀ ਉੱਨਤੀ ਲਈ ਜੋ ਮਹਾਨ ਕੰਮ ਕੀਤੇ ਉਹ ਸੰਖੇਪ ਤੌਰ 'ਤੇ ਇਸ ਪ੍ਰਕਾਰ ਹਨ :

**(੧) ਮਸੰਦਾਂ ਨੂੰ ਜਥੇਬੰਦ ਕਰਨਾ ਤੇ ਦਸਵੰਧ ਦੀ ਮਰਯਾਦਾ** : ਸਭ ਤੋਂ ਪਹਿਲਾਂ ਗੁਰੂ ਅਰਜਨ ਜੀ ਨੇ ਮਸੰਦਾਂ ਨੂੰ ਜਥੇਬੰਦ ਕੀਤਾ। ਮਸੰਦ ਥਾਪਣ ਵਾਲਾ ਕੰਮ ਗੁਰੂ ਰਾਮਦਾਸ ਜੀ ਕਰ ਗਏ ਸਨ ਪਰ ਮਸੰਦਾਂ ਨੂੰ ਕਿਸੇ ਜਥੇਬੰਦੀ ਵਿਚ ਨਹੀਂ ਸੀ ਪਰੋਇਆ ਗਿਆ। ਜੋ ਮਸੰਦ ਨਿਯਤ ਕੀਤੇ ਜਾਂਦੇ ਸਨ ਉਹ ਉਨ੍ਹਾਂ ਦੀ ਲਿਆਕਤ, ਸਿਆਣਪ ਤੇ ਕੰਮ ਨੂੰ ਮੁੱਖ ਰੱਖ ਕੇ ਕੀਤੇ ਜਾਂਦੇ ਸਨ। ਗੁਰੂ ਅਰਜਨ ਜੀ ਨੇ ਖ਼ਾਸ ਧਿਆਨ ਮਸੰਦ ਸਿਸਟਮ ਵੱਲ ਦਿੱਤਾ।

ਪ੍ਰਿਥੀ ਚੰਦ ਜੀ ਦੀ ਬਹੁਤੀ ਵਾਕਫ਼ੀ ਪੁਰਾਣੇ ਮਸੰਦਾਂ ਨਾਲ ਹੋਣ ਕਰਕੇ ਭੇਟਾ ਇਕੱਠੀ ਕਰਨ ਵਿਚ ਰੁਕਾਵਟ ਪੈਂਦੀ ਸੀ। ਪ੍ਰਿਥੀ ਚੰਦ ਜੀ ਹਰ ਕੰਮ ਵਿਚ ਰੋਕਾਂ ਪਾਂਦੇ ਸਨ ਤੇ ਗੁਰੂ ਜੀ ਦੇ ਲੰਗਰ ਦੀ ਰਸਦ ਆਦਿਕ ਤਕ ਨਹੀਂ ਸਨ ਪੁੱਜਣ ਦੇਂਦੇ। ਸੋ ਗੁਰੂ ਜੀ ਨੇ ਉਸ ਪਾਸੇ ਖ਼ਾਸ ਧਿਆਨ ਦੇਣਾ ਸ਼ੁਰੂ ਕੀਤਾ।

*ਦੂਜੇ,* ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਸਿੱਖ ਦੂਰ-ਦੂਰ ਤਕ ਫ਼ੈਲ ਗਏ

---

1. ਵਿਸਥਾਰ ਲਈ ਦੇਖੋ ਮੇਰੀ ਪੁਸਤਕ 'ਗਿਆਨ ਕੀ ਆਂਧੀ' ਵਿਚ ਲੇਖ 'ਗੁਰੂ ਅਰਜਨ ਭੱਟਾਂ ਦੀ ਨਜ਼ਰ ਵਿਚ'।

ਸਨ। ਸਾਰੇ ਹਿੰਦੁਸਤਾਨ ਵਿਚ ਉਨ੍ਹਾਂ ਦਾ ਪਸਾਰਾ ਸੀ। ਸਾਰੇ ਸਿੱਖ ਆਪ ਗੁਰੂ ਦੇ ਦਰਸ਼ਨਾਂ ਨੂੰ ਨਹੀਂ ਸਨ ਪੁੱਜ ਸਕਦੇ। ਉਸ ਸਮੇਂ ਪੁੱਜਣਾ ਵੀ ਕੋਈ ਸਾਹਿਲਾ ਨਹੀਂ ਸੀ। ਉਹ ਆਪ ਆ ਕੇ ਭੇਟਾ ਨਹੀਂ ਸਨ ਚੜ੍ਹਾ ਸਕਦੇ। ਸੋ ਜ਼ਰੂਰਤ ਸੀ ਕਿ ਕੋਈ ਜਥੇਬੰਦ ਤਰੀਕਾ ਬਣਾਇਆ ਜਾਏ ਜਿਸ ਰਾਹੀਂ ਦੂਰ-ਦੁਰਾਡੇ ਸਿੱਖਾਂ ਦਾ ਸੰਬੰਧ ਗੁਰੂ-ਕੇਂਦਰ ਨਾਲ ਜੁੜਿਆ ਰਹੇ।

*ਤੀਜੇ,* ਮੰਜੀਆਂ ਦੇ ਤਕਰੀਬਨ ਸਾਰੇ ਮਾਲਕ ਉੱਚੇ ਆਦਰਸ਼ ਤੋਂ ਡਿੱਗ ਪਏ ਸਨ। ਜੋ ਕੁਝ ਉਨ੍ਹਾਂ ਨੂੰ ਭੇਟਾ ਮਿਲਦੀ ਸੀ ਉਸ ਦਾ ਨਾਮ ਮਾਤਰ ਹੀ ਗੁਰੂ ਤਕ ਪੁੱਜਦਾ ਸੀ। ਸੋ ਇਨ੍ਹਾਂ ਨੂੰ ਮੁੱਖ ਰੱਖ ਕੇ ਗੁਰੂ ਅਰਜਨ ਜੀ ਨੇ ਇਕ ਉਕਾਈ ਰਹਿਤ ਸਿਸਟਮ ਬਣਾਉਣ ਦਾ ਉਪਰਾਲਾ ਕੀਤਾ ਤੇ ਅੱਗੋਂ ਤੋਂ ਹਰ ਇਲਾਕੇ ਵਿਚ ਮਸੰਦ ਮੁਕੱਰਰ ਕੀਤੇ। ਮਸੰਦਾਂ ਦੇ ਜ਼ਿੰਮੇ ਤਿੰਨ ਕੰਮ ਹੁੰਦੇ ਸਨ।

*ਪਹਿਲਾ* ਕੰਮ ਮਸੰਦਾਂ ਦੇ ਜ਼ਿੰਮੇ ਇਹ ਲਾਇਆ ਗਿਆ ਕਿ ਉਹ ਦਸਵੰਧ ਦੀ ਰਕਮ ਸਿੱਖਾਂ ਕੋਲੋਂ ਇਕੱਤ੍ਰ ਕਰਕੇ ਗੁਰੂ ਤਕ ਪੁਜਾਣ ਅਤੇ ਇਸ ਮੰਤਵ ਲਈ ਗੁਰੂ ਜੀ ਨੇ ਹੁਕਮਨਾਮੇ ਭੇਜੇ ਕਿ ਨਿਯਤ ਕੀਤੇ ਹੋਏ ਮਸੰਦ ਨੂੰ ਹੀ ਰਕਮ ਪਹੁੰਚਾਈ ਜਾਏ।

ਇਸ ਦਸਵੰਧ ਦੀ ਮਰਯਾਦਾ ਜਾਰੀ ਕਰਨ ਨਾਲ ਗੁਰੂ ਜੀ ਨੂੰ ਪਤਾ ਲੱਗ ਗਿਆ ਕਿ ਕਿਸ ਮਿਕਦਾਰ ਵਿਚ ਮਾਇਆ ਪੁੱਜੇਗੀ। ਇਹ ਦਸਵੰਧ ਕੋਈ ਟੈਕਸ ਨਹੀਂ ਸੀ, ਸਗੋਂ ਮਰਜ਼ੀ ਨਾਲ ਦਿੱਤੀ ਭੇਟਾ ਸੀ ਜੋ ਸਿੱਖ ਚਾਅ ਤੇ ਖ਼ੁਸ਼ੀ ਨਾਲ ਗੁਰੂ ਨੂੰ ਭੇਟ ਕਰਦੇ ਸਨ। *ਮੁਹਿਸਨ ਫ਼ਾਨੀ* ਇਸ ਦਸਵੰਧ ਦੀ ਰਕਮ ਨੂੰ 'ਨਜ਼ਰ ਤੇ ਭੇਂਟ' ਕਹਿੰਦਾ ਹੈ। ਠੀਕ ਸ਼ਬਦ ਹੀ 'ਨਜ਼ਰ' ਤੇ 'ਭੇਟ' ਹਨ। ਕੁਝ ਇਤਿਹਾਸਕਾਰਾਂ ਨੇ ਮੁਹਿਸਨ ਫ਼ਾਨੀ ਦੀ ਅਸਲ ਇਬਾਰਤ ਨੂੰ ਨਾ ਸਮਝਦੇ ਹੋਏ ਇਸ ਮਸੰਦ ਸਿਸਟਮ ਤੇ ਦਸਵੰਧ ਨੂੰ ਗ਼ਲਤ ਸਮਝਿਆ ਹੈ। *ਤੇਜਾ ਸਿੰਘ ਤੇ ਗੰਡਾ ਸਿੰਘ* ਨੇ ਇਸ ਖ਼ਿਆਲ ਦੀ ਕਰੜੇ ਅੱਖਰਾਂ ਵਿਚ ਨਿਖੇਧੀ ਕੀਤੀ ਹੈ ਤੇ ਉਹ ਲਿਖਦੇ ਹਨ : "ਇਹ ਦਸਵੰਧ ਦੀ ਭੇਟਾ ਸਵਾਏ ਮਰਜ਼ੀ ਨਾਲ ਦੇਣ ਦੇ ਹੋਰ ਕੁਝ ਵੀ ਨਹੀਂ।"

*ਸ਼ੀਆ ਤੇ ਟਰਾਇਰ*[1] ਨੇ ਮੁਹਿਸਨ ਫ਼ਾਨੀ ਦੀ ਲਿਖਤ ਦਾ ਗ਼ਲਤ ਤਰਜਮਾ ਕਰਕੇ ਸਾਰੀ ਗ਼ਲਤਫ਼ਹਿਮੀ ਦਾ ਮੁੱਢ ਬੰਨ੍ਹਿਆ। ਮੁਹਿਸਨ ਫ਼ਾਨੀ ਦੀ ਲਿਖਤ ਦੇ ਠੀਕ ਅਰਥ ਇਹ ਹਨ :

"ਮਸੰਦਾਂ ਰਾਹੀਂ ਲੋਕੀਂ ਸਿੱਖ ਬਣ ਗਏ। ਵੱਡੇ ਮਸੰਦਾਂ ਰਾਹੀਂ ਬਹੁਤ ਸਾਰੀ ਦੁਨੀਆਂ ਸਿੱਖ ਬਣੀ ਤੇ ਫਿਰ ਉਨ੍ਹਾਂ ਮਸੰਦਾਂ ਨੇ ਹੋਰ ਆਪਣੇ ਨਾਇਕ ਹਰ ਜ਼ਿਲ੍ਹੇ ਤੇ ਹਰ ਥਾਂ ਉੱਤੇ ਮੁਕੱਰਰ ਕੀਤੇ ਤੇ ਉਨ੍ਹਾਂ ਰਾਹੀਂ ਫਿਰ ਲੋਕੀਂ ਗੁਰੂ ਦੇ ਸਿੱਖ ਬਣੇ।"

ਮਸੰਦ ਹਰ ਵੇਲੇ ਇਲਾਕਿਆਂ ਵਿਚ ਫਿਰਦੇ ਰਹਿੰਦੇ ਸਨ ਤੇ ਫੇਰ ਸਾਲ ਵਿਚ ਦੋ ਵਾਰੀ ਵੈਸਾਖੀ ਤੇ ਦੀਵਾਲੀ ਨੂੰ ਗੁਰੂ ਪਾਸ ਭੇਟਾ, ਜੋ ਉਨ੍ਹਾਂ ਦਸਵੰਧ ਦੇ ਰੂਪ

1. Shea David, and Antony Troyer (Translation)
(The Dabistan or School of Manners.)

ਵਿਚ ਮਾਇਆ ਇਕੱਠੀ ਕੀਤੀ ਹੁੰਦੀ ਸੀ, ਆ ਕੇ ਚੜ੍ਹਾਂਦੇ ਸਨ।

*ਗੋਕਲ ਚੰਦ ਨਾਰੰਗ* ਲਿਖਦੇ ਹਨ ਕਿ ਇਨ੍ਹਾਂ ਮਸੰਦਾਂ ਰਾਹੀਂ ਹੁਣ ਗੁਰੂ ਜੀ ਨੂੰ ਪਤਾ ਲੱਗਣ ਲੱਗ ਪਿਆ ਕਿ ਸਾਲ ਜਾਂ ਛਿਮਾਹੀ ਵਿਚ ਕਿਤਨੀ ਭੇਟਾ ਆਵੇਗੀ। ਗੁਰੂ ਜੀ ਨੇ ਉਸ ਦੀ ਰੋਸ਼ਨੀ ਵਿਚ ਆਪਣਾ ਬਜਟ ਵੀ ਬਣਾਉਣਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੂੰ ਦਸਵੰਧ ਲੈਣ ਵਿਚ ਕਦੀ ਵੀ ਤਕਲੀਫ਼ ਨਹੀਂ ਆਈ।

ਮੁਗ਼ਲਾਂ ਨੂੰ ਤਾਂ ਭਾਵੇਂ ਮਾਮਲਾ ਉਗਰਾਹੁਣ ਵਿਚ ਤਕਲੀਫ਼ ਆ ਜਾਂਦੀ ਸੀ ਪਰ ਗੁਰੂ ਜੀ ਨੂੰ ਇਹੋ ਜਿਹੀ ਔਕੜ ਕਦੀ ਨਹੀਂ ਸੀ ਆਈ। ਮੈਕਾਲਫ਼ ਨੇ ਕਈ ਸਾਖੀਆਂ ਲਿਖੀਆਂ ਹਨ ਜੋ ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ ਕਿ ਗੁਰੂ ਜੀ ਦੇ ਥਾਪੇ ਮਸੰਦਾਂ ਨੂੰ ਦਸਵੰਧ ਉਗਰਾਹੁਣ ਵਿਚ ਕਦੀ ਕੋਈ ਖੇਚਲ ਜਾਂ ਉਲਝਣ ਨਹੀਂ ਆਈ।

*ਦੂਜੇ,* ਇਹ ਮਸੰਦ ਉੱਚੇ ਆਚਰਣ ਦੇ ਮਾਲਕ ਹੁੰਦੇ ਸਨ ਤੇ ਜਿਸ ਪਿੰਡ ਜਾਂ ਕਸਬੇ ਵਿਚ ਜਾਂਦੇ ਸਨ ਉਨ੍ਹਾਂ ਦੀ ਕਥਨੀ ਕਰਨੀ ਇੱਕ ਦੇਖ ਕੇ ਸਾਰਾ ਪਿੰਡ ਸਿੱਖ ਬਣ ਜਾਂਦਾ ਸੀ। ਜਿੱਥੇ ਵੀ ਮਸੰਦ ਗਏ ਉਹੀ ਇਲਾਕਾ ਸਿੱਖ ਬਣ ਗਿਆ। *ਮੁਹਿਸਨ ਫ਼ਾਨੀ* ਨੇ ਇਸ ਦੀ ਗਵਾਹੀ ਭਰੀ ਹੈ : "ਗੁਰੂ ਅਰਜਨ ਦੇਵ ਜੀ ਸਮੇਂ ਸਿੱਖਾਂ ਦੀ ਗਿਣਤੀ ਬਹੁਤ ਵਧ ਗਈ ਸੀ, ਕੋਈ ਅਜਿਹਾ ਵੱਡਾ ਸ਼ਹਿਰ ਦੇਸ਼ ਵਿਚ ਨਹੀਂ ਸੀ, ਜਿੱਥੇ ਸਿੱਖ ਨਾ ਵੱਸਦੇ ਹੋਣ।"

ਇਕ ਵਾਰੀ ਭਾਈ ਅਜਬ, ਅਜਾਇਬ ਅਤੇ ਸ਼ਾਹ ਸੰਘੇ ਕੋਲੋਂ ਪੁੱਛਿਆ ਗਿਆ ਕਿ ਗੁਰੂ ਲਈ ਇਕੱਤਰ ਕੀਤੀ ਭੇਟਾ ਨੂੰ ਉਹ ਕੀ ਸਮਝਦੇ ਹਨ ਤਾਂ ਉਨ੍ਹਾਂ ਕਿਹਾ ਕਿ 'ਇਸ ਭੇਟ ਨੂੰ ਨਾ ਸਿਰਫ਼ ਸਰੀਰਾਂ ਲਈ, ਸਗੋਂ ਆਤਮਾ ਲਈ ਵੀ ਮਹੁਰਾ ਗਿਣਦੇ ਹਾਂ।" ਸ਼ਿਵ ਨਿਰਮਾਇਲ' ਦੇ ਸ਼ਬਦ ਉਨ੍ਹਾਂ ਵਰਤੇ।

*ਕਨਿੰਘਮ, ਲਤੀਫ਼, ਬੈਨਰਜੀ* ਤੇ ਹੋਰ ਕਈ ਇਤਿਹਾਸਕਾਰ ਨੇ ਮੁਹਿਸਨ ਫ਼ਾਨੀ ਦੇ ਉੱਪਰਲੇ ਪੈਰ੍ਹੇ ਨੂੰ ਨ ਸਮਝਦੇ ਹੋਏ ਕਈ ਗ਼ਲਤ ਸਿੱਟੇ ਕੱਢੇ ਹਨ। ਉਨ੍ਹਾਂ ਦਾ ਇਹ ਕਹਿਣਾ ਕਿ ਗੁਰੂ ਜੀ ਨੇ ਇਕ ਕਿਸਮ ਦੀ ਹਕੂਮਤ ਬਣਾ ਲਈ ਸੀ, ਨਿਰਮੂਲ ਹੈ। ਹਾਂ, ਇਤਨਾ ਕਹਿਣਾ ਠੀਕ ਹੈ ਕਿ ਸਿੱਖ, ਗੁਰੂ ਅਰਜਨ ਜੀ ਦੇ ਵੇਲੇ ਮਜ਼ਬੂਤ ਪੈਰਾਂ ਉੱਤੇ ਖੜ੍ਹੇ ਹੋ ਗਏ ਸਨ ਤੇ ਪੇਨ ਦੇ ਕਹਿਣ ਅਨੁਸਾਰ ਸਿੱਖਾਂ ਦੇ ਗੁਰੂ, (ਗੁਰੂ) ਅਰਜਨ ਨੇ ਕੌਮ ਦੇ ਸ਼ਰੋਮਣੀ ਹੋਣ ਦੀ ਹੈਸੀਅਤ ਵਿਚ, ਸਿਰਫ਼ ਐਸੇ ਨਿਯਮ ਬਣਾਏ ਸਨ ਜਿਸ ਅਨੁਸਾਰ ਸਿੱਖਾਂ ਦੀ ਸਮਾਜੀ ਤੇ ਰਾਜਸੀ ਜ਼ਿੰਦਗੀ ਕਿਸੇ ਖ਼ਾਸ ਸੱਚੇ ਵਿਚ ਢਲ ਗਈ।"

ਬਾਕੀ ਇਹ ਲਿਖਣਾ ਕਿ ਸਿੱਖਾਂ 'ਇਕ ਹਕੂਮਤ ਜਿਹੀ ਬਣਾ ਲਈ ਸੀ' ਠੀਕ ਨਹੀਂ ਜਚਦਾ ਤੇ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਗ਼ਲਤ ਗੱਲ ਹੈ।

(੨) **ਅੰਮ੍ਰਿਤਸਰ ਦਾ ਸ਼ਹਿਰ ਵਸਾਉਣਾ** : ਇਤਿਹਾਸਕਾਰ *ਬਿੰਗਲੇ* ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਜਿੱਥੇ ਗੁਰੂ ਅਰਜਨ ਨੇ ਸਿੱਖਾਂ ਨੂੰ ਇਕ ਧਰਮ ਪੁਸਤਕ ਦਿੱਤੀ ਉੱਥੇ ਸਾਂਝਾ ਥਾਂ ਇਕੱਤਰ ਹੋਣ ਲਈ (Common rallying point) ਅੰਮ੍ਰਿਤਸਰ

ਦੀ ਸ਼ਕਲ ਵਿਚ ਬਖ਼ਸ਼ਸ਼ ਕੀਤੀ। ਅੰਮ੍ਰਿਤਸਰ ਪੰਜਾਬ ਦੇ ਐਨ ਵਿਚਕਾਰ ਹੋਣ ਕਰਕੇ ਜਲਦੀ ਹੀ ਸਿੱਖੀ ਦਾ ਕੇਂਦਰ ਬਣ ਗਿਆ। *ਨਾਰੰਗ* ਲਿਖਦਾ ਹੈ : "ਗੁਰੂ ਅਰਜਨ ਜੀ ਨੇ ਇਹ ਗੱਲ ਸਮਝ ਲਈ ਸੀ ਕਿ ਅੰਮ੍ਰਿਤਸਰ ਦਾ ਇਕ ਪਿੰਡ ਤੋਂ ਸ਼ਹਿਰ ਬਣਾਉਣਾ ਸਿੱਖੀ ਦੇ ਵਾਧੇ ਲਈ ਅਤੀ ਜ਼ਰੂਰੀ ਹੈ।" ਬਵੰਜਾ ਵੱਖ-ਵੱਖ ਕੰਮ ਕਰਨ ਵਾਲਿਆਂ ਨੂੰ ਖ਼ਾਸ ਸਹੂਲਤਾਂ ਦੇ ਕੇ ਗੁਰੂ ਰਾਮਦਾਸ ਜੀ ਵਸਾ ਗਏ ਸਨ। *ਪੰਥ ਪ੍ਰਕਾਸ਼ ਦੇ ਲਿਖਾਰੀ* ਦੇ ਕਥਨ ਅਨੁਸਾਰ ਗੁਰੂ ਜੀ ਨੇ ਹੁਕਮਨਾਮੇ ਵੀ ਜਾਰੀ ਕੀਤੇ ਅਤੇ ਬਹੁਤ ਸਾਰੇ ਸਿੱਖ ਉੱਥੇ ਆ ਕੇ ਵੱਸੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਅੰਮ੍ਰਿਤਸਰ ਦੇ ਵਾਧੇ ਦੇ ਨਾਲ-ਨਾਲ ਹੀ ਸਿੱਖੀ ਦਾ ਵਾਧਾ ਹੋਇਆ।

ਅੰਮ੍ਰਿਤਸਰ ਉਪਰੰਤ ਗੁਰੂ ਜੀ ਨੇ ਤਰਨਤਾਰਨ ਦਾ ਤਲਾਬ ਬਣਾਇਆ। ਅੰਮ੍ਰਿਤਸਰ ਜ਼ਿਲ੍ਹੇ ਦੇ ਗਜ਼ਟ ਵਿਚ ਤਰਨਤਾਰਨ ਬਾਰੇ ਲਿਖਿਆ ਹੈ। "ਤਰਨਤਾਰਨ ਮਾਝੇ ਦਾ ਕੇਂਦਰ ਹੈ ਅਤੇ ਇਥੋਂ ਦੇ ਵਸਨੀਕ ਤਕੜੇ ਹਨ ਤੇ ਫ਼ੌਜ ਦਾ ਸ਼ਿੰਗਾਰ ਬਣਦੇ ਹਨ। ਇਥੋਂ ਦੇ ਵਸਨੀਕ ਚੰਗੇ ਵਾਹਕ ਹਨ।" ਜਲੰਧਰ ਦੁਆਬੇ ਵਿਚ ਕਰਤਾਰਪੁਰ ਵੀ ਬਣਾਇਆ।

ਗੁਰੂ ਜੀ ਨੇ ਸਿੱਖਾਂ ਨੂੰ ਇਕ ਖ਼ਾਸ ਕਿਸਮ ਦੀ ਉਸਾਰੀ ਦਾ ਵੱਲ ਦੱਸਿਆ। ਹਿੰਦੂ ਤੇ ਮੁਸਲਮਾਨਾਂ ਦੀ ਭਵਨ ਉਸਾਰੀ (Architecture) ਕਲਾ ਦਾ ਮੇਲ ਸਿੱਖਾਂ ਦੇ ਗੁਰਦੁਆਰਿਆਂ ਵਿਚ ਦੇਖਿਆ ਜਾ ਸਕਦਾ ਹੈ। ਗੁੰਬਦ ਮੁਸਲਮਾਨੀ ਤਰਜ਼ ਦੇ ਹਨ ਪਰ ਉੱਪਰ ਕੇਵਲ ਫੁੱਲ ਪੁੱਠਾ ਹੈ ਅਤੇ ਤਿਕੋਨਾਂ ਹਿੰਦੂ ਸਕੂਲ ਦੀਆਂ, ਪਰ ਡਾਟਾਂ ਯੂਨਾਨੀ। ਫਿਰ ਇਨ੍ਹਾਂ ਦਾ ਹਰਿਮੰਦਰ ਜੀਉਂਦਾ ਮੰਦਰ ਹੈ, ਮੁਰਦਾ ਮਹੱਲ ਨਹੀਂ। ਫੁੱਲ-ਬੂਟਿਆਂ ਦੇ ਨਾਲ ਪਸ਼ੂ-ਪੰਛੀ ਵੀ ਉਕਰੇ ਗਏ। ਸਭ ਤੋਂ ਜ਼ਿਆਦਾ ਧਿਆਨ ਪਚੀਕਾਰੀ (Fresco Painting) ਵੱਲ ਦਿੱਤਾ। ਸੰਗਮਰਮਰ ਦੇ ਕੰਮ ਵਿਚ ਵੀ ਗੁਰੂ ਅਰਜਨ ਜੀ ਵੇਲੇ ਸਿੱਖਾਂ ਨੇ ਚੰਗਾ ਹੁਨਰ ਦਿਖਾਇਆ।

(੩) **ਗੁਰੂ ਜੀ ਨੇ ਤਜਾਰਤ ਕਰਨ ਲਈ ਸਿੱਖਾਂ ਨੂੰ ਪ੍ਰੇਰਿਆ :** ਥੋੜ੍ਹੇ ਚਿਰ ਬਾਅਦ ਹੀ ਅੰਮ੍ਰਿਤਸਰ ਇਕ ਤਜਾਰਤੀ ਸ਼ਹਿਰ ਬਣ ਗਿਆ। ਗੁਰੂ ਜੀ ਨੇ ਸਿੱਖਾਂ ਨੂੰ ਹਰ ਕਿਸਮ ਦੀ ਤਜਾਰਤ ਕਰਨ ਲਈ ਪ੍ਰੇਰਿਆ ਤੇ ਲੋੜਵੰਦਾਂ ਨੂੰ ਮਦਦ ਦਿੱਤੀ। ਗੁਰੂ ਜੀ ਨੇ ਸਮਝ ਲਿਆ ਕਿ ਜੇ ਸਿੱਖਾਂ ਨੇ ਸਮਾਜ ਵਿਚ ਚੰਗਾ ਅਸਥਾਨ ਲੈਣਾ ਹੈ ਤਾਂ ਤਜਾਰਤ ਵੱਲ ਵੀ ਧਿਆਨ ਦੇਣਾ ਪਵੇਗਾ। ਸੁੱਤੀ ਜਨਤਾ ਨੂੰ ਉਠਾਣ ਲਈ ਇਕ ਸਿਆਣੀ ਮੱਧ-ਸ਼ਰੇਣੀ ਦੀ ਲੋੜ ਹੁੰਦੀ ਹੈ। ਗੁਰੂ ਜੀ ਨੇ ਇਸੇ ਖ਼ਿਆਲ ਨੂੰ ਮੁੱਖ ਰੱਖਦੇ ਹੋਏ ਤਜਾਰਤ ਵੱਲ ਸਿੱਖਾਂ ਦਾ ਧਿਆਨ ਖਿੱਚਿਆ। ਆਮ ਮਨੁੱਖਾਂ ਨੂੰ ਉਠਾਣ ਦਾ ਗੁਰੂ ਜੀ ਨੇ ਬੀੜਾ ਚੁੱਕਿਆ ਸੀ। ਇਹ ਹੀ ਕਾਰਨ ਹੈ ਕਿ ਗੁਰੂ ਅਰਜਨ ਜੀ ਵੇਲੇ ਅਸੀਂ ਸਿੱਖਾਂ ਨੂੰ ਘੋੜਿਆਂ ਦੀ ਤਜਾਰਤ ਕਰਦੇ ਅਤੇ ਸ਼ਾਹੂਕਾਰਾ ਕਰਦੇ ਦੇਖਦੇ ਹਾਂ। ਗੁਰੂ ਅਰਜਨ ਜੀ ਆਪੂੰ ਇਕ ਚੰਗੇ ਕਲਾਕਾਰ ਸਨ। ਮੈਕਾਲਫ਼ ਇਕ ਸਾਖੀ ਲਿਖਦੇ ਹੋਏ ਦੱਸਦਾ ਹੈ ਕਿ ਗੁਰੂ ਅਰਜਨ ਜੀ ਨੇ ਸਿੱਖਾਂ ਨੂੰ ਉਪਦੇਸ਼ ਦੇਂਦੇ ਹੋਏ ਫ਼ੁਰਮਾਇਆ ਕਿ ਜਿਸ ਵੇਲੇ ਸਿੱਖ ਕੋਈ ਜ਼ਰੂਰੀ ਕੰਮ ਆਰੰਭ ਕਰੇ ਉਸ ਦਾ

ਹੱਥ ਵਟਾਓ ਤੇ ਅਰਦਾਸ ਕਰੋ ਕਿ ਉਸ ਨੂੰ ਵਾਹਿਗੁਰੂ ਕਾਮਯਾਬੀ ਬਖ਼ਸ਼ੇ! ਜੇ ਉਸ ਕੰਮ ਵਿਚ ਮਾਇਕ ਥੁੜ੍ਹ ਹੈ ਤਾਂ ਮਾਇਆ ਇਕੱਠੀ ਕਰਕੇ ਉਸ ਨੂੰ ਦੇਵੋ ਤੇ ਆਪਣਾ ਹਿੱਸਾ ਪਾਓ! ਇਸ ਤਰ੍ਹਾਂ ਗੁਰੂ ਜੀ ਨੇ ਤਜਾਰਤ ਵੱਲ ਸਿੱਖਾਂ ਨੂੰ ਲਗਾਇਆ।

(੪) **ਘੋੜਿਆਂ ਦੀ ਤਜਾਰਤ** : ਮੁਹਿਸਨ ਫ਼ਾਨੀ ਤੋਂ ਲੈ ਕੇ ਗ੍ਰੀਨਲੀਸ ਤਕ ਹਰ ਇਤਿਹਾਸਕਾਰ, ਸਾਖੀਕਾਰ ਤੇ ਸੰਪਾਦਕ ਨੇ ਇਸ ਗੱਲ ਦਾ ਵਰਣਨ ਕੀਤਾ ਹੈ ਕਿ ਗੁਰੂ ਅਰਜਨ ਜੀ ਨੇ ਆਪਣੇ ਸਿੱਖਾਂ ਨੂੰ ਤੁਰਕਿਸਤਾਨ ਵੱਲ ਘੋੜਿਆਂ ਦੀ ਤਜਾਰਤ ਲਈ ਭੇਜਿਆ। *ਕਨਿੰਘਮ* ਲਿਖਦਾ ਹੈ : "ਗੁਰੂ ਜੀ ਨੇ ਸਿੱਖਾਂ ਨੂੰ ਬਾਹਰਲੇ ਮੁਲਕਾਂ ਵਿਚ ਭੇਜਿਆ ਤਾਂ ਕਿ ਉਹ ਤਜਾਰਤ ਵਿਚ ਵੀ ਉਤਨੇ ਹੀ ਨਿਪੁੰਨ ਹੋ ਜਾਣ ਜਿਤਨੇ ਕਿ ਆਪਣੇ ਧਰਮ ਵਿਚ ਪੱਕੇ ਹਨ।" ਲਤੀਫ਼ ਦਾ ਕਹਿਣਾ ਹੈ ਕਿ (ਗੁਰੂ) ਅਰਜਨ (ਜੀ) ਨੇ ਸਾਂਝੀ ਦੌਲਤ ਦੇ ਵਾਧੇ ਲਈ ਆਪਣੇ ਸਿੱਖਾਂ ਨੂੰ ਵਪਾਰ ਤੇ ਵਿਸ਼ੇਸ਼ ਕਰ ਤੁਰਕੀ ਘੋੜਿਆਂ ਦੇ ਵਪਾਰ ਲਈ ਭੇਜਿਆ।[1]

*ਨਾਰੰਗ* ਇਸ ਘੋੜਿਆਂ ਦੀ ਤਜਾਰਤ ਦੇ ਸਵਾਲ ਉੱਤੇ ਬੜੀ ਵਿਸਥਾਰ ਨਾਲ ਬਹਿਸ ਕਰਦਾ ਹੈ। ਉਹ ਲਿਖਦਾ ਹੈ ਕਿ ਇਹ ਘੋੜਿਆਂ ਦੀ ਤਜਾਰਤ ਵਾਲਾ ਕਦਮ ਓਪਰੀ ਨਜ਼ਰ ਵਾਲੇ ਨੂੰ ਤਾਂ ਇਕ ਬਿਲਕੁਲ ਸਾਧਾਰਨ ਜੇਹਾ ਕਰਮ ਲੱਗੇਗਾ ਪਰ ਇਸ ਕਰਮ ਨੇ ਸਿੱਖਾਂ ਦੇ ਵਾਧੇ ਵਿਚ ਬਹੁਤ ਹਿੱਸਾ ਪਾਇਆ।

ਸਭ ਤੋਂ ਪਹਿਲਾਂ ਘੋੜਿਆਂ ਦੀ ਤਜਾਰਤ ਨੇ ਜਾਤ-ਪਾਤ ਦੇ ਸਿਸਟਮ ਉੱਤੇ ਇਕ ਕਰਾਰੀ ਸੱਟ ਮਾਰੀ। ਹਿੰਦੂ ਨੂੰ ਧਾਰਮਕ ਤੌਰ ਉੱਤੇ ਹਿੰਦੁਸਤਾਨ ਦੀ ਹੱਦ ਤੋਂ ਬਾਹਰ ਜਾਣ ਦੀ ਮਨਾਹੀ ਸੀ। ਸਿੱਖਾਂ ਨੇ ਦੂਜੇ ਮੁਲਕ ਵਿਚ ਜਾ ਕੇ ਇਸ ਵਹਿਮਪ੍ਰਸਤੀ ਦਾ ਹਮੇਸ਼ਾ ਲਈ ਖ਼ਾਤਮਾ ਕਰ ਦਿੱਤਾ।

*ਦੂਜੇ,* ਸਿੱਖਾਂ ਦੇ ਆਚਰਨ ਵਿਚ ਪਰਪੱਕਤਾ ਆਉਣ ਲੱਗੀ। ਬਾਹਰ ਕੋਈ ਮਜ਼ਬੂਤ ਆਚਰਨ ਵਾਲਾ ਹੀ ਆਪਣੇ ਧਰਮ ਉੱਤੇ ਡਟਿਆ ਰਹਿ ਸਕਦਾ ਸੀ। ਇਸ ਘੋੜਿਆਂ ਦੀ ਤਜਾਰਤ ਨਾਲ ਸਿੱਖਾਂ ਦੇ ਇਰਾਦੇ ਵਿਚ ਮਜ਼ਬੂਤੀ ਆਈ ਅਤੇ ਆਚਰਨ ਅਹਿੱਲ ਬਣ ਗਏ।

*ਤੀਜੇ,* ਇਸ ਤਜਾਰਤ ਨੇ ਆਉਣ ਵਾਲੀ ਇਕ ਫ਼ੌਜ ਦੀ ਨੀਂਹ ਰੱਖੀ। ਸਿੱਖਾਂ ਨੂੰ ਚੰਗੇ ਘੋੜਿਆਂ ਦੀ ਪਰਖ ਹੋ ਗਈ ਤੇ ਉਹ ਸ਼ਾਹ-ਸਵਾਰ ਬਣ ਗਏ। ਹਿੰਦੁਸਤਾਨ ਵਿਚ ਸਭ ਤੋਂ ਚੰਗਾ ਘੋੜਾ ਦੌੜਾਣ ਵਿਚ ਸਿੱਖ ਪ੍ਰਸਿੱਧ ਹੋਏ।

*ਚੌਥੇ, ਟਰੰਪ, ਕਨਿੰਘਮ* ਤੇ *ਨਾਰੰਗ* ਨੇ ਲਿਖਿਆ ਹੈ ਕਿ ਗੁਰੂ ਜੀ ਆਪ ਵੀ ਘੋੜਿਆਂ ਦੀ ਤਜਾਰਤ ਕਰਦੇ ਸਨ ਕਿਉਂਕਿ ਇਸ ਤਰ੍ਹਾਂ ਬਹੁਤ ਮਾਇਆ ਗੋਲਕ ਵਿਚ ਆਉਂਦੀ ਸੀ ਪਰ ਗੁਰੂ ਅਰਜਨ ਜੀ ਦੇ ਜੀਵਨ ਨੂੰ ਪੜ੍ਹਿਆਂ ਇਹ ਗੱਲ ਠੀਕ ਨਹੀਂ ਲੱਗਦੀ। ਪਹਿਲੀ ਗੱਲ ਤਾਂ ਇਹ ਕਿ ਗੁਰੂ ਜੀ ਕੋਈ ਬਾਣੀਆ ਨਹੀਂ

---

1. To increase the common wealth (Guru) Arjan also sent his disciples to foreign countries for the purpose of trade, dealing principally in Turkish horses. (Latif—Page 21)

ਸਨ। *ਲਤੀਫ਼* ਲਿਖਦਾ ਹੈ ਕਿ ਗੁਰੂ ਜੀ ਦੀ ਸਿਰਫ਼ ਇਕ ਹੀ ਇੱਛਾ ਸੀ ਕਿ ਕੌਮ ਦੀ ਉਸਾਰੀ ਹੋ ਸਕੇ। ਹੋਰ ਕਿਸੇ ਪਾਸੇ ਉਨ੍ਹਾਂ ਦਾ ਧਿਆਨ ਨਹੀਂ ਸੀ।

*ਪੰਜਵੇਂ, ਇੰਦੂ ਭੂਸ਼ਨ ਬੈਨਰਜੀ* ਘੋੜਿਆਂ ਦੀ ਤਜਾਰਤ ਬਾਰੇ ਲਿਖਦੇ ਹਨ ਕਿ "ਕਿਸੇ ਥਾਂ ਤੋਂ ਵੀ ਇਹ ਸਿੱਧ ਨਹੀਂ ਹੁੰਦਾ ਕਿ ਗੁਰੂ ਜੀ ਨੇ ਆਪ ਘੋੜਿਆਂ ਦੀ ਤਜਾਰਤ ਕੀਤੀ ਹੋਵੇ। ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਨੇ ਸਿੱਖਾਂ ਨੂੰ ਇਸ ਪਾਸੇ ਤੋਰਿਆ ਕਿਉਂਕਿ ਇਹ ਤਜਾਰਤ ਸਿੱਖਾਂ ਨੂੰ ਬਹਾਦਰ ਤੇ ਜੁਰੱਅਤ ਵਾਲਾ ਬਣਾਉਂਦੀ ਸੀ।"

(੫) **ਲੋਕ ਭਲਾਈ ਲਈ ਉੱਦਮ, ਕੋੜ੍ਹੀਆਂ ਲਈ ਟਿਕਾਣਾ ਬਣਾਇਆ** : ਗੁਰੂ ਜੀ ਨੇ ਸਾਰੇ ਪੰਜਾਬ ਵਿਚ ਫਿਰ ਕੇ ਲੋੜਵੰਦਾਂ ਤੇ ਦੁਖੀਆਂ ਦੇ ਦਰਦ ਵੰਡਾਏ। ਥਾਂ-ਥਾਂ ਸੰਗਤਾਂ ਕਾਇਮ ਕੀਤੀਆਂ। ਕਾਲ ਦੇ ਸਮੇਂ ਆਪ ਜਾ ਕੇ ਦਵਾਈਆਂ ਵੰਡੀਆਂ ਤੇ ਸਦਾਬਰਤ ਲੰਗਰ ਲਗਾਏ। ਆਪਣੀ ਨਿਗਰਾਨੀ ਵਿਚ ਲਾਹੌਰ ਵਿਖੇ ਮੁਰਦੇ ਸਾੜਨ ਜਾਂ ਦਬਾਉਣ ਦਾ ਕੰਮ ਕੀਤਾ।

ਤਰਨਤਾਰਨ ਵਿਚ ਖ਼ਾਸ ਤੌਰ ਉੱਤੇ ਕੋੜ੍ਹੀਆਂ ਤੇ ਪਿੰਗਲਿਆਂ ਵਾਸਤੇ ਪਿੰਗਲਵਾੜਾ ਬਣਾਇਆ। *ਭਾਈ ਕਾਹਨ ਸਿੰਘ ਜੀ* ਮਹਾਨਕੋਸ਼ ਵਿਚ ਲਿਖਦੇ ਹਨ ਕਿ 'ਗੁਰੂ ਅਰਜਨ ਦੇਵ ਦਾ ਜਾਰੀ ਕੀਤਾ ਇਹ ਥਾਂ ਕੁਸ਼ਟੀਆਂ ਦਾ ਆਸ਼ਰਮ ਹੈ। ਇਸੇ ਕਾਰਨ ਤਰਨਤਾਰਨ ਦੇ ਨਾਲ ਦੂਖ ਨਿਵਾਰਣ ਵਿਸ਼ੇਸ਼ਣ ਲਾਇਆ ਜਾਂਦਾ ਹੈ। ਉਨ੍ਹਾਂ ਦੇ ਰਹਿਣ, ਦਵਾਈ ਆਦਿ ਦੇ ਤੇ ਹੋਰ ਬਹੁਤ ਸਾਰੇ ਪ੍ਰਬੰਧ ਕੀਤੇ।'

(੬) **ਹੋਰ ਸੁਧਾਰ** : ਗੁਰੂ ਜੀ ਨੇ ਸੁਧਾਰ ਹਿੱਤ ਲੋਕਾਂ ਨੂੰ ਨਸ਼ੇ ਆਦਿ ਖ਼ਤਮ ਕਰਨ ਲਈ ਆਖਿਆ। ਸਤੀ ਦੀ ਰਸਮ ਪੰਜਾਬ ਵਿਚ ਨਾਮ ਮਾਤਰ ਹੀ ਰਹਿ ਗਈ। ਇਕ ਹੋਰ ਉੱਤਮ ਕਦਮ ਗੁਰੂ ਜੀ ਨੇ ਸਮਾਜਿਕ ਸੁਧਾਰ ਵੱਲ ਪੁੱਟਿਆ। ਗੁਰੂ ਅਮਰਦਾਸ ਜੀ ਦੇ ਪੂਰਨਿਆਂ ਉੱਤੇ ਚਲਦੇ ਹੋਏ ਇਕ ਵਿਧਵਾ ਦਾ ਅਨੰਦ ਕਾਰਜ ਹੇਮੇ ਚੌਧਰੀ ਨਾਲ ਕਰਾਇਆ ਅਤੇ ਇਸ ਤਰ੍ਹਾਂ ਇਕ ਨਵੀਂ ਮਿਸਾਲ ਕਾਇਮ ਕੀਤੀ। ਉਨ੍ਹਾਂ ਮੋਈਆਂ ਰੂਹਾਂ ਨੂੰ ਜੀਵਨ ਦਾ ਹੱਕ ਗੁਰੂ ਰਾਹੀਂ ਹੀ ਮਿਲਿਆ।

(੭) **ਗੁਰੂ ਗ੍ਰੰਥ ਸਾਹਿਬ ਸੰਪਾਦਿਤ ਕਰਨਾ** : ਸਭ ਤੋਂ ਵੱਡਾ ਤੇ ਸਦੀਵੀ ਕੰਮ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪਾਦਿਤ ਕਰਕੇ ਕੀਤਾ। ਬਾਣੀ ਨੂੰ ਇਕੱਤਰ ਕਰਨ ਦਾ ਖ਼ਿਆਲ ਗੁਰੂ ਨਾਨਕ ਜੀ ਦੇ ਗਏ ਸਨ। ਬਾਕੀ ਗੁਰੂ ਸਾਹਿਬਾਨ ਬਾਣੀ ਨੂੰ ਸਾਂਭ ਕੇ ਰੱਖਦੇ ਰਹੇ। ਹਰ ਗੁਰੂ ਨੇ ਸ਼ਬਦ ਤੇ ਗੁਰਬਾਣੀ ਦੀ ਮਹੱਤਤਾ ਹੀ ਦ੍ਰਿੜ੍ਹ ਕਰਾਈ।

ਗੁਰੂ ਅਰਜਨ ਜੀ ਦੇ ਸਮੇਂ ਪ੍ਰਿਥੀ ਚੰਦ ਜੀ ਤੇ ਉਸ ਦਾ ਪੁੱਤਰ ਮਿਹਰਬਾਨ 'ਨਾਨਕ' ਦੇ ਨਾਮ ਹੇਠਾਂ ਬਾਣੀ ਰਚ-ਰਚ ਕੇ ਗੁਰੂ ਸਾਹਿਬਾਨ ਵੱਲੋਂ ਰਚੀ ਗਈ ਪ੍ਰਸਿੱਧ ਕਰ ਰਿਹਾ ਸੀ। ਇਸ ਦੀ ਲੋੜ ਭਾਸੀ ਕਿ ਜਲਦੀ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

*ਦੂਜੇ,* ਕੇਂਦਰ ਦੇ ਨਾਲ ਸਿੱਖਾਂ ਨੂੰ ਅਹਿਲੇ ਕਿਤਾਬ ਵੀ ਬਣਾਉਣ ਦੀ ਲੋੜ

ਸੀ। 'ਕਾਅਬਾ' ਤੇ 'ਕਿਤਾਬ' ਦੋ ਐਸੀਆਂ ਚੀਜ਼ਾਂ ਹਨ ਜਿਨ੍ਹਾਂ ਨਾਲ ਖ਼ਿਆਲਾਂ ਦੀ ਸਾਂਝ ਹੁੰਦੀ ਹੈ। ਗਾਰਡਨ ਲਿਖਦਾ ਹੈ : "ਗੁਰੂ ਅਰਜਨ ਜੀ ਨੇ ਸੋਚਿਆ ਕਿ ਕੌਮ ਨੂੰ ਸੁਤੰਤਰ ਕਰਨ ਲਈ ਅਤੇ ਖ਼ਿਆਲਾਂ ਦੀ ਸਾਂਝ ਪੈਦਾ ਕਰਨ ਲਈ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਆਪਣੀ ਬੋਲੀ ਵਿਚ ਪਵਿੱਤਰ ਕਾਨੂੰਨ ਦੀ ਕਿਤਾਬ ਬਖ਼ਸ਼ੀ ਜਾਵੇ।"[1] ਮੈਕਾਲਫ਼ ਵੀ ਇਹੀ ਗੱਲ ਲਿਖਦਾ ਹੈ।

*ਤੀਜੇ,* ਗੁਰੂ ਜੀ ਨੇ ਸੋਚਿਆ ਕਿ ਆਪਣੀ ਲਿੱਪੀ ਤੇ ਬੋਲੀ ਵਿਚ ਪਵਿੱਤਰ ਗ੍ਰੰਥ ਦੇਣਾ ਚਾਹੀਦਾ ਹੈ। ਸੰਸਕ੍ਰਿਤ ਜਾਂ ਅਰਬੀ ਲੋਕਾਂ ਦੀ ਬੋਲੀ ਨਹੀਂ। ਆਪਣੀ ਬੋਲੀ ਵਿਚ ਕਹੀ ਤੇ ਲਿਖੀ ਗੱਲ ਸਿੱਧੀ ਦਿਲ ਨੂੰ ਜਾ ਕੇ ਟੁੰਬਦੀ ਹੈ।

ਗੁਰੂ ਗ੍ਰੰਥ ਸਾਹਿਬ ਭਾਈ ਗੁਰਦਾਸ ਜੀ ਨੇ ਭਾਦੋਂ ਵਦੀ ਪਹਿਲੀ ਸੰਮਤ ੧੬੬੧ (ਸੰਨ ੧੬੦੪) ਨੂੰ ਸੰਪੂਰਨ ਕੀਤਾ ਤੇ ਭਾਦੋਂ ਸੁਦੀ ਪਹਿਲੀ ਨੂੰ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਹੋਇਆ।

ਗੁਰੂ ਜੀ ਦਾ ਇਹ ਉੱਦਮ ਇਕ ਮਹਾਨ ਕੰਮ ਹੈ। ਨਿਰਾ ਆਕਾਰ ਦੇ ਲਿਹਾਜ਼ ਨਾਲ ਹੀ ਨਹੀਂ ਸਗੋਂ ਵਸਤੂ ਦੇ ਲਿਹਾਜ਼ ਨਾਲ ਵੀ ਇਹ ਇਕ ਲਾਸਾਨੀ ਮਹਾਨ ਤੇ ਉੱਤਮ ਗ੍ਰੰਥ ਹੈ, ਜਿਸ ਵਿਚ ਜ਼ਿੰਦਗੀ ਦੀ ਸਾਇੰਸ ਬਾਰੇ ਹਰ ਪਹਿਲੂ ਉੱਤੇ ਰੌਸ਼ਨੀ ਪਾਈ ਗਈ ਹੈ।

ਸਾਹਿਤਕ ਪੱਖ ਵੀ ਲਾਸਾਨੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬੋਲੀ ਪੰਜਾਬੀ ਮਿਲੀ ਜੁਲੀ ਸੰਤ-ਭਾਸ਼ਾ ਹੈ। ਕਿਤੇ ਫ਼ਾਰਸੀ ਤੇ ਸੰਸਕ੍ਰਿਤ ਦਾ ਰੰਗ ਵੀ ਆ ਜਾਂਦਾ ਹੈ। *ਮਿਸਟਰ ਟਰੰਪ* ਗੁਰੂ ਗ੍ਰੰਥ ਸਾਹਿਬ ਨੂੰ ਭਾਰਤੀ ਜ਼ਬਾਨਾਂ ਦਾ ਖ਼ਜ਼ਾਨਾ ਕਹਿੰਦਾ ਹੈ।[2] ਪ੍ਰੀਤਮ ਦੀ ਬਿਰਹੋਂ, ਬਬੀਹੇ ਦੀ ਸੱਦ, ਨਵ-ਵਿਆਹੀ ਦੀਆਂ ਜੋਬਨ-ਉਮੰਗਾਂ, ਰੁੱਤਾਂ ਦੀ ਰੰਗਲੀ ਛਹਿਬਰ, ਕੁਦਰਤ ਦਾ ਅਨੂਪਮ ਦ੍ਰਿਸ਼, ਭਗਤਾਂ ਦੀ ਤੜਪ, ਭਿੰਨੜੀ ਰੈਣ, ਗੁਰ ਦਰਸ਼ਨਾਂ ਦੀ ਝਲਕ, ਮਿਥਿਹਾਸਕ ਕਹਾਣੀਆਂ ਤੇ ਉਨ੍ਹਾਂ ਦੀ ਨਵੀਂ ਵਰਤੋਂ ਤੋਂ ਹੋਰ ਹਰ ਰੰਗ ਮਿਲਦਾ ਹੈ। "ਜੇਕਰ ਇਸ ਬਾਣੀ ਨੂੰ ਕੋਈ ਗੁਰੂ ਮੰਨ ਕੇ ਹੀ ਨਾ ਪੜ੍ਹਨਾ ਚਾਹੇ ਪਰ ਉਸ ਨੂੰ ਇਸ ਦਾ ਸਾਹਿਤਕ ਸੁਆਦ ਅੱਗੇ ਸਿਰ ਝੁਕਾਉਣਾ ਪਵੇਗਾ ਤੇ ਇਸ ਨੂੰ ਗੁਰੂ ਮੰਨਣਾ ਹੀ ਪਵੇਗਾ"।[3] ਹੋਰ, ਇਹ ਪਹਿਲਾ

---

1. ਡੂਮ ਲੱਗੇ ਸ਼ਬਦ ਮੀਣਿਆ ਦੇ ਗਾਵਨ।
ਹੁਆ ਦਰਬਾਰ ਵੱਡਾ—ਗੁਰਿਆਈ ਲਾਵਨ।
ਮੀਣਿਆਂ ਵੀ ਇਕ ਪੁਸਤਕ ਗ੍ਰੰਥ ਬਣਾਇਆ।
ਚੌਹ ਪਾਤਸ਼ਾਹੀਆਂ ਦੇ ਸ਼ਬਦ, ਬਾਣੀ ਲਿਖ ਵਿਚ ਪਾਇਆ। (ਬੰਸਾਵਲੀ ਨਾਮਾ)

ਬਚਨ ਕੀਤਾ, ਭਾਈ ਗੁਰਦਾਸ! ਗੁਰੂ ਕੀ ਬਾਣੀ ਜੁਦਾ ਕਰੀਏ।
ਮੀਣੇ ਪਾਨ ਲਗੇ ਨੀ ਰਲਾ, ਸੋ ਨਿਆਰੀ ਕਰ ਧਰੀਏ।
ਸੋ ਸਾਹਿਬ ਅਗੇ ਹੀ, ਬਾਣੀ ਉਚਾਰ ਕਰਤ ਸੇ ਭਏ।
ਸੋ ਭਾਈ ਗੁਰਦਾਸ, ਸਭ ਇਕੱਤਰ ਕਰ ਲਏ। (ਬੰਸਾਵਲੀ ਨਾਮਾ)

2. ਟਰੰਪ ਮੁਖਬੰਧ, ਪੰਨਾ VIII.
3. ਪਿਆਰਾ ਸਿੰਘ ਪਦਮ।

ਧਾਰਮਿਕ ਗ੍ਰੰਥ ਹੈ ਜਿਸ ਵਿਚ ਦੇਸ਼ਾਂ, ਨਸਲਾਂ ਦੀਆਂ ਸਾਰੀਆਂ ਵਿੱਥਾਂ ਨੂੰ ਮੇਟ ਕੇ ਹਰ ਹਿੰਦੂ, ਮੁਸਲਮਾਨ ਤੇ ਅਛੂਤ ਦੇ ਪਵਿਤ੍ਰ ਰੂਹਾਨੀ ਬਚਨਾਂ ਨੂੰ ਇਕੱਤਰ ਕਰਕੇ ਇਕ ਸਮਾਨ ਸਤਿਕਾਰ ਦਿੱਤਾ ਗਿਆ ਹੈ। ਅਕਬਰ ਨੇ ਇਸ ਦਾ ਸਨਮਾਨ ਕਰਦੇ ਹੋਏ ਇਸ ਨੂੰ ਮਹਾਨ, ਪਵਿਤ੍ਰ ਤੇ ਵੱਖ-ਵੱਖ ਖ਼ਿਆਲਾਂ ਦੇ ਮੇਲ ਵਾਲਾ ਗ੍ਰੰਥ ਮੰਨ ਕੇ ਸਿਰ ਝੁਕਾਇਆ ਸੀ।"[1] *ਗ੍ਰੀਨਲੀਜ਼* ਨੇ ਵੀ ਗੌਸਪਲ ਔਫ਼ ਦੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸੁਹਣਾ ਲਿਖਿਆ ਹੈ ਕਿ ਬਾਨੀ ਧੁਰ ਅੰਦਰਲੇ ਅਨੁਭਵ ਤੋਂ ਪ੍ਰਕਾਸ਼ ਤੋਂ ਹੈ। ਇਸ ਦਾ ਪੜ੍ਹੇ ਸੁਣੇ ਨਾਲ ਕੋਈ ਸੰਬੰਧ ਨਹੀਂ। ਦੁਨੀਆਂ ਦੀਆਂ ਧਰਮ ਪੁਸਤਕਾਂ ਵਿਚੋਂ ਸ਼ਾਇਦ ਹੀ ਕਿਸੇ ਦੇ ਗੁਰੂ ਗ੍ਰੰਥ ਸਾਹਿਬ ਦੇ ਤੁਲ ਸਾਹਿਤਕ ਖ਼ੂਬਸੂਰਤੀ ਅਤੇ ਲਗਾਤਾਰ ਅਨੁਭਵੀ ਗਿਆਨ ਦੀ ਉਚਿਤਾ ਹੋਵੇ।[2]

ਡਾਕਟਰ ਚੌਧਰੀ ਖ਼ੁਦਾ ਦਾਦ ਕਿਹਾ ਕਰਦੇ ਸਨ ਕਿ ਹਰ ਇਕ ਮਜ਼ਹਬ ਦਾ ਟਾਕਰਵਾਂ ਮੁਤਾਲਵਾ (Comparative Study) ਕਰਨ ਦਾ ਅਸੂਲ ਗੁਰੂ ਗ੍ਰੰਥ ਸਾਹਿਬ ਨੇ ਹੀ ਆਰੰਭ ਕੀਤਾ। ਉਨ੍ਹਾਂ ਦੀ ਇਸੇ ਸਿੱਖਿਆ ਤੇ ਅਬੁਲ ਫਜ਼ਲ ਪ੍ਰਭਾਵਿਤ ਹੋਇਆ ਜਿਸ ਦੀ ਸੁਹਬਤ ਨੇ ਅਕਬਰ ਨੂੰ ਇਹ ਰੰਗਣ ਚਾੜ੍ਹੀ।

*ਦੂਜੇ, ਮੈਕਾਲਫ਼* ਨੇ (ਗੁਰੂ) ਗ੍ਰੰਥ ਸਾਹਿਬ ਦੀ ਮਹੱਤਤਾ ਲਿਖਦਿਆਂ ਲਿਖਿਆ ਹੈ : "ਸਿੱਖ ਧਰਮ ਜਿੱਥੋਂ ਤਕ ਇਸ ਦੇ ਮੁੱਖ ਸਿਧਾਂਤਾਂ ਦਾ ਸੰਬੰਧ ਹੈ, ਦੂਸਰੇ ਲਗਪਗ ਸਾਰੇ ਧਰਮਾਂ ਨਾਲੋਂ ਭਿੰਨਤਾ ਰੱਖਦਾ ਹੈ। ਸੰਸਾਰ ਵਿਚ ਜੋ ਵੱਡੇ-ਵੱਡੇ ਧਰਮ ਦੇ ਪ੍ਰਚਾਰਕ ਹੋਏ ਹਨ, ਉਨ੍ਹਾਂ ਵਿਚੋਂ ਕੋਈ ਵੀ ਆਪਣੀ ਲਿਖੀ ਹੋਈ ਇਕ ਪੰਕਤੀ ਵੀ ਪਿੱਛੇ ਨਹੀਂ ਛੱਡ ਗਿਆ। ਜੋ ਕੁਝ ਉਨ੍ਹਾਂ ਪਰਚਾਰਿਆ ਹੈ, ਉਸ ਦਾ ਪਤਾ ਸਾਨੂੰ ਜਾਂ ਤਾਂ ਪਰਚੱਲਤ ਰਵਾਇਤਾਂ ਤੋਂ ਲੱਗਦਾ ਹੈ ਜਾਂ ਹੋਰਨਾਂ ਦੀਆਂ ਲਿਖਤਾਂ ਤੋਂ। ਫੈਸਾ ਗੋਰਸ ਨੇ ਜੋ ਕੋਈ ਆਪਣਾ ਸਿਧਾਂਤ ਲਿਖਿਆ, ਉਹ ਸਾਡੇ ਤਕ ਨਹੀਂ ਪੁੱਜਿਆ। ਸੁਕਰਾਤ ਦਾ ਪਤਾ ਸਾਨੂੰ ਕੇਵਲ ਅਫ਼ਲਾਤੂਨ (Plato) ਅਤੇ ਜ਼ਾਨੋਫਰ (Xenopher) ਦੀਆਂ ਲਿਖਤਾਂ ਤੋਂ ਹੀ ਲੱਗਦਾ ਹੈ। ਬੁੱਧ ਆਪਣੀ ਸਿੱਖਿਆ ਦੀ ਯਾਦ ਆਪਣੀ ਕਿਸੇ ਵੀ ਲਿਖਤ ਵਿਚ ਨਹੀਂ ਛੱਡ ਗਿਆ। ਪੱਛਮੀ ਲੋਕ ਜਿਸ ਨੂੰ ਕਨਫ਼ਿਊਸ਼ਸ ਕਹਿੰਦੇ ਹਨ ਆਪਣੇ ਪਿੱਛੇ ਆਪਣੇ ਸਮਾਜਕ ਅਤੇ ਇਖ਼ਲਾਕੀ ਸਿਧਾਂਤਾਂ ਬਾਰੇ ਕੋਈ ਲਿਖਤਾਂ ਨਹੀਂ ਛੱਡ ਗਿਆ। ਈਸਾਈ ਮੱਤ ਦੇ ਬਾਨੀ ਨੇ ਵੀ ਸਿਧਾਂਤਾਂ ਨੂੰ ਇਸੇ ਲਿਖਤ ਦੇ ਰੂਪ ਵਿਚ ਪੇਸ਼ ਨਹੀਂ ਕੀਤਾ। ਉਨ੍ਹਾਂ ਸੰਬੰਧੀ ਵੀ ਮੈਥੀਓ, ਲੂਕਾ, ਜੌਨ੍ਹ (John) ਆਦਿ ਦੀਆਂ ਲਿਖਤਾਂ ਉੱਤੇ ਹੀ ਭਰੋਸਾ ਕਰਨਾ ਪੈਂਦਾ ਹੈ। ਅਰਬ ਦੇ ਪੈਗ਼ੰਬਰ, ਮੁਹੰਮਦ ਨੇ ਵੀ ਕੁਰਾਨ ਦੇ ਸਪਾਰਿਆਂ ਨੂੰ ਆਪਣੀ ਕਲਮ ਨਾਲ ਨਹੀਂ ਲਿਖਿਆ, ਸਗੋਂ ਉਸ ਨੂੰ ਖਲੀਫਿਆਂ ਜਾਂ ਨਾਮ-ਲੇਵਿਆਂ ਨੇ ਹੀ ਲਿਖਿਆ ਜਾਂ ਇਕੱਤਰ ਕੀਤਾ। ਪਰੰਤੂ ਸਿੱਖ ਗੁਰੂਆਂ ਦੀ ਬਾਣੀ ਉਨ੍ਹਾਂ ਦੇ ਆਪਣੀ ਹੱਥੀਂ ਲਿਖੀ ਤੇ ਸੰਭਾਲੀ ਹੋਈ ਮਿਲਦੀ ਹੈ ਅਤੇ ਜੋ ਕੁਝ ਸਿੱਖਿਆ ਉਨ੍ਹਾਂ ਨੇ ਦਿੱਤੀ

---

1. "The greatest book of synthesis, worthy of reverence." Ishwari Parsad.
2. Among the World's scripture if any, attain so high literary level or so constant a height of inspiration. –Gospel of Guru Granth Sahib. PP. (XII)

ਹੈ ਉਸ ਦਾ ਪਤਾ ਉਨ੍ਹਾਂ ਦੀਆਂ ਆਪਣੀਆਂ ਲਿਖਤਾਂ ਤੋਂ ਹੀ ਲੱਗਦਾ ਹੈ।"

*ਤੀਸਰੇ,* ਸੰਸਾਰ ਦੇ ਹੋਰ ਧਾਰਮਿਕ ਗ੍ਰੰਥ ਅੰਧ-ਵਿਸ਼ਵਾਸ ਯੁੱਗ ਦੇ ਬੇਜਾਨ ਕਰਮ-ਕਾਂਡ ਤੇ ਫਾਲਤੂ ਕਿੱਸੇ-ਕਹਾਣੀਆਂ ਨਾਲ ਭਰੇ ਹੋਏ ਹਨ, ਪਰ ਗੁਰੂ ਗ੍ਰੰਥ ਸਾਹਿਬ ਵਿਚ ਜੀਵਨ-ਸਿਧਾਂਤਾਂ ਉੱਤੇ ਵੀਚਾਰ ਕੀਤੀ ਗਈ ਹੈ ਸਗੋਂ ਜਿਉਂ-ਜਿਉਂ ਸਾਇੰਸ ਦਾ ਯੁੱਗ ਆ ਰਿਹਾ ਹੈ ਗੁਰਬਾਣੀ ਦੀਆਂ ਕਈ ਤੁਕਾਂ ਦੇ ਅਰਥ ਸਮਝ ਆ ਰਹੇ ਹਨ। ਜਿਵੇਂ 'ਪਹਿਲਾ ਪਾਣੀ ਜਿਉ ਹੈ', 'ਸਸਿ ਘਰ ਸੂਰ ਸਮਾਵੈ', 'ਪਾਤਾਲਾ ਪਾਤਾਲ, ਲਖ ਆਗਾਸਾ ਆਗਾਸ।'[1]

*ਚੌਥੇ,* 'ਜੀਵਨ ਨਜ਼ਰੀਏ' ਦਾ ਗਿਆਨ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਨਾਲ ਮਿਲਦਾ ਹੈ। ਨਿਰੀਆਂ ਦਿਮਾਗੀ ਘੁੰਤਰਬਾਜ਼ੀਆਂ ਜਾਂ ਕਹਾਣੀਆਂ ਦਰਜ ਨਹੀਂ। ਨਾ ਇਥੇ ਅੰਧ-ਵਿਸ਼ਵਾਸੀ ਕਰਮਾਂ ਦੀ ਪ੍ਰੇਰਨਾ ਹੈ, ਨਾ ਜੋਗੀਆਂ ਵਾਂਗੂੰ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਨਿਰੀ ਅੰਤਰਮੁਖੀ ਹੈ, ਨਾ ਹੀ ਪਦਾਰਥਵਾਦੀਆਂ ਵਾਂਗੂੰ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਨਿਰੀ ਬਾਹਰਮੁਖੀ। ਸੱਚ ਨੂੰ ਅਪਨਾਣ ਉੱਤੇ ਜ਼ੋਰ ਹੈ। ਮਜ਼ਮੂਨ ਹੈ (੧) ਸੱਚ ਦਾ ਸਹੀ ਰੂਪ, (੨) ਸੱਚ ਦੀ ਪ੍ਰਾਪਤੀ ਦਾ ਸਾਧਨ, (੩) ਜਿਨ੍ਹਾਂ ਪ੍ਰਾਪਤ ਕਰ ਲਿਆ (੪) ਜਿਨ੍ਹਾਂ ਪ੍ਰਾਪਤ ਨਹੀਂ ਕੀਤਾ। ਇਨ੍ਹਾਂ ਚਹੁੰਆਂ ਦੀ ਖੋਲ੍ਹ ਕੇ ਵਿਆਖਿਆ ਕੀਤੀ ਗਈ ਹੈ। ਵਿਤਕਰੇ ਵਾਲੀ ਤਾਲੀਮ ਤੇ ਸੰਪ੍ਰਦਾਈ ਤਾਲੀਮ ਲਈ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਗੁੰਜਾਇਸ਼ ਨਹੀਂ। ਇਸ ਤਰ੍ਹਾਂ ਇਸ (ਗੁਰੂ) ਗ੍ਰੰਥ ਰਾਹੀਂ ਗੁਰੂ ਅਰਜਨ ਦੇਵ ਜੀ ਨੇ ਧਾਰਮਕ ਮੰਡਲ ਵਿਚ ਇਕ ਨਵਾਂ ਸਭਿਆਚਾਰਕ ਨਜ਼ਰੀਆ ਵੀ ਪੇਸ਼ ਕੀਤਾ। ਧਰਮ ਕੋਈ ਸਿਧਾਂਤਾਂ ਦੀ ਪੰਡ ਨਹੀਂ ਤੇ ਨਾ ਹੀ ਅਸੂਲਾਂ ਦਾ ਪਲੰਦਾ ਹੈ। ਇਹ ਤਾਂ ਇਕ ਜੀਵਨ ਰੌ ਹੈ। ਸ਼ਾਇਦ ਇਸ ਲਈ ਬਾਬਾ ਫ਼ਰੀਦ ਜੀ ਨੂੰ ਬੇਝਿਜਕ ਕਹਿ ਦਿੱਤਾ ਹੈ, "ਗੋਰਾਂ ਸੇ ਨਿਮਾਣੀਆਂ ਬਹਸਨਿ ਰੂਹਾਂ ਮਲਿ" ਅਤੇ ਉਸ ਨੂੰ 'ਸੁਬਹ ਨਿਵਾਜ' ਗੁਜਾਰਨ ਦੀ ਖੁੱਲ੍ਹ ਹੈ। ਨਵਾਂ ਨਾਹਰਾ ਇਹ ਕਹਿ ਰਿਹਾ ਸੀ ਕਿ ਹਿੰਦੂ ਚੰਗੇ ਹਿੰਦੂ ਬਣ ਜਾਣ ਤੇ ਮੁਸਲਮਾਨ ਅੱਛੇ ਮੁਸਲਮਾਨ।

ਗੁਰੂ ਜੀ ਨੇ ਇਸ (ਗੁਰੂ) ਗ੍ਰੰਥ ਦੀ ਮਹੱਤਤਾ ਦਰਸਾਂਦੇ ਹੋਏ ਫ਼ਰਮਾਇਆ ਕਿ ਇਸ ਦਾ ਪ੍ਰਕਾਸ਼ ਇਸ ਤਰ੍ਹਾਂ ਸੰਸਾਰ ਉੱਤੇ ਫ਼ੈਲੇਗਾ ਜਿਸ ਤਰ੍ਹਾਂ ਤੇਲ ਪਾਣੀ ਉੱਤੇ ਫ਼ੈਲਦਾ ਹੈ। ਦੁਨੀਆਂ ਦੀਆਂ ਸਾਰੀਆਂ ਬੋਲੀਆਂ ਵਿਚ ਤਰਜਮੇ ਹੋਣਗੇ :

'ਸੰਸਕ੍ਰਿਤ ਅਰ ਤੁਰਕਨ ਭਾਸ਼ਾ।
ਇਸ ਮੋ ਲਿਖ ਲੇਵਹਿ ਬੁਧਿ ਰਾਸਾ।
ਸਭ ਉਪਰ ਪਸਰੈ ਇਮ ਮਾਹੀ।
ਜਿਮ ਜਲ ਪਰ ਸੁ ਚਿਕਨਤਾ ਪਾਈ।'

---

1. ਪਹਿਲਾ ਜੀਵ ਪਾਣੀ ਵਿਚ ਆਇਆ।
ਚੰਦ ਕੋਲ ਆਪਣੀ ਰੌਸ਼ਨੀ ਕੋਈ ਨਹੀਂ।
ਕਈ ਪਤਾਲ ਤੇ ਆਕਾਸ਼ ਹੁਣ ਸਾਇੰਸਦਾਨ ਦੱਸ ਰਹੇ ਹਨ।

ਪ੍ਰਸਿੱਧ ਫ਼ਿਲਾਸਫ਼ਰ—ਇਤਿਹਾਸਕਾਰ *ਪ੍ਰੋਫੈਸਰ ਅਰਨਲਡ ਟਾਇਨਬੀ* ਨੇ ਗੁਰੂ ਗ੍ਰੰਥ ਸਾਹਿਬ ਦੀ ਮਹੱਤਤਾ ਬਾਰੇ ਕਿਹਾ ਹੈ ਕਿ ਧਰਮ ਤੇ ਹੋਣ ਵਾਲੀ ਗੋਸ਼ਟੀ ਵਿਚ ਸਿੱਖ ਧਰਮ ਤੇ ਉਨ੍ਹਾਂ ਦੇ ਆਦਿ ਗੁਰੂ ਗ੍ਰੰਥ ਦੀ ਆਵਾਜ਼ ਨਿਸ਼ਚੇ ਕਰ ਸੰਸਾਰ ਭਰ ਲਈ ਵਿਸ਼ੇਸ਼ ਮਹੱਤਵ ਵਾਲੀ ਹੋਵੇਗੀ ਅਤੇ ਉਸੇ ਨਿਸਚੇ ਨਾਲ *ਡਾਕਟਰ ਰਾਧਾ ਕ੍ਰਿਸ਼ਨਨ* ਨੇ ਲਿਖਿਆ ਹੈ ਕਿ ਗੁਰੂ ਗ੍ਰੰਥ ਦੀ ਸਤਿਨਾਮ ਵਾਲੀਆਂ ਉਨ੍ਹਾਂ ਧੁਨੀਆਂ ਅੱਗੇ ਜਿਨ੍ਹਾਂ ਨੂੰ ਨਿਰਮਲ ਵੇਦਨਾ ਅਤੇ ਅਪਾਰ ਸ਼ਰਧਾ ਵਿਚ ਗੜੂੰਦ ਹੋ ਗਾਇਆ ਗਿਆ ਹੈ, ਸਾਗਰਾਂ ਦੀਆਂ ਵਿੱਥਾਂ ਅਤੇ ਪਹਾੜਾਂ ਦੀਆਂ ਰੋਕਾਂ ਰਾਹ ਦੇਣਗੀਆਂ।[1]

(੭) **ਸ਼ਹਾਦਤ** : ਸਭ ਤੋਂ ਵੱਧ ਆਪਣੀ ਸ਼ਹਾਦਤ ਦੇ ਕੇ 'ਗੁਰੂ ਸੰਗਤ' ਅਤੇ 'ਬਾਣੀ' ਦੇ ਆਸਰੇ ਖੜ੍ਹੇ ਸਿੱਖੀ ਮਹਿਲ ਨੂੰ ਮਜ਼ਬੂਤ ਕੀਤਾ ਅਤੇ ਇਸ ਦੁਨੀਆਂ ਨੂੰ ਜਿੱਥੇ ਜੀਵਨ ਦੀ ਜਾਚ ਦੱਸੀ ਉਥੇ ਮਰਨ ਦਾ ਵੱਲ ਵੀ ਸਿਖਾਇਆ।

ਇਨ੍ਹਾਂ ਮਹਾਨ ਉੱਦਮਾਂ ਦਾ ਸਦਕਾ ਸਿੱਖੀ ਸਾਰੇ ਹਿੰਦੁਸਤਾਨ ਵਿਚ ਫ਼ੈਲ ਗਈ। ਥਾਂ-ਥਾਂ ਉੱਘੇ ਸਿੱਖ ਬੈਠੇ ਸਿੱਖੀ ਆਦਰਸ਼ ਦ੍ਰਿੜ੍ਹਾ ਰਹੇ ਸਨ। ਮਾਝੇ ਵਿਚ ਚੌਧਰੀ ਲੰਘਾਹ, ਭਾਈ ਲੱਧਾ ਪਰਉਪਕਾਰੀ, ਗੁਜਰਾਤ ਜ਼ਿਲ੍ਹੇ ਵਿਚ ਭਾਈ ਬੰਨੋ ਤੇ ਭਿਖਾਰੀ ਜੀ, ਦੁਆਬੇ ਵਿਚ ਭਾਈ ਮੰਝ ਜੀ, ਭਾਈ ਛੱਜੂ ਭਲਾ ਜੀ, ਮਾਲਵੇ ਵਿਚ ਭਾਈ ਬਹਿਲੋ, ਭਾਈ ਬੋਹੜੂ, ਭਾਈ ਸ਼ੀਂਹ ਚੰਦ, ਰੂਪ ਚੰਦ, ਭਾਈ ਚੂਹੜ ਚਉਂਝੜ ਲਖਨਊ, ਯੂ. ਪੀ. ਵਿਚ; ਭਾਈ ਭਾਨਾ ਪਰਯਾਗ, ਭਾਈ ਨਿਵਲ ਨਿਹਾਲਾ, ਪਟਨਾ ਸਾਹਿਬ, ਭਾਈ ਤੀਰਥ ਤੇ ਭਾਈ ਹਰਿਦਾਸ ਗੁਆਲੀਅਰ, ਸੰਮਨ ਜੀ, ਸਹਿਬਾਜ਼ਪੁਰ, ਭਾਈ ਭਾਨਾ ਜੀ ਤੇ ਧੀਰ ਜੀ ਉਜੈਨ, ਭਾਈ ਜਟੂ ਜੌਨਪੁਰ, ਭਗਤ ਭਗਵਾਨ ਦਾਸ, ਬੁਰਹਾਨਪੁਰ; ਭਾਈ ਮੋਹਣ ਜੀ ਢਾਕਾ, ਅਨੰਦ ਮੁਰਾਰੀ ਆਗਰੇ, ਜੀਵੰਦਾ ਤੇ ਜਗਸੀ ਫਤਹੇਪੁਰ, ਮਾਧੋ ਧੋੜੀ ਕਸ਼ਮੀਰ, ਤਿਲੋਕਾ ਜੀ, ਭਾਨਾ ਮੱਲ, ਕਾਬਲ ਵਿਚ ਪ੍ਰਚਾਰ ਕਰਕੇ ਸਿੱਖੀ ਉਜਾਗਰ ਕਰ ਰਹੇ ਸਨ। ਭਾਈ ਗੁਰਦਾਸ ਜੀ ਨੇ ਇਸੇ ਸੰਬੰਧ ਵਿਚ ਹੀ ਲਿਖਿਆ ਹੈ :

"ਚਾਰੇ ਚਕ ਨਿਵਾਇਓਨ, ਸਿਖ ਸੰਗਤਿ ਆਵੈ ਅਗਣਤਾ।
ਲੰਗਰੁ ਚਲੈ ਗੁਰ ਸਬਦਿ, ਪੂਰੇ ਪੂਰੀ ਬਣੀ ਬਣਤਾ।"

## ਗੁਰੂ ਅਰਜਨ ਜੀ ਦੀ ਸ਼ਹਾਦਤ

"ਕਬੀਰ ਮਰਤਾ ਮਰਤਾ ਜਗੁ ਮੁਆ, ਮਰਿ ਭਿ ਨ ਜਾਨੈ ਕੋਇ॥
ਐਸੀ ਮਰਨੀ ਜੋ ਮਰੈ, ਬਹੁਰਿ ਨ ਮਰਨਾ ਹੋਇ॥"[2]

---

1. In this coming, religious debate, the Sikh religion and its scripture, the Adi Granth will have something of special value to say to the rest of the world. —Toynbee
Dr. Radha Krishnan : The barriers of seas and mountains will give way before the call of eternal truth which is set forth with freshness of feeling and fervour of devotion in Adi Granth."

2. ਵਾਰ ਬਿਹਾਗੜਾ ਦੀ ਮਹਲਾ ੪, ਸਲੋਕ ਕਬੀਰ : ਪੰਨਾ ੫੫੫

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿੱਖ ਇਤਿਹਾਸ ਦੀ ਇਕ ਮਹਾਨ ਘਟਨਾ ਹੈ। ਇਹ ਸ਼ਹਾਦਤ ਗੁਰੂ ਅਰਜਨ ਦੇਵ ਜੀ ਦੇ ਕਿਸ ਤਰ੍ਹਾਂ ਹਿੱਸੇ ਆਈ ਇਸ ਨੂੰ ਗਹੁ ਨਾਲ ਵਾਚਣ ਦੀ ਲੋੜ ਹੈ। ਵੱਡੇ-ਵੱਡੇ ਕਾਰਨ ਇਹ ਕਹੇ ਜਾ ਸਕਦੇ ਹਨ:

**ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਨੇ ਸ਼ਹਾਦਤ ਕਰਾਉਣੀ ਸੀ** : ਗੁਰੂ ਅਰਜਨ ਜੀ ਨੇ ਬਹੁਤ ਪਹਿਲਾਂ ਹੀ ਫ਼ਰਮਾ ਦਿੱਤਾ ਸੀ : 'ਸਾਡਾ ਲੱਗਣਾ ਹੈ ਸੀਸ, ਏਹ ਨਿਸ਼ਚਾ ਆਇਆ।' *ਗੁਰੂ ਗੋਬਿੰਦ ਸਿੰਘ* ਜੀ ਆਪਣੀ ਆਤਮ ਕਥਾ 'ਬਚਿੱਤਰ ਨਾਟਕ' ਵਿਚ ਲਿਖਦੇ ਹਨ "ਬਾਬੇ ਕੇ, ਬਾਬਰ ਕੇ ਦੋਊ, ਆਪ ਕਰੇ ਪ੍ਰਮੇਸ਼ਰ ਸੋਊ।" ਭਾਵ, ਇਹ ਅਜੀਬ ਖੇਡ ਹੈ ਕਿ ਇਕ ਪਾਸਿਉਂ ਹਿੰਦੁਸਤਾਨ ਵਿਚ ਬਾਬਰ ਆਇਆ, ਦੂਜੇ ਪਾਸਿਉਂ ਪ੍ਰਮੇਸ਼ਰ ਬਾਬੇ ਗੁਰੂ ਨਾਨਕ ਨੂੰ ਭੇਜਿਆ। ਬਾਬੇ ਤੇ ਬਾਬਰ ਦਾ ਟਾਕਰਵਾਂ ਸਦੀਆਂ ਤਕ ਰਿਹਾ। ਬਾਬਰ ਨੇ ਤਲਵਾਰ ਦੇ ਜ਼ੋਰ ਨਾਲ ਲੋਕਾਂ ਉੱਤੇ ਰਾਜ ਕੀਤਾ ਅਤੇ ਬਾਬੇ ਨੇ ਪਿਆਰ-ਹਲੀਮੀ ਨਾਲ ਮਨਾਂ ਉੱਤੇ। ਇਕ ਹੋਰ ਅਸਚਰਜ ਗੱਲ, ਕਿ ਜਿਉਂ-ਜਿਉਂ ਮੁਗ਼ਲ ਰਾਜ ਤਾਕਤ ਫੜਦਾ ਗਿਆ ਤਿਉਂ-ਤਿਉਂ ਸਿੱਖ ਵੀ ਤਾਕਤਵਰ ਹੁੰਦੇ ਗਏ। ਇਹ ਟੱਕਰ ਕਿਤਨੀ ਸਿੱਧੀ ਸੀ, ਇਸ ਦੀ ਸੁੰਦਰ ਮਿਸਾਲ ਹੈ ਕਿ ਜੇ ਜਹਾਂਗੀਰ ਨੇ ਗੁਰੂ ਅਰਜਨ ਨੂੰ ਸ਼ਹੀਦ ਕੀਤਾ ਤਾਂ ਜਹਾਂਗੀਰ ਦੇ ਪੋਤਰੇ ਔਰੰਗਜ਼ੇਬ ਨੇ ਗੁਰੂ ਅਰਜਨ ਦੇ ਪੋਤਰੇ ਗੁਰੂ ਤੇਗ਼ ਬਹਾਦਰ ਜੀ ਨੂੰ।

ਗੁਰੂ ਨਾਨਕ ਜੀ ਚਾਹੁੰਦੇ ਸਨ ਕਿ ਜਨਤਾ ਬੰਧਨਾਂ ਤੋਂ ਆਜ਼ਾਦ ਹੋਵੇ ਤੇ ਗ਼ੁਲਾਮੀ ਦੇ ਸੰਗਲਾਂ ਨੂੰ ਤੋੜੇ। ਉਨ੍ਹਾਂ ਨੇ ਲੋਧੀਆਂ ਦੀ ਬੁਜ਼ਦਿਲੀ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਹਮਲਾਵਰ ਬਾਬਰ ਨੂੰ ਜਾਬਰ ਤਕ ਆਖਿਆ। ਇਹ ਵੀ ਗੁਰੂ ਨਾਨਕ ਜੀ ਹੀ ਸਨ ਜਿਨ੍ਹਾਂ ਪਰਾਈ ਬੋਲੀ ਦੀ ਵਰਤੋਂ ਨੂੰ ਨਿੰਦਿਆ ਤੇ ਮਾਤ-ਭਾਸ਼ਾ ਦਾ ਪ੍ਰਚਾਰ ਕੀਤਾ। ਕੋਈ ਵੀ ਹਕੂਮਤ ਇਹੋ ਜਿਹੇ ਪ੍ਰਚਾਰ ਸਹਾਰ ਨਹੀਂ ਸਕਦੀ। ਬਾਬਰ ਨੂੰ ਗ਼ੁੱਸਾ ਆਇਆ ਤੇ ਉਸ ਨੇ ਗੁਰੂ ਨਾਨਕ ਜੀ ਨੂੰ ਬੰਧੀ ਵਿਚ ਪਾਇਆ, ਪਰ ਬਾਬਰ ਇਸ ਆਵਾਜ਼ ਨੂੰ ਪੂਰਨ ਤੌਰ ਉੱਤੇ ਬੰਦ ਨਾ ਕਰ ਸਕਿਆ।

ਬਾਬਰ ਨੂੰ ਜਿੱਤ ਉਪਰੰਤ ਆਪਣਾ ਬਹੁਤਾ ਧਿਆਨ ਰਾਜ ਅਸਥਾਪਨ ਕਰਨ ਵੱਲ ਲਗਾਣਾ ਪਿਆ ਤੇ ਉਸ ਦੀ ਜ਼ਿੰਦਗੀ ਦਾ ਬਹੁਤ ਸਮਾਂ ਜੰਗਾਂ ਵਿਚ ਹੀ ਲੰਘਿਆ। ਅਜੇ ਰਾਜ ਪੱਕੇ ਪੈਰਾਂ ਉੱਤੇ ਖੜ੍ਹਾ ਨਹੀਂ ਸੀ ਹੋਇਆ ਕਿ ੨੬ ਜਨਵਰੀ ੧੫੩੦ ਨੂੰ ਬਾਬਰ ਇਸ ਸੰਸਾਰ ਤੋਂ ਚੜ੍ਹਾਈ ਕਰ ਗਿਆ।

ਬਾਬਰ ਦਾ ਪੁੱਤਰ ਹਮਾਯੂੰ ਤਖ਼ਤ ਉੱਤੇ ਬੈਠਾ ਪਰ ਇਤਿਹਾਸਕਾਰ *ਲੇਨਪੂਲ* ਦੇ ਕਹਿਣ ਅਨੁਸਾਰ ਨਾਂ ਦਾ ਜ਼ਰੂਰ ਉਹ ਖੁਸ਼ਕਿਸਮਤ (ਹਮਾਯੂੰ) ਸੀ ਪਰ ਜ਼ਿੰਦਗੀ ਭਰ ਉਸ ਜਿਹਾ ਬਦਕਿਸਮਤ ਕੋਈ ਨਾ ਹੋਇਆ। ਸਾਰਾ ਜੀਵਨ ਉਸ ਦੇ ਪੈਰ ਇਕ ਥਾਂ ਲੱਗ ਨਾ ਸਕੇ ਤੇ ਸੱਚੀਮੁੱਚੀ ਲੜਖੜਾਂਦਾ ਹੋਇਆ ਹੀ ਉਹ ਮੌਤ ਦੀ ਝੋਲੀ ਵਿਚ ਜਾ ਟਿਕਿਆ। ਪਹਿਲਾਂ ਗੁਜਰਾਤ ਦੇ ਬਹਾਦਰ ਸ਼ਾਹ ਨੇ ਹਮਾਯੂੰ ਨੂੰ ਵਖ਼ਤ ਪਾਈ ਰੱਖਿਆ ਤੇ ਫਿਰ ਸ਼ੇਰ ਸ਼ਾਹ ਨੇ ਉਸ ਨੂੰ ਹਰਾ ਕੇ ਹਿੰਦੁਸਤਾਨ ਛੱਡਣ ਉੱਤੇ ਮਜਬੂਰ ਕਰ ਦਿੱਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਦੀ ਤਾਲੀਮ ਤੋਂ

ਉਹ ਜਾਣੂ ਸੀ। ਸ਼ੁਰੂ ਸੰਨ ੧੫੪੦ ਵਿਚ ਹਮਾਯੂੰ ਜਦ ਖਡੂਰ ਸਾਹਿਬ ਕੋਲੋਂ ਲੰਘਿਆ ਤਾਂ ਗ਼ੁੱਸੇ ਵਿਚ ਗੁਰੂ ਅੰਗਦ ਦੇਵ ਜੀ ਵਿਰੁੱਧ ਤਲਵਾਰ ਵੀ ਉਠਾਈ ਪਰ ਉਹ ਉਸ ਵੇਲੇ ਰੁਕ ਗਿਆ ਜਦ ਗੁਰੂ ਜੀ ਨੇ ਸ਼ਾਂਤ-ਸੁਭਾਅ ਵਿਚ ਖਰੀਆਂ ਖਰੀਆਂ ਕਹੀਆਂ। ਸ਼ਹਾਦਤ ਉਸ ਵੇਲੇ ਹੀ ਹੋ ਜਾਣੀ ਸੀ ਪਰ ਹਮਾਯੂੰ ਆਪ ਮੁਸੀਬਤ ਵਿਚ ਹੋਣ ਕਾਰਨ 'ਫ਼ਕੀਰ' ਦੀ ਆਹ ਦਾ ਭਾਗੀ ਨਹੀਂ ਸੀ ਬਣਨਾ ਚਾਹੁੰਦਾ।

ਪੰਦਰਾਂ ਸਾਲ ਹਮਾਯੂੰ ਦਰ-ਬ-ਦਰ ਦੀਆਂ ਠੋਕਰਾਂ ਖਾਂਦਾ ਰਿਹਾ। ਈਰਾਨ ਦੇ ਬਾਦਸ਼ਾਹ ਨੇ ਉਸ ਦੀ ਮਦਦ ਕੀਤੀ ਅਤੇ ਸੰਨ ੧੫੫੫ ਵਿਚ ਉਸ ਨੇ ਮੁੜ ਹਿੰਦੁਸਤਾਨ ਉੱਤੇ ਕਬਜ਼ਾ ਕਰ ਲਿਆ। ਅਜੇ ਤਖ਼ਤ ਉੱਤੇ ਬੈਠਿਆਂ ਉਸ ਨੂੰ ਛੇ ਮਹੀਨੇ ਹੀ ਹੋਏ ਸਨ ਕਿ ਲਾਇਬਰੇਰੀ ਦੀਆਂ ਪੌੜੀਆਂ ਤੋਂ ਉਸ ਦਾ ਪੈਰ ਥਿੜਕ ਗਿਆ ਅਤੇ ਐਸਾ ਡਿੱਗਾ ਕਿ ਫਿਰ ਉੱਠ ਨਾ ਸਕਿਆ। ਹਮਾਯੂੰ ਨੂੰ ਵੀ ਤਖ਼ਤ ਪਾਣ ਪਿੱਛੋਂ ਐਸਾ ਸਮਾਂ ਨਾ ਮਿਲ ਸਕਿਆ ਕਿ ਉਹ ਗੁਰੂ ਘਰ ਨਾਲ ਸਿੱਧੀ ਟੱਕਰ ਲੈ ਸਕੇ ਜਾਂ ਉਠਾਈ ਜਾ ਰਹੀ ਆਵਾਜ਼ ਨੂੰ ਬੰਦ ਕਰ ਸਕੇ।

ਸੰਨ ੧੫੫੬ ਨੂੰ ਅਕਬਰ ਤਖ਼ਤ ਉੱਤੇ ਬੈਠਾ। ਸਾਰੇ ਇਤਿਹਾਸਕਾਰ ਸਹਿਮਤ ਹਨ ਕਿ ਅਕਬਰ ਸੁਲਹ-ਕੁਲ ਸੀ। *ਬਦਾਊਨੀ* ਜਿਹਾ ਕੱਟੜ ਵਿਰੋਧੀ ਇਤਿਹਾਸਕਾਰ ਜੋ ਅਕਬਰ ਦੀ ਹਰ ਗੱਲ ਨੂੰ ਨਿੰਦਦਾ ਹੈ। ਇਸ ਗੱਲ ਨੂੰ ਲਿਖਦਿਆਂ ਸੰਕੋਚ ਨਹੀਂ ਕਰਦਾ ਕਿ "ਅਕਬਰ ਧਾਰਮਿਕ ਖ਼ਿਆਲੀਆ ਸੀ ਤੇ ਹਰ ਕੋਈ ਹਰ ਸਵੇਰੇ ਉਸ ਨੂੰ ਸਿਜਦੇ ਵਿਚ ਜੁੜਿਆ ਦੇਖ ਸਕਦਾ ਸੀ।" ਉਸ ਨੇ ਆਗਰਾ ਇਬਾਦਤਖ਼ਾਨਾ ਵੀ ਬਣਾਇਆ ਜਿੱਥੇ ਸਾਰੇ ਧਰਮਾਂ ਦੀਆਂ ਵੀਚਾਰਾਂ ਸੁਣਿਆ ਕਰਦਾ ਸੀ। ਸਿੱਖ ਧਰਮ ਦੇ ਪ੍ਰਚਾਰਕ ਆਗੂ ਭਾਈ ਗੁਰਦਾਸ ਜੀ ਵੀ ਅਬਾਦਤ ਖ਼ਾਨੇ ਵਿਚ ਆਪਣੀਆਂ ਵਿਚਾਰਾਂ ਦੱਸਦੇ ਰਹੇ ਹਨ।

ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੇ ਸਮੇਂ ਵਿਰੋਧੀਆਂ ਨੇ ਈਰਖਾ ਕਰਦੇ ਹੋਏ ਅਕਬਰ ਤਕ ਸ਼ਿਕਾਇਤਾਂ ਕੀਤੀਆਂ। ਪਰ ਹਰ ਵਾਰੀ ਅਕਬਰ ਨੇ ਸ਼ਿਕਾਇਤਾਂ ਨੂੰ ਝੂਠਾ ਆਖਿਆ ਬਲਕਿ ਗੁਰੂ ਸਾਹਿਬ ਨੂੰ ਆਦਰ ਤੇ ਸਨਮਾਨ ਦਿੱਤਾ। ਇਥੋਂ ਤਕ ਕਿ ਗੁਰੂ ਅਮਰਦਾਸ ਜੀ ਦੀ ਲੜਕੀ ਬੀਬੀ ਭਾਨੀ ਦੇ ਨਾਮ ਅਕਬਰ ਨੇ ਜ਼ੋਰ ਦੇ ਕੇ ਜਾਗੀਰ ਵੀ ਲਗਾਈ। ਖ਼ੁਦਾ ਦਾਦ ਨੇ ਲਿਖਿਆ ਹੈ ਕਿ ਖੁੱਲ੍ਹ-ਖ਼ਿਆਲੀਆ ਹੋਣ ਦਾ ਕਾਰਨ ਸਿੱਖ ਘਰ ਵਿਚ ਹੁੰਦਾ ਪ੍ਰਚਾਰ ਹੀ ਸੀ। ਅਕਬਰ ਇਥੋਂ ਤਕ ਕਹਿਣ ਲੱਗ ਪਿਆ ਸੀ :

"ਜਜ਼ੀਆ ਪ੍ਰਾਪਤ ਕਰਕੇ ਗ਼ਰੀਬਾਂ ਤੇ ਅਧੀਨਾਂ ਨੂੰ ਤੰਗ ਕਰਨਾ ਚੰਗਾ ਪ੍ਰਤੀਤ ਨਹੀਂ ਹੁੰਦਾ।"

"ਧਾਰਮਿਕ ਫ਼ਰਜ਼ ਨੂੰ ਮਿਟਾ ਕੇ ਪ੍ਰਮਾਤਮਾ ਦੇ ਸਾਰੇ ਬੰਦਿਆਂ ਨੂੰ ਇਕੋ ਅੱਖ ਨਾਲ ਵੇਖਣਾ ਚਾਹੀਦਾ ਹੈ। ਜਿਵੇਂ ਸੂਰਜ ਦੀ ਰੌਸ਼ਨੀ ਤੋਂ ਭਲੇ, ਬੁਰੇ, ਸਭ ਆਸਤਕ ਨਾਸਤਕ ਫੈਜ਼ਯਾਬ ਹੁੰਦੇ ਹਨ ਤਿਵੇਂ ਬਾਦਸ਼ਾਹ ਵੀ ਪਰਮਾਤਮਾ ਦੇ ਬੰਦਿਆਂ ਨਾਲ ਇਕਸਾਰ ਵਰਤਾਉ ਕਰੇ। ਹਿੰਦੂਆਂ ਮੁਸਲਮਾਨਾਂ ਦਾ ਵੈਰ ਕਿਉਂ ਹੈ ਜਦ ਇਕ ਹੀ

ਪ੍ਰਕਾਸ਼ ਤੋਂ ਮੱਕਾ ਤੇ ਮੰਦਰ ਮੁਨੱਵਰ ਹਨ? ਮਾਮਲਾ ਉਗਰਾਹੁਣ ਵਿਚ ਵੀ ਕਰੜਾਈ ਨਾ ਕਰੋ ਕਿਉਂਕਿ ਕਰੜਾਈ ਕਰਨ ਵਾਲਾ, ਭੈੜੀ ਮੌਤ ਮਰਦਾ ਹੈ। ਲੋਕਾਂ ਨਾਲ ਨਰਮੀ ਦਾ ਵਰਤਾਓ ਕਰੋ।"੭੮

ਗੁਰੂ ਅਰਜਨ ਜੀ ਅਕਬਰ ਦੇ ਹੁੰਦਿਆਂ ਹੀ ਸੰਨ ੧੫੮੧ ਨੂੰ ਤਖ਼ਤ ਉੱਤੇ ਬੈਠੇ। ਵਿਰੋਧੀਆਂ ਨੇ ਫੇਰ ਸ਼ਿਕਾਇਤਾਂ ਕੀਤੀਆਂ। ਪਰ ਉਨ੍ਹਾਂ ਦੀ ਇਕ ਨਾ ਚੱਲੀ। ਗੁਰੂ ਗ੍ਰੰਥ ਸਾਹਿਬ ਵਿਰੁੱਧ ਊਜਾਂ ਵੀ ਲਗਾਈਆਂ ਪਰ ਅਕਬਰ ਨੇ ਆਦਿ ਗ੍ਰੰਥ ਸਾਹਿਬ ਨੂੰ ਇਕ ਮਹਾਨ ਗ੍ਰੰਥ ਕਹਿ ਕੇ ਸਿਰ ਨਿਵਾਇਆ।

ਸੋ ਅਕਬਰ ਵੇਲੇ ਵੀ ਐਸਾ ਸਮਾਂ ਨਾ ਮਿਲ ਸਕਿਆ ਜਿਸ ਰਾਹੀਂ ਗੁਰੂ ਘਰ ਦੀ ਆਵਾਜ਼ ਨੂੰ ਖ਼ਤਮ ਕੀਤਾ ਜਾ ਸਕਦਾ।

ਅਕਤੂਬਰ, ੧੬੦੫ ਨੂੰ ਅਕਬਰ ਸੰਸਾਰ ਤੋਂ ਚੜ੍ਹਾਈ ਕਰ ਗਿਆ। ਸਲੀਮ, ਜਹਾਂਗੀਰ ਦਾ ਨਾਮ ਧਰ ਕੇ ਤਖ਼ਤ ਉੱਤੇ ਬੈਠਾ। ਜਹਾਂਗੀਰ ਪੱਕਾ ਮੁਤਅੱਸਬੀ ਸੀ।[1] ਉਸ ਫ਼ੈਸਲਾ ਕੀਤਾ ਕਿ ਗ਼ੈਰ ਮੁਸਲਮਾਨਾਂ ਪ੍ਰਤੀ ਨੀਤੀ ਬਦਲਾਉਣੀ ਚਾਹੀਦੀ ਹੈ ਕਿਉਂ ਜੋ ਇਸਲਾਮ ਨੂੰ ਅਕਬਰ ਦੀਆਂ ਨੀਤੀਆਂ ਨਾਲ ਧੱਕਾ ਲੱਗਾ ਹੈ।

ਉਸ ਦੀ ਆਤਮ ਕਥਾ (ਤੁਜ਼ਿਕਾ) ਵਿਚੋਂ ਥਾਂ-ਥਾਂ ਤੁਅੱਸਬ ਦੀ ਬੂ ਆਉਂਦੀ ਹੈ। ਜਿਵੇਂ ਉਹ ਪੰਨਾ ੬੪, ੧੧੭ ਤੇ ੧੨੪ 'ਤੇ ਆਪਣੀਆਂ ਉਨ੍ਹਾਂ ਸ਼ਾਦੀਆਂ ਦਾ ਜੋ ਉਸ ਨੇ ਹਿੰਦੂ ਰਾਣੀਆਂ ਨਾਲ ਕੀਤੀਆਂ ਦਾ ਜ਼ਿਕਰ ਬੜੇ ਚਾਅ ਨਾਲ ਕਰਦਾ ਹੈ। ਇਸ ਦੇ ਉਲਟ ਪੰਨਾ ੧੦੭ 'ਤੇ ਉਹ ਲਿਖਦਾ ਹੈ ਕਿ 'ਰਾਜਾ ਬਿਕਰਮਾਜੀਤ ਦਾ ਪੁੱਤਰ ਮੇਰੇ ਸਾਹਮਣੇ ਪੇਸ਼ ਕੀਤਾ ਗਿਆ। ਉਸ ਹਰਾਮਜ਼ਾਦੇ ਦੇ ਬਾਰੇ ਬਹੁਤ ਕੁਝ ਸੁਣ ਚੁੱਕਾ ਸਾਂ। ਇਕ ਇਹ ਵੀ ਸ਼ਿਕਾਇਤ ਪੁੱਜੀ ਕਿ ਉਸ ਨੇ ਇਕ ਮੁਸਲਮਾਨ ਲੜਕੀ 'ਭੋਲੀ' ਨੂੰ ਆਪਣੇ ਘਰ ਪਾਇਆ ਹੋਇਆ ਹੈ। ਮੈਂ ਉਸ ਦੀ ਗ੍ਰਿਫ਼ਤਾਰੀ ਦਾ ਹੁਕਮ ਦਿੱਤਾ ਕਿ ਅੱਗੋਂ ਤੋਂ ਉਸ ਨੂੰ ਭੰਗੀਆਂ ਨਾਲ ਰੱਖਿਆ ਜਾਏ ਅਤੇ ਉਹ ਖਾਣਾ ਭੀ ਉਥੇ ਹੀ ਖਾਏ। ਫਿਰ ਪੰਨਾ ੧੫੮ 'ਤੇ ਉਸ ਨੇ ਦੋ ਘਟਨਾਵਾਂ ਲਿਖੀਆਂ ਹਨ ਜੋ ਉਸ ਦਾ ਤੁਅੱਸਬੀ ਸੁਭਾਅ ਦਰਸਾਉਣ ਲਈ ਕਾਫ਼ੀ ਹਨ।

ਉਹ ਲਿਖਦਾ ਹੈ : "ਅਜਮੇਰ ਸ਼ਰੀਫ ਲਈ ਇਕ ਬਹੁਤ ਵੱਡਾ ਬਰਤੰਨ

---

1. ਰਾਜਰਜ਼ (Rodgers) ਨੇ ਜਹਾਂਗੀਰ ਦੇ ਸੁਭਾਅ ਸੰਬੰਧੀ ਤੁਜ਼ਿਕੇ ਜਹਾਂਗੀਰੀ ਦੇ ਹਵਾਲੇ ਨਾਲ ਲਿਖਿਆ ਹੈ :
"ਜਹਾਂਗੀਰ ਅਜੀਬ ਮਿਲਗੋਭਾ ਸੀ। ਉਹ ਖੜ੍ਹਾ ਖੜ੍ਹਾ ਆਪਣੇ ਸਾਹਮਣੇ ਜਿਉਂਦਿਆਂ ਮਨੁੱਖਾਂ ਦੀਆਂ ਖੱਲਾਂ ਲਹਾਂਦਾ ਵੇਖ ਸਕਦਾ ਸੀ। ਜਹਾਂਗੀਰ ਆਪ ਦੱਸਦਾ ਹੈ ਕਿ ਇਕ ਆਦਮੀ ਦੀ ਉਸ ਦੇ ਸਾਹਮਣੇ ਖੱਲ ਲੁਹਾਈ ਤੇ ਦੋਵਾਂ ਦੀਆਂ ਲੱਤਾਂ ਵਢਵਾ ਦਿੱਤੀਆਂ ਕਿਉਂ ਜੋ ਅਭਾਗਾ ਮਨੁੱਖ ਬੇਮੌਕਾ ਪਾਤਸ਼ਾਹ ਦੇ ਸਾਹਮਣੇ ਕਿਉਂ ਆ ਖੜੋਤਾ ਸੀ ਤੇ ਉਸ ਦੇ ਸ਼ਿਕਾਰ ਨੂੰ ਕਿਉਂ ਡਰਾ ਦਿੱਤਾ ਸੀ। ਉਹ ਅਬੁਲ ਫ਼ਜ਼ਲ ਜਿਹੇ ਵਿਦਵਾਨ ਨੂੰ ਕਤਲ ਕਰਵਾ ਸਕਦਾ ਸੀ ਤੇ ਬਿਨਾਂ ਪਛਤਾਵੇ ਦੇ ਕਾਰਵਾਈ ਨੂੰ ਮੰਨਦਾ ਸੀ। ਦੂਜੇ ਪਾਸੇ ਉਹ ਹਾਥੀਆਂ ਨੂੰ ਪਾਲਾ ਲੱਗਦਾ ਦੇਖ ਕੇ ਠੰਡੇ ਪਾਣੀ ਦੀ ਥਾਂ ਗਰਮ ਨਾਲ ਨਹਾਉਣ ਦਾ ਹੁਕਮ ਦੇ ਸਕਦਾ ਸੀ। ਹਿੰਦੂ ਫ਼ਕੀਰਾਂ ਨਾਲ ਗੱਲਾਂ ਕਰਦਾ ਸੀ ਪਰ ਮੂਰਤੀਆਂ ਤੁੜਵਾ ਦਿੱਤੀਆਂ ਸਨ।"

ਬਣਵਾਇਆ ਜਿਸ ਵਿਚ ਪੰਜ ਹਜ਼ਾਰ ਪੁਰਸ਼ਾਂ ਨੂੰ ਖਾਣਾ ਖਿਲਾਇਆ ਜਾ ਸਕੇ। ਫਿਰ ਮੈਂ ਅਜਮੇਰ ਤੋਂ ਤਿੰਨ ਮੀਲ ਇਕ ਤਲਾਬ (ਪੁਸ਼ਕਰ) 'ਤੇ ਪੁੱਜਾ, ਜਿੱਥੇ ਹਿੰਦੂਆਂ ਦਾ ਪਾਵਨ ਤੀਰਥ ਸੀ। ਉਸ ਤਲਾਬ 'ਤੇ ਤਿੰਨ ਦਿਨ ਮੁਰਗਾਬੀਆਂ ਮਾਰੀਆਂ। ਫਿਰ ਮੰਦਰ ਅੰਦਰ ਗਿਆ ਅਤੇ ਇਕ ਬੁੱਤ ਡਿੱਠਾ, ਜਿਸ ਦਾ ਸਿਰ ਸੂਰ ਵਰਗਾ ਸੀ ਅਤੇ ਜਿਸਮ ਪੁਰਸ਼ ਵਰਗਾ ਮੈਂ ਹੁਕਮ ਦਿੱਤਾ ਕਿ ਬੁੱਤ ਦੇ ਟੋਟੇ ਕੀਤੇ ਜਾਣ ਅਤੇ ਪਾਣੀ ਵਿਚ ਸੁੱਟ ਦਿੱਤਾ ਜਾਏ। ਇਕ ਹੋਰ ਬੁੱਤ ਵੀ ਭੰਨਿਆ ਜਿੱਥੇ ਇਕ ਜੋਗੀ ਰਹਿੰਦਾ ਸੀ।"

*ਪ੍ਰਿੰਸਪ* ਲਿਖਦਾ ਹੈ : 'ਜਹਾਂਗੀਰ ਨੇ ਤਖ਼ਤ ਉੱਤੇ ਬੈਠਦੇ ਸਾਰ ਇਸਲਾਮ ਦੇ ਅਸੂਲਾਂ ਨੂੰ, ਜਿਨ੍ਹਾਂ ਨੂੰ ਅਕਬਰ ਦੇ ਸਮੇਂ ਤਿਲਾਂਜਲੀ ਦਿੱਤੀ ਗਈ ਸੀ, ਉਜਾਗਰ ਕੀਤਾ। ਨਾਲ ਹੀ ਗ਼ੈਰ ਮੁਸਲਮਾਨਾਂ ਉੱਤੇ ਸਖ਼ਤੀ ਦਾ ਸਮਾਂ ਸ਼ੁਰੂ ਹੋਇਆ।

ਕੋਈ ਵੀ ਧਰਮ ਜਿਸ ਦੇ ਸੇਵਕ ਉਤਸ਼ਾਹੀ ਤੇ ਜਿੰਦ ਵਾਲੇ ਹੋਣ, ਹਕੂਮਤ ਉਨ੍ਹਾਂ ਨੂੰ ਆਪਣੇ ਲਈ ਖ਼ਤਰਨਾਕ ਗਿਣਦੀ ਹੈ। ਸਿੱਖ ਧਰਮ, ਗੁਰੂ ਸਾਹਿਬਾਨ ਦੇ ਪ੍ਰਚਾਰ ਸਦਕਾ ਇਕ ਤਕੜੀ ਤਾਕਤ ਬਣ ਗਿਆ ਸੀ। ਜਹਾਂਗੀਰ ਨੂੰ ਇਹ ਤਾਕਤ ਚੁੱਭਦੀ ਸੀ। ਜਰਮਨੀ ਦੇ ਬਾਦਸ਼ਾਹ *ਵਿਲੀਅਮ ਕੈਸਰ* ਨੇ ਇਕ ਵਾਰੀ ਕਿਹਾ ਸੀ ਕਿ ਅਸਲ ਵਿਚ ਸਾਰੀਆਂ ਹੀ ਧਾਰਮਿਕ ਲਹਿਰਾਂ ਰਾਜਨੀਤਕ ਹੁੰਦੀਆਂ ਹਨ। ਜਹਾਂਗੀਰ ਇਸ ਆਵਾਜ਼ ਨੂੰ ਮਿਟਾਣਾ ਚਾਹੁੰਦਾ ਸੀ। *ਕਨਿੰਘਮ* ਜਿੱਥੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਹੋਰ ਕਈ ਕਾਰਨ ਦਿੰਦਾ ਹੈ, ਉਥੇ ਬੜਾ ਸਾਫ਼ ਲਿਖਦਾ ਹੈ ਕਿ ਗੁਰੂ ਨਾਨਕ ਦੇ ਉਪਦੇਸ਼ਾਂ ਨੇ ਜਨਤਾ ਨੂੰ ਹਲੂਣ ਦਿੱਤਾ ਸੀ ਅਤੇ ਗੁਰੂ ਅਰਜਨ ਵੇਲੇ ਨਾਨਕ ਜੀ ਦੇ ਅਸੂਲਾਂ ਨੇ ਸਿੱਖਾਂ ਸੇਵਕਾਂ ਦੇ ਮਨਾਂ ਵਿਚ ਪੱਕੀ ਥਾਂ ਬਣਾ ਲਈ ਸੀ।"

ਸੋ ਅਸੀਂ ਕਹਿ ਸਕਦੇ ਹਾਂ ਕਿ ਸਭ ਤੋਂ ਵੱਡਾ ਅਤੇ ਪਹਿਲਾ, ਸ਼ਹਾਦਤ ਦਾ ਕਾਰਨ ਗੁਰੂ ਨਾਨਕ ਦੇਵ ਜੀ ਦੇ ਨਿੱਤ ਦਿੱਤੇ ਜਾਂਦੇ ਆਜ਼ਾਦੀ ਦੇ ਉਪਦੇਸ਼ ਸਨ, ਜੋ ਸਿੱਖਾਂ ਨੂੰ 'ਨਿਰਭਉ ਤੇ ਨਿਰਵੈਰ' ਹੋਣ ਲਈ ਪ੍ਰੇਰਦੇ ਸਨ।

**ਪ੍ਰਿਥੀ ਚੰਦ ਜੀ ਦੀ ਈਰਖਾ** : ਗੁਰੂ ਘਰ ਵਿਚ ਵੱਡੇ ਪੁੱਤਰ ਨੂੰ ਵੱਡੇ ਹੋਣ ਦੇ ਕਾਰਨ ਗੱਦੀ ਦਾ ਹੱਕਦਾਰ ਨਹੀਂ ਸਮਝਿਆ ਜਾਂਦਾ। ਗੁਣਾਂ ਦੀ ਕਸਵੱਟੀ ਉੱਤੇ ਪਰਖ ਕੇ ਗੁਰ-ਗੱਦੀ ਦੀ ਜ਼ਿੰਮੇਵਾਰੀ ਸੌਂਪੀ ਜਾਂਦੀ ਸੀ। ਜਦ ਕਦੀ ਵੀ ਇਸ ਕਸਵੱਟੀ ਉੱਤੇ ਗੁਰ-ਪੁੱਤਰ ਪੂਰੇ ਨਾ ਉਤਰੇ ਤਾਂ ਉਨ੍ਹਾਂ ਰੋਸ ਮਨਾਇਆ ਤੇ ਨਵੇਂ ਬੈਠੇ ਗੁਰੂ ਨੂੰ ਨੀਵਾਂ ਦਿਖਾਣ ਦੀ ਕੋਸ਼ਿਸ਼ ਕੀਤੀ। ਬਾਬਾ ਸ੍ਰੀ ਚੰਦ ਜੀ ਨੇ ਗੁਰੂ ਅੰਗਦ ਜੀ ਦੀ ਤਕੜੀ ਵਿਰੋਧਤਾ ਕੀਤੀ। ਦਾਤੂ ਜੀ ਤੇ ਦਾਸੂ ਜੀ ਨੇ ਗੁਰੂ ਅਮਰਦਾਸ ਦਾ ਭਰੀ ਸੰਗਤ ਵਿਚ ਨਿਰਾਦਰ ਕੀਤਾ। ਮੋਹਨ ਜੀ ਨੇ ਤਾਂ ਇਤਨਾ ਬੁਰਾ ਮਨਾਇਆ ਕਿ ਉਹ ਬਉਰਾਨੇ ਹੀ ਹੋ ਗਏ। ਪਰ ਉਹ ਸਾਰੇ ਸਮਾਂ ਗੁਜ਼ਰਨ ਉਪਰੰਤ ਚੁੱਪ ਕਰ ਜਾਂਦੇ ਰਹੇ ਕਿਉਂਕਿ ਗੱਦੀ ਘਰ ਵਿਚੋਂ ਕਿਸੇ ਨੂੰ ਨਹੀਂ ਸੀ ਦਿੱਤੀ ਜਾਂਦੀ। ਸਾਰਿਆਂ ਨਾਲ ਬੀਤੀ ਜਾਣ, ਉਹ ਸਹਾਰ ਹੀ ਜਾਂਦੇ। ਗੁਰੂ ਅਰਜਨ ਦੇਵ ਜੀ ਵੇਲੇ ਤਾਂ ਈਰਖਾ ਬਹੁਤ ਵਧ ਗਈ।

ਗੁਰੂ ਰਾਮਦਾਸ ਜੀ ਪਹਿਲੇ ਗੁਰੂ ਸਨ, ਜਿਨ੍ਹਾਂ ਗੁਰ-ਗੱਦੀ ਆਪਣੇ ਪੁੱਤਰਾਂ ਵਿਚੋਂ ਇਕ ਨੂੰ ਦਿੱਤੀ ਸੀ। 'ਵੱਡੇ ਪੁੱਤਰ ਨੂੰ ਗੱਦੀ ਦੇਣ' (Law of Primogenitor) ਵਾਲਾ ਅਸੂਲ ਫਿਰ ਵੀ ਨਾ ਅਪਣਾਇਆ। ਪ੍ਰਿਥੀ ਚੰਦ ਜੀ ਤੇ ਮਹਾਂਦੇਵ ਜੀ ਨੇ ਇਸ ਕਰਮ ਦੀ ਕਰੜੀ ਨਿਖੇਧੀ ਤੇ ਵਿਰੋਧਤਾ ਸ਼ੁਰੂ ਕਰ ਦਿੱਤੀ। ਮਹਾਂਦੇਵ ਜੀ ਤਾਂ ਚੁੱਪ ਹੋ ਗਏ ਪਰ ਪ੍ਰਿਥੀ ਚੰਦ ਜੀ ਆਪਣੇ ਇਰਾਦਿਆਂ ਨੂੰ ਪੂਰਾ ਕਰਨ ਲਈ ਸਿਰ-ਤੋੜ ਘਾਲਨਾ ਘਾਲਣ ਲੱਗੇ। ਉਨ੍ਹਾਂ ਨੀਵੇਂ ਹਥਿਆਰ ਵੀ ਵਰਤਣੇ ਸ਼ੁਰੂ ਕਰ ਦਿੱਤੇ। ਭਾਈ ਗੁਰਦਾਸ ਜੀ ਉਸ ਨੂੰ ਮੀਣਾ ਕਹਿੰਦੇ ਹਨ। ਪ੍ਰਿਥੀ ਚੰਦ ਜੀ ਨੇ ਦਸਤਾਰ ਖੋਹੀ, ਗੁਰੂ-ਘਰ ਦੀ ਨਾਕਾਬੰਦੀ ਵੀ ਕੀਤੀ, ਗੁਰ-ਗੱਦੀ ਦੇ ਰਸਤੇ ਵਿਚ ਰੁਕਾਵਟਾਂ ਪਾਈਆਂ। ਜਦ ਅਜਿਹਾ ਕਰਦੇ ਵੀ ਕਾਮਯਾਬੀ ਨਾ ਮਿਲੀ ਤਾਂ ਇਹ ਕਹਿ ਕੇ ਮਨ ਨੂੰ ਢਾਰਸ ਦਿੱਤੀ, "ਗੁਰੂ ਅਰਜਨ ਜੀ ਦੇ ਘਰ ਕੋਈ ਸੰਤਾਨ ਨਹੀਂ; ਆਖ਼ਿਰ ਇਸ ਗੱਦੀ ਦਾ ਮਾਲਕ ਉਹ ਜਾਂ ਉਸ ਦਾ ਪੁੱਤਰ ਮਿਹਰਬਾਨ ਹੀ ਬਣੇਗਾ।"[1] ਉਸ ਦੀਆਂ ਉਮੀਦਾਂ ਉੱਤੇ ਗੜੇ ਪਏ ਜਦ ਗੁਰੂ ਅਰਜਨ ਜੀ ਦੇ ਘਰ ਸੰਨ ੧੬੯੫ ਨੂੰ (ਗੁਰੂ) ਹਰਿਗੋਬਿੰਦ ਜੀ ਦਾ ਜਨਮ ਹੋਇਆ। ਪ੍ਰਿਥੀ ਚੰਦ ਨੇ ਕੋਸ਼ਿਸ਼ਾਂ ਕੀਤੀਆਂ ਕਿ ਬਾਲ ਗੁਰੂ ਨੂੰ ਖ਼ਤਮ ਕਰ ਦਿੱਤਾ ਜਾਵੇ ਪਰ ਉਹ ਆਪਣੀਆਂ ਭੈੜੀਆਂ ਚਾਲਾਂ ਵਿਚ ਬੁਰੀ ਤਰ੍ਹਾਂ ਅਸਫ਼ਲ ਰਿਹਾ।

ਪ੍ਰਿਥੀ ਚੰਦ ਜਦ ਇਨ੍ਹਾਂ ਸਾਰਿਆਂ ਪਾਸਿਆਂ ਤੋਂ ਨਿਰਾਸ਼ ਹੋ ਗਿਆ ਤਾਂ ਹੋਰ ਤਰੀਕੇ ਅਪਣਾਉਣ ਲੱਗਾ। ਅੰਮ੍ਰਿਤਸਰ ਵਿਚ ਰਹਿਣਾ ਉਸ ਦਾ ਮੁਸ਼ਕਲ ਹੋ ਗਿਆ। ਉਸ ਨੇ ਲਾਗੇ ਹੀ ਹੇਰੀਂ ਪਿੰਡ ਵਿਚ ਆਪਣਾ ਟਿਕਾਣਾ ਕੀਤਾ। ਉਥੇ ਉਸ ਨੂੰ ਸਮਾਂ ਮਿਲਿਆ ਕਿ ਗੁਰੂ ਵਿਰੁੱਧ ਸਾਜ਼ਿਸ਼ਾਂ ਕਰ ਸਕੇ। ਪ੍ਰਿਥੀ ਚੰਦ ਜੀ ਨੇ ਪਹਿਲਾਂ ਤਰਨਤਾਰਨ ਦੇ ਫ਼ੌਜਦਾਰ ਨੂਰਦੀਨ ਦੇ ਪੁੱਤਰ ਅਮਾਨਤ ਖ਼ਾਨ ਨੂੰ ਸਰੋਵਰ ਲਈ ਆਈਆਂ ਇੱਟਾਂ ਚੁੱਕਣ ਲਈ ਪ੍ਰੇਰਿਆ। ਫਿਰ ਦਸ ਹਜ਼ਾਰ ਰੁਪੈ ਰੋਜ਼ ਉੱਤੇ ਸੁਲਹੀ ਖ਼ਾਨ ਨੂੰ ਸ੍ਰੀ ਅੰਮ੍ਰਿਤਸਰ ਉੱਤੇ ਹੱਲਾ ਬੋਲਣ ਲਈ ਮਨਾਇਆ ਪਰ ਰਾਹ ਵਿਚ ਹੀ ਪ੍ਰਿਥੀ ਚੰਦ ਜੀ ਦੇ ਭੱਠੇ ਦੇਖਦਿਆਂ ਉਸ ਦਾ ਘੋੜਾ ਬੇਕਾਬੂ ਹੋ ਗਿਆ ਤੇ ਸੁਲਹੀ ਘੋੜੇ ਸਮੇਤ ਹੀ ਸੜ ਮਰਿਆ। ਫਿਰ ਸੁਲਬੀ ਖ਼ਾਨ ਦੇ ਹੱਲੇ ਦੀ ਵਿਉਂਤ ਬਣਾਈ ਪਰ ਘੋੜੇ ਚੜ੍ਹਦਿਆਂ ਹੀ ਉਸ ਨੂੰ ਐਸਾ ਸੂਲ ਉਠਿਆ ਕਿ ਸੁਲਬੀ ਥਾਂ ਹੀ ਮਾਰਿਆ ਗਿਆ। ਹੁਣ ਪ੍ਰਿਥੀ ਚੰਦ ਜੀ ਨੇ ਲਾਹੌਰ ਵੱਲ ਮੂੰਹ ਕੀਤਾ। ਪੰਜਾਬ ਦਾ ਨਵਾਬ ਸ਼ਹਿਜ਼ਾਦਾ ਖ਼ੁਰਮ ਸੀ।[2] ਉਹ ਸਲੀਮ (ਜਹਾਂਗੀਰ) ਦਾ ਤੀਜਾ ਪੁੱਤਰ ਸੀ। ਬਾਪ ਵਾਂਗ ਉਹ ਵੀ ਮੁਤਅੱਸਬੀ ਸੀ। ਕਾਹਨਾ ਭਗਤ ਤੇ ਚੰਦੂ ਉਸ ਦੇ ਦੀਵਾਨ ਸਨ।

1. ਵੱਡੇ ਹਾਂ ਅਸੀਂ, ਟਿਕਾ ਹੈ ਅਸਾਡਾ, ਇਹ ਪੂਜੇ ਅਸਾਡੇ ਚਰਨ।
ਜਿਠਾਣੀਆਂ ਆਖਣ ਬਚਨ ਤਬ ਐਸੇ।
ਕਰ ਲਉ ਗੁਰਿਆਈ, ਕਰੋ ਇਕੱਠੇ ਪੈਸੇ।
ਮਾਲ ਹੈ ਅਸਾਡਾ ਅਸਾਂ ਹੈ ਲੈਣਾ।
ਨ ਇਨ੍ਹਾਂ ਦੇ ਪੁਤ, ਨ ਧੀਂ, ਨ ਸਾਕ, ਨ ਸੈਣਾ।" (ਬੰਸਾਵਲੀ ਨਾਮਾ)
2. ਇਹ ਹੀ ਬਾਅਦ ਵਿਚ ਸ਼ਾਹਜਹਾਨ ਬਣਿਆ।

ਪ੍ਰਿਥੀ ਚੰਦ, ਚੰਦੂ ਤੇ ਕਾਹਨਾ ਦਾ ਦੋਸਤ ਸੀ। ਉਸ ਨੇ ਫ਼ਾਇਦਾ ਉਠਾਂਦੇ ਹੋਏ ਕੰਨ ਭਰਨੇ ਸ਼ੁਰੂ ਕਰ ਦਿੱਤੇ।

ਇਥੇ ਇਹ ਵੀ ਚੇਤਾ ਰਹੇ ਕਿ ਸਲੀਮ (ਜਹਾਂਗੀਰ) ਉਸ ਵੇਲੇ ਅਜਮੇਰ ਸੂਬੇ ਦਾ ਗਵਰਨਰ ਸੀ। ਇਸ ਤ੍ਰੇਗੜੇ ਨੇ, ਲਾਹੌਰ ਦਰਬਾਰ, ਚੰਦੂ ਤੇ ਪ੍ਰਿਥੀ ਚੰਦ ਜੀ ਨੇ ਕਹਾਣੀਆਂ ਘੜ-ਘੜ ਕੇ ਸਲੀਮ ਕੋਲ ਭੇਜੀਆਂ ਤੇ ਕਈ ਵਾਰੀ ਸੁਣਾਈਆਂ। ਜਹਾਂਗੀਰ ਇਸ ਗੱਲ ਨੂੰ ਆਪਣੀ ਆਤਮ ਕਥਾ ਤੋਜ਼ਿਕ ਵਿਚ ਮੰਨਦਾ ਹੈ :

"ਚੁਨਾਂਚਿ ਬਹੁਤ ਸਾਰੇ ਭੋਲੇ ਹਿੰਦੂਆਂ ਬਲਕਿ ਮੂਰਖ ਤੇ ਕਮੀਨੇ ਮੁਸਲਮਾਨਾਂ ਨੂੰ ਵੀ ਉਸ (ਗੁਰੂ ਜੀ) ਨੇ ਆਪਣੀ ਰਹੁ-ਰੀਤੀ ਦੇ ਅਨੁਆਈ ਬਣਾ ਕੇ ਪੀਰੀ ਤੇ ਵਲੀਪਣੇ ਦੀ ਡਉਂਡੀ ਪਿਟਾਈ ਹੋਈ ਸੀ। ਸਾਰੇ ਉਸ ਨੂੰ 'ਗੁਰੂ' ਕਹਿੰਦੇ। ਲਾਂਭੇ-ਸਾਂਭੇ ਤੋਂ ਗੁਆਰ ਦੇ ਗੁਆਰਾਂ ਦੇ ਪੁਜਾਰੀ ਲੋਕ ਉਸ ਪਾਸ ਆਉਂਦੇ, ਤੇ ਪੂਰੀ ਸ਼ਰਧਾ ਉਸ ਉੱਤੇ ਪ੍ਰਗਟ ਕਰਦੇ। ਤਿੰਨ-ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਜਾਰੀ ਸੀ। ਚਿਰਾਂ ਤੋਂ ਮੇਰੇ ਦਿਲ ਵਿਚ ਸੀ, ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰ ਦੇਵਾਂ ਜਾਂ ਉਸ ਨੂੰ ਮੁਹੰਮਦੀ ਉੱਮਤ (ਇਸਲਾਮ) ਵਿਚ ਲੈ ਆਉਣਾ ਚਾਹੀਦਾ ਹੈ।"[1] ਜਹਾਂਗੀਰ ਦੇ ਮਨ ਨੂੰ ਬਣਾਉਣ ਵਿਚ ਉਸ ਤ੍ਰੇਗੜੇ ਸ਼ਾਹਜਹਾਨ, ਚੰਦੂ ਅਤੇ ਪ੍ਰਿਥੀ ਚੰਦ ਜੀ ਦਾ ਵੀ ਹੱਥ ਸੀ। ਉਸ ਨੂੰ ਇਕ ਹੀ ਪੀੜ ਸੀ ਕਿ ਮੁਸਲਮਾਨ ਗੁਰੂ ਘਰ ਤੇ ਇਤਨੀ ਡੂੰਘੀ ਸ਼ਰਧਾ ਕਿਉਂ ਰੱਖਦੇ ਹਨ। ਤਰਨਤਾਰਨ ਵਿਖੇ 'ਅਕਵਾਮ ਮੁਖਤਿਲਫ਼ (ਵੱਖ-ਵੱਖ ਕੌਮਾਂ) ਕਸਰਤ ਸੇ ਉਨ ਕੇ ਸੇਵਕ' ਉਸ ਨੇ ਅੱਖੀਂ ਦੇਖੇ ਸਨ ਤੇ ਬੜਾ ਕਰੁਝਿਆ ਸੀ।

**ਸਿੱਖਾਂ ਦੀ ਜਥੇਬੰਦੀ ਜਹਾਂਗੀਰ ਨੂੰ ਚੁੱਭਦੀ ਸੀ** : ਗੁਰੂ ਅਰਜਨ ਜੀ ਦੀ ਅਗਵਾਈ ਹੇਠਾਂ ਸਿੱਖਾਂ ਦੀ ਜਥੇਬੰਦੀ ਮਜ਼ਬੂਤ ਹੋ ਗਈ। *ਨਾਰੰਗ* ਲਿਖਦਾ ਹੈ : "ਇਕ ਕਿਸਮ ਦੀ ਰਿਆਸਤ ਗੁਰੂ ਜੀ ਦੇ ਵੇਲੇ ਤੋਂ ਬਣਨੀ ਸ਼ੁਰੂ ਹੋ ਗਈ ਸੀ।" *ਬੈਨਰਜੀ* ਵੀ ਇਹੋ ਗੱਲ ਕਹਿੰਦਾ ਹੈ : "੧੬੦੪ ਨੂੰ ਸਿੱਖਾਂ ਇਕ ਮਜ਼ਬੂਤ ਜਥੇਬੰਦੀ ਬਣਾ ਲਈ ਸੀ। ਸੰਗਤਾਂ ਅਤੇ ਮਸੰਦਾਂ ਨਾਲ ਗੁੰਦੀ ਹੋਈ ਜਥੇਬੰਦੀ ਨੇ ਸਿੱਖਾਂ ਨੂੰ ਇਕੱਠਿਆਂ ਕਰ ਦਿੱਤਾ। ਗੁਰੂ ਨਾਲ ਸਿੱਧਾ ਸੰਬੰਧ ਹੋਣ ਨਾਲ ਅਤੇ ਮਾਇਆ ਦੀ ਥੁੜ ਨਾ ਹੋਣ ਕਾਰਨ ਸਿੱਖਾਂ ਨੇ ਆਤਮ ਨਿਰਣੇ (Self Govt.) ਦਾ ਸਵਾਦ ਚੱਖ ਲਿਆ।" *ਮੈਲਕਮ* ਦੀ ਲਿਖੀ ਹੋਈ ਗੱਲ ਵੀ ਵਰਣਨਯੋਗ ਹੈ। ਉਹ ਲਿਖਦਾ ਹੈ: "ਗੁਰੂ ਅਰਜਨ ਜੀ ਪਹਿਲੇ ਗੁਰੂ ਸਨ, ਜਿਨ੍ਹਾਂ ਨੇ ਅਸੂਲਾਂ ਨੂੰ ਖਾਸ ਮਰਯਾਦਾ ਵਿਚ ਬੰਨ੍ਹਿਆ। ਇਸੇ ਦਾ ਸਦਕਾ ਸਿੱਖ ਇਕ ਦੂਜੇ ਦੇ ਨੇੜੇ ਹੋਏ ਤੇ ਉਨ੍ਹਾਂ ਦੀ ਗਿਣਤੀ ਵਧਣੀ ਸ਼ੁਰੂ ਹੋਈ। ਇਨ੍ਹਾਂ ਕਾਮਯਾਬੀਆਂ ਨੇ ਹੀ ਗੁਰੂ ਜੀ ਦਾ ਅੰਤ ਕੀਤਾ। ਮੁਗ਼ਲ ਹਕੂਮਤ ਨੇ ਸਿੱਖੀ ਦੇ ਪਸਾਰ ਨੂੰ ਦੇਖ ਕੇ ਜੋਸ਼ ਖਾਧਾ ਤੇ ਗੁਰੂ ਜੀ ਨੂੰ ਆਪਣੀ ਕੁਰਬਾਨੀ ਦੇਣੀ ਪਈ।" *ਸੀ. ਐਚ. ਪੇਨ* ਗੁਰੂ ਅਰਜਨ ਜੀ ਦੇ ਕੀਤੇ ਕੰਮਾਂ ਦਾ ਜ਼ਿਕਰ ਕਰਦੇ ਹੋਏ ਅੰਤ ਵਿਚ ਲਿਖਦਾ ਹੈ : "ਗੁਰੂ ਅਰਜਨ ਜੀ ਸਿਰਫ਼ ਗੁਰੂ ਗ੍ਰੰਥ ਸਾਹਿਬ ਸੰਪਾਦਿਤ ਕਰਨ ਕਾਰਨ ਹੀ ਪ੍ਰਸਿੱਧ ਨਹੀਂ ਬਲਕਿ ਉਹ ਪਹਿਲੇ ਗੁਰੂ ਹਨ

1. ਤੁਜ਼ਿਕ ਜਹਾਂਗੀਰੀ, ਪੰਨਾ ੩੫.

ਜਿਨ੍ਹਾਂ ਸਿਆਸਤ ਨੂੰ ਧਰਮ ਨਾਲ ਜੋੜਿਆ। ਅੰਮ੍ਰਿਤਸਰ ਨੂੰ ਆਪਣਾ ਕੇਂਦਰ ਬਣਾ ਕੇ ਗੁਰੂ ਜੀ ਨੇ ਸਿੱਖਾਂ ਲਈ ਮਰਯਾਦਾ ਤੇ ਅਸੂਲ ਬਣਾਏ। ਉਸ ਸਮੇਂ ਸਿੱਖੀ ਛੇਤੀ ਵਧਣੀ ਸ਼ੁਰੂ ਹੋਈ ਤੇ ਗੁਰੂ ਜਾ ਦਾ ਸਨਮਾਨ ਵਧ ਗਿਆ। ਇਸੇ ਵੱਧ ਸਨਮਾਨ ਕਾਰਨ ਮੁਗ਼ਲਾਂ ਨਾਲ ਟੱਕਰ ਹੋਈ ਤੇ ਸਿੱਖਾਂ ਉੱਤੇ ਜ਼ੁਲਮਾਂ ਦਾ ਕਾਂਡ ਸ਼ੁਰੂ ਹੋਇਆ।"

ਗੱਲ ਕੀ, ਇਹ ਵਧਦੀ ਮਜ਼ਬੂਤ ਜਥੇਬੰਦੀ ਜਹਾਂਗੀਰ ਨੂੰ ਚੁੱਭਦੀ ਸੀ। ਉਹ ਇਸ ਨੂੰ ਮਿਟਾਉਣ ਦੀਆਂ ਵਿਉਂਤਾਂ ਬਣਾਉਣ ਲੱਗਾ।

**ਸਨਾਤਨੀਆਂ ਦੀ ਵਿਰੋਧਤਾ** : ਗੁਰੂ ਨਾਨਕ ਜੀ ਦੇ ਸਮੇਂ ਤੋਂ ਹੀ ਤਪੀ, ਸਾਧੂ ਤੇ ਹਿੰਦੂ ਭਗਤ ਗੁਰੂ-ਘਰ ਦੀ ਵਿਰੋਧਤਾ ਕਰ ਰਹੇ ਸਨ। ਗੁਰੂ ਅਰਜਨ ਦੇਵ ਜੀ ਵੇਲੇ ਤਾਂ ਸਨਾਤਨੀਆਂ ਨੇ ਸਾਹਮਣੇ ਹੋ ਕੇ ਮੁਖ਼ਾਲਫਤ ਸ਼ੁਰੂ ਕਰ ਦਿੱਤੀ। ਇਨ੍ਹਾਂ ਦਿਨਾਂ ਵਿਚ ਹੀ ਇਕ ਘਟਨਾ ਵਾਪਰ ਗਈ। ਗੁਰੂ ਅਰਜਨ ਜੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਵਿਚ ਜੁਟੇ ਹੋਏ ਸਨ। ਕਈ ਭਗਤ ਆਉਂਦੇ ਤੇ ਖਾਹਿਸ਼ ਪ੍ਰਗਟ ਕਰਦੇ ਸਨ ਕਿ ਉਨ੍ਹਾਂ ਦੀ ਉਚਾਰੀ ਹੋਈ ਕਵਿਤਾ ਵੀ ਦਰਜ ਹੋ ਜਾਏ। ਇਸ ਖਾਹਿਸ਼ ਨੂੰ ਲੈ ਕੇ ਭਗਤ ਕਾਹਨਾ ਜੀ, ਪੀਲੂ ਜੀ, ਛੱਜੂ ਜੀ ਤੇ ਸ਼ਾਹ ਹੁਸੈਨ ਆਏ। ਗੁਰੂ ਜੀ ਨੇ ਸਾਰਿਆਂ ਦੀ ਰਚਨਾ ਨੂੰ ਗੁਰਬਾਣੀ ਦੇ ਅਨੁਕੂਲ ਨਾ ਕਹਿ ਕੇ ਦਰਜ ਕਰਨ ਤੋਂ ਇਨਕਾਰ ਕਰ ਦਿੱਤਾ। ਬਾਕੀਆਂ ਨੇ ਚੁੱਪ ਸਾਧ ਲਈ ਪਰ ਭਗਤ ਕਾਹਨਾ ਨੇ ਗੁਰੂ ਜੀ ਨੂੰ ਜਲੀਆਂ-ਕਟੀਆਂ ਸੁਣਾਣੀਆਂ ਸ਼ੁਰੂ ਕਰ ਦਿੱਤੀਆਂ। ਡਰਾਵੇ ਵੀ ਦਿੱਤੇ। ਗੁਰੂ ਜੀ ਨੇ ਕੁਝ ਨਾ ਕਹਿਣਾ ਹੀ ਮੁਨਾਸਬ ਸਮਝਿਆ। ਗੁੱਸੇ ਵਿਚ ਭਰੇ ਭਗਤ ਕਾਹਨਾ ਨੇ ਲਾਹੌਰ ਦਾ ਰੁਖ ਕੀਤਾ। ਰਸਤੇ ਵਿਚ ਕੁਦਰਤ ਦਾ ਭਾਣਾ ਵਰਤਿਆ। ਉਸ ਦਾ ਪੈਰ ਰਕਾਬ ਵਿਚ ਅਟਕ ਗਿਆ। ਘੋੜਾ ਅੱਥਰਾ ਹੋ ਗਿਆ। ਭਗਤ ਕਾਹਨਾ ਤੋਂ ਸੰਭਾਲਿਆ ਨਾ ਗਿਆ। ਜ਼ਮੀਨ ਨਾਲ ਰਗੜੀਂਦੇ-ਰਗੜੀਂਦੇ ਉਸ ਦੀ ਮ੍ਰਿਤੂ ਹੋਈ। ਕਲਾਨੌਰ[1] ਦੇ ਰਹਿਣ ਵਾਲਿਆਂ ਭਗਤਾਂ ਤੇ ਹੋਰ ਸੰਬੰਧੀਆਂ ਨੇ ਇਸ ਮੌਤ ਦਾ ਕਾਰਨ ਗੁਰੂ ਅਰਜਨ ਜੀ ਨੂੰ ਦੱਸਿਆ। ਸਾਰੇ ਵਿਰੋਧੀ ਹਿੰਦੂਆਂ ਨੇ ਗੁਰੂ ਵਿਰੁੱਧ ਮੁਹਾਜ਼ ਬਣਾ ਲਿਆ। ਦੀਵਾਨ ਚੰਦੂ, ਭਗਤ ਕਾਹਨਾ ਦੇ ਚਾਚੇ ਦਾ ਪੁੱਤ ਭਰਾ ਸੀ। ਉਹ ਵੀ ਇਸ ਸਾਜ਼ਸ਼ ਵਿਚ ਸ਼ਾਮਲ ਹੋ ਗਿਆ। ਗੁਰੂ ਤੇ ਗੁਰੂ ਗ੍ਰੰਥ ਸਾਹਿਬ ਵਿਰੁੱਧ ਸ਼ਿਕਾਇਤਾਂ ਅਕਬਰ ਦੇ ਦਰਬਾਰ ਤਕ ਪੁਜਾਈਆਂ ਗਈਆਂ। ਅਕਬਰ ਨੇ ਗੁਰੂ ਜੀ ਨੂੰ ਸੱਦ ਘੱਲਿਆ। ਭਾਈ ਗੁਰਦਾਸ ਜੀ ਪੁੱਜੇ। ਅਕਬਰ ਨੇ ਦੋਨੋਂ ਪੱਖ ਸੁਣਨ ਉਪਰੰਤ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਾਜ਼ੀਮ ਦੇ ਲਾਇਕ ਗ੍ਰੰਥ ਸਾਹਿਬ ਆਖ ਕੇ ਸਿਰ ਨਿਵਾਇਆ।

ਸੁਲਹੀ ਖ਼ਾਨ ਨੇ ਕੁਝ ਚਿਰ ਪਹਿਲੋਂ ਅੰਮ੍ਰਿਤਸਰ ਉੱਤੇ ਹਮਲਾ ਕਰਨ ਦੀ ਵਿਉਂਤ ਬਣਾਈ ਸੀ ਪਰ ਉਹ ਅਸਫ਼ਲ ਰਿਹਾ।[2] ਬੀਰਬਲ ਨੇ ਵੀ ਹਿੰਦੂਆਂ ਦੇ ਚੁੱਕੇ ਚੁਕਾਏ

1. ਸੁਲਹੀ ਖ਼ਾਨ ਅੱਗ ਵਿਚ ਸੜ ਮੋਇਆ ਸੀ।
2. ਇਹ ਚੇਤਾ ਰਹੇ ਕਿ ਅਕਬਰ ਦੀ ਤਾਜਪੋਸ਼ੀ ਕਲਾਨੌਰ ਵਿਖੇ ਹੋਈ ਸੀ ਤੇ ਕਲਾਨੌਰ ਨਾਲ ਅਕਬਰ ਦੇ ਜਜ਼ਬਾਤੀ ਸੰਬੰਧ ਸਨ।

ਹਮਲਾ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਵੀ ਕਾਬਲ ਦੀ ਮੁਹਿੰਮ ਤੋਂ ਜ਼ਿੰਦਾ ਨਾ ਮੁੜ ਸਕਿਆ। ਜਦ ਕੋਈ ਚਾਲ ਚਲਦੀ ਨਾ ਦਿੱਸੀ ਤਾਂ ਉਨ੍ਹਾਂ ਈਰਖਾਲੂ ਹਿੰਦੂਆਂ ਨੇ ਲਾਹੌਰ ਹਾਕਮਾਂ ਨੂੰ ਨਾਲ ਲੈ ਕੇ ਜਹਾਂਗੀਰ ਦੇ ਕੰਨ ਅਜਮੇਰ ਜਾ ਕੇ ਭਰੇ।

**ਚੰਦੂ ਦੀ ਦੁਸ਼ਮਣੀ** : ਇਨ੍ਹਾਂ ਦਿਨਾਂ ਵਿਚ ਹੀ ਇਕ ਹੋਰ ਕਾਰਨ ਐਸਾ ਹੋਇਆ ਜਿਸ ਨੇ ਗੁਰੂ ਜੀ ਦੀ ਵਿਰੋਧਤਾ ਨੂੰ ਹੋਰ ਵਧਾ ਦਿੱਤਾ। ਚੰਦੂ ਲਾਹੌਰ ਦਾ ਦੀਵਾਨ ਸੀ। ਗੁਰੂ ਅਰਜਨ ਦੇਵ ਜੀ ਦੀ ਪ੍ਰਸਿੱਧਤਾ ਸਾਰੇ ਪਾਸੇ ਫ਼ੈਲ ਰਹੀ ਸੀ। ਚੰਦੂ ਨੇ ਆਪਣੀ ਲੜਕੀ ਦਾ ਰਿਸ਼ਤਾ ਕਰਨ ਲਈ ਪ੍ਰੋਹਤਾਂ ਨੂੰ ਭੇਜਿਆ। ਪ੍ਰੋਹਤ ਨੇ (ਗੁਰੂ) ਹਰਿਗੋਬਿੰਦ ਨਾਲ ਚੰਦੂ ਦੀ ਲੜਕੀ ਦਾ ਰਿਸ਼ਤਾ ਪੱਕਾ ਕਰ ਦਿੱਤਾ। ਚੰਦੂ ਨੇ ਭਰੀ ਸੰਗਤ ਵਿਚ ਗੁਰੂ ਦਾ ਨਿਰਾਦਰ ਕੀਤਾ। ਉਸ ਕਿਹਾ : 'ਪਰੋਹਤ ਜੀ! ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਏ ਹੋ।' ਸਿੱਖਾਂ ਬਹੁਤ ਬੁਰਾ ਮਨਾਇਆ। ਗੁਰੂ ਜੀ ਨੂੰ ਲਿਖਤੀ ਬੇਨਤੀ ਭੇਜੀ ਕਿ 'ਇਸ ਅਹੰਕਾਰੀ ਦਾ ਰਿਸ਼ਤਾ ਨਹੀਂ ਅਪਣਾਉਣਾ। ਉਸ ਗੁਰੂ ਵਿਰੁੱਧ ਸ਼ਬਦ ਬੋਲੇ ਹਨ।'[1] ਗੁਰੂ ਅਰਜਨ ਜੀ ਨੇ ਸੰਗਤਾਂ ਦਾ ਹੁਕਮ ਸਿਰ-ਮੱਥੇ ਮੰਨਿਆ ਤੇ ਰਿਸ਼ਤਾ ਕਬੂਲ ਨਾ ਕੀਤਾ। *ਪੰਥ ਪ੍ਰਕਾਸ਼ ਦੇ ਲਿਖਾਰੀ* ਦਾ ਕਹਿਣਾ ਹੈ ਕਿ ਗੁਰੂ ਜੀ ਨੇ ਪੂਰੀ ਸਲਾਹ ਨਾਲ ਇਹ ਰਿਸ਼ਤਾ ਮੋੜਿਆ ਸੀ :

**'ਬਾਬੇ ਬੁਢੇ ਅਰ ਗੁਰਦਾਸ।**
**ਇਤਿਆਦਕ ਸਿਖ ਥੇ ਜੋ ਖ਼ਾਸ।**
**ਚਿਠੀ ਸਭ ਕੋ ਗੁਰੂ ਸੁਣਾਈ।**
**ਸਭ ਨੇ ਕਹਿਓ ਨ ਲੇਹੁ ਸਗਾਈ।'**

(ਪੰਨਾ ੧੦੬, ਪੰਥ ਪ੍ਰਕਾਸ਼)

ਚੰਦੂ ਨੇ, *ਮੈਕਾਲਫ਼* ਦੇ ਕਥਨ ਅਨੁਸਾਰ ਕੋਸ਼ਿਸ਼ ਕੀਤੀ ਕਿ ਗੁਰੂ ਜੀ ਮੰਨ ਜਾਣ, ਪਰ ਗੁਰੂ ਜੀ ਨੇ ਸੰਗਤਾਂ ਦਾ ਹੁਕਮ ਟਾਲਣਾ ਅਸੰਭਵ ਕਿਹਾ। ਚੰਦੂ ਨੇ ਦੁਸ਼ਮਣੀ ਸ਼ੁਰੂ ਕੀਤੀ ਤੇ ਆਪਣੇ ਨਜ਼ਦੀਕੀਆਂ ਨੂੰ ਕਿਹਾ :

**"ਦੇਖੋ ਭਾਈ ਅਸੀਂ ਸ਼ਾਹੀ ਖਤ੍ਰੀ, ਧਰਮਾਇਣ ਕਹਾਈ।**
**ਸਾਧ ਫ਼ਕੀਰ ਅਸਾਂ ਸ਼ਰੀਣ ਨੂੰ ਭੇਜੀ ਕੁੜਮਾਈ।**
**ਓਹਨਾਂ ਜੋ ਮੋੜੀ, ਉਨ੍ਹਾਂ ਆਪਣੇ ਆਪ ਨੂੰ ਕੀ ਜਾਤਾ।**
**ਅਸੀਂ ਉਚਾਂਦੀਏ, ਉਸ ਸ਼ਰੀਣ ਨਿਵਾਂਦੀਏ,**
**ਏਡਾ ਦਿਮਾਕੁ, ਉਨ੍ਹਾਂ ਕੀਤਾ, ਹੋਈ ਪਵਾਂਦੀਏ।"**[2]

---

1. ਲਿਖਯੋ ਚੰਦੂ ਦੁਸ਼ਟ ਗਰਬੀਲੇ।
ਦੂਰ ਬਚਨਨ ਸੇ ਹਮ ਉਰ ਛੀਲੇ।
ਆਪ ਚੁਬਾਰਾ ਬਨਿਉ ਪਾਪੀ।
ਗੁਰ ਕਾ ਘਰ ਇਨ੍ਹ ਮੋਰੀ ਥਾਪੀ।
ਨਿੰਦੀ ਯਾ ਬਿਧਿ ਉਨ ਗੁਰ ਗਾਦੀ।
ਕਰੀ ਨ ਚਾਹੀਏ ਇਨ ਕੇ ਸ਼ਾਦੀ।
2. ਬੰਸਾਵਲੀ ਨਾਮਾ

*ਮੁਹੰਮਦ ਲਤੀਫ਼* ਲਿਖਦਾ ਹੈ ਕਿ "ਚੰਦੂ ਨੇ ਇਕ ਲੱਖ ਰੁਪਿਆ ਗੁਰੂ ਜੀ ਨੂੰ ਭੇਜਿਆ ਕਿ ਰਿਸ਼ਤਾ ਮੰਨ ਲੈਣ। ਪਰ ਗੁਰੂ ਜੀ ਨੇ ਕਹਿ ਭੇਜਿਆ ਕਿ ਉਨ੍ਹਾਂ ਦੇ ਕਹੇ ਲਫ਼ਜ਼ ਪੱਥਰ ਤੇ ਲਕੀਰ ਹਨ ਜੋ ਮਿਟਾਏ ਨਹੀਂ ਜਾ ਸਕਦੇ। ਜੇ ਤੂੰ ਸਾਰਾ ਜਗਤ ਵੀ ਦਾਜ ਵਿਚ ਭੇਜੇਂ ਤਾਂ ਵੀ ਇਹ ਰਿਸ਼ਤਾ ਕਬੂਲ ਨਹੀਂ।" ਦੀਵਾਨ ਚੰਦੂ ਗੁਰੂ ਜੀ ਤੋਂ ਬਦਲਾ ਲੈਣ ਲਈ ਤੜਫ਼ਣ ਲੱਗਾ। ਅਕਬਰ ਦੇ ਹੁੰਦਿਆਂ ਉਹ ਕੁਝ ਕਰ ਨਹੀਂ ਸੀ ਸਕਦਾ। ਜਹਾਂਗੀਰ ਦੇ ਤਖ਼ਤ ਉੱਤੇ ਬੈਠਣ ਸਾਰ ਹੀ ਇਸ ਨੂੰ ਸ਼ਹਿ ਮਿਲੀ ਤੇ ਉਸ ਜਹਾਂਗੀਰ ਨੂੰ ਗੁਰੂ ਵਿਰੁੱਧ ਸਖ਼ਤ ਕਦਮ ਉਠਾਣ ਲਈ ਉਕਸਾਇਆ। *ਮੁਨਸ਼ੀ ਖ਼ੁਸ਼ਵਕਤ ਰਾਇ* ਤਾਂ ਧੀ ਦਾ ਨਾਤਾ ਮੁੜਨ ਵਾਲੀ ਗੱਲ ਦੱਸ ਕੇ ਸਾਫ਼ ਲਿਖਦਾ ਹੈ : "ਇਸ ਗੱਲ ਤੋਂ ਚੰਦੂ ਦਾ ਮਨ ਮੈਲਾ ਹੋ ਗਿਆ, ਤੇ ਉਸ ਨੇ ਵੈਰ-ਵਿਰੋਧ ਉੱਤੇ ਲੱਕ ਬੰਨ੍ਹ ਲਿਆ। ਉਸ ਬਾਦਸ਼ਾਹ ਦੇ ਹਜ਼ੂਰ ਚੁਗਲੀ ਕੀਤੀ ਕਿ ਸਾਰੀ ਦੁਨੀਆਂ ਦਾ ਮਾਲ-ਧਨ ਗੁਰੂ ਦੇ ਘਰ ਹੈ ਅਤੇ ਦੇਸ਼ ਦੇ ਅਕਸਰ ਰਾਜੇ ਜ਼ਿਮੀਂਦਾਰ ਉਸ (ਗੁਰੂ) ਨਾਲ ਮੇਲ-ਜੋਲ ਰੱਖਦੇ ਹਨ।"[1] ਭਾਈ ਕੇਸਰ ਸਿੰਘ ਛਿੱਬਰ ਵੀ ਲਿਖਦੇ ਹਨ :

"ਫੇਰ ਪ੍ਰਿਥੀਆ ਆਇਆ ਲਾਹੌਰ।
ਬਿਨ ਦੁਸ਼ਟੀ ਗੱਲ ਕਰੇ ਨਾ ਹੋਰ।
ਨਿਤ ਨਿਤ ਦੀ ਚੁਗਲੀ ਆਇ ਇਕ ਦਿਨ ਫੁਰੀ।"[2]

**ਜਹਾਂਗੀਰ ਦਾ ਤਖ਼ਤ ਉੱਤੇ ਬੈਠਣਾ** : ਜਦ ਤਕ ਅਕਬਰ ਤਖ਼ਤ ਉੱਤੇ ਰਿਹਾ ਵਿਰੋਧੀਆਂ ਦੀਆਂ ਚਾਲਾਂ ਕਾਮਯਾਬ ਨਾ ਹੋ ਸਕੀਆਂ। ਅਕਬਰ ਦੇ ਗੁਜ਼ਰ ਜਾਣ ਉਪਰੰਤ ਦੁਸ਼ਮਣਾਂ ਦੇ ਹੱਥ ਮਜ਼ਬੂਤ ਹੋਏ। ਅਕਤੂਬਰ, ੧੬੦੫ ਵਿਚ ਅਕਬਰ ਦੀ ਮ੍ਰਿਤੂ ਹੋਈ। ਉਸ ਦੀ ਥਾਂ ਸਲੀਮ ਜਹਾਂਗੀਰ ਦੇ ਨਾਮ ਹੇਠਾਂ ਤਖ਼ਤ ਉੱਤੇ ਬੈਠਾ। *ਸਮਿਥ* ਅਤੇ *ਸ੍ਰੀ ਰਾਮ ਸ਼ਰਮਾ* ਮੁਗ਼ਲਾਂ ਦੀ ਧਾਰਮਿਕ ਪਾਲਿਸੀ ਲਿਖਦੇ ਹੋਏ ਦਰਸਾਂਦੇ ਹਨ : "ਜਹਾਂਗੀਰ ਉਤਨਾ ਖੁੱਲ੍ਹਦਿਲਾ ਨਹੀ ਸੀ ਜਿੰਨਾ ਉਸ ਦਾ ਪਿਤਾ ਅਕਬਰ। ਤਖ਼ਤ ਉੱਤੇ ਬੈਠਦਿਆਂ ਸਾਰ ਉਸ ਨੇ ਇਹ ਐਲਾਨ ਕੀਤਾ ਕਿ ਉਹ ਇਸਲਾਮ ਦੀ ਰਖਸ਼ਾ ਕਰੇਗਾ। ਉਹ ਆਪਣੇ ਰਾਜ ਵਿਚ ਅਜਿਹੇ ਕੇਂਦਰ ਨੂੰ ਨਹੀਂ ਰਹਿਣ ਦੇਵੇਗਾ ਜਿਸ ਦੀ ਹੋਂਦ ਹਕੂਮਤ ਲਈ ਖ਼ਤਰਨਾਕ ਹੋਵੇ ਅਤੇ ਇਸਲਾਮ ਲਈ ਹਾਨੀਕਾਰਕ। ਮੁਸਲਮਾਨਾਂ ਦਾ ਧਰਮ ਤਬਦੀਲ ਕਰਨਾ ਉਸ ਨੂੰ ਚੁੱਭਦਾ ਸੀ।" *ਉਸ ਦੀ ਆਪਣੀ ਲਿਖਤ* ਤੋਂ ਵੀ ਪ੍ਰਗਟ ਹੁੰਦਾ ਹੈ ਕਿ ਉਸ ਦਾ ਨਿਸ਼ਾਨਾ ਸਿੱਖ-ਗੁਰੂ ਘਰ ਵੱਲ ਸੀ। ਉਸ ਦਾ ਲਿਖਣਾ ਕਿ ਚਿਰਾਂ ਤੋਂ ਮੇਰੇ ਦਿਲ ਵਿਚ ਸੀ, ਕਿ ਇਸ ਝੂਠ ਦੀ ਦੁਕਾਨ (ਦੁਕਾਨਿ ਬਾਤਲ) ਨੂੰ ਬੰਦ ਕਰ ਦੇਵਾਂ ਜਾਂ ਉਸ ਨੂੰ ਮੁਹੰਮਦੀ ਉਮੱਤ ਵਿਚ ਲੈ ਆਉਣਾ ਚਾਹੀਦਾ ਹੈ, ਸਾਰੀ ਗੱਲ ਪ੍ਰਗਟ ਕਰਦਾ ਹੈ। ਇਕ ਹੋਰ ਕਥਨ ਅਨੁਸਾਰ ਜਹਾਂਗੀਰ ਦੇ ਤਖ਼ਤ 'ਤੇ ਬੈਠਣ ਉਪਰੰਤ ਸ਼ਹਾਦਤ ਅਵੱਸ਼ ਲੱਗਦੀ ਸੀ।

---

1. ਤਵਾਰੀਖ ਸਿੱਖਾਂ, ਖ਼ੁਸ਼ਵਕਤ ਰਾਇ।
2. ਬੰਸਾਵਲੀ ਨਾਮਾ, ੧੦੨।

**ਨਕਸ਼ਬੰਦੀਆਂ ਦੀ ਚੁੱਕ-ਚੁਕਾਈ** : ਇਹ ਸਦਾ ਚੇਤੇ ਰਹੇ ਕਿ ਬਾਕੀ ਸਭ ਕਾਰਨ ਪੂਰਕ ਸਨ, ਅਸਲ ਕਾਰਨ ਜਹਾਂਗੀਰ ਸੀ। ਚੁੱਕ-ਚੁਕਾਈ ਵਿਚ ਨਕਸ਼ਬੰਦੀ ਅਗੇਰੇ ਸਨ। ਉਨ੍ਹਾਂ ਦਾ ਆਗੂ ਮੌਲਾਨਾ ਸ਼ੈਖ ਅਹਿਮਦ ਸਰਹੰਦੀ ਸੀ। ਉਹ ਆਪਣੇ ਆਪ ਨੂੰ ਮੁਜੱਦਦ ਅਲਫ਼ ਸਾਨੀ (ਇਸਲਾਮ ਦਾ ਰਖਯਕ) ਕਹਿੰਦਾ ਸੀ। ਪਹਿਲਾਂ ਉਹ ਵੀ ਖੁੱਲ੍ਹ-ਖ਼ਿਆਲੀਆ ਸੀ ਪਰ ਸੰਨ ੧੬੦੦ ਤੋਂ ਬਾਅਦ ਕੱਟੜਪ੍ਰਸਤ ਹੋ ਗਿਆ। ਉਹ ਕਹਿਣ ਲੱਗ ਪਿਆ ਕਿ ਜਿਹੜਾ ਰਾਮ ਆਪਣੀ ਇਸਤਰੀ ਨੂੰ ਸੰਭਾਲ ਨਹੀਂ ਸਕਿਆ, ਉਹ ਦੂਜਿਆਂ ਦੀ ਕੀ ਸਹਾਇਤਾ ਕਰੇਗਾ! ਉਸ ਨੇ ਫ਼ਰੀਦ (ਜੋ ਮੁਰਤਜ਼ਾ ਖ਼ਾਨ ਦੇ ਨਾਂ ਨਾਲ ਪ੍ਰਸਿੱਧ ਹੋਇਆ) ਨੂੰ ਵੀ ਚਿੱਠੀਆਂ ਲਿਖੀਆਂ। ਇਕ ਚਿੱਠੀ ਵਿਚ ਲਿਖਿਆ : ਇਸਲਾਮ ਦੀ ਇੱਜ਼ਤ ਕੁਫਰ ਤੇ ਕਾਫ਼ਰਾਂ ਦੀ ਖਵਾਰੀ ਵਿਚ ਹੈ। ਜਿਸ ਨੇ ਅਹਿਲੇ ਕੁਫ਼ਰ ਨੂੰ ਅਜ਼ੀਜ਼ ਰੱਖਿਆ, ਉਸ ਨੇ ਅਹਿਲੇ-ਇਸਲਾਮ ਨੂੰ ਖਵਾਰ ਕੀਤਾ। ਇਨ੍ਹਾਂ ਨੂੰ ਨੇੜੇ ਵੀ ਨਹੀਂ ਲੱਗਣ ਦੇਣਾ ਚਾਹੀਦਾ। ਕੁੱਤਿਆਂ ਦੀ ਤਰ੍ਹਾਂ ਇਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ। ਇਸੇ ਮੁਰਤਜ਼ਾ ਖ਼ਾਨ ਨੂੰ ਜਹਾਂਗੀਰ ਨੇ ਗੁਰੂ ਅਰਜਨ ਜੀ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਭੇਜਿਆ ਸੀ ਅਤੇ ਜਹਾਂਗੀਰ ਮੁਰਤਜ਼ਾ ਖ਼ਾਨ ਦੀ ਸੁਣਦਾ ਮੰਨਦਾ ਸੀ। *ਅਹਿਮਦ ਸਰਹੰਦੀ* ਨੇ ਦਸੰਬਰ ੧੬੦੫ ਈ: ਨੂੰ ਜਹਾਂਗੀਰ ਦੇ ਤਖ਼ਤ ਬੈਠਣ ਦੇ ਕੇਵਲ ੮ ਹਫ਼ਤਿਆਂ ਬਾਅਦ ਹੀ ਮੁਰਤਜ਼ਾ ਖ਼ਾਨ ਨੂੰ ਲਿਖਿਆ ਸੀ : ਜੇ ਸ਼ਹਿਨਸ਼ਾਹ (ਜਹਾਂਗੀਰ) ਦੇ ਹੁਣ ਤਖ਼ਤ 'ਤੇ ਬੈਠਦਿਆਂ ਹੀ ਇਸਲਾਮ ਦੇ ਪੈਰ ਹਿੰਦ ਵਿਚ ਜੰਮ ਗਏ ਤਾਂ ਖ਼ੈਰ, ਪਰ ਜੇ ਢਿੱਲ-ਮੱਠ ਹੋ ਗਈ ਤਾਂ ਪਿੱਛੋਂ ਡਾਢੀ ਔਖਿਆਈ ਹੋਵੇਗੀ। 'ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਉਪਰੰਤ *ਅਹਿਮਦ ਸਰਹੰਦੀ* ਨੇ ਲਿਖਿਆ ਸੀ: "ਇਨ੍ਹਾਂ ਦਿਨਾਂ ਵਿਚ ਹੀ ਜੋ ਗੋਇੰਦਵਾਲ ਦੇ ਭ੍ਰਿਸ਼ਠ ਹੋਏ ਕਾਫਰ (ਗੁਰੂ ਅਰਜਨ ਦੇਵ ਜੀ) ਨੂੰ ਕਤਲ ਕਰ ਦਿੱਤਾ ਗਿਆ ਹੈ ਇਹ ਬੜੀ ਸ਼ੁੱਭ ਘਟਨਾ ਹੋਈ ਹੈ ਅਤੇ ਇਸ ਨਾਲ ਹਿੰਦੂਆਂ ਨੂੰ ਇਕ ਵੱਡੀ ਸ਼ਿਕੱਸਤ ਹੋਈ ਹੈ। ਉਸ ਨੂੰ ਕਿਸੇ ਕਾਰਨ ਤੇ ਬਹਾਨੇ ਨਾਲ ਵੀ ਮਾਰ ਸੁੱਟਣ ਨਾਲ ਕਾਫ਼ਰਾਂ ਦੀ ਬੜੀ ਹਾਨੀ ਹੋਈ ਹੈ ਅਤੇ ਮੁਸਲਮਾਨਾਂ ਲਈ ਇਹ ਮਹਾਨ ਲਾਭ ਦੀ ਗੱਲ ਬਣੀ ਹੈ। ਇਸ ਵਿਚ ਸੰਸਾ ਨਹੀਂ ਕਿ ਉਹ (ਗੁਰੂ ਅਰਜਨ ਜੀ) ਕਾਫਰ ਹਿੰਦੂਆਂ ਦਾ ਜਗਤ ਗੁਰੂ ਸੀ ਅਤੇ ਅਧਾਰਮਿਕ ਰੁਚੀਆਂ ਰੱਖਣ ਵਾਲਿਆਂ ਦਾ ਸ਼ਹਿਨਸ਼ਾਹ ਸੀ।' ਇਕ ਹੋਰ ਚਿੱਠੀ ਵਿਚ ਉਸ ਲਿਖਿਆ ਸੀ ਕਿ : 'ਜਦ ਅੱਜ ਕਾਫ਼ਰ (ਗੁਰੂ ਅਰਜਨ) ਦੇ ਕਤਲ ਦੀ ਖ਼ਬਰ ਸੁਣੀ ਤਾਂ ਇਸਲਾਮ ਦੇ ਪੈਰੋਕਾਰ ਆਪਣਾ ਫ਼ਰਜ਼ ਸਮਝਦੇ ਹਨ ਕਿ ਬਾਦਸ਼ਾਹ ਨੂੰ ਆਪਣੀ ਹਿਮਾਇਤ ਦਾ ਐਲਾਨ ਕਰਨ ਤੇ ਸ਼ਰ੍ਹਾ 'ਤੇ ਇਸਲਾਮ ਦੇ ਵਾਧੇ ਲਈ ਹੋਰ ਵਧ-ਚੜ੍ਹ ਸਹਾਇਤਾ ਕਰਨ।' ਮੁਰਤਜ਼ਾ ਖ਼ਾਨ ਬਾਰੇ ਜਹਾਂਗੀਰ ਕਿਹਾ ਕਰਦਾ ਸੀ ਕਿ ਉਹ ਮੇਰੀ ਅਸਲ ਦੌਲਤ ਹੈ। ਸੋ ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਸ਼ਹਾਦਤ ਦਾ ਅਸਲ ਕਾਰਨ ਆਪੂੰ ਜਹਾਂਗੀਰ ਸੀ। ਖੁਸਰੋ ਦੀ ਬਗ਼ਾਵਤ ਤਾਂ ਇਕ ਬਹਾਨਾ ਹੀ ਸੀ।

**ਖੁਸਰੋ ਦੀ ਬਗ਼ਾਵਤ** : ਖੁਸਰੋ ਕਿਹਾ ਕਰਦਾ ਸੀ : 'ਗੁਰੂ ਅਰਜਨ ਮੇਰੇ ਮੁਰਸ਼ਦ ਹਨ। ਮੈਂ ਜਦ ਵੀ ਉਨ੍ਹਾਂ ਨੂੰ ਮਿਲਿਆ ਰੂਹਾਨੀਅਤ ਦੇ ਦਰ ਮੇਰੇ 'ਤੇ ਖੁੱਲ੍ਹ ਗਏ। ਉਨ੍ਹਾਂ ਦੇ ਲੰਗਰ ਵਿਚ ਬੈਠ ਕੇ ਜੋ ਖਾਣਾ ਖਾਧਾ ਉਸ ਦੀ ਲਜ਼ਤ 'ਤੇ ਪਾਕੀਜ਼ਗੀ ਨੂੰ ਮੈਂ ਕਦੇ ਭੁੱਲ ਨਹੀਂ ਸਕਦਾ; ਗੁਰੂ ਅਰਜਨ ਦੇਵ ਜੀ ਦੀ ਸ਼ਖ਼ਸੀਅਤ ਵਿਚ ਮਿਕਨਾਤੀਸੀ ਖਿੱਚ ਹੈ।'

ਸ਼ਹਿਜ਼ਾਦਾ ਖੁਸਰੋ ਜਹਾਂਗੀਰ ਦਾ ਛੋਟਾ ਪੁੱਤਰ ਸੀ। ਸ਼ਹਿਜ਼ਾਦਾ ਖੁਸਰੋ ਰਾਜਾ ਮਾਨ ਸਿੰਘ ਦੀ ਭੈਣ ਦੀ ਕੁੱਖੋਂ ਪੈਦਾ ਹੋਇਆ ਸੀ। ਖੁਸਰੋ ਮਿਰਜ਼ਾ ਅਜ਼ੀਜ਼ ਕੋਕਾ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ।

ਸ਼ਕਲ ਦਾ ਬਹੁਤ ਸੁਹਣਾ ਤੇ ਆਚਰਨ ਦਾ ਬਹੁਤ ਉੱਚਾ ਸੀ। ਨਿੱਜੀ ਜ਼ਿੰਦਗੀ ਉਸ ਦੀ ਬੇਦਾਗ ਸੀ। ਇਕ ਉਹ ਭੀ ਵਕਤ ਆਇਆ ਜਦ ਅਕਬਰ ਨੇ ਰਾਜ-ਗੱਦੀ ਖੁਸਰੋ ਨੂੰ ਦੇਣ ਦਾ ਫ਼ੈਸਲਾ ਕਰ ਲਿਆ ਸੀ। ਸਲੀਮ ਨੇ ਬਗ਼ਾਵਤ ਵੀ ਕੀਤੀ। ਜਦ ਦਨਿਆਲ ਦਾ ਦਿਹਾਂਤ ਸੰਨ ੧੬੦੪ ਵਿਚ ਹੋ ਗਿਆ ਤਾਂ ਅਕਬਰ ਨੇ ਇਸ ਖ਼ਿਆਲ ਨੂੰ ਛੱਡ ਦਿੱਤਾ। ਮਿਰਜ਼ਾ ਅਜ਼ੀਜ਼ ਕੋਕਾ ਤੇ ਰਾਜਾ ਮਾਨ ਸਿੰਘ ਚਾਹੁੰਦੇ ਸਨ ਕਿ ਖੁਸਰੋ ਤਖ਼ਤ ਉੱਤੇ ਬੈਠੇ ਪਰ ਅਕਬਰ ਨੇ ਜਦ ਆਪ ਹੀ ਖਾਹਿਸ਼ ਪ੍ਰਗਟ ਕੀਤੀ ਕਿ ਸਲੀਮ ਨੂੰ ਤਖ਼ਤ ਦਿੱਤਾ ਜਾਏ, ਤਾਂ ਦੋਹਾਂ ਨੂੰ ਸਖ਼ਤ ਪਰੇਸ਼ਾਨੀ ਹੋਈ। ਅੰਤ ਸਮੇਂ ਅਕਬਰ ਨੇ ਆਪਣੇ ਹੱਥਾਂ ਨਾਲ ਸਲੀਮ ਦੇ ਸਿਰ ਪਗੜੀ ਰੱਖ ਦਿੱਤੀ।

ਖੁਸਰੋ ਦੇ ਸੰਬੰਧ ਆਪਣੇ ਪਿਤਾ ਨਾਲ ਠੀਕ ਨਾ ਹੋ ਸਕੇ। ਪੰਜਾਂ ਮਹੀਨਿਆਂ ਬਾਅਦ ੧੬੦੬ ਵਿਚ ਖੁਸਰੋ ਨੇ ਆਪਣੇ ੩੫੦ ਸਵਾਰਾਂ ਨਾਲ ਆਗਰਾ ਛੱਡਿਆ ਅਤੇ ਬਹਾਨਾ ਇਹ ਕੀਤਾ ਕਿ ਉਹ ਦਾਦੇ ਅਕਬਰ ਦੇ ਮਕਬਰੇ ਸਕੰਦਰੀਆ ਉੱਤੇ ਫੁੱਲ ਚੜ੍ਹਾਉਣ ਜਾ ਰਿਹਾ ਹੈ। ਹੁਸੈਨ ਬੇਗ਼ ਤੇ ਅਬਦਰ ਰਹੀਮ ਨੇ ਇਸ ਕੰਮ ਵਿਚ ਮਦਦ ਕੀਤੀ। ਜਹਾਂਗੀਰ ਨੂੰ ਜਦ ਖੁਸਰੋ ਦੀ ਨੀਤ ਦਾ ਪਤਾ ਲੱਗਾ ਤਾਂ ਆਪੇ ਉਸ ਦਾ ਪਿੱਛਾ ਕੀਤਾ।

ਘਬਰਾਇਆ ਹੋਇਆ ਖੁਸਰੋ ਪੰਜਾਬ ਵੱਲ ਭੱਜਿਆ। ਉਸ ਖ਼ਿਆਲ ਕੀਤਾ ਕਿ ਤਰਨਤਾਰਨ ਚਲਿਆ ਜਾਵੇ। ਉਸ ਦਾ ਢਹਿੰਦਾ ਮਨ ਕਿਸੇ ਸਹਾਰੇ ਦੀ ਤਲਾਸ਼ ਵਿਚ ਸੀ। ਉਸ ਨੂੰ ਖ਼ਬਰਾਂ ਪੁੱਜ ਰਹੀਆਂ ਸਨ ਕਿ ਜਹਾਂਗੀਰ ਪਿੱਛੇ ਆ ਰਿਹਾ ਹੈ। ਮਨ ਦੀ ਇਸੇ ਖਿੱਚੋਤਾਣ ਵਿਚ ਖੁਸਰੋ ਤਰਨਤਾਰਨ ਪੁੱਜਾ। ਕਈ ਵਾਰੀ ਅਕਬਰ ਨਾਲ ਖੁਸਰੋ ਗੁਰੂ ਘਰ ਦੇ ਦਰਸ਼ਨ ਕਰ ਚੁੱਕਾ ਸੀ। ਇਸ ਪਾਸੇ ਸਿੱਖ ਰਵਾਇਤ "ਜੈ ਦਰ ਆਵਤ ਜਾਤੀਅਹੋ ਹਟਕੈ ਨਾਹੀ ਕੋਇ" ਅਨੁਸਾਰ ਆਏ ਪ੍ਰਾਹੁਣੇ ਦਾ ਮਾਣ ਕੀਤਾ ਤੇ ਲੋੜਵੰਦ ਸਮਝ ਕੇ ਸਹਾਇਤਾ ਵੀ ਦਿੱਤੀ। ਮਰਯਾਦਾ ਅਨੁਸਾਰ ਅਸ਼ੀਰਵਾਦ ਵੀ ਦਿੱਤੀ।

ਅਜੇ ਖੁਸਰੋ ਲਾਹੌਰ ਵੀ ਨਹੀਂ ਪੁੱਜਾ ਸੀ ਕਿ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਹੱਥ-ਕੜੀਆਂ ਲਗਾ ਕੇ ਪਿਤਾ-ਬਾਦਸ਼ਾਹ ਜਹਾਂਗੀਰ ਦੇ ਸਾਹਮਣੇ ਲਿਆਂਦਾ ਗਿਆ। ਜਹਾਂਗੀਰ ਲਿਖਦਾ ਹੈ : 'ਮੈਂ ਹੁਕਮ ਦਿੱਤਾ ਕਿ ਖੁਸਰੋ ਨੂੰ ਗ੍ਰਿਫ਼ਤਾਰ ਕੀਤਾ

ਜਾਏ ਅਤੇ ਉਨ੍ਹਾਂ ਦੋ ਕਮੀਨਿਆਂ (ਹੁਸੈਨ ਬੇਗ ਤੇ ਅਬਦੁਰ ਰਹੀਮ) ਨੂੰ ਗਾਂ ਦੀ ਖੱਲੜੀ ਵਿਚ ਸੀ ਕੇ, ਗਧਿਆਂ ਉੱਤੇ ਸਵਾਰ ਕਰਕੇ ਸ਼ਹਿਰ ਵਿਚ ਫੇਰਿਆ ਜਾਏ।"

ਖੁਸਰੋ ਦੀ ਬਗ਼ਾਵਤ ਨੇ ਜਹਾਂਗੀਰ ਨੂੰ ਮੌਕਾ ਦਿੱਤਾ ਕਿ ਉਹ ਗੁਰੂ ਅਰਜਨ ਜੀ ਨੂੰ ਸ਼ਹੀਦ ਕਰ ਸਕੇ। ਗੁਰੂ ਜੀ ਦੇ ਦੋਖੀਆਂ ਨੇ ਵੀ ਉਸ ਮੌਕੇ ਤੋਂ ਫ਼ਾਇਦਾ ਉਠਾਂਦੇ ਹੋਏ ਸਾਰੀ ਗੱਲ ਵਧਾ-ਚੜ੍ਹਾ ਕੇ ਦੱਸੀ। ਦੋਖੀਆਂ ਜਹਾਂਗੀਰ ਦੇ ਕੰਨ ਭਰਦੇ ਹੋਏ ਕਿਹਾ ਕਿ ਖੁਸਰੋ ਬਗ਼ਾਵਤ ਕਰਕੇ ਸਿੱਧਾ ਗੁਰੂ ਜੀ ਕੋਲ ਗਿਆ ਸੀ ਤੇ ਗੁਰੂ ਨੇ ਮਦਦ ਦਿੱਤੀ ਸੀ। ਅਸ਼ੀਰਵਾਦ ਦੇ ਕੇ ਉਸ ਦੇ ਮੱਥੇ ਉੱਤੇ ਤਿਲਕ ਵੀ ਲਗਾਇਆ ਕਿ ਪ੍ਰਮਾਤਮਾ ਉਸ ਨੂੰ ਆਪਣੇ ਨਾਪਾਕ ਇਰਾਦਿਆਂ ਵਿਚ ਕਾਮਯਾਬੀ ਬਖ਼ਸ਼ੇ। ਉਨ੍ਹਾਂ ਇਹ ਵੀ ਕਿਹਾ ਕਿ ਗੁਰੂ ਜੀ ਦਾ ਬਗ਼ਾਵਤ ਵਿਚ ਪੂਰਾ ਹੱਥ ਹੈ। ਜਹਾਂਗੀਰ ਨੇ ਜਿਸ ਦਾ ਮਨ ਅੱਗੇ ਹੀ ਬਣਿਆ ਹੋਇਆ ਸੀ, ਮੁਰਤਜ਼ਾ ਖ਼ਾਨ ਨੂੰ ਹੁਕਮ ਭੇਜਿਆ ਕਿ (ਗੁਰੂ ਅਰਜਨ ਜੀ) ਦਾ ਮਾਲ-ਅਸਬਾਬ ਜ਼ਬਤ ਕਰਕੇ ਉਸ ਦੇ ਸਾਹਮਣੇ ਪੇਸ਼ ਕੀਤਾ ਜਾਵੇ। ਕੋਈ ਤਹਿਕੀਕਾਤ ਨਹੀਂ, ਕੋਈ ਮੁਕੱਦਮਾ ਨਹੀਂ। ਜਹਾਂਗੀਰ ਲਿਖਦਾ ਹੈ : "ਮੈਂ ਉਸ ਦੀਆਂ ਕਾਫ਼ਰਾਨਾ ਚਾਲਾਂ ਨੂੰ ਅੱਗੇ ਹੀ ਚੰਗੀ ਤਰ੍ਹਾਂ ਜਾਣਦਾ ਸਾਂ, ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਵੇ ਤੇ ਮੈਂ ਉਸ ਦੇ ਘਰ-ਘਾਟ ਤੇ ਬੱਚੇ ਮੁਰਤਜ਼ਾ ਖਾਂ ਦੇ ਹਵਾਲੇ ਕਰ ਦਿੱਤੇ ਅਤੇ ਉਸ ਦਾ ਮਾਲ-ਅਸਬਾਬ ਜ਼ਬਤ ਕਰਕੇ ਹੁਕਮ ਦਿੱਤਾ ਕਿ ਉਸ ਨੂੰ ਤਸੀਹੇ ਦੇ ਦੇ ਕੇ ਕਤਲ ਕਰਨ।" ਇਸ ਸਾਰੀ ਲਿਖਤ ਤੋਂ ਪ੍ਰਗਟ ਹੁੰਦਾ ਹੈ ਜਹਾਂਗੀਰ ਚਿਰਾਂ ਤੋਂ ਕਿਸੇ ਬਹਾਨੇ ਦੀ ਤਲਾਸ਼ ਵਿਚ ਸੀ ਤੇ ਖੁਸਰੋ ਦੀ ਬਗ਼ਾਵਤ ਨੇ ਉਸ ਨੂੰ ਚੰਗਾ ਬਹਾਨਾ ਦਿੱਤਾ ਅਤੇ ਉਸ ਨੇ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ।[1]

*ਸਿੱਖ ਲਿਖਾਰੀ* ਵੀ ਲਿਖਦੇ ਹਨ ਕਿ ਗੁਰੂ ਜੀ ਜਾਣ ਗਏ ਸਨ ਕਿ ਅੱਗੋਂ ਕੀ

---

1. ਇਕ ਵਿਚਾਰ ਦੀ ਗੱਲ ਇਹ ਹੈ ਕਿ ਆਗਰੇ ਤੋਂ ਜਹਾਂਗੀਰ ਖੁਸਰੋ ਦੇ ਮਗਰ ਮਗਰ ਲਾਹੌਰ ਆਇਆ ਹੈ। ਰਾਹ ਵਿਚ ਜਿੱਥੇ ਵੀ ਕੋਈ ਦੱਸਦਾ ਹੈ ਜਾਂ ਪਤਾ ਲੱਗਦਾ ਹੈ ਉਸ ਮੁਤਾਬਕ ਖੁਸਰੋ ਦੀ ਮਦਦ ਕਰਨ ਵਾਲਿਆਂ ਨੂੰ ਸਜ਼ਾਵਾਂ ਤੇ ਖੁਸਰੋ ਨਾਲ ਨਾ ਵਰਤਣ ਵਾਲਿਆਂ ਨੂੰ ਇਨਾਮ ਦਈ ਜਾਂਦਾ ਹੈ। ਕਰਨਾਲ ਵਿਚ ਜਦ ਉਹ ੨ ਅਪਰੈਲ ੧੬੦੬ ਨੂੰ ਪੁੱਜਾ ਹੈ ਤਾਂ ਜਹਾਂਗੀਰ ਲਿਖਦਾ ਹੈ : "ਸ਼ੇਖ ਨਜ਼ਾਮ ਥਾਨੇਸਰੀ ਜੋ ਆਪਣੇ ਸਮੇਂ ਦਾ ਮਸ਼ਹੂਰ ਦੰਭੀ ਹੈ, ਖੁਸਰੋ ਨੂੰ ਮਿਲਿਆ ਸੀ ਤੇ ਉਸ ਦੁਆਈਆਂ ਦਿੱਤੀਆਂ ਸਨ ਅਤੇ ਖੁਸਰੋ ਨੂੰ ਸਗੋਂ ਹੋਰ ਗੁਮਰਾਹ ਕੀਤਾ ਸੀ ਤੇ ਉਹ ਹੀ ਦੰਭੀ ਹੁਣ ਮੈਨੂੰ ਮਿਲਣ ਆਇਆ। ਚੂੰਕਿ ਮੈਂ (ਖੁਸਰੋ ਨੂੰ ਦੁਆਈਆਂ) ਇਹ ਗੱਲਾਂ ਸੁਣ ਚੁੱਕੇ ਸਾਂ ਇਸ ਲਈ ਰਸਤੇ ਦਾ ਖ਼ਰਚ ਦੇ ਕੇ ਮੱਕੇ ਤੋਰ ਦਿੱਤਾ।"
   ਇਹ ਲਿਖਤ ਸਪੱਸ਼ਟ ਕਰਦੀ ਹੈ ਕਿ ਜਹਾਂਗੀਰ ਦਾ ਮਨ ਸਿੱਖ ਘਰ ਵੱਲੋਂ ਕਿਤਨਾ ਮੈਲਾ ਸੀ। ਮੁਸਲਮਾਨ ਫ਼ਕੀਰ ਨੂੰ ਖੁਸਰੋ ਦੇ ਗੁਮਰਾਹ ਕਰਨ ਦੇ ਅਪਰਾਧ ਵਿਚ ਖ਼ਰਚ ਕੋਲੋਂ ਦੇ ਕੇ ਮੱਕੇ ਅਤੇ ਸਿੱਖ ਗੁਰੂ ਨੂੰ ਸਿਰਫ਼ ਲੰਗਰ ਦਾ ਪ੍ਰਸ਼ਾਦਾ ਛਕਾਉਣ ਕਾਰਨ, ਜਬਰ, ਜ਼ਬਤ ਤੇ ਕਤਲ। ਇਸ ਸਾਰੀ ਗੱਲ ਦਾ ਕਾਰਨ ਗੁੱਝਾ ਤੁਅੱਸਬ ਸੀ, ਜੋ ਪਰਗਟ ਹੋਇਆ।
   ਜਦੋਂ ਹੋਰ ਗਹੁ ਨਾਲ ਤੱਕੀਏ ਤਾਂ ਤੁਅੱਸਬ ਵੀ ਗੁੱਝਾ ਨਹੀਂ ਰਹਿੰਦਾ। ਜਹਾਂਗੀਰ ੧੬ ਅਪ੍ਰੈਲ ਨੂੰ ਸਰਾਂ ਕਾਜੀਵਾਲੀ ਹੈ, ੧੭ ਨੂੰ ਸੁਲਤਾਨਪੁਰ ਹੈ। ਦੁਪਹਿਰ ਸੁਲਤਾਨਪੁਰ ਕੱਟ ਕੇ ਗੋਇੰਦਵਾਲ→

ਹੋਣ ਵਾਲਾ ਹੈ। ਉਨ੍ਹਾਂ ਜਹਾਂਗੀਰ ਦੇ ਮੰਦੇ ਖ਼ਿਆਲਾਂ ਨੂੰ ਤਾੜ ਲਿਆ ਸੀ। ਉਹ ਇਹ ਵੀ ਜਾਣਦੇ ਸਨ ਕਿ ਜਹਾਂਗੀਰ ਦੇ ਰਾਜ ਵਿਚ ਸਿੱਖੀ ਮਹਿਫ਼ੂਜ਼ ਨਹੀਂ। ਲਾਹੌਰ ਜਾਣ ਤੋਂ ਪਹਿਲਾਂ ਉਨ੍ਹਾਂ ਭਾਈ ਗੁਰਦਾਸ ਤੇ ਹੋਰ ਪਤਵੰਤੇ ਸਿੱਖਾਂ ਨੂੰ ਸੱਦ ਘੱਲਿਆ ਅਤੇ ਫ਼ੁਰਮਾਇਆ : "ਅੰਤ ਸਮਾਂ ਨੇੜੇ ਆਇਆ ਲੱਗਦਾ ਹੈ।" ਭਾਈ ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ :

ਸਿੱਖਾਂ ਨੂੰ ਕੀਤੀ ਸੁਪੁਰਦਿ,
ਹਰਿਗੋਬਿੰਦ ਦੀ ਬਾਂਹਿ ਪਕੜਾਈ।
ਭਾਈ ਗੁਰਦਾਸ ਨੂੰ ਬੈਠ ਸਮਝਾਇਆ,
ਸਾਡਾ ਲੱਗੇਗਾ ਸੀਸ, ਇਹ ਨਿਸਚਾ ਆਇਆ।
ਅਸਾਂ ਹੋਇਆ ਤੁਰਕਾਂ ਵਿਚਿ ਜਾਣਾ।
ਉਨ੍ਹਾਂ ਕਰਨੀ ਹੈ ਹੁੱਜਤ,
ਤੁਸਾਂ ਦੁਆਬੇ ਵਿਚ ਕਰਨਾ ਟਿਕਾਣਾ।
ਸਰੀਰ ਹੈਂ ਛੁੱਟਣਾ, ਸੰਸਾ ਨਹੀਂ ਕੋਈ।
ਰਜਾਇ ਖਾਵੰਦ ਦੀ ਹੈ, ਇਸ ਤਰ੍ਹਾਂ ਹੋਈ।
ਸਾਹਿਬ ਮੱਥਾ ਟੇਕਿ ਵਿਦਿਆ ਹੋਇ ਗਏ।
'ਦੁਸਟ-ਚਉਕੜੀ' ਵਿਚ ਆਵਤ ਭਏ।
ਜੁਆਬ ਸੁਆਲ ਬਹੁਤ ਹੀ ਹੋਇਆ,
ਭਏ ਕੈਦ, ਦੁੱਖ ਪਾਇਆ, ਸੁੱਖ ਖੋਇਆ।[1]

*ਮੁਹਸਨ ਫ਼ਾਨੀ* ਨੇ ਸ਼ਹਾਦਤ ਦਾ ਕਾਰਨ ਹੋਰ ਦਿੱਤਾ ਹੈ। ਮੁਹਸਨ ਫ਼ਾਨੀ ਨੂੰ ਅੰਦਰਲੇ ਹਾਲਾਤ ਦਾ ਪਤਾ ਨਹੀਂ ਸੀ। ਇਸ ਲਈ ਉਸ ਨੇ ਬਾਹਰ ਦਿੱਸਦੇ ਕਾਰਨ ਹੀ ਲਿਖੇ ਹਨ। ਪ੍ਰਤੀਤ ਹੁੰਦਾ ਹੈ ਕਿ ਬਾਹਰ ਜਨਤਾ ਵਿਚ ਵੀ ਇਹੀ ਢੰਡੋਰਾ ਪਿੱਟਿਆ ਗਿਆ ਕਿ ਗੁਰੂ ਜੀ ਨੇ ਬਗ਼ਾਵਤ ਵਿਚ ਹਿੱਸਾ ਪਾਇਆ ਹੈ ਤੇ ਜੁਰਮਾਨਾ ਨਹੀਂ ਤਾਰਿਆ। ਇਨ੍ਹਾਂ ਦੋ ਕਾਰਨਾਂ ਕਰਕੇ ਗੁਰੂ ਅਰਜਨ ਨੂੰ ਸ਼ਹੀਦ ਕੀਤਾ ਗਿਆ

---

→ ਆਉਂਦਾ ਹੈ ਤੇ ਉਸੇ ਸੜਕ ਤੋਂ ਲੰਘਦਾ ਹੈ। ੧੧ ਤੋਂ ੨੮ ਅਪਰੈਲ ਤਕ ਉਹ ਜੈਪਾਲ (ਝਬਾਲ) ਹੈ ਤੇ ਮਈ ੭ ਨੂੰ ਉਹ ਲਾਹੌਰ ਆਉਂਦਾ ਹੈ। ਰਾਹ ਵਿਚ ਉਹ ਇਨਾਮ ਤੇ ਸਜ਼ਾਵਾਂ ਦਈ ਜਾ ਰਿਹਾ ਹੈ। ਲਾਹੌਰ ਵਿਚ ਪੁੱਜਦਿਆਂ ਹੀ ਅਗਲੇ ਦਿਨ ਖ਼ੁਸਰੋ ਤੇ ਉਸ ਦੇ ਸਾਥੀ ਪਕੜੇ ਜਾਂਦੇ ਹਨ। ਉਸ ਦੇ ਸਾਥੀਆਂ ਨੂੰ ਗਾਂ ਦੀ ਖੱਲ ਵਿਚ ਮੜ੍ਹ ਕੇ ਗਧੇ ਉੱਤੇ ਚਾੜ੍ਹ ਕੇ ਸ਼ਹਿਰ ਵਿਚ ਫੇਰਿਆ ਵੀ ਜਾ ਚੁੱਕਾ ਹੈ। ਉਸ ਸਮੇਂ ਤਕ ਕੋਈ ਕਨਸੋਅ ਨਹੀਂ ਕਿ ਗੁਰੂ ਅਰਜਨ ਜੀ ਨੇ ਖ਼ੁਸਰੋ ਦੀ ਮਦਦ ਕੀਤੀ ਹੈ ਪਰ ਅਚਾਨਕ ੧੫ ਮਈ ਨੂੰ ਗੁਰੂ ਅਰਜਨ ਜੀ ਦੀ ਗ੍ਰਿਫ਼ਤਾਰੀ ਅਤੇ ਫਿਰ ਉਨ੍ਹਾਂ ਘਰ-ਘਾਟ ਨੂੰ ਜ਼ਬਤ ਦਾ ਹੁਕਮ ਸੁਣਾ ਦਿੱਤਾ ਜਾਂਦਾ ਹੈ, ਤੇ ਜਹਾਂਗੀਰ ਨੇ ਆਪਣੀ ਤੋਜ਼ਿਕ ਵਿਚ ਇਹ ਘਟਨਾ ੧੯ ਜੂਨ ਦੀ ਤਾਰੀਖ਼ ਵਿਚ ਲਿਖੀ ਹੈ। ਇਸ ਸਾਰੀ ਵਿਚਾਰ ਤੋਂ ਇਹ ਬਿਲਕੁਲ ਸਪੱਸ਼ਟ ਹੈ ਕਿ ਗੁਰੂ ਅਰਜਨ ਜੀ ਨੂੰ ਸ਼ਹੀਦ ਕਰਨ ਦਾ ਜਹਾਂਗੀਰ ਦਾ ਮਨ ਤਾਂ ਪਹਿਲਾਂ ਬਣਿਆ ਹੋਇਆ ਸੀ। ਖ਼ੁਸਰੋ ਦੀ ਇਮਦਾਦ ਤਾਂ ਇਕ ਨਿਰੋਲ ਬਹਾਨਾ ਸੀ ਜੋ ਤੁਅੱਸਬ ਦੀ ਗੱਲ ਛੁਪਾਉਣ ਲਈ ਘੜੀ ਤੇ ਲਿਖ ਲਈ ਗਈ।

1. ਬੰਸਾਵਲੀ ਨਾਮਾ।

ਹੈ। *ਮੁਹਸਨ ਫਾਨੀ* ਲਿਖਦਾ ਹੈ : "ਗੁਰ ਅਰਜਨ ਨੇ ਬਾਦਸ਼ਾਹ ਦੇ ਪੁੱਤਰ ਖੁਸਰੋ ਨੂੰ, ਜਿਸ ਨੇ ਬਾਪ ਦੇ ਵਿਰੁੱਧ ਬਗ਼ਾਵਤ ਕੀਤੀ ਸੀ, ਅਸ਼ੀਰਵਾਦ ਦਿੱਤੀ। ਜਦ ਖੁਸਰੋ ਪਕੜਿਆ ਗਿਆ ਤਾਂ ਬਾਦਸ਼ਾਹ (ਜਹਾਂਗੀਰ) ਨੇ ਗੁਰੂ ਅਰਜਨ ਨੂੰ ਵੀ ਸਜ਼ਾ ਦਿੱਤੀ ਤੇ ਭਾਰੀ ਜੁਰਮਾਨਾ ਕੀਤਾ। ਗੁਰੂ ਨੇ ਉਹ ਜੁਰਮਾਨਾ ਨਾ ਭਰਿਆ, ਉਸ ਕਾਰਨ ਗੁਰੂ ਜੀ ਨੂੰ ਲਾਹੌਰ ਵਿਚ ਕੈਦ ਕੀਤਾ ਗਿਆ ਜਿੱਥੇ ਗਰਮੀ ਅਤੇ ਤਸੀਹਿਆਂ ਕਾਰਨ ਉਹ ਸ਼ਹੀਦ ਹੋਏ।" ਇਸੇ ਗਵਾਹੀ ਨੂੰ ਲੈ ਕੇ *ਸਰ ਜਾਦੂ ਨਾਥ ਸਰਕਾਰ* ਨੇ ਕਈ ਸਿੱਟੇ ਕੱਢਦੇ ਹੋਏ ਲਿਖਿਆ ਹੈ : "ਗੁਰੂ ਅਰਜਨ ਸਾਹਿਬ ਨੂੰ ਇਹ ਰਵਾਇਤੀ ਸਜ਼ਾ ਰਾਜਸੀ ਅਪਰਾਧਾਂ ਕਰਕੇ ਦਿੱਤੀ ਗਈ।"[1] ਅਤੇ ਫਿਰ ਲਿਖਦਾ ਹੈ ਕਿ "ਗੁਰੂ ਅਰਜਨ ਦੀ ਸ਼ਹਾਦਤ ਕੋਈ ਵੱਖਰੀ ਜਾਂ ਅਸਾਧਾਰਨ ਗੱਲ ਨਹੀਂ ਕਿਉਂਕਿ ਉਨ੍ਹਾਂ ਦਿਨਾਂ ਵਿਚ ਜੁਰਮਾਨਾ ਜਾਂ ਮਾਲੀਆ ਨਾ ਤਾਰਨ ਵਾਲਿਆਂ ਨੂੰ ਇਹੋ ਜਿਹੀਆਂ ਸਜ਼ਾਵਾਂ ਦਿੱਤੀਆਂ ਹੀ ਜਾਂਦੀਆਂ ਸਨ। *ਜਾਦੂ ਨਾਥ ਸਰਕਾਰ* ਹਮੇਸ਼ਾ ਆਪਣੇ ਸਿੱਟੇ ਸਮਕਾਲੀ ਲਿਖਤਾਂ ਤੋਂ ਕੱਢਦਾ ਹੈ। ਉਹ ਭੁੱਲ ਜਾਂਦਾ ਹੈ ਕਿ ਸਮਕਾਲੀ ਲਿਖਾਰੀਆਂ ਨੂੰ ਸਾਰੇ ਵਾਕਯਾਤ ਦਾ ਪਤਾ ਨਹੀਂ ਸੀ ਹੁੰਦਾ। ਜਹਾਂਗੀਰ ਦੀ ਆਪਣੀ ਲਿਖਤ ਵੀ ਵੀਹਵੀਂ ਸਦੀ ਦੇ ਤੀਜੇ ਦਹਾਕੇ ਤੋਂ ਬਾਅਦ ਲੋਕਾਂ ਸਾਹਮਣੇ ਆਈ ਹੈ। ਜਾਦੂ ਨਾਥ ਸਰਕਾਰ ਦਾ, ਬਗ਼ੈਰ ਡੂੰਘਾਈ ਵਿਚ ਜਾਏ ਕਿਸੇ ਨਤੀਜੇ ਉੱਤੇ ਪੁੱਜ ਜਾਣਾ ਠੀਕ ਨਹੀਂ ਲੱਗਦਾ। ਇਹ ਇਤਿਹਾਸ ਨਾਲ ਬੇਇਨਸਾਫ਼ੀ ਅਤੇ ਸੂਝ ਤੋਂ ਪਰ੍ਹੇ ਹਟਣ ਵਾਲੀ ਗੱਲ ਹੈ। *ਇੰਦੂ ਭੂਸ਼ਨ ਬੈਨਰਜੀ* ਬੜੇ ਕਰੜੇ ਸ਼ਬਦਾਂ ਵਿਚ ਸਰਕਾਰ ਦੀ ਨਿਖੇਧੀ ਕਰਦਾ ਹੈ। ਉਸ ਦੇ ਕੱਢੇ ਸਿੱਟੇ ਨੂੰ ਸਖ਼ਤ ਗ਼ਲਤ ਅਤੇ 'ਮਤਿ ਦਾ ਪਤਿਤਪੁਣਾ' (Perversity of Judgement) ਕਹਿੰਦਾ ਹੈ। *ਬੈਨਰਜੀ* ਲਿਖਦਾ ਹੈ : "ਮੇਰੀ ਨਜ਼ਰ ਵਿਚ, ਗੁਰੂ ਅਰਜਨ ਨੂੰ ਮਾਮਲਾ ਤਾਰਨ ਦੀ ਸਮਰੱਥਾ ਜਾਂ ਜਾਣ-ਬੁੱਝ ਕੇ ਨਾ ਤਾਰਨ ਕਰਕੇ ਸ਼ਹੀਦ ਕੀਤੇ ਜਾਣ ਨੂੰ ਉਸ ਵੇਲੇ ਦੇ ਰਿਵਾਜ ਅਨੁਸਾਰ ਠੀਕ ਸਮਝਣਾ ਅਤੇ ਹੋਰ ਸਾਰੇ ਕਾਰਨਾਂ ਵੱਲ ਧਿਆਨ ਨਾ ਦੇਣਾ ਜੋ ਸ਼ਹਾਦਤ ਕਰਾਉਣ ਵਿਚ ਸਹਾਇਕ ਹੋਏ, ਸੱਚ ਨੂੰ ਝੂਠ ਬਣਾ ਕੇ ਪੇਸ਼ ਕਰਨ ਸਮਾਨ ਹੈ ਜੋ ਕਿਸੇ ਵੀ ਇਤਿਹਾਸਕਾਰ ਨੂੰ ਮਾਫ਼ ਨਹੀਂ ਕੀਤਾ ਜਾ ਸਕਦਾ।" ਜਹਾਂਗੀਰ ਦੀ ਆਪਣੀ ਲਿਖਤ ਦੇ ਹੁੰਦਿਆਂ ਕਿਸੇ ਵੀ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿੰਦੀ। ਗੁਰੂ ਜੀ ਨੂੰ ਉਨ੍ਹਾਂ ਦੇ ਧਾਰਮਕ ਖ਼ਿਆਲਾਂ ਦੇ ਵਧ ਰਹੇ ਪ੍ਰਚਾਰ ਕਰਕੇ ਸਜ਼ਾ ਦਿੱਤੀ ਗਈ ਸੀ। ਜਹਾਂਗੀਰ ਦਾ ਮਨ ਅੱਗੇ ਹੀ ਮੈਲਾ ਸੀ। ਉਹ ਮੌਕੇ ਦੀ ਤਾੜ ਵਿਚ ਸੀ। ਗੁਰੂ ਜੀ ਜਾਣਦੇ ਸਨ ਕਿ 'ਓਹੁ ਗਰੀਬੁ ਮੋਹਿ ਭਾਵੈ' ਦਾ ਆਦਰਸ਼ ਪੇਸ਼ ਕਰਨ ਵਾਲੇ ਨੂੰ ਹੁਣ ਤੱਤੀਆਂ ਤਵੀਆਂ ਉੱਤੇ ਬੈਠਣਾ ਪਵੇਗਾ। *ਜਹਾਂਗੀਰ* ਦੀ ਲਿਖਤ ਮੂੰਹ-ਬੋਲਦਾ ਸਬੂਤ ਹੈ ਕਿ 'ਕਿਉਂ ਗੁਰੂ ਅਰਜਨ ਨੂੰ ਸ਼ਹੀਦ ਕੀਤਾ ਗਿਆ?' ਅਸਲ ਗੱਲ ਇਹ ਸੀ ਕਿ ਜਹਾਂਗੀਰ 'ਟਾਕਰੇ ਦੀ ਅਦਾਲਤ' ਤੋਂ ਘਬਰਾ ਗਿਆ ਸੀ। ਸਤਿਗੁਰ ਵੈਰ-ਵਿਰੋਧ,

---

1. Guru Arjan merely suffered the customary punishment of a political offender.

ਈਰਖਾ ਤੇ ਲੈਣ-ਦੇਣ ਦੇ ਮੁਕੱਦਮੇ ਘੜੀਆਂ ਵਿਚ ਮੁਕਾ ਦੇਂਦੇ ਸਨ। ਸੰਗਤਾਂ ਦਾ ਗੁਰੂ ਨੂੰ ਸੱਚਾ ਪਾਤਸ਼ਾਹ ਕਹਿਣਾ, ਜਹਾਂਗੀਰ ਨੂੰ ਚੁੱਭਦਾ ਸੀ। ਉਸ ਨੂੰ ਸੱਚਾ ਪਾਤਸ਼ਾਹ, ਗੱਦੀ, ਤਖ਼ਤ, ਸੰਗਤ ਆਦਿ ਲਫ਼ਜ਼ਾਂ ਵਿਚੋਂ ਬਗ਼ਾਵਤ ਦੀ ਬੂ ਆਉਂਦੀ ਸੀ।

ਉਸ ਦੇ ਆਪਣੇ ਮਨ ਦਾ ਚੋਰ ਉਸ ਨੂੰ ਡਰਾਂਦਾ ਸੀ। ਉਸ ਨੂੰ ਡਰ ਭਾਸਦਾ ਸੀ ਮਤੇ ਬਿਆਸਾ ਤੋਂ ਉੱਠੀ ਲਹਿਰ ਦਿੱਲੀ ਤੇ ਆਗਰੇ ਨੂੰ ਰੋੜ੍ਹ ਕੇ ਹੀ ਨਾ ਲੈ ਜਾਵੇ। ਗੁਰੂ ਜੀ ਦੀ ਵਧ ਰਹੀ ਤਾਕਤ ਨੂੰ ਉਹ ਸਹਾਰ ਨਾ ਸਕਿਆ। ਲੋਕਾਂ ਦੇ ਦਿਲ ਤਾਂ ਉਹ ਜਿੱਤ ਨਾ ਸਕਿਆ, ਪਰ ਜਿਸ ਨੇ ਦਿਲ ਜਿੱਤੇ ਸਨ, ਉਸ ਨੂੰ ਜਹਾਂਗੀਰ ਨੇ ਮੂਲੋਂ ਮੁਕਾਉਣਾ ਲੋੜਿਆ। ਇਹ ਲਿਖਤ ਜਹਾਂਗੀਰ ਦੀ ਨਾਕਾਮੀ ਦੀ ਮੂੰਹ-ਬੋਲਦੀ ਤਸਵੀਰ ਹੈ। ਮੁਸਲਮਾਨ ਗੁਰੂ-ਦਰ ਵੱਲ ਖਿੱਚੇ ਆ ਰਹੇ ਸਨ। ਇਹ ਜਹਾਂਗੀਰ ਬਰਦਾਸ਼ਤ ਨਾ ਕਰ ਸਕਿਆ। ਓਪਰੀ ਨਜ਼ਰ ਨਾਲ ਜਹਾਂਗੀਰ ਦੀ ਲਿਖਤ ਪੜ੍ਹਨ ਵਾਲੇ ਨੂੰ ਇਹ ਖ਼ਿਆਲ ਆਉਂਦਾ ਹੈ ਕਿ ਜਹਾਂਗੀਰ ਨੂੰ ਬਹੁਤਾ ਰੋਸ 'ਖੁਸਰੋ ਦੀ ਮਦਦ' ਕਰਕੇ ਸੀ। ਪਰ ਇਹ ਤਾਂ ਇਕ ਘੜਿਆ ਹੋਇਆ ਬਹਾਨਾ ਸੀ ਜੋ ਉਸ ਨੇ ਆਪਣੇ ਮੰਤਵ ਦੀ ਪੂਰਤੀ ਲਈ ਵਰਤ ਲਿਆ। ਉਸ ਢੁੱਚਰ ਦਾ ਆਸਰਾ ਲੈ ਕੇ ਜਹਾਂਗੀਰ ਨੇ ਤਸੀਹੇ ਦੇ ਸ਼ਹੀਦ ਕਰਨ ਦਾ ਹੁਕਮ ਦਿੱਤਾ।

**ਸ਼ਹਾਦਤ ਕਿਵੇਂ ਹੋਈ** : ਗੁਰੂ ਅਰਜਨ ਸਾਹਿਬ ਜਦ ਲਾਹੌਰ ਪੁੱਜੇ ਤਾਂ ਉਨ੍ਹਾਂ ਉੱਤੇ ਕਈ ਇਕ ਦੂਸ਼ਣ ਲਗਾਏ ਗਏ। ਖੁਸਰੋ ਦੀ ਮਦਦ ਕਰਨ ਦਾ ਇਲਜ਼ਾਮ ਸਭ ਤੋਂ ਉੱਤੇ ਸੀ। ਗੁਰੂ ਜੀ ਸਾਹਮਣੇ ਦੋ ਰਸਤੇ ਪੇਸ਼ ਕੀਤੇ ਗਏ। ਗੁਰੂ ਜੀ ਨੇ ਹਰ ਦੋਰਾਹੇ ਉੱਤੇ ਸਹੀ ਕਠਨ ਰਸਤਾ ਹੀ ਅਪਣਾਇਆ। ਇਕ ਪਾਸੇ ਚੰਦੂ ਦੀ ਈਰਖਾ ਸੀ, ਦੂਜੇ ਪਾਸੇ ਸੰਗਤ ਦਾ ਹੁਕਮ। ਇਕ ਪਾਸੇ ਤੱਤੀਆਂ ਤਵੀਆਂ ਦਿੱਸਦੀਆਂ ਸਨ, ਦੂਜੇ ਪਾਸੇ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰਤਾ ਸੀ। (ਜਹਾਂਗੀਰ ਨੇ ਗੁਰੂ ਗ੍ਰੰਥ ਸਾਹਿਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਖੁਸ਼ਾਮਦ ਦੇ ਸ਼ਬਦ ਦਰਜ ਕਰਨ ਲਈ ਵੀ ਆਖਿਆ ਸੀ)। ਗੁਰੂ ਅਰਜਨ ਜੀ ਨੇ ਸ਼ਹਾਦਤ ਵਾਲਾ ਰਸਤਾ ਹੀ ਠੀਕ ਸਮਝਿਆ।

ਗੁਰੂ ਜੀ ਨੂੰ ਲਾਹੌਰ ਦੇ ਹਾਕਮ ਮੁਰਤਜ਼ਾ ਖ਼ਾਨ ਦੇ ਹਵਾਲੇ ਕੀਤਾ ਗਿਆ। ਤਸੀਹੇ ਦੇ ਦੇ ਕੇ ਮਾਰਨ[1] ਦਾ ਹੁਕਮ ਦੇ ਕੇ ਜਹਾਂਗੀਰ ਕੁਝ ਚਿਰ ਲਈ ਅੱਗੇ ਪੇਸ਼ਾਵਰ ਵੱਲ ਚਲਾ ਗਿਆ। ਜਲਦੀ ਹੀ ਵਾਪਸ ਲਾਹੌਰ ਆ ਗਿਆ ਤੇ ੨੬ ਮਾਰਚ ੧੬੦੭ ਤਕ ਫਿਰ ਲਾਹੌਰ ਹੀ ਰਿਹਾ।[2] ਮੁਰਤਜ਼ਾ ਖ਼ਾਨ ਨੇ ਉਸ ਨਿਰਦਈ ਕੰਮ ਲਈ ਦੀਵਾਨ

1. ਹੁਕਮ ਸੀ 'ਬ ਯਾਸਾ ਰਸਾਨਦ, ਭਾਵ ਅੱਗ ਤੇ ਪਾਣੀ ਦੀ ਸਜ਼ਾ ਦੇਵੋ। ਉਸੇ ਹੁਕਮ ਦੀ ਪਾਲਨਾ ਲਈ ਗੁਰੂ ਜੀ ਨੂੰ ਦੇਗ ਵਿਚ ਉਬਾਲਿਆ ਤੇ ਤੱਤੀ ਰੇਤ ਉਨ੍ਹਾਂ ਦੇ ਉੱਤੇ ਪਾਈ ਗਈ।
2. Lisbon (Portugl) ਵਿਖੇ ਛਪੀ ੧੬੦੯ ਦੀ ਅਖ਼ਬਾਰ ਵਿਚ ਵੀ ਸ਼ਹੀਦੀ ਦੇ ਹਾਲਾਤ ਮਿਲਦੇ ਹਨ। ਮੂਲ ਖ਼ਤ ਪਾਦਰੀ ਜੇਰੋਮ ਜ਼ੇਵੀਯਰ (Jerome Xavier) ਨੇ ੨੫ ਸਤੰਬਰ, ੧੬੦੬ ਨੂੰ ਲਾਹੌਰ ਤੋਂ ਲਿਖਿਆ ਸੀ ਜਿਸ ਦਾ ਅਸਲ ਬ੍ਰਿਟਿਸ਼ ਮਿਊਜ਼ਮ ਦੇ ਮਰਸਦੇਨ ਖਰੜਿਆਂ ਵਿਚ ਪਿਆ ਹੈ।

ਚੰਦੂ ਨੂੰ ਲਗਾਇਆ ਤਾਂ ਜੋ ਘਰੋਗੀ ਵਿਰੋਧ ਦੇ ਕਾਰਨ ਚੰਦੂ ਦੇ ਹਿਰਦੇ ਵਿਚ ਤਸੀਹੇ ਦੇਣ ਤੋਂ ਸੰਕੋਚ ਪੈਦਾ ਨਾ ਹੋਵੇ।

ਤੱਤੀ ਤਵੀ ਉੱਤੇ ਬਿਠਾ ਕੇ ਉੱਤੇ ਤੱਤੀ ਰੇਤ ਪਾਈ ਗਈ, ਫਿਰ ਉਬਲਦੇ ਪਾਣੀ ਵਿਚ ਉਬਾਲਿਆ ਗਿਆ। ਸਰੀਰ ਛਾਲੇ-ਛਾਲੇ ਹੋ ਗਿਆ ਪਰ ਗੁਰੂ ਜੀ ਨੇ 'ਤੇਰੇ ਭਾਣੇ ਵਿਚ ਅੰਮ੍ਰਿਤ ਵਸੈ' ਦੀ ਧੁਨੀ ਜਾਰੀ ਰੱਖੀ। ਮੀਆਂ ਮੀਰ ਜੀ ਨੇ ਵਿਚ ਪੈ ਕੇ ਇਹ ਝਗੜਾ ਮੁਕਾਉਣ ਦੀ ਕੋਸ਼ਿਸ਼ ਕੀਤੀ ਪਰ ਉਸ ਦੀ ਵਾਹ ਨਾ ਚੱਲੀ। ਜਹਾਂਗੀਰ ਉਸ ਵੇਲੇ ਤਕ ਮੀਆਂ ਮੀਰ ਦੀ ਅਜ਼ਮਤ ਤੋਂ ਜਾਣੂ ਨਹੀਂ ਸੀ। ਗੁਰੂ ਜੀ ਨੇ ਮੀਆਂ ਮੀਰ ਨੂੰ ਵੀ ਵਾਹਿਗੁਰੂ ਦੇ ਹੁਕਮ ਵਿਚ ਰਹਿਣ ਦਾ ਹੀ ਉਪਦੇਸ਼ ਦਿੱਤਾ ਅਤੇ ਫ਼ਰਮਾਇਆ :

"ਕੀ ਹੋਇਆ ਜੇ ਤਨ ਤਪ ਰਹਿਆ ਹੈ? ਸਾਈਂ[1] ਦੇ ਪਿਆਰਿਆਂ ਨੂੰ ਭਾਣੇ ਵਿਚ ਹੀ ਰਸ ਮਾਣਨਾ ਚਾਹੀਦਾ ਹੈ। ਦੁੱਖ ਰਤਾ ਵੀ ਨਹੀਂ ਹੈ। ਸਰੀਰ ਤੇ ਸੰਸਾਰ ਝੂਠਾ ਹੈ। ਆਤਮਾ ਨਿਰਲੇਪ ਹੈ" :

"ਆਤਮਾ ਸਦਾ ਅਸੰਗ ਹੈ,
ਤਨ ਮਿਥਿਆ ਪਰਪੰਚ।"

"ਇਹ ਕਸ਼ਟ ਇਸ ਲਈ ਸਹਾਰ ਰਹੇ ਹਾਂ ਕਿ ਵਾਹਿਗੁਰੂ ਦੇ ਸੱਚੇ ਨਾਮ ਦਾ ਪ੍ਰਚਾਰ ਕਰਨ ਵਾਲਿਆਂ ਲਈ ਆਦਰਸ਼ ਬਣ ਜਾਏ ਕਿ ਜਦ ਕਦੇ ਕਿਸੇ ਤੇ ਕਸ਼ਟ ਆਵੇ ਤਾਂ ਭਾਣਾ ਮਿੱਠਾ ਕਰਕੇ ਮੰਨਣ, ਵਾਹਿਗੁਰੂ ਨੂੰ ਬੁਰਾ-ਭਲਾ ਨਾ ਆਖਣ, ਡੋਲ ਨਾ ਜਾਣ। ਆਤਮਕ ਸ਼ਕਤੀ ਨੂੰ ਸਰੀਰ ਦੀ ਰੱਖਿਆ ਲਈ ਨਹੀਂ ਵਰਤਣਾ ਚਾਹੀਦਾ।"

ਆਖ਼ਰ ਜੱਲਾਦਾਂ ਇਹ ਵਿਚਾਰਿਆ ਕਿ ਜੇ ਸਰੀਰ ਉੱਤੇ ਠੰਡਾ ਪਾਣੀ ਪਾਇਆ ਜਾਏ ਤਾਂ ਹੋਰ ਤਕਲੀਫ਼ ਹੋਵੇਗੀ। ਪੰਜ ਦਿਨ ਤਸੀਹੇ ਦਿੱਤੇ ਜਾਂਦੇ ਰਹੇ। 'ਪੰਜ ਦਿਵਸ ਬੀਤੇ ਇਸ ਭਾਂਤੀ' ਅਤੇ ਆਪਣੇ ਭੈੜੇ ਇਰਾਦਿਆਂ ਨੂੰ ਪੂਰਾ ਕਰਨ ਲਈ ਜੇਠ ਸੁਦੀ ਚੌਥ ੧੬੬੩, (੩੦ ਮਈ ੧੬੦੬) ਨੂੰ ਛੇਵੇਂ ਦਿਨ ਗੁਰੂ ਜੀ ਦੇ ਅਧਮੋਏ ਸਰੀਰ ਨੂੰ ਰਾਵੀ ਦਰਿਆ ਦੇ ਕਿਨਾਰੇ ਲਿਜਾਇਆ ਗਿਆ। ਗੁਰੂ ਜੀ ਦਾ ਨਿਰਬਲ ਹੋਇਆ ਸਰੀਰ ਹੋਰ ਤਸੀਹੇ ਨਾ ਸਹਾਰ ਸਕਿਆ ਅਤੇ 'ਹਰਿ ਸਿਉਂ ਮਿਲ ਗਏ' ਦਰਿਆ ਵਿਚ ਰੋੜ੍ਹੇ ਜਾਣ ਦੀ ਗਵਾਹੀ ਭਾਈ ਰਤਨ ਸਿੰਘ ਭੰਗੂ ਨੇ ਇਸ ਤਰ੍ਹਾਂ ਭਰੀ ਹੈ। ਉਹ ਲਿਖਦੇ ਹਨ :

ਕੇ ਗੁਰੂ ਅਰਜਨ ਦਰੀਆਇ ਨ ਬੋੜਯੋ।
ਕੇ ਗੁਰੂ ਤੇਗ ਬਹਾਦਰ ਸੀਸ ਨ ਤੋਰਯੋ।
ਕੇ ਸਾਹਬਜ਼ਾਦੇ ਨਾਹਿ ਮਰਾਏ?
ਸ਼ੀਰ-ਖੋਰ ਤੋਹਿ ਨਾਹਿ ਕੁਹਾਏ?

ਗੁਰੂ ਅਰਜਨ ਜੀ ਨੂੰ ਜਾਣ-ਬੁੱਝ ਕੇ ਦਰਿਆ ਵਿਚ ਰੋੜ੍ਹਿਆ, ਇਸ ਤੋਂ ਮੁਗ਼ਲ ਕਿਵੇਂ ਇਨਕਾਰ ਕਰ ਸਕਦੇ ਹਨ? ਇਹ ਪ੍ਰਸ਼ਨ ਭਾਈ ਰਤਨ ਸਿੰਘ ਜੀ ਨੇ

ਕੀਤਾ ਹੈ।[1]

ਮੁਨਸ਼ੀ ਸੋਹਨ ਲਾਲ ਵੀ ਇਸੇ ਦੀ ਹਾਮੀ ਭਰਦਾ ਹੈ ਕਿ ਗੁਰੂ ਅਰਜਨ ਜੀ ਨੂੰ ਤਸੀਹੇ ਦੇਣ ਮਗਰੋਂ ਦਰਿਆ ਵਿਚ ਰੋੜ੍ਹਿਆ ਗਿਆ। ਉਹ ਲਿਖਦਾ ਹੈ, "ਕੁਝ ਤਸੀਹੇ ਦੇਣ ਦੇ ਪਿੱਛੋਂ ਉਸ ਮਹਾਂਪੁਰਸ਼ (ਗੁਰੂ ਅਰਜਨ) ਨੂੰ ਉਨ੍ਹਾਂ (ਤਸੀਹੇ ਦੇਣ ਵਾਲਿਆਂ) ਨੇ ਦਰਿਆ ਰਾਵੀ ਵਿਚ ਸੁੱਟਿਆ।[2]

ਭਾਈ ਕੇਸਰ ਸਿੰਘ ਛਿੱਬਰ ਵੀ ਇਸ ਬਾਰੇ ਲਿਖਦਾ ਹੈ :

**"ਸੋ ਬਧੇ ਹੋਏ ਹੀ ਦਿਤੇ ਨਦੀ ਰੁੜਾਏ।**
**ਸੰਮਤ ਸੋਲਾਂ ਸੈ ਤ੍ਰੈਹਟ, ਜੇਠ ਮਹੀਨੇ,**
**ਚੰਨੋ ਚਾਨਣੀ ਚਉਥ, ਜਲ ਵਹਾਇ ਲੀਨੇ।"**

ਸੋ ਗੁਰੂ ਅਰਜਨ ਸਾਹਿਬ ਜਹਾਂਗੀਰ ਬਾਦਸ਼ਾਹ ਦੀ ਤੰਗਦਿਲੀ, ਧਾਰਮਿਕ ਕੱਟੜਪੁਣੇ ਤੇ ਪੱਖ-ਪਾਤ ਦਾ ਸ਼ਿਕਾਰ ਹੋਏ। ਮੈਕਾਲਫ਼ ਦੇ ਕਥਨ ਅਨੁਸਾਰ, "ਗੁਰੂ ਅਰਜਨ ਜੀ ਨੇ ਉਨ੍ਹਾਂ ਦੀ ਆਪਣੀ ਸ਼ਖ਼ਸੀਅਤ, ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਲਈ ਖੁਸਰੋ ਦਾ ਸੁਭਾਵਕ ਆਦਰ ਕਰਨ ਅਤੇ ਜਹਾਂਗੀਰ ਦੀ ਤੰਗ-ਦਿਲੀ ਅਤੇ ਤੁਅੱਸਬ ਕਾਰਨ ਸ਼ਹਾਦਤ ਦਾ ਪਿਆਲਾ ਪੀਣਾ ਪਿਆ :

**ਰਹੇ ਬਦੇਹੀ ਹੋਇ ਦ੍ਰਿੜ,**
**ਬ੍ਰਹਮ ਗਿਆਨੀ ਨੀਕ।**
**ਜੋ ਬਰਨਿਓ ਮਧ ਸੁਖਮਨੀ,**
**ਪਾਲ ਦਿਖਾਲਿਓ ਠੀਕ।**

ਉਮਦਤ-ਤਵਾਰੀਖ ਦੇ ਲਿਖਾਰੀ ਨੇ ਵੀ ਇਹ ਹੀ ਲਿਖਿਆ ਹੈ ਕਿ ਸ਼ਹਾਦਤ ਨੂੰ ਲਿਖਣ ਲੱਗਿਆਂ ਕਲਮ ਲਹੂ ਦੇ ਹੰਝੂ ਕੇਰਦੀ ਹੈ, ਅੱਖਾਂ ਰੋਂਦੀਆਂ ਹਨ, ਦਿਲ ਪਾਟਦਾ ਹੈ ਅਤੇ ਜਾਨ ਹੈਰਾਨ ਹੁੰਦੀ ਹੈ :

**'ਕਲਮ ਤਹਿਰੀਰੇ ਆਂ ਖ਼ੂੰ ਫ਼ਿਸ਼ਾ,**
**ਵ ਦੀਦਹ ਗਿਰਿਆਂ**
**ਵ ਦਿਲ ਬਿਰਿਯਾਂ,**
**ਵ ਜਾਨ ਹੈਰਾਂ ਮੇ ਬਾਸ਼ਦ।'**

## ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਪ੍ਰਭਾਵ

**(ਸ਼ਹੀਦ ਕੀ ਜੋ ਮੌਤ ਹੈ ਵੁਹ ਕੌਮ ਕੀ ਹਯਾਤ ਹੈ)**

ਕਹਿੰਦੇ ਹਨ ਖ਼ੂਨ ਨੂੰ ਵਿਆਜ ਬਹੁਤਾ ਲੱਗਿਆ ਕਰਦਾ ਹੈ। ਸ਼ਹੀਦ ਦੀ ਮੌਤ

---

1. ਪਾਦਰੀ ਜੇਰੋਮ ਜ਼ੇਵੀਯਰ ਜੋ ਪ੍ਰਸਿੱਧ ਸੇਂਟ ਫ਼ਰਾਂਸਿਸ ਜ਼ੇਵੀਯਰ ਦਾ ਪੋਤਰਿਓਂ ਭਤੀਜਾ (Grand Nephew) ਸੀ ਨੇ ਵੀ ਇਹ ਹੀ ਲਿਖਿਆ ਹੈ ਕਿ ਹਰ ਰੋਜ਼ ਉਸ ਮਹਾਂ-ਪੁਰਸ਼ (ਗੁਰੂ ਅਰਜਨ ਜੀ) ਨੂੰ ਨਵੇਂ ਤੋਂ ਨਵੇਂ ਤਸੀਹੇ ਦਿੱਤੇ ਗਏ। (He gave everyday torments to that saint) ਇਸ ਤਰ੍ਹਾਂ ਉਨ੍ਹਾਂ ਦਾ ਅੰਤ ਹੋਇਆ।
2. ਬਾਅਦ ਅਜ਼ ਜ਼ਹੂਰ ਬਾਹਜ਼ੇ ਮੁਕੱਦਮਾ ਤੇ ਨਾ ਮੁਲਾਇਮ ਜ਼ਾਤ ਆਲੀ ਦਰ ਬਹਿਰੇ ਰਾਵੀ ਅੰਦਾਖਤੰਦ।

ਕਦੀ ਅੰਞਾਈਂ ਨਹੀਂ ਜਾਂਦੀ। ਇਸ ਸ਼ਹਾਦਤ ਦੇ ਪ੍ਰਭਾਵ ਵੀ ਬਹੁਤ ਦੂਰ-ਰਸ ਹਨ। ਇਸ ਇਕ ਸ਼ਹਾਦਤ ਨੇ ਪੰਜਾਬ ਦੀ ਤਾਰੀਖ਼ ਉੱਤੇ ਇਕ ਨਾ ਮਿਟਣ ਵਾਲਾ ਅਸਰ ਛੱਡਿਆ ਹੈ। ਇਤਿਹਾਸ ਵਿਚ ਕਈ ਨਵੇਂ ਕਾਂਡਾਂ ਦਾ ਵਾਧਾ ਹੋਇਆ ਹੈ। ਇਹ ਹੀ ਕਾਰਨ ਲੱਗਦਾ ਹੈ ਕਿ ਟਰੰਪ ਅਤੇ ਹੋਰ ਲਿਖਾਰੀਆਂ ਨੇ ਇਸ ਸ਼ਹਾਦਤ ਨੂੰ ਸਿੱਖ ਇਤਿਹਾਸ ਵਿਚ 'ਮੋੜ' (Turning Point), ਨਾਲ ਤੁਲਨਾ ਦਿੱਤੀ ਹੈ। ਪਰ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਦੇਖਿਆਂ ਇਹ ਸਪੱਸ਼ਟ ਹੋਵੇਗਾ ਕਿ ਮੋੜ ਵਰਗੀ ਕੋਈ ਚੀਜ਼ ਇਤਿਹਾਸ ਵਿਚ ਨਹੀਂ ਆਈ। ਸਿਰਫ਼ ਛੁਪੀਆਂ ਹੋਈਆਂ ਤਾਕਤਾਂ ਨੂੰ ਆਉਣ ਵਾਲੇ ਗੁਰੂਆਂ ਨੇ ਪ੍ਰਗਟ ਕਰ ਦਿੱਤਾ। ਉਸੇ ਸੜਕ ਉੱਤੇ ਹੌਲੇ-ਹੌਲੇ ਚੱਲ ਰਹੀ ਗੱਡੀ ਨੂੰ ਤੇਜ਼ ਕਰ ਦਿੱਤਾ ਗਿਆ। ਗੁਰੂ ਹਰਿਗੋਬਿੰਦ ਜੀ ਵੱਡਿਆਂ ਦੇ ਪਾਏ ਹੋਏ ਪੂਰਨਿਆਂ ਉੱਤੇ ਹੀ ਟੁਰਦੇ ਰਹੇ। ਇਸ ਸ਼ਹਾਦਤ ਨੇ ਉਤਸ਼ਾਹ ਤੇ ਜਜ਼ਬਾ ਭਰਿਆ। ਸਿੱਖ ਇਤਿਹਾਸ ਉੱਤੇ ਮੋਟੇ-ਮੋਟੇ ਪ੍ਰਭਾਵ ਜੋ ਇਸ ਸ਼ਹਾਦਤ ਨੇ ਪਾਏ, ਉਹ ਇਸ ਪ੍ਰਕਾਰ ਹਨ :

(੧) **ਫ਼ੌਜੀ ਤਾਕਤ ਬਣਾਉਣੀ ਜ਼ਰੂਰੀ ਹੋ ਗਈ** : ਇਸ ਸ਼ਹਾਦਤ ਨੇ ਪ੍ਰਗਟ ਕਰ ਦਿੱਤਾ ਕਿ ਧਰਮ ਬਚਾਉਣ ਲਈ ਸ਼ਸਤਰਾਂ ਦੀ ਹੋਂਦ ਜ਼ਰੂਰੀ ਹੈ। 'ਗੁਰੂ ਅਰਜਨ ਸਾਹਿਬ ਨੇ, ਸੀ. ਐਚ. ਪੇਨ ਕਹਿੰਦਾ ਹੈ, 'ਦੇਖ ਲਿਆ ਸੀ ਕਿ ਸਿੱਖ ਸੇਵਕਾਂ ਦਾ, ਬਗ਼ੈਰ ਸ਼ਸਤਰ ਅਪਣਾਏ ਬਚਣਾ ਮੁਸ਼ਕਲ ਹੈ।' ਲਾਹੌਰ ਜਾਂਦੇ ਵੇਲੇ ਇਸੇ ਭਾਵ ਦੀ ਸਿੱਖਿਆ ਗੁਰੂ ਅਰਜਨ ਜੀ ਨੇ ਆਪਣੇ ਬੇਟੇ (ਗੁਰੂ) ਹਰਿਗੋਬਿੰਦ ਜੀ ਨੂੰ ਦਿੱਤੀ ਸੀ : "ਬੇਟਾ! ਕਰੜੇ ਸਮੇਂ ਆ ਰਹੇ ਹਨ। ਬਦੀ ਦੀਆਂ ਤਾਕਤਾਂ ਮੁੱਢਲੇ ਮਨੁੱਖੀ ਹੱਕਾਂ ਦੀ ਜੜ੍ਹ ਵੱਢਣ ਦੇ ਆਹਰ ਵਿਚ ਲੱਗੀਆਂ ਹੋਈਆਂ ਹਨ। ਗੁਰੂ ਨਾਨਕ ਦਾ ਘਰ ਮੁੱਢ ਤੋਂ ਹੀ ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦਾ ਰਾਖਾ ਰਿਹਾ ਹੈ। ਜਨਤਾ ਨੂੰ ਬੰਧਨਾਂ ਤੋਂ ਛੁਡਾਉਣ ਦਾ ਇਹ ਕੰਮ ਅਸਾਂ ਪੂਰੇ ਅਮਨ ਅਤੇ ਸ਼ਾਂਤਮਈ ਤਰੀਕੇ ਨਾਲ ਕੀਤਾ ਹੈ ਪਰ ਹੁਣ ਸਮੇਂ ਹੋਰ ਆ ਗਏ ਹਨ। ਆਪਣੇ ਕੀਤੇ ਹੋਏ ਅੱਤਿਆਚਾਰਾਂ ਨੂੰ ਵੇਖ-ਵੇਖ ਕੇ ਮੁਗ਼ਲਾਂ ਦੀ ਆਤਮਾ ਮਨੁੱਖੀ ਸਰੂਪ ਤੇ ਸੁਭਾਅ ਗਵਾ ਬੈਠੀ ਹੈ। ਹੋ ਸਕਦਾ ਹੈ ਕਿ ਇਸ ਨੂੰ ਜਗਾਇਆ ਜਾ ਸਕੇ ਅਤੇ ਇਸ ਦੇ ਦਬਾਦਬ ਉੱਡ-ਪੁੱਡ ਰਹੇ ਮਨੁੱਖੀ ਸੁਭਾਅ ਨੂੰ ਫਿਰ ਕਾਇਮ ਤੇ ਪੱਕਿਆਂ ਕੀਤਾ ਜਾ ਸਕੇ। ਇਨ੍ਹਾਂ ਮੁਗ਼ਲਾਂ ਦੀ ਆਤਮਾ ਪਸ਼ੂਆਂ ਵਾਂਗਰ ਹੋ ਗਈ ਹੈ। ਸ਼ਾਇਦ ਅਜੇ ਵੀ ਇਨਸਾਨਾਂ ਵਾਂਗਰ ਬਣ ਸਕੇ। ਮੈਂ ਜਾਂਦਾ ਹਾਂ ਅਤੇ ਜਹਾਂਗੀਰ ਨੂੰ ਜਾ ਕੇ ਦੱਸਦਾ ਹਾਂ ਕਿ ਇਕ ਪਾਸੇ ਉਸ ਦੇ ਹੁਕਮ ਨਾਲ ਕੀ-ਕੀ ਅੱਤਿਆਚਾਰ ਹੋ ਸਕਦੇ ਹਨ ਅਤੇ ਦੂਜੇ ਪਾਸੇ ਰੱਬ ਤੇ ਰੱਬ ਦੇ ਬੰਦਿਆਂ ਦੇ ਪਿਆਰ ਦੀ ਖ਼ਾਤਰ ਕੀ-ਕੀ ਝੱਲਿਆ ਜਾ ਸਕਦਾ ਹੈ। ਸ਼ਾਇਦ ਆਪਣੀ ਕੀਤੀ ਦਾ ਨਜ਼ਾਰਾ ਵੇਖ ਕੇ ਉਸ ਦੀ ਆਤਮਾ ਜਾਗ ਪਵੇ। ਪਰ ਜੇ ਸ਼ਾਂਤਮਈ ਰਹਿ ਕੇ, ਸਰੀਰਕ ਦੁੱਖ ਝੱਲਣ ਦਾ ਤਰੀਕਾ ਕਾਮਯਾਬ ਨਾ ਹੋਇਆ ਤਾਂ ਸਮਝ ਲੈਣਾ ਕਿ ਮੁਗ਼ਲਾਂ ਦੀ ਆਤਮਾ ਮਨੁੱਖੀ ਸੁਭਾਅ ਸੋਲਾਂ ਆਨੇ ਤਿਆਗ ਚੁੱਕੀ ਹੈ। ਫੇਰ ਇਨ੍ਹਾਂ ਦੀ ਆਤਮਾ ਨੂੰ ਮਨੁੱਖੀ ਸੁਭਾਅ ਵਿਚ ਬਦਲਣ ਦੀ ਖ਼ਾਤਰ

ਦੁੱਖ ਝੱਲਣੇ ਇਤਨੇ ਬੇਅਰਥ ਹੋਣਗੇ ਜਿਤਨੇ ਕਿ ਸਿੰਙਾਂ ਵਾਲੇ ਜੰਗਲੀ ਜਾਨਵਰਾਂ ਅੱਗੇ ਲੰਮੇ ਪੈ ਕੇ ਉਸ ਦਾ ਪਸ਼ੂ ਸੁਭਾਅ ਵਟਾਉਣ ਦਾ ਜਤਨ ਬੇਅਰਥ ਹੁੰਦਾ ਹੈ। ਸਮਾਂ ਆ ਰਿਹਾ ਹੈ ਕਿ ਭਲਾਈ ਤੇ ਬਦੀ ਦੀਆਂ ਤਾਕਤਾਂ ਦੀ ਮੁੱਠ-ਭੇੜ ਹੋਵੇਗੀ। ਇਸ ਲਈ ਤਿਆਰ ਹੋ ਜਾਓ! ਆਪ ਸ਼ਸਤਰ ਪਹਿਨੋ ਅਤੇ ਸਿੱਖਾਂ ਨੂੰ ਵੀ ਐਸਾ ਕਰਨ ਦੀ ਪ੍ਰੇਰਨਾ ਕਰੋ। ਜ਼ਾਲਮਾਂ ਨਾਲ ਡਟ ਕੇ ਲੜੋ ਅਤੇ ਤਦ ਤੀਕ ਡਟੇ ਰਹੋ ਜਦ ਤਕ ਸੁਧਰ ਨ ਜਾਣ ਜਾਂ ਮੁੱਕ ਨਾ ਜਾਣ!" ਗੁਰੂ ਅਰਜਨ ਨੇ ਸਾਫ਼-ਸਾਫ਼ ਦੇਖ ਲਿਆ ਸੀ ਕਿ ਸ਼ਸਤਰਾਂ ਦੀ ਮਦਦ ਬਗ਼ੈਰ ਇਨ੍ਹਾਂ ਦੇ ਸਿੱਖਾਂ ਸੇਵਕਾਂ ਦਾ ਬਚਣਾ ਅਸੰਭਵ ਸੀ, ਅਤੇ ਆਪਣੇ ਸਪੁੱਤਰ ਜਾਂ-ਸ਼ੀਨ (ਗੁਰੂ) ਹਰਿਗੋਬਿੰਦ ਨੂੰ ਉਨ੍ਹਾਂ ਅਖ਼ੀਰੀ ਸਿੱਖਿਆ ਦਿੱਤੀ ਸੀ ਕਿ ਆਪ ਸ਼ਸਤਰ ਸਜਾ ਕੇ ਗੱਦੀ 'ਤੇ ਬੈਠਣ ਅਤੇ ਜਿਤਨੀ ਵੱਡੀ ਤੋਂ ਵੱਡੀ ਫ਼ੌਜ ਹੋ ਸਕੇ ਤਿਆਰ ਕਰਨ। ਦੋ ਸਮਕਾਲੀ ਢਾਡੀ ਮੀਰ ਨੱਥੂ ਮੱਲ ਤੇ ਅਬਦੁੱਲਾ ਵੀ ਗਵਾਹੀ ਭਰਦੇ ਹਨ ਕਿ ਗੁਰੂ ਹਰਿਗੋਬਿੰਦ ਜੀ ਨੇ ਹੁਕਮ ਅਨੁਸਾਰ ਦੋ ਕ੍ਰਿਪਾਨਾਂ ਪਹਿਨੀਆਂ। ਉਹ ਲਿਖਦੇ ਹਨ :

**"ਦੋ ਤਲਵਾਰੀ ਬੱਧੀਆਂ, ਇਕ ਮੀਰੀ ਦੀ ਇਕ ਪੀਰ ਦੀ।**
**ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।**
**ਹਿੰਮਤ ਬਾਹਾਂ ਕੋਟ ਗੜ੍ਹ ਦਰਵਾਜ਼ਾ ਬਲਖ ਬਖੀਰ ਜੀ!**
**ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਜੀ।**
**ਪੱਗ ਤੇਰੀ ਕੀ ਜਹਾਂਗੀਰ ਦੀ ?"**

*ਕਨਿੰਘਮ* ਵੀ ਇਸ ਬਾਰੇ ਇਉਂ ਲਿਖਦਾ ਹੈ : "ਇਹ ਠੀਕ ਹੈ ਕਿ (ਗੁਰੂ) ਹਰਿਗੋਬਿੰਦ ਜੀ ਥੋੜ੍ਹੇ ਜਿਹੇ ਸਮੇਂ ਵਿਚ ਹੀ ਧਾਰਮਿਕ ਲੀਡਰ ਤੋਂ ਇਲਾਵਾ ਮਿਲਟਰੀ ਲੀਡਰ ਬਣ ਗਏ। (ਗੁਰੂ) ਨਾਨਕ ਨੇ ਸੰਸਾਰੀ ਬਣਨ ਦਾ ਪ੍ਰਚਾਰ ਕੀਤਾ ਸੀ। ਗੁਰੂ ਅਰਜਨ ਜੀ ਨੇ ਉਨ੍ਹਾਂ ਦੇ ਉਪਦੇਸ਼ਾਂ ਨੂੰ ਅਮਲੀ ਸ਼ਕਲ ਦਿੱਤੀ ਤੇ ਦਿਨਾਂ ਵਿਚ ਹੀ ਉਨ੍ਹਾਂ ਉਪਦੇਸ਼ਾਂ ਦਾ ਪ੍ਰਚਾਰ ਆਮ ਹੋ ਗਿਆ। (ਗੁਰੂ) ਅਰਜਨ ਜੀ ਦੀ ਸ਼ਹਾਦਤ ਨੇ (ਗੁਰੂ) ਹਰਿਗੋਬਿੰਦ ਦੇ ਮਨ ਨੂੰ ਹਿਲਾ ਦਿੱਤਾ ਅਤੇ ਉਨ੍ਹਾਂ ਨੇ ਬਦਲੇ ਹਾਲਾਤ ਅਨੁਸਾਰ ਸ਼ਸਤਰ ਧਾਰਨ ਕਰਨੇ ਜ਼ਰੂਰੀ ਸਮਝੇ।" *ਗਾਰਡਨ* ਲਿਖਦਾ ਹੈ : "ਇਸ ਸ਼ਹਾਦਤ ਨੂੰ ਧਰਮ ਵਾਸਤੇ ਹੋਈ ਸ਼ਹਾਦਤ ਸਮਝਿਆ ਗਿਆ। ਇਸ ਸ਼ਹਾਦਤ ਨੇ ਧਾਰਮਕ ਜਜ਼ਬਿਆਂ ਨੂੰ ਝੰਜੋੜਿਆ ਅਤੇ ਚੁੱਪ ਕਰਕੇ ਬੈਠੀ ਕੌਮ ਨੂੰ ਜੰਗਜੂ ਬਣਾ ਦਿੱਤਾ। ਇਸੇ ਸ਼ਹਾਦਤ ਨੂੰ ਇਕ ਮੋੜ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ। ਇਸ ਸ਼ਹਾਦਤ ਨਾਲ ਸਿੱਖੀ ਲਹਿਰ ਦੀ ਸ਼ਕਲ ਹੀ ਬਦਲ ਗਈ। ਨਵੇਂ ਗੁਰੂ ਵਿਚ ਰਾਜਸੀ ਭਾਵ ਵਧੇਰੇ ਤੱਤਪਰ ਹੋ ਗਏ। ਉਨ੍ਹਾਂ ਨੇ ਸਿਪਾਹੀ ਵਾਲਾ ਬਾਣਾ ਧਾਰਨ ਕਰ ਲਿਆ ਅਤੇ ਸਿੱਖਾਂ ਵਿਚ ਸ਼ਸਤਰਾਂ ਵਾਲਾ ਪਿਆਰ ਵੀ ਜਾਗ ਪਿਆ। ਗੁਰੂ ਹਰਿਗੋਬਿੰਦ ਨੇ ਮਾਲਾ ਨੂੰ ਇਕ ਪਾਸੇ ਰੱਖਿਆ ਤੇ ਉਸੇ ਮਾਲਾ ਨੂੰ ਤਲਵਾਰ ਦੇ ਕਬਜ਼ੇ ਨਾਲ ਬੰਨ੍ਹਿਆ ਤਾਂ ਕਿ ਧਰਮ ਦੀ ਰੱਖਿਆ ਕੀਤੀ ਜਾ ਸਕੇ।" ਗੁਰੂ ਹਰਿਗੋਬਿੰਦ ਜੀ ਦਾ ਸਮਕਾਲੀ *ਮੁਹਸਨ ਫ਼ਾਨੀ* ਆਪਣੀ ਪੁਸਤਕ ਦਬਸਤਾਨੇ ਮਜ਼ਾਹਬ ਵਿਚ ਲਿਖਦਾ ਹੈ : "ਗੁਰੂ ਹਰਿਗੋਬਿੰਦ ਜੀ ਨੂੰ ਕਈ ਇਕ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ।

ਉਸ ਸਿਪਾਹੀ ਬਾਣਾ ਧਾਰਨ ਕਰ ਲਿਆ। ਆਪਣੇ ਪਿਤਾ ਦੇ ਅਸੂਲਾਂ ਤੋਂ ਇਲਾਵਾ ਉਸ ਤਲਵਾਰ ਵੀ ਧਾਰਨ ਕੀਤੀ। ਫ਼ੌਜਾਂ ਵੀ ਰੱਖੀਆਂ ਤੇ ਸ਼ਿਕਾਰ ਖੇਡਣਾ ਸ਼ੁਰੂ ਕੀਤਾ।"[1] *ਚਾਰਲਸ ਗਫ਼* ਵੀ ਇਹ ਹੀ ਲਿਖਦਾ ਹੈ ਕਿ ਗੁਰੂ ਅਰਜਨ ਦੀ ਸ਼ਹਾਦਤ ਪਿੱਛੋਂ ਸਿੱਖਾਂ ਵਿਚ ਰਾਜਨੀਤਕ ਝੁਕਾਅ ਪ੍ਰਗਟ ਹੋ ਗਏ।

(੨) **ਸਿੱਖਾਂ ਵਿਚ ਵਿਰੋਧੀ ਜਜ਼ਬੇ ਦਾ ਜਨਮ** : ਭਾਵੇਂ ਜਨਮ ਤੋਂ ਹੀ ਸਿੱਖ ਧਰਮ ਹਕੂਮਤ ਤੇ ਕੀਤੇ ਮਾੜੇ ਕੰਮਾਂ ਨੂੰ ਨਿੰਦਦਾ ਰਿਹਾ ਸੀ ਪਰ ਇਸ ਸ਼ਹਾਦਤ ਨੇ ਤਾਂ ਜਜ਼ਬਾ ਹੀ ਭੜਕਾ ਦਿੱਤਾ। ਗਾਰਡਨ ਦੇ ਲਫ਼ਜ਼ਾਂ ਵਿਚ : "ਸਿੱਖਾਂ ਦੇ ਪੁਰਅਮਨ ਜਜ਼ਬਿਆਂ ਨੂੰ ਇਸ ਸ਼ਹਾਦਤ ਨੇ ਅੱਗ ਲਵਾ ਦਿੱਤੀ।" ਲਤੀਫ਼ ਇਸ ਬਾਰੇ ਲਿਖਦਾ ਹੈ ਕਿ ਇਸ ਸ਼ਹਾਦਤ ਨੇ ਸਿੱਖਾਂ ਉੱਤੇ ਡੂੰਘਾ ਅਸਰ ਪਾਇਆ। ਉਨ੍ਹਾਂ ਦੇ ਧਾਰਮਿਕ ਜਜ਼ਬੇ ਗਰਮਾ ਦਿੱਤੇ। ਉਸ ਸਮੇਂ ਤੋਂ ਹੀ ਸਿੱਖਾਂ ਦੇ ਮਨਾਂ ਵਿਚ ਮੁਸਲਮਾਨਾਂ ਲਈ ਨਫ਼ਰਤ ਦੇ ਬੀਜ ਬੀਜੇ ਗਏ। ਉਹ ਬੀਜ ਹੌਲੇ-ਹੌਲੇ (ਗੁਰੂ) ਨਾਨਕ ਦੇ ਸਿੱਖਾਂ ਵਿਚ ਡੂੰਘੇ ਹੋ ਗਏ। ਭਾਵੇਂ ਪੂਰੀ ਤਰ੍ਹਾਂ ਲਤੀਫ਼ ਦੇ ਖ਼ਿਆਲ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ, ਪਰ ਇਤਨੀ ਸੱਚਾਈ ਮੰਨਣੀ ਪਵੇਗੀ ਕਿ ਮੁਸਲਮਾਨਾਂ ਵਿਰੁੱਧ ਜੇ ਨਹੀਂ ਤਾਂ ਮੁਗ਼ਲ ਹਕੂਮਤ ਵਿਰੁੱਧ ਨਫ਼ਰਤ ਦਾ ਇਕ ਜਜ਼ਬਾ ਸਿੱਖਾਂ ਵਿਚ ਪੈਦਾ ਹੋ ਗਿਆ। *ਮੇਜਰ ਜਨਰਲ ਸਕਾਟ* ਆਪਣੀ ਪੁਸਤਕ 'ਦੀ ਸਿਖਸ' ਵਿਚ ਲਿਖਦਾ ਹੈ : "ਸੋ ਇਕ ਵਾਹਿਗੁਰੂ ਦੇ ਪੁਜਾਰੀਆਂ ਨੂੰ ਧਾਰਮਿਕ ਗ੍ਰੰਥ, ਕੇਂਦਰੀ ਧਾਰਮਕ ਅਸਥਾਨ, ਮਰਯਾਦਾ ਦਿੱਤੀ ਗਈ ਤੇ ਹੁਣ (ਗੁਰੂ ਅਰਜਨ ਦੀ ਸ਼ਹਾਦਤ ਵਿਚ) ਸ਼ਹੀਦ ਹੋਣ ਅਤੇ ਦੁਸ਼ਮਣ ਦਾ ਟਾਕਰਾ ਕਰਨ ਦਾ ਜਜ਼ਬਾ ਵੀ (ਸਪਰਿਟ ਔਫ਼ ਆਪੋਜ਼ੀਸ਼ਨ) ਮਿਲਿਆ।

(੩) **ਸਿੱਖਾਂ ਉੱਤੇ ਦੁੱਖਾਂ ਤੇ ਤਸੀਹਿਆਂ ਦੇ ਕਾਂਡ ਦਾ ਆਰੰਭ** : *ਗੋਕਲ ਚੰਦ ਨਾਰੰਗ* ਗੁਰੂ ਅਰਜਨ ਜੀ ਦੀ ਸ਼ਹਾਦਤ ਦੇ ਪ੍ਰਭਾਵਾਂ ਦਾ ਜ਼ਿਕਰ ਕਰਦੇ ਹੋਏ ਲਿਖਦਾ ਹੈ : "ਸਿੱਖਾਂ ਉੱਤੇ ਜ਼ੁਲਮਾਂ ਤੇ ਤਸੀਹਿਆਂ ਦਾ ਕਾਂਡ ਗੁਰੂ ਅਰਜਨ ਜੀ ਦੇ ਸਮੇਂ ਹੀ ਸ਼ੁਰੂ ਹੋ ਗਿਆ। ਗੁਰੂ ਅਰਜਨ ਜੀ ਸਿੱਖਾਂ ਨੂੰ ਨਿਰੇ ਪਹਿਲੇ ਜਥੇਬੰਦ ਕਰਨ ਵਾਲੇ ਹੀ ਨਹੀਂ, ਸਗੋਂ ਸਭ ਤੋਂ ਪਹਿਲਾਂ ਜਥੇਬੰਦੀ ਦੀ ਮਜ਼ਬੂਤੀ ਲਈ ਸ਼ਹਾਦਤ ਦਾ ਜਾਮ ਵੀ ਪੀਣ ਵਾਲੇ ਸਨ।" ਇਸ ਸ਼ਹਾਦਤ ਨੇ ਸਿੱਖ ਜਥੇਬੰਦੀ ਨੂੰ ਨਿਰਾ ਤਕੜਿਆਂ ਹੀ ਨਾ ਕੀਤਾ ਬਲਕਿ ਨਵੀਂ ਰੂਹ ਫੂਕੀ। ਤਸੀਹਿਆਂ ਦਾ ਇਤਿਹਾਸ ਇਹ ਪ੍ਰਗਟ ਕਰਦਾ ਹੈ ਕਿ ਮਨਮਾਨੀ ਕਰਨ ਵਾਲੀ ਇਕ ਹਕੂਮਤ ਸੱਚ ਦੀ ਆਵਾਜ਼ ਨੂੰ ਦਬਾਉਣ ਲਈ ਕੀ-ਕੀ ਤਰੀਕੇ ਅਪਣਾਉਂਦੀ ਹੈ। ਗੁਰੂ ਅਰਜਨ ਜੀ ਦੇ ਬਾਅਦ ਅਸੀਂ ਸਿੱਖ ਇਤਿਹਾਸ ਵਿਚ ਹਕੂਮਤ ਵੱਲੋਂ ਦਿੱਤੇ ਡਰਾਵਿਆਂ, ਜੁਰਮਾਨਿਆਂ, ਗ੍ਰਿਫ਼ਤਾਰੀਆਂ, ਜਲਾਵਤਨ ਕਰਨਾ, ਘਰ-ਘਾਟ ਜ਼ਬਤ ਕਰਨਾ, ਮੁਕੱਦਮੇ ਚਲਾਉਣੇ, ਤਸੀਹੇ ਦੇਣੇ, ਫਾਂਸੀਆਂ ਦੇਣੀਆਂ, ਕੌਮ ਦੇ ਬਾਗੀ ਹੋਣ ਦਾ ਐਲਾਨ ਕਰਨਾ ਅਤੇ ਕਤਲੇਆਮ

---

1. ਭਾਵ ਕੋਈ ਉਲਟ ਗੱਲ ਨਾ ਕੀਤੀ ਸਗੋਂ ਪੂਰਨਿਆਂ ਉੱਤੇ ਚਲਦੇ ਹੋਏ ਹੀ ਹੋਰ ਕੰਮਾਂ ਦੇ ਇਲਾਵਾ ਕ੍ਰਿਪਾਨ ਪਹਿਨੀ।

ਦਾ ਹਾਲ ਪੜ੍ਹਦੇ ਹਾਂ। ਇਹ ਸਭ ਇਸ ਲਈ ਕੀਤਾ ਗਿਆ ਕਿ ਸਿੱਖ ਜਥੇਬੰਦੀ ਖੇਰੂੰ-ਖੇਰੂੰ ਹੋ ਜਾਏ।

(੪) **ਸਿੱਖਾਂ ਵਿਚ ਕੁਰਬਾਨੀ ਦੇ ਜਜ਼ਬੇ ਦਾ ਜਨਮ** : ਜੇ ਹਕੂਮਤ ਨੇ ਤਸੀਹੇ ਦੇਣ ਦਾ ਮਨਸੂਬਾ ਬਣਾਇਆ ਤਾਂ ਇਸ ਪਾਸੇ ਉਨ੍ਹਾਂ ਕਸ਼ਟਾਂ ਨੂੰ ਸਹਾਰਨ ਲਈ ਵੀ ਕੌਮ ਤਿਆਰ ਹੋ ਗਈ। ਕੁਰਬਾਨੀ ਦਾ ਜਜ਼ਬਾ ਸਿੱਖਾਂ ਵਿਚ ਉਭਰ ਪਿਆ। ਜਿਵੇਂ ਗੁਰੂ ਅੰਗਦ ਦੇਵ ਜੀ ਨੇ ਸਿੱਖ ਧਰਮ ਵਿਚ ਹੁਕਮ ਮੰਨਣ, ਗੁਰੂ ਅਮਰਦਾਸ ਜੀ ਨੇ ਏਕਤਾ ਤੇ ਬਰਾਬਰੀ ਤੇ ਗੁਰੂ ਰਾਮਦਾਸ ਜੀ ਨੇ ਸੇਵਾ ਦੇ ਭਾਵ ਭਰੇ। ਇਸੇ ਤਰ੍ਹਾਂ ਗੁਰੂ ਅਰਜਨ ਜੀ ਦੀ ਸ਼ਹਾਦਤ ਨੇ ਸਿੱਖਾਂ ਵਿਚ ਕੁਰਬਾਨੀ ਦਾ ਜਜ਼ਬਾ ਭਰਿਆ। ਦੁਨੀਆਂ ਵਿਚ ਚੰਗਿਆਈਆਂ ਦੀ ਨੀਂਹ ਕੁਰਬਾਨੀ ਹੀ ਰੱਖ ਸਕਦੀ ਹੈ। ਮਾਂ ਆਪਣੀ ਸੁੰਦਰਤਾ ਕੁਰਬਾਨ ਕਰਦੀ ਹੈ ਤਾਂ ਕਿ ਬੱਚੇ ਨੂੰ ਜਨਮ ਦੇ ਸਕੇ। ਰਵਿਦਾਸ ਜੀ ਲਿਖਦੇ ਹਨ : "ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥" ਫੁੱਲ ਖਿੜਦਾ ਹੈ ਤਾਂ ਕਿ ਫਲ ਲੱਗਣ।" ਜਦ ਫੁੱਲ ਲੱਗਣੇ ਸ਼ੁਰੂ ਹੁੰਦੇ ਹਨ ਤਾਂ ਫੁੱਲ ਮੁਰਝਾ ਕੇ ਡਿੱਗ ਪੈਂਦੇ ਹਨ। ਗੁਰੂ ਜੀ ਦਾ ਇਕ ਹੋਰ ਖ਼ਿਆਲ ਵੀ ਸੀ ਕਿ ਜਿਸ ਆਦਮੀ ਨੇ ਦਰਦ ਕਦੀ ਸਹਾਰਿਆ ਹੀ ਨਹੀਂ ਉਹ ਦੂਜੇ ਦੇ ਦਰਦ ਨੂੰ ਕਿਵੇਂ ਮਹਿਸੂਸ ਕਰ ਸਕਦਾ ਹੈ ? ਸੋ ਉਨ੍ਹਾਂ ਆਪ ਕੁਰਬਾਨੀ ਦੇ ਕੇ ਸਿੱਖਾਂ ਲਈ ਪੂਰਨੇ ਪਾਏ ਤਾਂ ਕਿ ਆਉਣ ਵਾਲੀਆਂ ਨਸਲਾਂ ਉਨ੍ਹਾਂ ਪੂਰਨਿਆਂ ਉੱਤੇ ਚੱਲ ਸਕਣ :

"ਅਜਰ ਜਰਨ ਕੀ ਔਧ ਜਨਾਈ।
ਇਤੇ ਕਸ਼ਟ ਤੇ ਨਹੀਂ ਦਿਖਾਈ।"

ਜੇ ਗੁਰੂ ਅਰਜਨ ਜੀ ਸ਼ਹਾਦਤ ਨਾ ਦੇਂਦੇ ਤਾਂ ਸ਼ਾਇਦ ਉਸ ਉਤਸ਼ਾਹ ਨਾਲ ਸਿੱਖ ਸ਼ਹਾਦਤਾਂ ਪੇਸ਼ ਨਾ ਕਰਦੇ, ਜਿਸ ਨਾਲ ਉਨ੍ਹਾਂ ਸ਼ਹਾਦਤਾਂ ਦਿੱਤੀਆਂ। ਜੇ ਸਿੱਖ ਆਚਰਨ ਨੇ ਦੁਨੀਆਂ ਦੇ ਲੋਕਾਂ ਨੂੰ ਪ੍ਰਭਾਵਤ ਕੀਤਾ ਹੈ ਤਾਂ ਇਸ ਦਾ ਵੱਡਾ ਕਾਰਨ ਗੁਰੂ ਜੀ ਦੀ ਸ਼ਹਾਦਤ ਸੀ ਜਿਸ ਨੇ ਅਜਿਹੀ ਨੀਂਹ ਰੱਖੀ ਕਿ ਜਿਸ ਉੱਤੇ ਉਸਰਿਆ ਮਹੱਲ ਸੁੰਦਰ ਬਣਿਆ। ਗੁਰੂ ਅਰਜਨ ਜੀ ਨੇ ਪਹਿਲੀ ਸ਼ਰਤ ਆਪਣੇ ਸਿੱਖ ਲਈ ਇਹ ਰੱਖੀ ਕਿ ਪਹਿਲਾਂ ਮਰਨ ਕਬੂਲ ਕਰੇ। ਫਿਰ ਸਿੱਖੀ ਦੇ ਦਾਇਰੇ ਵਿਚ ਆਏ

"ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥"

ਗੁਰੂ ਜੀ ਨੇ ਆਪ ਤੱਤੀਆਂ ਤਵੀਆਂ ਉੱਤੇ ਬੈਠ ਕੇ, ਦੇਗ ਵਿਚ ਉਬਾਲੇ ਖਾ ਕੇ ਇਸ ਤੁਕ ਦੀ ਵਿਆਖਿਆ ਕੀਤੀ।[1] ਇਸ ਕੁਰਬਾਨੀ ਨੇ ਦੁੱਖੜੇ ਝੱਲਣ ਲਈ ਕੌਮ ਨੂੰ ਤਿਆਰ ਕੀਤਾ। ਇਹ ਸ਼ਹਾਦਤ ਤਾਂ ਆਪਣੀ ਜਥੇਬੰਦੀ ਲਈ ਹੀ ਸੀ

---

1. ਇਹ ਵੀ ਯਾਦ ਰਵ੍ਹੇ ਕਿ ਸਿੱਖ ਘਰ ਵਿਚ ਮੌਤ ਸਜ਼ਾ ਨਹੀਂ ਹੈ, ਹੱਕ ਹੈ ਜਿਸ ਨੂੰ ਸੂਰਮੇ ਜੂਝ ਕੇ ਲੈਂਦੇ ਹਨ।
'ਮਰਣੁ ਮੁਣਸਾ ਸੂਰਿਆ ਹਕੁ ਹੈ......॥"

ਪਰ ਉਪਰੰਤ ਦੂਜਿਆਂ ਲਈ ਮਰਨ ਦਾ ਜਜ਼ਬਾ ਵੀ ਜਾਗਿਆ ਤੇ ਬਹੁਤੀਆਂ ਸ਼ਹਾਦਤਾਂ ਦੂਜਿਆਂ ਨੂੰ ਬਚਾਉਣ ਲਈ ਹੀ ਦਿੱਤੀਆਂ। ਮੁਹਸਨ ਫ਼ਾਨੀ ਵੀ ਜ਼ਿਕਰ ਕਰਦਾ ਹੈ : "ਸੱਚ ਲਈ ਤਾਕਤ ਜਥੇਬੰਦ ਹੋਣੀ ਸ਼ੁਰੂ ਹੋਈ ਤੇ ਉਸੇ ਤਾਕਤ ਨੇ ਬੁਰਾਈਆਂ ਦਾ ਟਾਕਰਾ ਕੀਤਾ। ਕਮਜ਼ੋਰ ਨੂੰ ਲਿਤਾੜਿਆ ਜਾਂਦਾ ਦੇਖ ਕੇ ਸਿੱਖਾਂ ਦੇ ਜਜ਼ਬੇ ਜਾਗ ਪੈਂਦੇ ਸਨ ਤੇ ਸਿੱਖ ਨਿਆਸਰਿਆਂ ਨੂੰ ਆਸਰਾ ਦੇਣ ਲਈ ਬਲਦੀ ਅੱਗ ਵਿਚ ਕੁੱਦ ਪੈਂਦੇ ਸਨ।" ਇਸ ਕੁਰਬਾਨੀ ਦਾ ਸਦਕਾ ਕੋਈ ਕਿਸੇ ਨੂੰ ਲਿਤਾੜ ਨਾ ਸਕੇਗਾ, ਸਗੋਂ ਸੁਖਾਂ ਦਾ ਰਾਜ ਸਥਾਪਨ ਹੋਵੇਗਾ, ਇਹ ਹੀ ਗੁਰੂ ਜੀ ਨੇ ਅਨੁਭਵ ਕੀਤਾ ਸੀ :

"ਹੁਣਿ ਹੁਕਮੁ ਹੋਆ ਮਿਹਰਵਾਣ ਦਾ॥
ਪੈ ਕੋਇ ਨ ਕਿਸੈ ਰਞਾਣਦਾ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥"[2]

**(੫) ਸ਼ਹੀਦਾਂ ਦਾ ਖ਼ੂਨ ਧਰਮ ਦਾ ਬੀਜ ਹੈ :**

(The blood of martyr is the seed of the Church)

ਇੰਗਲਸਤਾਨ ਵਿਚ ਇਕ ਥਾਂ ਹੈ ਜਿਸ ਨੂੰ ਬਰੀ ਸੈਂਟ ਐਡਮੰਡ ਕਹਿੰਦੇ ਹਨ। ਉਥੇ ਇਕ ਯਾਦਗਾਰ ਬਣੀ ਹੋਈ ਹੈ। ਉਸ ਯਾਦਗਾਰ ਅੰਦਰ ਸੰਤ ਬਾਦਸ਼ਾਹ ਐਡਮੰਡ ਦੇ ਸਿਰ ਦੀ ਕਬਰ ਹੈ। ਬਾਦਸ਼ਾਹ ਐਡਮੰਡ ਨੂੰ ਧਰਮ ਨਾ ਤਬਦੀਲ ਕਰਨ ਕਰਕੇ ਸ਼ਹੀਦ ਕੀਤਾ ਗਿਆ ਅਤੇ ਉਸ ਦੀ ਸ਼ਹਾਦਤ ਨਾਲ ਵਿਦੇਸ਼ੀ ਜ਼ੁਲਮ ਘਟਣੇ ਸ਼ੁਰੂ ਹੋਏ। ਇਸ ਦੀ ਯਾਦ ਵਿਚ ਕਈ ਗਿਰਜੇ ਬਣਾਏ ਗਏ ਅਤੇ ਇਹ ਲਫ਼ਜ਼ ਉਕਰੇ ਗਏ 'The blood of martyr is the seed of the Church' ਸ਼ਹੀਦਾਂ ਨੇ ਧਰਮ ਦਾ ਬੀਜ ਪਾ ਦਿੱਤਾ ਅਤੇ ਇਹ ਇਕ ਸੱਚਾਈ ਹੈ ਕਿ ਸਿੱਖੀ ਦੀ ਫੁਲਵਾੜੀ ਸ਼ਹੀਦਾਂ ਦੇ ਬੀਜ ਤੋਂ ਹੀ ਉਪਜੀ ਹੈ।



1. ਗੁਰੂ ਗ੍ਰੰਥ ਸਾਹਿਬ, ਪੰਨਾ ੭੪.




# ਗੁਰੂ ਹਰਿਗੋਬਿੰਦ ਜੀ

## (੧੫੯੫-੧੬੪੪)

(ਦਲਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ)

**ਮੁੱਢਲਾ ਜੀਵਨ**[1] : ਸਿੱਖ ਇਤਿਹਾਸ ਵਿਚ ਇਕ ਰਵਾਇਤ ਚਲੀ ਆ ਰਹੀ ਹੈ ਕਿ ਇਕ ਵਾਰੀ ਗੁਰੂ ਅਰਜਨ ਜੀ ਦੇ ਘਰੋਂ ਬੀਬੀ ਗੰਗਾ ਜੀ ਕੇਸ ਸੁਕਾ ਰਹੇ ਸਨ ਤਾਂ ਪਾਣੀ ਦੀਆਂ ਕੁਝ ਛਿੱਟਾਂ ਪ੍ਰਿਥੀ ਚੰਦ ਜੀ ਦੀ ਪਤਨੀ ਬੀਬੀ ਕਰਮੋ ਉੱਤੇ ਜਾ ਪਈਆਂ। ਬੀਬੀ ਕਰਮੋ ਨੇ ਬੜੀਆਂ ਜਲੀਆਂ-ਕਟੀਆਂ ਸੁਣਾਈਆਂ। ਗੁਰੂ ਅਰਜਨ ਜੀ ਅੱਗੇ ਬੀਬੀ ਗੰਗਾ ਜੀ ਨੇ ਅਰਜ਼ੋਈ ਕੀਤੀ ਕਿ ਅਰਦਾਸ ਕਰੋ ਕਿ ਵਾਹਿਗੁਰੂ ਸਪੁੱਤਰ ਦੀ ਦਾਤ ਬਖ਼ਸ਼ੇ! ਅਰਦਾਸ ਰਾਹੀਂ ਬਖ਼ਸ਼ਸ਼ ਲੈਣ ਲਈ ਮਾਤਾ ਗੰਗਾ ਜੀ ਅਤੇ ਗੁਰੂ ਅਰਜਨ ਜੀ ਦੋਵੇਂ ਬਾਬਾ ਬੁੱਢਾ ਜੀ ਪਾਸ ਗਏ। ਇਲਾਕੇ ਵਿਚ ਲੋਕਾਂ ਦੀ ਭੀੜ ਦੇਖ ਕੇ ਬਾਬਾ ਜੀ ਨੇ ਪੁੱਛਿਆ ਕਿ ਇਹ ਕੌਣ ਆ ਰਹੇ ਹਨ। ਲੋਕਾਂ ਦੱਸਿਆ ਕਿ ਗੁਰੂ ਅਰਜਨ ਜੀ ਆਪੂੰ ਆ ਰਹੇ ਹਨ। ਸੁਭਾਵਕ ਹੀ ਬਾਬਾ ਜੀ ਨੇ ਕਿਹਾ ਕਿ ਗੁਰੂ ਕਿਆਂ ਨੂੰ ਭਾਜੜ ਪੈ ਗਈ ਹੈ ਕਿ ਇਕ ਥਾਂ ਤੋਂ ਦੂਜੀ ਥਾਂ ਜਾ ਰਹੇ ਹਨ। ਨਿਕਟਵਰਤੀ ਨੇ ਕਿਹਾ : 'ਬਾਬਾ ਜੀ! ਗੱਲ ਹੋਰ ਹੈ, ਗੁਰੂ ਸਾਹਿਬ ਤਾਂ ਸਮੇਤ ਮਾਤਾ ਗੰਗਾ ਦੇ ਤੁਹਾਡੇ ਦਰਸ਼ਨਾਂ ਨੂੰ ਆ ਰਹੇ ਹਨ ਅਤੇ ਪੁੱਤਰ ਦਾ ਵਰ ਮੰਗਦੇ ਹਨ। ਇਤਨਾ ਸੁਣਦੇ ਸਾਰ ਬਾਬਾ ਜੀ ਉੱਠ ਖਲੋਤੇ ਅਤੇ ਨੱਚਣ ਲੱਗ ਪਏ ਅਤੇ ਜ਼ੋਰ ਦਾ ਹੱਥ 'ਤੇ ਹੱਥ ਮਾਰ ਕੇ ਕਿਹਾ : 'ਇਕ ਅਜਿਹਾ ਪੁੱਤਰ ਹੋਵੇਗਾ ਜੋ ਬਹੁਤ ਬਲਵਾਨ ਅਤੇ ਸੂਰਮਾ ਹੋਵੇਗਾ।' ਗੁਰਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਮਾਤਾ ਜੀ ਨੂੰ ਸੰਬੋਧਨ ਕਰਦੇ ਕਿਹਾ :

"ਤੁਮਰੇ ਗ੍ਰਿਹ ਪ੍ਰਗਟੇ ਕਾ ਜੋਧਾ।
ਜਾ ਕੋ ਬਲ ਗੁਨ ਕਿਨਹੂ ਸੋਧਾ।"

ਇਹ ਬਚਨ ਕਰ ਰਹੇ ਹੀ ਸਨ ਕਿ ਪਹਿਲਾਂ ਬੱਦਲ ਗਰਜੇ 'ਜਲਧਰ ਗਰਜਯੋ, ਗਗਨ ਮਹਾਨਾ' ਅਤੇ ਫਿਰ ਬਿਜਲੀ ਕੜਕੀ।[2]

1. ਵਿਸਥਾਰ ਲਈ ਮੇਰੀ ਪੁਸਤਕ ਗੁਰ ਭਾਰੀ, ਜੀਵਨੀ ਗੁਰੂ ਹਰਿਗੋਬਿੰਦ ਪੜ੍ਹੋ।
2. ਤੜਿਤਾ ਲਸ਼ਕਤਿ ਤੇਜ ਅਧਿਕ ਧਰਿ। ਦਸਹੁ ਦਿਸ਼ਨ ਪਹਿ ਕੀਨ ਪ੍ਰਕਾਸ਼।
ਭਾਵ : ਬਿਜਲੀ ਰੂਪ ਤਲਵਾਰ ਲਿਸ਼ਕੇਗੀ ਤੇ ਸ਼ਬਦ ਨੂੰ ਹਰ ਹਿਰਦੇ ਵਿਚ ਗੂੰਜਾਏਗਾ।
(ਰਾਸ ੩, ਅੰਸ ੩)

**ਪ੍ਰਕਾਸ਼** : ਗੁਰ-ਸੰਗਤਾਂ ਦੀ ਮਨੋ-ਅਰਦਾਸਾਂ ਦੇ ਸਦਕਾ (ਗੁਰੂ) ਹਰਿਗੋਬਿੰਦ ਜੀ ਦਾ ਜਨਮ ਸੰਨ ੧੫੯੫ ਈ: ਨੂੰ ਵਡਾਲੀ ਵਿਖੇ ਹੋਇਆ। ਸੰਗਤਾਂ ਨੇ ਤਾਂ ਰੱਜ ਕੇ ਖ਼ੁਸ਼ੀਆਂ ਮਨਾਈਆਂ ਪਰ ਪ੍ਰਿਥੀ ਚੰਦ ਜੀ ਨੂੰ ਸਾੜ੍ਹਾ ਹੋਇਆ ਅਤੇ ਈਰਖਾ ਕਰਨ ਲੱਗੇ। ਪ੍ਰਿਥੀ ਚੰਦ ਜੀ ਦਾ ਖ਼ਿਆਲ ਸੀ ਕਿ ਗੁਰੂ ਅਰਜਨ ਜੀ ਦੇ ਘਰ ਕੋਈ ਸਪੁੱਤਰ ਨਾ ਹੋਣ ਕਰਕੇ ਆਪ ਮੁਹਾਰੇ ਗੁਰ-ਗੱਦੀ ਦਾ ਮਾਲਕ ਉਸ ਦਾ ਪੁੱਤਰ ਮਿਹਰਬਾਨ ਹੋਵੇਗਾ ਪਰ (ਗੁਰੂ) ਹਰਿਗੋਬਿੰਦ ਜੀ ਦੇ ਜਨਮ ਨਾਲ ਉਸ ਦੀਆਂ ਸਾਰੀਆਂ ਆਸਾਂ ਉੱਤੇ ਪਾਨੀ ਫਿਰ ਗਿਆ। ਪ੍ਰਿਥੀ ਚੰਦ ਜੀ ਆਪਣੇ ਭੈੜਿਆਂ ਮਨਸੂਬਿਆਂ ਨੂੰ ਪੂਰਾ ਕਰਨ ਲਈ ਵਿਉਂਤਾਂ ਬਣਾਉਣ ਲੱਗੇ। ਉਨ੍ਹਾਂ ਦੀ ਕੋਸ਼ਿਸ਼ ਸੀ ਕਿ ਇਹ ਨਵ-ਜਨਮਿਆ (ਗੁਰੂ) ਹਰਿਗੋਬਿੰਦ ਕਿਸੇ ਤਰੀਕੇ ਨਾਲ ਮਾਰ-ਮੁਕਾਇਆ ਜਾਏ।

**ਗੁਰੂ ਜੀ ਨੂੰ ਮਾਰ-ਮੁਕਾਉਣ ਦੀਆਂ ਸਾਜ਼ਿਸ਼ਾਂ** : (ਗੁਰੂ) ਹਰਿਗੋਬਿੰਦ ਜੀ ਉਨ੍ਹਾਂ ਦਿਨਾਂ ਵਿਚ ਵਡਾਲੀ ਸਨ। ਉਨ੍ਹਾਂ ਨੂੰ ਮਾਰ-ਮੁਕਾਉਣ ਲਈ ਪ੍ਰਿਥੀ ਚੰਦ ਨੇ ਇਕ ਦੁੱਧ ਪਿਆਲਣ ਲਈ ਫ਼ਫ਼ੇਕੁੱਟਣੀ ਦਾਈ ਨੂੰ ਦੋ ਸੌ ਰੁਪਏ ਦਿੱਤੇ।[1] ਦਾਈ ਦਾ ਨਾਂ ਫਤੋ ਕਰਕੇ ਲਿਖਿਆ ਹੈ। ਦਾਈ ਰਚੀ ਸਾਜ਼ਸ਼ ਮੁਤਾਬਕ ਵਡਾਲੀ ਪੁੱਜੀ ਤੇ ਮਾਤਾ ਗੰਗੋ ਜੀ ਅੱਗੇ ਅਰਜ਼ ਗੁਜ਼ਾਰੀ ਕਿ ਗੁਰੂ ਜੀ ਨੂੰ ਦੁੱਧ ਪਿਆਲਣ ਲਈ ਉਸ ਨੂੰ ਦਾਈ ਰੱਖਿਆ ਜਾਏ। ਮਾਤਾ ਜੀ ਨੇ ਉਸ ਨੂੰ ਸੇਵਾ ਲਈ ਰੱਖ ਲਿਆ। ਉਸ ਨੇ ਆਪਣੇ ਮਨਸੂਬੇ ਵਿਚ ਕਾਮਯਾਬ ਹੋਣ ਲਈ ਆਪਣੇ ਥਣਾਂ ਨੂੰ ਸਖ਼ਤ ਜ਼ਹਿਰ ਲਗਾ ਲਿਆ ਤਾਂ ਕਿ ਦੁੱਧ ਪੀਂਦੇ ਬੱਚੇ ਨੂੰ ਜ਼ਹਿਰ ਦਿੱਤਾ ਜਾ ਸਕੇ। ਜਿਉਂ-ਜਿਉਂ ਉਹ ਕੋਸ਼ਿਸ਼ ਕਰੇ (ਗੁਰੂ) ਹਰਿਗੋਬਿੰਦ ਜੀ ਉੱਚੀ-ਉੱਚੀ ਰੋਈ ਜਾਣ। ਮਾਤਾ ਗੰਗਾ ਜੀ ਨੂੰ ਜਦ ਬਾਲਕ ਗੁਰੂ ਦੇ ਰੋਣ ਦੀ ਆਵਾਜ਼ ਪੁੱਜੀ ਤਾਂ ਉਨ੍ਹਾਂ ਨੇ ਰੋਣ ਦਾ ਕਾਰਨ ਪੁੱਛਿਆ। ਦਾਈ ਨੇ ਸਾਫ਼ ਦੱਸ ਦਿੱਤਾ ਕਿ ਥਣਾਂ ਨੂੰ ਜ਼ਹਿਰ ਲੱਗਾ ਹੋਇਆ ਸੀ ਤੇ ਉਹ ਜ਼ਹਿਰ ਭਰੇ ਥਣਾਂ ਰਾਹੀਂ ਬਾਲਕ ਨੂੰ ਦੁੱਧ ਪਿਲਾਣਾ ਚਾਹੁੰਦੀ ਸੀ। ਜ਼ਹਿਰ ਸਖ਼ਤ ਹੋਣ ਕਾਰਨ ਥੋੜ੍ਹੀ ਦੇਰ ਬਾਅਦ ਉਹ ਬੇਹੋਸ਼ ਹੋ ਗਈ। ਉਸ ਨੇ ਮਰਦੇ-ਮਰਦੇ ਸਾਰੀ ਵਿਥਿਆ ਸੁਣਾਈ ਅਤੇ ਦੱਸਿਆ ਕਿ ਦੋ ਸੌ ਰੁਪਏ ਪਿੱਛੇ ਉਸ ਨੇ ਦੀਨ ਤੇ ਦੁਨੀਆਂ ਗਵਾਈ ਹੈ। ਜਦ ਗੁਰੂ ਅਰਜਨ ਦੇਵ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਬਜਾਇ ਗਿਲੇ ਦੇ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ ਅਤੇ ਸ਼ਬਦ ਉਚਾਰਿਆ : "ਗੁਰ ਪੂਰੇ ਰਾਖਿਆ ਦੇ ਹਾਥ॥"

ਪ੍ਰਿਥੀ ਚੰਦ ਜੀ ਦਾ ਜਦ ਇਹ ਕੀਤਾ ਵਾਰ ਖ਼ਾਲੀ ਗਿਆ ਤਾਂ ਉਸ ਨੇ ਹੋਰ ਕੁਚੀਲ ਵਿਉਂਤਾਂ ਕਰਨੀਆਂ ਸ਼ੁਰੂ ਕੀਤੀਆਂ। ਇਕ ਸਪੇਰੇ ਨੂੰ ਸਿਖਾਇਆ ਕਿ ਗੁਰੂ ਸਾਹਮਣੇ ਸੱਪਾਂ ਦਾ ਤਮਾਸ਼ਾ ਦਿਖਾਏ ਤੇ ਉਸ ਦਾ ਸਿਧਾਇਆ ਸੱਪ ਬਾਲਕ (ਗੁਰੂ)

1. ਦਾਈ ਫ਼ਤੋ ਨੂੰ ਦੋ ਸੌ ਰੁਪਿਆ ਦਾ ਟਿਕਾਣਾ ਮੇਖਾ। (ਬੰਸਾਵਲੀ ਨਾਮਾ)

ਹਰਿਗੋਬਿੰਦ ਨੂੰ ਡੱਸੇ। ਸੱਪ ਦਾ ਤਮਾਸ਼ਾ ਉਸ ਸ਼ੁਰੂ ਕੀਤਾ। ਬਾਲਕ ਗੁਰੂ ਨੇ ਉਸ ਸੱਪ ਦਾ ਸਿਰ ਆਪਣੀ ਮੁੱਠੀ ਵਿਚ ਭੀਂਚ ਲਿਆ ਤੇ ਸੱਪ ਉਥੇ ਹੀ ਵੱਲ ਖਾ ਕੇ ਖ਼ਤਮ ਹੋ ਗਿਆ। "ਸੀਸ ਦਬਾਇ ਕੈ ਫੇਸ ਦਿਯੋ, ਬਹੁ ਦੀਰਘ ਸੋ ਉਲਟਯੋ ਬਲ ਖਾਏ"[1]। ਸਪੇਰੇ ਨੇ ਵੀ ਸਭ ਕੁਝ ਉਗਲ ਦਿੱਤਾ। ਜਦ ਇਹ ਚਾਲ ਵੀ ਮੀਣਿਆਂ ਦੀ ਕਾਮਯਾਬ ਨਾ ਹੋਈ ਤਾਂ ਉਨ੍ਹਾਂ ਮੂੰਹ ਲਾਹੌਰ ਤੇ ਆਗਰੇ ਵੱਲ ਕੀਤਾ।

**(ਗੁਰੂ) ਹਰਿਗੋਬਿੰਦ ਅੰਮ੍ਰਿਤਸਰ ਵਿਚ** : ਗੁਰੂ ਅਰਜਨ ਜੀ ਨੇ ਵੀ ਸੋਚ-ਵਿਚਾਰ ਪਿੱਛੋਂ (ਗੁਰੂ) ਹਰਿਗੋਬਿੰਦ ਨੂੰ ਅੰਮ੍ਰਿਤਸਰ ਹੀ ਸੱਦ ਘੱਲਿਆ। ਅੰਮ੍ਰਿਤਸਰ ਉਨ੍ਹਾਂ ਦਿਨਾਂ ਵਿਚ ਚੇਚਕ ਦੀ ਬੀਮਾਰੀ ਪਈ ਹੋਈ ਸੀ। ਗੁਰੂ ਜੀ ਨੂੰ ਬਿਮਾਰੀ ਦਾ ਸਖ਼ਤ ਹੱਲਾ ਹੋਇਆ ਅਤੇ ਸਰੀਰ ਉੱਤੇ ਅਸਰ ਪਿਆ। ਅੱਖਾਂ ਵਿਚੋਂ ਲਾਟਾਂ ਨਿਕਲ ਰਹੀਆਂ ਸਨ ਤੇ ਘੂਕੀ ਬੱਝੀ ਹੋਈ ਸੀ। ਮਾਤਾ ਗੰਗਾ ਜੀ ਮਾਤ-ਸਨੇਹ ਕਾਰਨ ਚਿੰਤਾਤੁਰ ਹੋਏ। ਮੀਣਿਆਂ ਅੰਦਰ ਹੀ ਅੰਦਰ ਖ਼ੁਸ਼ੀਆਂ ਮਨਾਈਆਂ। ਆਂਢ-ਗੁਆਂਢ ਨੇ ਮਾਤਾ ਜੀ ਦੇ ਕੰਨਾਂ ਵਿਚ ਸਰੋਤ ਪਾਈ ਕਿ ਬੱਚੇ ਨੂੰ ਸੀਤਲਾ ਦੇ ਮੰਦਰ ਦੇ ਦਰਸ਼ਨ ਕਰਾਓ, ਸੀਤਲਾ ਦੀ ਪੂਜਾ ਕਰੋ। ਗੁਰੂ ਜੀ ਨੇ ਸਭ ਦੀਆਂ ਦਿੱਤੀਆਂ ਰਾਵਾਂ ਨੂੰ ਇਨ੍ਹਾਂ ਅੱਖਰਾਂ ਨਾਲ ਮੋੜ ਦਿੱਤਾ, "ਜਿਸ ਨੇ ਦਿੱਤਾ ਹੈ ਉਹ ਆਪ ਰੱਖਿਆ ਕਰੇਗਾ।" ਵਾਹਿਗੁਰੂ ਨੇ ਕਿਰਪਾ ਕੀਤੀ ਤੇ ਬਾਲਕ ਦੀ ਬੀਮਾਰੀ ਟਲੀ। ਗੁਰੂ ਅਰਜਨ ਜੀ ਨੇ ਸ਼ੁਕਰਾਨੇ ਵਜੋਂ ਸ਼ਬਦ ਉਚਾਰੇ[2] ਅਤੇ ਬਾਲਕਾਂ ਲਈ ਪਿਆਰ ਦਰਸਾਇਆ ਅਤੇ ਵਾਹਿਗੁਰੂ ਦਾ ਸ਼ੁਕਰ ਮਨਾਇਆ।

ਗੁਰੂ ਘਰ ਵਿਚ ਬਾਲਕਾਂ ਨਾਲ ਪਿਆਰ ਮੁੱਢ ਤੋਂ ਹੀ ਚਲਿਆ ਆ ਰਿਹਾ

---

1. ਰਾਸ ੩, ਅੰਸ ੮ ।
2. ਸੋਰਠਿ ਮਹਲਾ ੫ ॥

ਸਦਾ ਸਦਾ ਹਰਿ ਜਾਪੇ ॥
ਪ੍ਰਭ ਬਾਲਕ ਰਾਖੇ ਆਪੇ ॥
ਸੀਤਲਾ ਠਾਕਿ ਰਹਾਈ ॥
ਬਿਘਨ ਗਏ ਹਰਿ ਨਾਈ ॥੧॥
ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥
ਅਰਦਾਸਿ ਸੁਣੀ ਭਗਤ ਅਪੁਨੇ ਕੀ, ਸਭ ਜੀਅ ਭਇਆ ਕਿਰਪਾਲਾ ॥ ੧ ॥ ਰਹਾਉ ॥
ਪ੍ਰਭ ਕਰਣ ਕਾਰਣ ਸਮਰਾਥਾ ॥
ਹਰਿ ਸਿਮਰਤ ਸਭੁ ਦੁਖੁ ਲਾਥਾ ॥
ਅਪਣੇ ਦਾਸ ਕੀ ਸੁਣੀ ਬੇਨੰਤੀ ॥
ਸਭ ਨਾਨਕ ਸੁਖਿ ਸਵੰਤੀ ॥ (ਪੰਨਾ ੬੨੭)

ਭਰਮੀਆਂ ਨੂੰ ਸਮਝਾਇਆ :

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥
ਭਰਮ ਗਏ ਪੂਰਨ ਭਈ ਸੇਵ ॥ ੧ ॥ ਰਹਾਉ ॥
ਸੀਤਲਾ ਤੇ ਰਖਿਆ ਬਿਹਾਰੀ ॥
ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥ (ਗਉੜੀ ਮਹਲਾ ੫, ਪੰਨਾ ੨੦੦)

ਹੈ। ਗੁਰੂ ਨਾਨਕ ਦੇਵ ਜੀ ਨੇ ਦਿੱਲੀ ਵਿਖੇ ਬੱਚੇ ਰੋਂਦੇ ਦੇਖੇ ਅਤੇ ਮਹਾਵਤ ਦੇ ਦੱਸਣ ਉੱਤੇ ਬਾਲਕਾਂ ਦੀ ਖ਼ੁਸ਼ੀ ਲਈ ਮੋਇਆ ਹਾਥੀ ਜੀਵਾਲਿਆ। ਗੁਰੂ ਅੰਗਦ ਦੇਵ ਜੀ ਸ਼ਾਮ ਵੇਲੇ ਤਕਰੀਬਨ ਰੋਜ਼ ਬੱਚਿਆਂ ਨਾਲ ਖੇਡਿਆ ਕਰਦੇ ਸਨ। ਗੁਰੂ ਅਮਰਦਾਸ ਜੀ ਮਹਾਰਾਜ ਨੇ ਇਕ ਬੱਚੇ ਦੀ ਮੌਤ ਦੀ ਖ਼ਬਰ ਸੁਣ ਕੇ ਬਚਨ ਕੀਤਾ ਸੀ ਕਿ 'ਜਦ ਤਕ ਉਹ ਗੋਇੰਦਵਾਲ ਵਿਚ ਹਨ ਕਿਸੇ ਮਾਈ ਦਾ ਬੱਚਾ ਨਹੀਂ ਮਰੇਗਾ।' ਗੁਰੂ ਗੋਬਿੰਦ ਸਿੰਘ ਜੀ ਨੇ ਜੰਗਲਾਂ ਵਿਚ ਰੋੜਾਂ ਦੀ ਵਿਛਾਈ ਕੀਤੀ ਪਰ ਕੋਈ ਗਿਲਾ ਨਾ ਕੀਤਾ। ਕਈ ਥਾਈਂ ਲੋਕਾਂ ਸਾਥ ਨਾ ਦਿੱਤਾ। ਗੁਰੂ ਜੀ ਨੇ ਸ਼ਿਕਵਾ ਜ਼ਬਾਨ ਉੱਤੇ ਨਾ ਲਿਆਂਦਾ। ਪਰ ਜਦ ਰਾਇ ਕਲ੍ਹੇ ਦਾ ਹਰਕਾਰਾ ਮਾਹੀ ਛੋਟੇ ਸਾਹਿਬਜ਼ਾਦਿਆਂ ਮਾਸੂਮ ਬੱਚਿਆਂ ਦੇ ਕਤਲ ਦੀ ਖ਼ਬਰ ਲਿਆਇਆ ਤਾਂ ਗੁਰੂ ਜੀ ਨੇ ਤੀਰ ਦੀ ਨੋਕ ਨਾਲ ਕਾਹੀ ਦੇ ਇਕ ਬੂਟੇ ਨੂੰ ਪੁੱਟਦੇ ਹੋਇਆਂ ਫ਼ਰਮਾਇਆ : "ਅੱਜ ਮੁਗ਼ਲਾਂ ਦੀ ਜੜ੍ਹ ਉੱਖੜ ਗਈ ਹੈ।" ਰਾਇ ਕਲ੍ਹੇ ਨੂੰ ਕਿਹਾ : "ਤੂੰ ਉਨ੍ਹਾਂ ਮਾਸੂਮ ਬੱਚਿਆਂ ਦੀ ਮੌਤ ਉੱਤੇ ਅੱਥਰੂ ਕੇਰੇ ਹਨ, ਤੂੰ ਬਚ ਗਿਆ ਹੈਂ।" ਇਸੇ ਤਰ੍ਹਾਂ ਬਾਬਾ ਪ੍ਰਿਥੀ ਚੰਦ ਜੀ ਪਦਾਰਥਾਂ ਦੇ ਲੋਭ ਪਿੱਛੇ ਗੁਰੂ ਅਰਜਨ ਨਾਲ ਪੁੱਜ ਕੇ ਵਿਰੋਧਤਾ ਕਰਦੇ ਰਹੇ, ਗੁਰੂ ਜੀ ਨੇ ਕੋਈ ਗ਼ਿਲਾ-ਗੁਜ਼ਾਰੀ ਨਾ ਕੀਤੀ। ਮੀਣਿਆਂ ਦੀਆਂ ਚਾਲਾਂ ਕਰਕੇ ਕਈ ਵਾਰੀ ਗੁਰੂ ਦਾ ਲੰਗਰ ਵੀ ਮਸਤਾਨਾ ਹੋ ਗਿਆ ਪਰ ਕੋਈ ਬੁਰਾ ਅੱਖਰ ਗੁਰੂ ਜੀ ਨੇ ਜ਼ਬਾਨ ਉੱਤੇ ਨਾ ਲਿਆਂਦਾ। ਸਗੋਂ ਭਾਈ ਗੁਰਦਾਸ ਆਦਿ ਸਿੱਖਾਂ ਨੂੰ ਸਦਾ ਵਰਜਦੇ ਰਹੇ ਅਤੇ ਜਰਨ ਦਾ ਹੀ ਉਪਦੇਸ਼ ਦੇਂਦੇ ਰਹੇ। ਪਰ ਜਦ ਫੇਰ ਅੰਮ੍ਰਿਤਸਰ ਪ੍ਰਿਥੀ ਚੰਦ ਜੀ ਵੱਲੋਂ ਪਾਲੇ ਬ੍ਰਹਿਮਣ ਰਸੋਈਏ ਨੇ (ਗੁਰੂ) ਹਰਿਗੋਬਿੰਦ ਜੀ ਨੂੰ ਦਹੀਂ ਵਿਚ ਜ਼ਹਿਰ ਰਲਾ ਕੇ ਖਵਾਣਾ ਚਾਹਿਆ ਤੇ ਉਸ ਦਾ ਪਾਜ ਆਪਣੇ ਭੈੜੇ ਮਨਸੂਬੇ ਵਿਚ ਕਾਮਯਾਬ ਹੋਣ ਤੋਂ ਪਹਿਲਾਂ ਉੱਘੜ ਗਿਆ ਤਾਂ ਉਸ ਵਕਤ ਗੁਰੂ ਜੀ ਨੇ ਲਿਖਿਆ :

"ਲੇਪੁ ਨ ਲਾਗੋ ਤਿਲ ਕਾ ਮੂਲਿ॥
ਦੁਸਟੁ ਬ੍ਰਾਹਮਣੁ ਮੂਆ, ਹੋਇ ਕੈ ਸੂਲ॥ ੧॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥
ਪਾਪੀ ਮੂਆ ਗੁਰ ਪਰਤਾਪਿ॥ ੧॥ ਰਹਾਉ॥
ਅਪਣਾ ਖਸਮੁ ਜਨਿ ਆਪਿ ਧਿਆਇਆ॥
ਇਆਣਾ ਪਾਪੀ ਓਹੁ ਆਪਿ ਪਚਾਇਆ॥ ੨॥
ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ॥
ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ॥ ੩॥
ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ॥
ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥ ੪॥ ੯॥" ਭੈਰਉ ਮ: ੫॥
(ਪੰਨਾ ੧੧੩੭)

ਗੁਰੂ ਅਰਜਨ ਜੀ ਦੇ ਇਥੇ ਕਰੜੇ ਸ਼ਬਦ ਵਰਤਣ ਤੋਂ ਇਹ ਪਤਾ ਲੱਗਦਾ ਹੈ ਕਿ ਬਾਲਕ ਨਾਲ ਪਿਆਰ ਗੁਰੂ ਘਰ ਪਿੱਛੋਂ ਚਲਿਆ ਆ ਰਿਹਾ ਸੀ। ਦੂਜੇ,

ਭਾਰੀ ਤੋਂ ਭਾਰੀ ਕਸ਼ਟ ਸਮੇਂ ਅਕਾਲ ਪੁਰਖ ਦੇ ਹੁਕਮ ਵਿਚ ਰਹਿਣਾ ਹੈ।

**ਹਾਣੀ ਰਾਹੀਂ ਜ਼ਹਿਰ ਦੇਣ ਦੀ ਕੋਸ਼ਿਸ਼** : ਪ੍ਰਿਥੀ ਚੰਦ ਜੀ ਦੇ ਕੀਤੇ ਬਾਹਰਲੇ ਸਾਰੇ ਹੱਲੇ ਅਸਫਲ ਗਏ ਤਾਂ ਉਸ ਨੇ ਬਾਲਕ ਗੁਰੂ ਜੀ ਦੇ ਹਾਣੀਆਂ ਵਿਚੋਂ ਇਕ ਲੜਕੇ, ਜਿਸ ਦਾ ਨਾਂ ਨੰਦ ਰਾਮ ਕਰਕੇ ਲਿਖਿਆ ਹੈ, ਦੇ ਚਾਚੇ ਨੂੰ ਰਕਮ ਖਵਾ ਕੇ, ਇਹ ਸਿਖਾ ਲਿਆ ਕਿ ਆਪਣੀ ਕਮੀਜ਼ ਦੇ ਦੋ ਜੇਬਾਂ ਵਿਚ ਮਠਾਈ ਪਾ ਲਵੇ। ਇਕ ਵਿਚ ਜ਼ਹਿਰੀਲੀ ਤੇ ਦੂਜੀ ਵਿਚ ਚੰਗੀ। ਜ਼ਹਿਰੀਲੀ ਉਹ ਹਰਿਗੋਬਿੰਦ ਨੂੰ ਖਵਾਈ ਜਾਏ ਤੇ ਚੰਗੀ ਆਪ ਖਾਈ ਜਾਏ। ਪਰ ਜਦ ਉਹ ਲੜਕਾ ਖਵਾਉਣ ਲੱਗਾ ਤਾਂ ਜ਼ਹਿਰੀਲੀ ਆਪ ਖਾਈ ਜਾਏ ਤਾਂ ਚੰਗੀ ਗੁਰੂ ਹਰਿਗੋਬਿੰਦ ਨੂੰ ਦਈ ਜਾਏ। ਬੰਸਾਵਲੀਨਾਮੇ ਵਾਲੇ ਲਿਖਿਆ ਹੈ :

**ਜਾਇ ਖੇਡੇ ਨਾਲੇ ਮਠਿਆਈ ਖਾਈ।**
**ਇਕ ਮੁੱਠ ਹਰਿਗੋਬਿੰਦ ਮੁੱਖ ਪਾਏ।**
**ਚੰਗੀ ਦੇਵੈ ਸਾਹਿਬ ਨੂੰ, ਮੰਦੀ ਆਪ ਖਾਏ।**

ਨੰਦ ਰਾਮ ਖਾਂਦੇ-ਖਾਂਦੇ ਹੀ ਡਿੱਗ ਪਿਆ ਤੇ ਮੌਤ ਹੋ ਗਈ। ਸੋ ਇਹ ਵਾਰ ਵੀ ਖ਼ਾਲੀ ਗਿਆ।

**ਵਿੱਦਿਆ** : ਵਾਹਿਗੁਰੂ ਦੀ ਕ੍ਰਿਪਾ ਨਾਲ ਜਦ ਗੁਰੂ ਹਰਿਗੋਬਿੰਦ ਜੀ ਬਿਲਕੁਲ ਠੀਕ ਹੋ ਗਏ ਤਾਂ ਉਨ੍ਹਾਂ ਨੂੰ ਵਿੱਦਿਆ ਦੇਣ ਦਾ ਪ੍ਰਬੰਧ ਕੀਤਾ ਗਿਆ। ਵਿੱਦਿਆ ਦਾ ਸਾਰਾ ਭਾਰ ਬਾਬਾ ਬੁੱਢਾ ਜੀ ਉੱਤੇ ਪਾਇਆ ਗਿਆ। ਅੱਖਰੀ ਵਿੱਦਿਆ ਉਪਰੰਤ ਹਿਕਮਤ, ਜੋਤਸ਼, ਸ਼ਾਸਤਰ, ਖੇਤੀਬਾੜੀ ਤੇ ਨੀਤੀ ਪੜ੍ਹਾਈ। ਵਿੱਦਿਆ ਤੋਂ ਬਿਨਾਂ ਘੋੜ-ਸਵਾਰੀ, ਨੇਜ਼ਾਬਾਜ਼ੀ ਤੇ ਬੰਦੂਕ ਆਦਿ ਸ਼ਸਤਰਾਂ ਨੂੰ ਚਲਾਉਣ ਵਿਚ ਵੀ ਗੁਰੂ ਜੀ ਨੇ ਨਿਪੁੰਨਤਾ ਹਾਸਲ ਕੀਤੀ।

ਗੁਰੂ ਜੀ ਸਰੀਰਕ ਤੌਰ 'ਤੇ ਵੀ ਬਹੁਤ ਸੁੰਦਰ ਸਨ। *ਕਵੀ ਸੰਤੋਖ ਸਿੰਘ ਜੀ* ਅਲੰਕਾਰ ਖਿੱਚਦੇ ਹੋਏ ਲਿਖਦੇ ਹਨ : "ਉਨ੍ਹਾਂ ਦੇ ਪੈਰ ਕੰਵਲ ਵਰਗੇ ਸੁਰਖ਼ ਅਤਿ ਛਬੀਲੇ ਤੇ ਨਾਖੁਨ ਹੀਰਿਆਂ ਦੀ ਕਤਾਰ ਵਾਂਗ ਅਨੰਦ ਦੇਣ ਵਾਲੇ ਹਨ, ਲੱਤਾਂ ਪਾਰੀ ਦੇ ਬੂਟੇ ਵਾਂਗ ਇਕ ਸਾਥ ਸੁਹਣੀਆਂ ਅਤੇ ਗਿੱਟਿਆਂ ਅਤੇ ਗੋਡਿਆਂ ਦੀਆਂ ਰੰਢਾਂ ਪੀਡੀਆਂ ਤੇ ਵੱਡੀਆਂ ਹਨ। ਉਨ੍ਹਾਂ ਦੇ ਤਿੰਨਾਂ ਵਲਾਂ ਵਾਲੇ ਪੇਟ ਦੇ ਡੂੰਘੀ ਧੁੰਨੀ, ਚੌੜੀ ਛਾਤੀ ਤੇ ਉੱਚੇ ਮੋਢੇ ਹਨ। ਉਨ੍ਹਾਂ ਦੀਆਂ ਭੁਜਾਂ ਕਰੜੀਆਂ, ਬਲਵਾਨ ਤੇ ਹਾਥੀ ਦੇ ਸੁੰਡ ਵਾਂਗ ਲਚਕਦਾਰ ਹਨ। ਉਨ੍ਹਾਂ ਦੇ ਦੋਵੇਂ ਹੱਥ ਕੰਵਲ ਵਰਗੇ, ਉਂਗਲੀਆਂ ਨੀਵੀਆਂ ਖਿਲੀਆਂ ਪੱਤੀਆਂ ਵਾਂਗ ਤੇ ਨਾਖ਼ੁਨ ਸੁੱਚੇ ਨਗਾਂ ਵਰਗੇ ਦਿੱਸ ਆਉਂਦੇ ਹਨ। ਉਨ੍ਹਾਂ ਦਾ ਮੁੱਖ ਚੰਦਰਮਾ ਜੈਸਾ ਹੈ। ਚਿੱਟੇ ਦੰਦ ਤੇ ਸੁਹਣੇ ਰੰਗ ਦੇ ਬੁੱਲ੍ਹ ਹਨ। ਕੰਵਲ ਦੀਆਂ ਪੰਖੜੀਆਂ ਵਰਗੀਆਂ ਤਿੱਖੀਆਂ-ਤਿੱਖੀਆਂ ਅੱਖਾਂ ਹਨ ਜਿਹੜੀਆਂ ਇਕ ਨਿਗਾਹ ਨਾਲ ਸੰਗਤਾਂ ਨੂੰ ਨਿਹਾਲ ਕਰ ਦੇਂਦੀਆਂ ਹਨ।"

*ਗਿਆਨੀ ਗਿਆਨ ਸਿੰਘ ਜੀ* ਲਿਖਦੇ ਹਨ : "ਗੁਰੂ ਹਰਿਗੋਬਿੰਦ ਸਾਹਿਬ ਬੁਲੰਦ ਕੱਦ, ਅਤਿ ਸੁੰਦਰ, ਚੌੜੀ ਛਾਤੀ, ਹਾਥੀ ਸੁੰਡ ਵਾਂਙ ਲੰਮੀਆਂ ਬਾਹਾਂ, ਮੱਥਾ, ਕੰਧੇ,

ਦੰਦ, ਪੱਬ ਉੱਚੇ, ਕਣਕ-ਵੰਨਾ ਰੰਗ, ਹਰਨ ਨੇਤਰ, ਬਹੁਤ ਬੜੇ ਸੂਰਬੀਰ, ਰੂਹਾਨੀ ਜਿਸਮਾਨੀ ਦੋਹਾਂ ਬਾਤਾਂ ਵਿਚ ਬਲੀ, ਉਦਾਰ, ਸੱਚੇ ਤੇ ਮਿੱਠੇ ਬੋਲ, ਹੱਸਮੁਖ, ਸ੍ਰੇਸ਼ਠ ਗੁਣ ਸੰਯੁਕਤ ਰਾਜਨੀਤੀ ਧਰਮ ਪੂਰੇ ਗਿਆਤਾ।"[1]

**ਕੁੜਮਾਈ** : ਪ੍ਰੋਹਿਤ ਚੰਦੂ ਦੀ ਲੜਕੀ ਨਾਲ (ਗੁਰੂ) ਹਰਿਗੋਬਿੰਦ ਜੀ ਦਾ ਰਿਸ਼ਤਾ ਪੱਕਾ ਕਰ ਗਿਆ। ਸਿੱਖ ਸੰਗਤ ਨੇ ਉਹ ਰਿਸ਼ਤਾ ਅਸਵੀਕਾਰ ਕਰਨ ਲਈ ਬੇਨਤੀ ਕੀਤੀ, ਕਿਉਂਕਿ ਚੰਦੂ ਨੇ ਗੁਰੂ ਜੀ ਸ਼ਾਨ ਵਿਚ ਕੁਬੋਲ ਬੋਲੇ ਸਨ। ਗੁਰੂ ਜੀ ਨੇ ਸਾਕ ਕਬੂਲ ਨਾ ਕੀਤਾ ਅਤੇ ਇਸ ਗੱਲ ਦਾ ਐਲਾਨ ਸੰਗਤ ਵਿਚ ਹੀ ਕੀਤਾ ਅਤੇ ਕਿਹਾ ਸਾਨੂੰ ਤਾਂ ਕਿਸੇ ਨਿਰਹੰਕਾਰੀ ਦੀ ਕੰਨਿਆ ਚਾਹੀਦੀ ਹੈ।[2] ਇਹ ਕੁਦਰਤੀ ਗੱਲ ਸੀ ਕਿ ਕਈ ਰਿਸ਼ਤੇ ਪੇਸ਼ ਕੀਤੇ ਜਾਂਦੇ। ਸੋ ਸੰਗਤ ਵਿਚ ਹੀ ਭਾਈ ਨਾਰਾਇਣ ਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਦਮੋਦਰੀ ਜੀ ਦਾ ਸਾਕ ਪੇਸ਼ ਕੀਤਾ ਤੇ ਗੁਰੂ ਅਰਜਨ ਜੀ ਨੇ ਕਬੂਲ ਕਰ ਲਿਆ। ਉਸੇ ਸਮੇਂ ਹੀ ਦੂਜਾ ਵੀ ਉਠਿਆ ਸੀ। ਮਹਾਰਾਜ ਨੇ ਉਹ ਵੀ ਪ੍ਰਵਾਨ ਕੀਤਾ।

**ਗੁਰੂ ਅਰਜਨ ਜੀ ਦਾ ਲਾਹੌਰ ਜਾਣਾ ਤੇ ਗੁਰ-ਗੱਦੀ ਬਖ਼ਸ਼ਣੀ** : ਅਕਬਰ ਦੀ ਮੌਤ ਬਾਅਦ ਉਸ ਦਾ ਪੁੱਤਰ ਜਹਾਂਗੀਰ ਤਖ਼ਤ ਉੱਤੇ ਬੈਠਾ। ਉਸ ਗੁਰੂ ਅਰਜਨ ਜੀ ਨੂੰ ੩੦ ਮਈ, ੧੬੦੬ ਵਿਚ ਤਸੀਹੇ ਦੇ ਕੇ ਮਾਰਨ ਦਾ ਹੁਕਮ ਦਿੱਤਾ। ਗੁਰੂ ਅਰਜਨ ਜੀ ਨੇ ਲਾਹੌਰ ਜਾਣ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਜੀ ਨੂੰ ਗੁਰਗੱਦੀ ਬਖ਼ਸ਼ਣ ਵੇਲੇ ਉਸੇ ਤਰ੍ਹਾਂ ਹੀ ਪਰਖ ਕੀਤੀ। ਆਪਣੀ ਹੱਥੀਂ ਤਲਵਾਰ ਦੇ ਕੇ ਗੁਰੂ ਹਰਿਗੋਬਿੰਦ ਜੀ ਨੂੰ ਕਿਹਾ ਕਿ ਤਲਵਾਰ ਨਾਲ ਇਕ ਉਂਗਲੀ ਕੱਟਣ। ਬਾਲਕ ਗੁਰੂ ਹਰਿਗੋਬਿੰਦ ਜੀ ਨੇ ਬਗ਼ੈਰ ਸੰਕੋਚ ਅਤੇ ਝਿਜਕ ਦੇ ਤਲਵਾਰ ਉਂਗਲ ਵੱਲ ਵਧਾਈ ਤਾਂ ਗੁਰੂ ਮਾਲਕ ਨੇ ਹੱਥ ਪਕੜ ਕੇ ਗੁਰੂ ਹਰਿਗੋਬਿੰਦ ਜੀ ਨੂੰ ਗੁਰੂ ਹੋਣ ਦਾ ਐਲਾਨ ਕੀਤਾ। ਨਾਲ ਹੀ ਇਹ ਸ਼ਬਦ ਕਹੇ "ਬੱਚਾ, ਹੁਣ ਸ਼ਸਤਰ ਪਹਿਨਣੇ ਹਨ ਅਤੇ ਤਦ ਤਕ ਡਟੇ ਹੀ ਰਹਿਣਾ ਜਦ ਤਕ ਇਹ ਜ਼ਾਲਮ ਜ਼ੁਲਮ ਨ ਛੱਡ ਦੇਣ ਜਾਂ ਖ਼ਤਮ ਨਾ ਹੋ ਜਾਣ।" ਗੁਰੂ ਅਰਜਨ ਜੀ ਲਾਹੌਰ ਵਿਚ ਸ਼ਹੀਦ ਕਰ ਦਿੱਤੇ ਗਏ ਤੇ ਗੁਰਿਆਈ ਦੀ ਜ਼ਿੰਮੇਵਾਰੀ ਗੁਰੂ ਹਰਿਗੋਬਿੰਦ ਜੀ ਨੇ ਸੰਭਾਲ ਲਈ। ਉਸ ਵਕਤ ਉਨ੍ਹਾਂ ਦੀ ਆਯੂ ਕੇਵਲ ਗਿਆਰ੍ਹਾਂ ਸਾਲ ਦੀ ਸੀ।

## ਗੁਰ-ਜੀਵਨ

## (੧੬੦੬-੧੬੪੪)

"ਪੰਜਿ ਪਿਆਲੇ ਪੰਜਿ ਪੀਰ ਛਟਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।"

(ਭਾਈ ਗੁਰਦਾਸ)

**ਗੁਰੂ ਹਰਿਗੋਬਿੰਦ ਜੀ ਦਾ ਸਮੇਂ ਨੂੰ ਸਾਂਭਣਾ** : ਗੁਰੂ ਅਰਜਨ ਜੀ ਦੀ ਸ਼ਹਾਦਤ

1. ਤਵਾਰੀਖ਼ ਗੁਰੂ ਖ਼ਾਲਸਾ (ਪੰਨਾ ੨੪੯)
2. ਹਮਹਿ ਮਿਲਹਿ ਕੋ ਨਿਰਹੰਕਾਰੀ। (ਰਾਸ ੪, ਅੰਸ਼ ੯)

ਤੋਂ ਬਾਅਦ ਸਿੱਖੀ ਇਕ ਬਿਖੜੇ ਸਮੇਂ ਵਿਚੋਂ ਗੁਜ਼ਰਨ ਲੱਗੀ। ਛੋਟੀ ਉਮਰ ਦੇ ਗੁਰੂ ਹਰਿਗੋਬਿੰਦ ਜੀ ਨੂੰ ਕਈ ਔਕੜਾਂ ਦਾ ਮੁਕਾਬਲਾ ਕਰਨਾ ਪਿਆ। ਗੁਰੂ ਹਰਿਗੋਬਿੰਦ ਜੀ ਨੇ ਦੇਖਿਆ ਕਿ ਉਨ੍ਹਾਂ ਦੇ ਪਿਤਾ ਜੀ ਦੀ ਸ਼ਹੀਦੀ ਜ਼ਾਲਮਾਂ ਦੇ ਪੱਥਰ ਹਿਰਦਿਆਂ ਨੂੰ ਨਰਮ ਤਾਂ ਨਹੀਂ ਕਰ ਸਕੀ ਪਰ ਸਿੱਖਾਂ ਦੇ ਹਿਰਦਿਆਂ ਨੂੰ ਗਰਮਾ ਜ਼ਰੂਰ ਗਈ ਹੈ। ਸਿੱਖਾਂ ਵਿਚ ਇਕ ਨਵਾਂ ਜੋਸ਼ ਆ ਰਿਹਾ ਸੀ ਜਿਸ ਨੂੰ ਛੇਤੀ ਵਰਤੋਂ ਵਿਚ ਲਿਆਉਣ ਦੀ ਲੋੜ ਸੀ। ਡਰ ਸੀ ਕਿ ਸਿੱਖਾਂ ਵਿਚ ਇਹ ਖ਼ਿਆਲ ਹੀ ਨਾ ਟੁੱਟ ਜਾਏ ਕਿ ਸੱਚ ਤੇ ਧਰਮ ਦੀ ਸਦਾ ਜੈ ਹੁੰਦੀ ਹੈ? ਖ਼ਤਰਾ ਸੀ ਕਿ ਕਿਤੇ ਸਿੱਖ ਦੁਨੀਆਂ ਦੇ ਝਮੇਲਿਆਂ ਤੋਂ ਉਦਾਸ ਹੋ ਕੇ ਉਦਾਸੀ ਹੀ ਨਾ ਬਣ ਬੈਠਣ ਅਤੇ ਫਿਰ ਮੁੜ ਕੇ ਨਿਰਾਸਤਾ ਅਤੇ ਨਿਰਬਲਤਾ ਦੇ ਉਸੇ ਟੋਏ ਵਿਚ ਨਾ ਡਿੱਗ ਪੈਣ, ਜਿਸ ਵਿਚੋਂ ਕੱਢਣ ਲਈ ਗੁਰੂ ਸਾਹਿਬਾਨ ਯਤਨ ਕਰਦੇ ਆਏ ਸਨ! ਭੈਅ ਸੀ ਕਿ ਸਿੱਖ ਕਿਤੇ ਆਪਣੇ ਗਵਾਂਢੀਆਂ ਦੀ ਮੱਤ ਲੈ ਕੇ ਇਹ ਨਾ ਕਹਿਣ ਲੱਗ ਪੈਣ : "ਚਲੋ! ਜੋ ਭੱਜਾ-ਟੁੱਟਾ ਹੈ ਉਸ ਨੂੰ ਐਸਾ ਹੀ ਰਹਿਣ ਦਿਓ, ਇਸ ਖੱਪ-ਖ਼ਾਨੇ ਦਾ ਕੀ ਫ਼ਾਇਦਾ! ਨਿਤ ਉਤਾਂਹ ਚੜ੍ਹ ਰਹੇ ਹੜ੍ਹ ਦੀ ਛੱਲ ਦੇ ਸਿਰੇ ਚੜ੍ਹਨ ਦਾ ਯਤਨ ਬੇਅਰਥ ਹੈ। ਇਥੇ ਪਾਪ ਇਸੇ ਤਰ੍ਹਾਂ ਹੁੰਦੇ ਰਹੇ ਹਨ। ਨੇਕੀ ਤੇ ਬਦੀ ਨੇ ਗੁੱਥਮ-ਗੁੱਥਾ ਹੁੰਦੇ ਹੀ ਰਹਿਣਾ ਹੈ। ਸੁੱਖ ਇਸੇ ਗੱਲ ਵਿਚ ਹੈ ਕਿ ਬਦੀ ਦਾ ਸਾਥ ਨਾ ਦੇਈਏ ਅਤੇ ਨੇਕੀ ਦੀ ਹਮਾਇਤ ਨਾ ਕਰੀਏ। ਗੁਫਾ ਵਿਚ ਬੈਠ ਕੇ ਸੁਖ-ਆਰਾਮ ਨਾਲ ਜ਼ਿੰਦਗੀ ਦੇ ਦਿਨ ਕੱਟੀਏ ਤੇ ਰੱਬ ਦਾ ਭਜਨ ਕਰੀਏ।"

ਉਸ ਸਮੇਂ ਨੂੰ ਸੰਭਾਲਣਾ ਸਭ ਤੋਂ ਵੱਡਾ ਤੇ ਕਠਨ ਕੰਮ ਸੀ। ਗੁਰੂ ਹਰਿਗੋਬਿੰਦ ਜੀ ਨੇ ਸਮੇਂ ਨੂੰ ਸੰਭਾਲਣ ਲਈ ਉਸ ਪਾਸੇ ਧਿਆਨ ਦੇਣਾ ਆਰੰਭਿਆ। ਸੰਗਤਾਂ ਨੂੰ ਸਮਝਾਇਆ ਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਹੁਕਮ ਠੀਕ ਸੀ ਕਿ ਸ਼ਸਤਰ ਪਹਿਨੇ ਜਾਣ। ਗੁਰੂ ਹਰਿਗੋਬਿੰਦ ਜੀ ਨੇ ਸਮਝ ਲਿਆ ਕਿ ਅਜਿਹੇ ਸੂਰਬੀਰਾਂ ਦੀ ਫ਼ੌਜ ਸਾਜੀ ਜਾਏ ਜਿਹੜੀ ਕਿਸੇ ਖ਼ਤਰੇ ਤੋਂ ਵੀ ਨਾ ਡਰੇ। ਉਹ ਅੱਤਿਆਚਾਰਾਂ ਦਾ ਮੁਕਾਬਲਾ ਕਰੇ ਅਤੇ ਹੂੜ੍ਹ ਮੱਤ ਨੂੰ ਦੂਰ ਕਰੇ। ਇਕ ਨਵੀਂ ਕਿਸਮ ਦੇ ਜੋਧੇ ਬਣਾਏ ਜਾਣ ਜੋ ਇਕ ਅਕਾਲ ਪੁਰਖ ਨੂੰ ਹੀ ਸਾਹਮਣੇ ਰੱਖਣ। ਉਨ੍ਹਾਂ ਸੂਰਬੀਰਾਂ ਦੀ ਤੇਗ਼ ਗ਼ੁੱਸੇ ਵਿਚ ਨਾ ਨਿਕਲੇ, ਨਫ਼ਰਤ ਅਤੇ ਬਦਲੇ ਦੀ ਤਾਂਘ ਵਿਚ ਨਾ ਚੱਲੇ। ਅਨਾਥਾਂ, ਗ਼ਰੀਬਾਂ ਤੇ ਮਜ਼ਲੂਮਾਂ ਦੀ ਰਾਖੀ ਲਈ ਤੇਗ਼ ਚਲਾਵਣ। ਇਸ ਤਰ੍ਹਾਂ ਉਨ੍ਹਾਂ ਦੀ ਤੇਗ਼ ਵੀ ਢਾਲ ਨਿਆਈਂ ਹੋਵੇਗਾ। ਸਦੀਆਂ ਤੋਂ ਜ਼ਾਲਮਾਂ ਨੂੰ ਕਿਸੇ ਹਿਲੂਣਿਆ ਨਹੀ ਸੀ। ਗੁਰੂ ਹਰਿਗੋਬਿੰਦ ਜੀ ਨੇ ਉਹ ਕੰਮ ਕਰਨ ਦਾ ਭਾਰ ਆਪਣੇ ਸਿਰ ਚੁੱਕਿਆ।

**ਦੋ ਤਲਵਾਰਾਂ ਪਹਿਨੀਆਂ** : *ਮੁਹਸਨ ਫ਼ਾਨੀ* ਆਪਣੀ ਪੁਸਤਕ ਦਬਿਸਤਾਨਿ ਮਜ਼ਾਹਬ ਵਿਚ ਲਿਖਦਾ ਹੈ : "ਗੁਰੂ ਹਰਿਗੋਬਿੰਦ ਨੂੰ ਕਈ ਕਸ਼ਟਾਂ ਦਾ ਸਾਹਮਣਾ ਕਰਨਾ ਪਿਆ। ਉਸ ਸਿਪਾਹੀ ਬਾਣਾ ਧਾਰਨ ਕਰ ਲਿਆ। ਆਪਣੇ ਪਿਤਾ ਦੇ ਅਸੂਲਾਂ ਤੋਂ ਇਲਾਵਾ ਉਸ ਤਲਵਾਰ ਵੀ ਧਾਰਨ ਕੀਤੀ, ਫ਼ੌਜਾਂ ਰੱਖੀਆਂ ਅਤੇ ਸ਼ਿਕਾਰ ਵੀ

ਖੇਡਣਾ ਸ਼ੁਰੂ ਕੀਤਾ।[1] ਉਸ ਦਾ ਭਾਵ ਸੀ ਕਿ ਉਨ੍ਹਾਂ ਗੁਰ-ਅਸੂਲਾਂ ਦੇ ਉਲਟ ਕੋਈ ਗੱਲ ਨਾ ਕੀਤੀ ਸਗੋਂ ਪੂਰਨਿਆਂ ਉੱਤੇ ਚਲਦੇ ਹੋਏ ਹੀ ਹੋਰ ਕੰਮਾਂ ਦੇ ਇਲਾਵਾ ਕ੍ਰਿਪਾਨਾਂ ਪਹਿਨੀਆਂ। ਬੈਨਰਜੀ ਤਾਂ ਲਿਖਦਾ ਹੈ : ਗੁਰੂ ਅਰਜਨ ਜੀ ਨੇ ਦੂਰੋਂ ਹੀ ਦੇਖ ਲਿਆ ਸੀ ਤੇ ਗੁਰੂ ਹਰਿਗੋਬਿੰਦ ਜੀ ਨੇ ਮਹਿਸੂਸ ਕਰ ਲਿਆ ਸੀ ਕਿ ਬਗ਼ੈਰ ਸ਼ਸਤਰਾਂ ਦੇ ਸਿੱਖ ਕੌਮ ਅਤੇ ਜਥੇਬੰਦੀ ਦਾ ਬਚਣਾ ਮੁਸ਼ਕਿਲ ਹੈ।"

ਗੱਦੀ ਉੱਤੇ ਬੈਠਦਿਆਂ ਹੀ ਗੁਰੂ ਹਰਿਗੋਬਿੰਦ ਜੀ ਨੇ ਬਾਬਾ ਬੁੱਢਾ ਜੀ ਨੂੰ ਦੋ ਤਲਵਾਰਾਂ ਪਹਿਨਾਉਣ ਲਈ ਫ਼ਰਮਾਇਆ। ਮੈਕਾਲਫ਼ ਲਿਖਦਾ ਹੈ : "ਗੁਰੂ ਹਰਿਗੋਬਿੰਦ ਜੀ ਨੇ ਹੁਕਮ ਦਿੱਤਾ ਕਿ ਸੇਲੀ ਸੰਭਾਲ ਕੇ ਰੱਖ ਦਿੱਤੀ ਜਾਏ ਕਿਉਂਕਿ ਬਦਲੇ ਹੋਏ ਹਾਲਾਤ ਵਿਚ ਉਹ ਜਚਦੀ ਨਹੀਂ ਅਤੇ ਉਨ੍ਹਾਂ ਦੀ ਸੇਲ੍ਹੀ ਹੁਣ ਤਲਵਾਰ ਦਾ ਗਾਤਰਾ ਹੋਵੇਗਾ ਅਤੇ ਉਨ੍ਹਾਂ ਦੀ ਪਗੜੀ ਸ਼ਾਹੀ ਠਾਠ ਵਾਲੀ ਹੋਵੇਗੀ।" ਬਾਬਾ ਬੁੱਢਾ ਜੀ ਨੇ ਦੋ ਕਿਰਪਾਨਾਂ ਪਹਿਨਾਈਆਂ। ਇਕ ਮੀਰੀ (ਰਾਜਨੀਤਕ) ਦਾ ਚਿੰਨ੍ਹ ਸੀ ਤੇ ਦੂਜੀ ਪੀਰੀ (ਧਾਰਮਿਕ) ਦਾ।

ਤਖ਼ਤਨਸ਼ੀਨੀ ਵੇਲੇ ਗੁਰੂ ਜੀ ਨੇ ਆਪਣੇ ਖ਼ਿਆਲਾਂ ਦਾ ਵੀ ਪ੍ਰਗਟਾਵਾ ਕੀਤਾ। ਉਨ੍ਹਾਂ ਜੁੜੀ ਸੰਗਤ ਨੂੰ ਕਿਹਾ : "ਅੱਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ ਤੇ ਚੰਗੀ ਜਵਾਨੀ ਹੋਵੇਗੀ, ਮੇਰੀ ਖ਼ੁਸ਼ੀ ਲੈਣੀ ਜੇ ਤਾਂ ਕਸਰਤਾਂ ਕਰੋ, ਘੁਲੋ, ਗੱਤਕੇ ਖੇਡੋ, ਸ਼ਿਕਾਰ ਖੇਡਣ ਲਈ ਜੰਗਲਾਂ ਵਿਚ ਜਾਓ, ਘੋੜੇ ਦੀ ਸਵਾਰੀ ਕਰੋ! ਕਮਜ਼ੋਰੀ ਇਕ ਕੌਮੀ ਗੁਨਾਹ ਹੈ, ਜੋ ਕਿਸੇ ਨੂੰ ਵੀ ਖ਼ਿਮਾ ਨਹੀਂ ਕੀਤਾ ਜਾ ਸਕਦਾ। ਤੁਸੀਂ ਤਲਵਾਰ ਇਸ ਲਈ ਫੜਨੀ ਹੈ ਤੇ ਮੈਂ ਤਾਂ ਪਹਿਨੀ ਹੈ ਕਿ ਜ਼ਾਲਮ ਦੀ ਤਲਵਾਰ ਅੱਗੋਂ ਲਈ ਚੱਲਣੀ ਬੰਦ ਹੋ ਜਾਏ।"

"ਤੁਸੀਂ ਸਾਰੇ ਦੂਰੋਂ ਟੁਰ ਕੇ ਆਏ ਹੋ, ਤੁਹਾਡੀ ਅਤੇ ਮੇਰੀ ਹੀ ਨਹੀਂ ਸਾਰੇ ਸੰਸਾਰ ਦੀ ਆਤਮਕ ਠੰਡ ਖੋਹ ਲਈ ਗਈ ਹੈ। ਅਸੀਂ ਅੱਜ ਤੋਂ ਪ੍ਰਣ ਕਰਦੇ ਹਾਂ ਕਿ ਸਾਡੀ ਤਲਵਾਰ ਉਤਨਾ ਚਿਰ ਚਲਦੀ ਰਹੇਗੀ ਜਿੰਨਾ ਚਿਰ ਸੰਸਾਰ ਵਿਚੋਂ 'ਬਾਬਰਵਾਣੀ'

1. ਮੁਹਿਸਨ ਫ਼ਾਨੀ ਦੇ ਇਨ੍ਹਾਂ ਸ਼ਬਦਾਂ ਨੇ ਹੀ ਕਈ ਭੁਲੇਖੇ ਪਾਏ ਸਨ। ਉਸ ਦੇ ਠੀਕ ਸ਼ਬਦ ਫ਼ਾਰਸੀ ਸ਼ਬਦਾਂ ਵਿਚ ਹਨ :
"ਕਹਿ ਵਜ਼ਹ ਸਿਪਾਹੀਆ ਪੇਸ਼ ਗ੍ਰਿਫ਼ਤ,
ਵ ਬਰ ਖਿਲਾਫ਼ ਪਿਦਰ ਸ਼ਮਸ਼ੀਰ ਬਸਤ।"
ਸ਼ਿਆ ਡੇਵਿਡ ਅਤੇ ਟਰਾਇਰ ਐਨਟਨੀ (Shea and Troyer) ਨੇ ਇਨ੍ਹਾਂ ਦਾ ਠੀਕ ਤਰਜਮਾ ਨਾ ਕਰਕੇ ਭੁਲੇਖੇ ਪਾ ਦਿੱਤੇ ਹਨ। ਉਨ੍ਹਾਂ ਤਰਜਮਾ ਕਰਦੇ ਹੋਏ ਲਿਖਿਆ, "ਕਈ ਤਕਲੀਫ਼ਾਂ ਵਿਚ ਗੁਰੂ ਨੇ ਆਪਣੇ ਆਪ ਨੂੰ ਫ਼ਸਾ ਲਿਆ, ਉਨ੍ਹਾਂ ਵਿਚੋਂ ਇਕ ਇਹ ਸੀ ਕਿ ਪੇਸ਼ਗੀ ਰਕਮ ਸਿਪਾਹੀਆਂ ਵਿਚ ਵੰਡਣ ਲਈ (ਬਾਦਸ਼ਾਹ ਵੱਲੋਂ) ਉਸ ਨੂੰ ਦਿੱਤੀ ਗਈ ਸੀ, ਉਸ ਆਪਣੇ ਉੱਤੇ ਖ਼ਰਚ ਕਰ ਲਈ ਅਤੇ ਇਕ ਹੋਰ ਉਸ ਨੇ ਆਪਣੇ ਪਿਤਾ ਵਿਰੁੱਧ ਵੀ ਤਲਵਾਰ ਉਠਾਈ।" ਜੇ ਮੁਹਿਸਨ ਫ਼ਾਨੀ ਦਾ ਭਾਵ ਇਹ ਹੁੰਦਾ ਜੋ ਸ਼ੀਆ ਅਤੇ ਟਰਾਇ ਨੇ ਲਿਖਿਆ ਹੈ ਤਾਂ ਉਸ ਦੀ ਫ਼ਾਰਸੀ ਲਿਖਤ ਇਹ ਹੁੰਦੀ :
ਬਾ ਮੁਕਾਬਲਾ ਪਿਦਰ ਸ਼ਮਸ਼ੀਰ ਬਸਤ।"
ਇਹ ਇਕ ਸਖ਼ਤ ਨਾ ਇਨਸਾਫ਼ੀ ਹੈ ਕਿ ਗ਼ਲਤ ਤਰਜਮੇ ਕਰਕੇ ਕਿਸੇ ਬਾਰੇ ਕੋਈ ਰਾਇ ਬਣਾਈ ਜਾਵੇ।

ਖ਼ਤਮ ਨਹੀਂ ਹੋ ਜਾਂਦੀ।”

“ਤੁਸੀਂ ਦਿਨ ਰਾਤ ਇਕ ਕਰ ਦਿਓ। ਪਿੰਡਾਂ ਵਿਚ ਫਿਰੋ। ਹਰ ਇਕ ਦੇ ਸੀਨੇ ਵਿਚ ਅੱਗ ਲਾ ਦਿਓ। ਭਾਂਬੜਾਂ ਮਚਾ ਦਿਓ। ਲੋਕਾਂ ਨੂੰ ਆਖੋ ਕਿ ਤੁਹਾਡੀ ਜੁਆਨੀ ਦੀ ਕੌਮ ਨੂੰ ਲੋੜ ਹੈ। ਚੰਗੀ ਜਵਾਨੀ ਉਹ ਹੀ ਹੈ, ਜੋ ਕੌਮ ਦੇ ਕੰਮ ਕਰਦਿਆਂ ਚੜ੍ਹੇ। ਸਾਨੂੰ ਪਵਿੱਤਰ ਹਿਰਦੇ ਤੇ ਸਵੱਛ ਦਿਮਾਗ਼ਾਂ ਦੀ ਲੋੜ ਹੈ। ਮਰਨਾ ਸਿੱਖੋ, ਜੀਵਨ ਸਫਲ ਕਰਨ ਲਈ ਚੰਗੀ ਤਰ੍ਹਾਂ ਮਰਨ ਦੀ ਲੋੜ ਹੈ। ਮੌਤ ਦਾ ਡਰ ਸਾਨੂੰ ਇਸ ਲਈ ਲੱਗਦਾ ਹੈ, ਕਿਉਂਕਿ ਅਸਾਂ ਜੀਵਨ ਮਾਣਿਆ ਨਹੀਂ। ਘਬਰਾਹਟ ਇਸ ਲਈ ਆਉਂਦੀ ਹੈ ਕਿਉਂਕਿ ਜੀਵਨ ਦਾ ਰਸ ਨਹੀਂ ਆਇਆ। ਡਰ ਇਸ ਲਈ ਲੱਗਦਾ ਹੈ ਕਿ ਮੰਜ਼ਲ ਦੂਰ ਦਿੱਸਦੀ ਹੈ। ਸਿਰ ਉੱਚਾ ਕਰਕੇ ਟੁਰਨਾ ਸਿੱਖੋਗੇ ਤਾਂ ਘਬਰਾਹਟ ਨੱਸ ਜਾਵੇਗੀ। ਟੁਰਨ ਦਾ ਨਿਸਚਾ ਕਰੋਗੇ ਤਾਂ ਮੰਜ਼ਲ ਛੁਟਿਆ ਜਾਏਗੀ। ਵਾਹਿਗੁਰੂ ਦਾ ਆਸਰਾ ਰੱਖੋਗੇ ਤਾਂ ਡਰ ਉੱਡ ਜਾਣਗੇ। ਡਰ ਉੱਡ ਗਿਆ ਤਾਂ ਮੌਤ ਵੀ ਅਨੰਦ ਭਾਸੇਗੀ।” ਗੁਰੂ ਜੀ ਨੇ ਤਕਰੀਰ ਜਾਰੀ ਰੱਖਦੇ ਹੋਏ ਫ਼ਰਮਾਇਆ : “ਤੁਸੀਂ ਇਹ ਨਾ ਸਮਝਿਓ, ਕਿ ਤੁਸੀਂ ਥੋੜ੍ਹੇ ਹੋ। ਤੁਸੀਂ ਸਾਰੇ ਸੋਮੇ ਦੀ ਨਿਆਈਂ ਹੋ। ਸਾਰੇ ਦਰਿਆ ਸੋਮਿਆਂ ਵਿਚੋਂ ਹੀ ਨਿਕਲਦੇ ਹਨ। ਤੁਹਾਡੇ ਜਿਹੇ ਲੱਖਾਂ ਸੋਮੇ ਕੌਮ ਵਿਚ ਹ਼ਨ। ਜਦੋਂ ਤੁਸੀਂ ਇਕੱਠੇ ਹੋ ਕੇ ਵਗ੍ਹੋਗੇ ਤਾਂ ਇਕ ਹੜ੍ਹ ਵਗ ਨਿਕਲੇਗਾ ਜਿਹੜਾ ਸਭ ਨੂੰ ਰੋੜ੍ਹ ਕੇ ਲੈ ਜਾਵੇਗਾ। ਲੱਕੜ ਦੀ ਇਕ ਨਿਮਾਣੀ ਤੀਲੀ ਸਾਰੇ ਜੰਗਲ ਨੂੰ ਅੱਗ ਲਗਾ ਦੇਂਦੀ ਹੈ, ਤੁਸੀਂ ਤਾਂ ਭਲਾ ਇਨਸਾਨ ਹੋ ਅਤੇ ਇਨਸਾਨ ਵੀ ਉਹ ਜਿਨ੍ਹਾਂ ਦਾ ਕਾਲਜਾ ਹੁਣੇ-ਹੁਣੇ ਤੱਤੀਆਂ ਤਵੀਆਂ ਉੱਤੇ ਸਾੜਿਆ ਗਿਆ ਹੈ।”

ਕਵੀਆਂ ਨੂੰ ਸੰਬੋਧਨ ਕਰਦੇ ਹੋਏ ਫ਼ਰਮਾਇਆ : “ਵੇਖੋ, ਰੱਬ ਨੇ ਤੁਹਾਨੂੰ ਕਵਿਤਾ ਦੀ ਦਾਤ ਦਿੱਤੀ ਹੈ, ਤੁਸੀਂ ਕੌਮਾਂ ਦੀ ਉਸਾਰੀ ਵੇਲੇ ਇੱਟਾਂ ਦਾ ਕੰਮ ਕਰਦੇ ਆਏ ਹੋ। ਤੁਸੀਂ ਹੁਣ ਕੁਵੇਲੇ ਦੇ ਗੀਤਾਂ ਨੂੰ ਛੱਡੋ ਤੇ ਕੌਮ ਨੂੰ ਟੋਇਆਂ ਵਿਚੋਂ ਬਾਹਰ ਕੱਢੋ। ਤੁਸੀਂ ਉਹ ਇਤਿਹਾਸ ਸੁਣਾਓ ਜੋ ਲੋਕਾਂ ਨੂੰ ਕੱਪੜਿਆਂ ਵਾਂਗੂੰ ਖੱਲਾਂ ਉਤਾਰਨ ਲਈ ਪ੍ਰੇਰ ਸਕੇ। ਪਤੰਗਿਆਂ ਵਾਂਗ ਕੌਮੀ ਪਰਵਾਨਾ ਧਰਮ ਦੀ ਸ਼ਮ੍ਹਾ ਉੱਤੇ ਜਲ ਸਕੇ। ਲਹੂ ਠੰਡਾ ਹੋ ਗਿਆ ਹੈ, ਸ਼ਹੀਦਾਂ ਦੀਆਂ ਕਹਾਣੀਆਂ ਦੇ ਭੱਠ ਤਪਾ ਦਿਓ ਤਾਂ ਕਿ ਇਹ ਖ਼ੂਨ ਖੌਲ ਸਕੇ, ਮੁੜ ਕੇ ਜਵਾਨੀ ਆਏ ਅਤੇ ਇਹ ਮਿੱਧਿਆ ਹੋਇਆ ਪੰਜਾਬ ਤੇ ਕੁਚਲੀ ਹੋਈ ਕੌਮ ਫਿਰ ਪੈਰਾਂ ਉੱਤੇ ਖੜ੍ਹੀ ਹੋ ਸਕੇ।”

ਢਾਡੀਆਂ ਨੂੰ ਗੁਰੂ ਜੀ ਨੇ ਆਖਿਆ : “ਹੁਣ ਲੋੜ ਹੈ ਤੁਹਾਡੇ ਸਾਜ਼ਾਂ ਵਿਚੋਂ ਲਲਕਾਰਾਂ ਨਿਕਲਣ। ਤੁਹਾਡੀਆਂ ਸੁਰਾਂ ਕੌਮ ਨੂੰ ਵੰਗਾਰਨ। ਤੁਹਾਡੀ ਢੱਢ ਦੀ ਥਾਪ ਜਨਤਾ ਨੂੰ ਟੁੰਬ ਕੇ ਜਗਾਏ ਅਤੇ ਤੁਹਾਡੇ ਗਜ਼ ਦੇ ਘੁੰਘਰੂ ਕੁਰਬਾਨੀ ਲਈ ਦਿਲਾਂ ਵਿਚ ਚਾਅ ਪੈਦਾ ਕਰਨ।”

ਗੁਰੂ ਜੀ ਨੇ ਕੌਮ ਦੇ ਹਰ ਅੰਗ ਨੂੰ ਟੁੰਬਿਆ, ਝੰਜੋੜਿਆ ਅਤੇ ਸਾਵਧਾਨ ਕੀਤਾ। ਬਿਖੜੇ ਸਮੇਂ ਨੂੰ ਸੰਭਾਲ ਲਿਆ।

**ਨਿੱਤ ਦੇ ਪ੍ਰੋਗਰਾਮ ਵਿਚ ਤਬਦੀਲੀਆਂ** : ਦਿਨਾਂ ਵਿਚ ਹੀ ਇਹ ਪ੍ਰੋਗਰਾਮ

ਘਰ-ਘਰ ਪੁੱਜ ਗਿਆ। ਲੋਕੀਂ ਹੁਣ ਭੇਟਾਂ ਵੀ ਸ਼ਸਤਰ, ਘੋੜੇ ਤੇ ਹੋਰ ਹੱਥਾਂ ਦੇ ਬਣੇ ਹੋਏ ਹਥਿਆਰ ਲਿਆਉਣ ਲੱਗੇ। ਰੋਜ਼ ਸ਼ਾਮ ਨੂੰ ਦੀਵਾਨ ਲੱਗਦੇ, ਢਾਡੀ ਵਾਰਾਂ ਸੁਣਾਉਂਦੇ। ਇਹ ਵਾਰਾਂ ਜੀਵਨ-ਕਾਂਬਾ ਛੇੜਨ ਲੱਗੀਆਂ। ਵਾਰ ਕੀ ਹੈ? ਇਹ ਇਕ 'ਯੁੱਧ-ਕਾਵਿ' ਹੈ। ਇਸ ਯੁੱਧ ਕਾਵਿ ਨਾਲ ਜਨਤਾ ਦਾ ਖ਼ੂਨ ਗਰਮ ਹੋਣ ਲੱਗਾ। ਵਾਰਾਂ ਭਾਵੇਂ ਪਹਿਲੇ ਗੁਰੂ ਵੀ ਉਚਾਰਦੇ ਰਹੇ ਪਰ ਢੱਡ ਨਾਲ ਗਾਉਣ ਦਾ ਰਿਵਾਜ ਗੁਰੂ ਹਰਿਗੋਬਿੰਦ ਜੀ ਨੇ ਪਾਇਆ।

ਵਾਰਾਂ ਨੂੰ ਮਹਾਨਤਾ ਦਿੱਤੀ। ਇਹ ਮਹਾਨਤਾ ਦੇਣਾ ਹੀ ਉਸ ਪਹਿਲੀ ਰਫ਼ਤਾਰ ਨੂੰ ਤੇਜ਼ ਕਰਨਾ ਸੀ, ਜਿਸ ਨੂੰ *ਟਰੰਪ* ਜਿਹੇ ਲਿਖਾਰੀਆਂ ਨੇ ਭੁਲੇਖੇ ਨਾਲ 'ਮੋੜ' ਆਖਿਆ। ਵਾਰਾਂ ਨੂੰ ਇਥੋਂ ਤਕ ਮਹਾਨਤਾ ਦਿੱਤੀ ਕਿ ਉਹ ਹੀ ਆਸਾ ਦੀ ਵਾਰ ਜੋ ਸਵੇਰੇ ਰਬਾਬੀ ਹਰਿਮੰਦਰ ਸਾਹਿਬ ਨਿੱਠ ਕੇ ਪੜ੍ਹਦੇ ਸਨ ਨੂੰ ਬਾਅਦ ਵਿਚ ਹਰਿਮੰਦਰ ਸਾਹਿਬ ਸਾਹਮਣੇ ਢੱਡ ਸਾਰੰਗੀ ਨਾਲ ਢਾਢੀਆਂ ਕੋਲੋਂ ਖੜ੍ਹੇ ਹੋ ਕੇ ਸੁਣਵਾਈ। ਇਹ ਦੋ ਵਾਰੀ ਕਿਉਂ? ਇਕ ਆਤਮਕ ਰੰਗ ਵਿਚ ਰੰਗਦੀ ਸੀ, ਦੂਜੀ ਜੋਸ਼ ਉਭਾਰਦੀ ਸੀ।

ਨਿੱਤ ਦੇ ਪ੍ਰੋਗਰਾਮ ਵਿਚ ਵੀ ਕਈ ਤਬਦੀਲੀਆਂ ਕੀਤੀਆਂ। ਕੁਸ਼ਤੀਆਂ, ਨੇਜ਼ੇਬਾਜ਼ੀ, ਨਕਲੀ ਜੰਗਾਂ ਕਰਕੇ ਕੌਮ ਦਾ ਆਚਰਨ ਕਿਸੇ ਖ਼ਾਸ ਢਾਂਚੇ ਵਿਚ ਢਾਲਿਆ ਜਾਣ ਲੱਗ ਪਿਆ। ਧਰਮ ਦੀ ਰਾਖੀ ਲਈ ਸਿਆਸਤ ਜਨਮ ਲੈ ਰਹੀ ਸੀ। ਮਹਾਰਾਜ ਜੀ ਰੋਜ਼ ਆਪੂੰ ਸ਼ਸਤਰਾਂ ਨੂੰ ਸਾਫ਼ ਕਰਦੇ ਤੇ ਅੰਗ ਲਗਾਂਦੇ :

"ਪੁਨ ਉਦੈ ਦਿਵਸ ਗੁਰ ਸ਼ਸਤਰ ਮੰਗਾਵੈ।
ਰੁਮਾਲ ਪੂੰਝ ਨਿਜ ਅੰਗ ਲਗਾਵੈ।"

ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ ਧਰਮ ਖੇਤੀ ਦੀ ਰਾਖੀ ਲਈ ਵਾੜ ਲਗਾਈ ਜਾ ਰਹੀ ਸੀ। ਮਜ਼੍ਹਬ-ਬਾਗ ਦੀ ਸੰਭਾਲ ਲਈ ਕਿੱਕਰ ਲਗਾਏ ਜਾ ਰਹੇ ਸਨ :

"ਖੇਤੀ ਵਾੜਿ ਸੁ ਢਿੰਗਰੀ, ਕਿਕਰ ਆਸ ਪਾਸ ਜਿਉ ਬਾਗੈ।"

ਇਸ ਨਿੱਤ ਦੇ ਪ੍ਰੋਗਰਾਮ ਨੂੰ ਬਦਲਦਾ ਦੇਖ ਕੇ ਕਈ ਸਿੱਖਾਂ ਨੇ ਸ਼ੰਕੇ ਵੀ ਪ੍ਰਗਟ ਕਰਨੇ ਸ਼ੁਰੂ ਕੀਤੇ। ਗੁਰੂ ਜੀ ਦੇ ਨਿੱਤ ਦੇ ਕੰਮਾਂ ਨੂੰ ਹੈਰਾਨੀ ਨਾਲ ਦੇਖਣ ਲੱਗੇ। ਗੁਰੂ ਹਰਿਗੋਬਿੰਦ ਜੀ ਤਕ ਤਾਂ ਕੋਈ ਗੱਲ ਪੁਜਾ ਨਾ ਸਕੇ ਪਰ ਆਪਸ ਵਿਚ ਮੂੰਹ ਜੋੜ ਕੇ ਦਿਲ ਦੀ ਭੜਾਸ ਕੱਢਣ ਲੱਗੇ। ਕਈ ਇਕ ਇਹ ਵੀ ਕਹਿਣ ਲੱਗ ਪਏ ਕਿ 'ਗੁਰੂ ਹਰਿਗੋਬਿੰਦ ਜੀ ਨੇ ਗੁਰੂ ਨਾਨਕ ਵਾਲਾ ਰਸਤਾ ਛੱਡ ਦਿੱਤਾ ਹੈ।' ੨੦ਵੀਂ ਸਦੀ ਦਾ ਪ੍ਰਸਿੱਧ ਇਤਿਹਾਸਕਾਰ *ਜਾਦੂ ਨਾਥ ਸਰਕਾਰ* ਵੀ ਇਸੇ ਗ਼ਲਤ-ਫ਼ਹਿਮੀ ਦਾ ਸ਼ਿਕਾਰ ਹੋ ਗਿਆ ਤੇ ਉਸ ਲਿਖ ਵੀ ਦਿੱਤਾ ਕਿ 'ਗੁਰੂ ਨਾਨਕ ਦੀ ਫ਼ਕੀਰੀ ਦਾ ਸੀਤਲ ਸੋਮਾ ਫ਼ੌਜੀ ਛਾਉਣੀ ਦੇ ਮਾਰੂਥਲ ਵਿਚ ਜਾ ਕੇ ਸੁਕ ਗਿਆ।' ਉਹ ਭੁੱਲ ਗਿਆ ਕਿ ਧਰਮ ਦੀ ਰੱਖਿਆ ਲਈ ਇਹ ਕਦਮ ਅਵੱਸ਼ਕ ਸੀ। *ਭਾਈ ਗੁਰਦਾਸ ਜੀ* ਨੇ ਦੋ-ਟੂਕ ਗੱਲ ਲਿਖੀ ਕਿ ਗੁਰੂ ਹਰਿਗੋਬਿੰਦ ਉਸੇ ਖੰਡੇ ਧਾਰ ਮਾਰਗ ਉੱਤੇ

ਚੱਲ ਰਹੇ ਹਨ ਜਿਸ ਉੱਤੇ ਗੁਰੂ ਨਾਨਕ ਤੇ ਬਾਕੀ ਗੁਰੂ ਸਾਹਿਬਾਨ ਟੁਰੇ ਸਨ। ਵਾਰ ੨੪ਵੀਂ ਵਿਚ ਉਨ੍ਹਾਂ ਫ਼ਰਮਾਇਆ-: "ਗੁਰ ਵਿੰਦੁ ਗੋਵਿੰਦੁ ਗੁਰ, ਹਰਿਗੋਬਿੰਦੁ ਸਦਾ ਵਿਗਸੰਦਾ। ਗੁਰਮੁਖਿ ਮਾਰਗਿ ਚਲਣਾ, ਖੰਡੇ ਧਾਰ ਕਾਰ ਨਿਬਹੰਦਾ," ਅਤੇ ਸੰਗਤਾਂ ਪ੍ਰਤੀ ਪ੍ਰਗਟ ਕਰਦੇ ਹੋਏ ਲਿਖਿਆ : "ਸਤਿਗੁਰ ਵੰਸੀ ਪਰਮ ਹੰਸੁ, ਗੁਰੂ ਸਿਖ ਹੰਸ ਵੰਸੁ ਨਿਬਹੰਦਾ। ਪਿਅ ਦਾਦੇ ਦੇ ਰਾਹਿ ਚਲੰਦਾ॥" ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਸਿੱਖਾਂ ਵੱਲੋਂ ਉਠਾਏ ਗਏ ਸਵਾਲਾਂ ਨੂੰ ੨੬ਵੀਂ ਵਾਰ ਦੀ ੨੪ਵੀਂ ਪਉੜੀ ਵਿਚ ਵਰਣਨ ਕੀਤਾ ਹੈ। ਉਨ੍ਹਾਂ ਦੇ ਸ਼ੰਕੇ ਲਿਖਣ ਉਪਰੰਤ ਲਿਖਦੇ ਹਨ ਕਿ ਗੁਰੂ ਨੂੰ ਸਮਝਣ ਵਾਲੇ ਇਹੋ ਜਿਹੇ ਸਵਾਲ ਨਹੀਂ ਉਠਾਂਦੇ ਸਗੋਂ ਹੋਰ ਸ਼ਰਧਾ ਵਿਚ ਜੁੜਦੇ ਹਨ। ਸਾਧਾਰਨ ਸਮਝ ਵਾਲੇ ਲੋਕੀਂ ਕਹਿੰਦੇ ਸੁਣੀਂਦੇ ਹਨ ਕਿ '(ਗੁਰੂ ਦਾ ਨੇਮ ਹੁੰਦਾ ਸੀ ਕਿ) ਧਰਮਸਾਲ ਵਿਚ ਟਿਕ ਕੇ ਬੈਠਦੇ ਸਨ, ਇਹ ਗੁਰੂ ਹਰਿਗੋਬਿੰਦ ਇਕ ਥਾਵੇਂ ਟਿਕਾਇਆਂ ਨਹੀਂ ਟਿਕਦਾ। ਪਹਿਲੇ ਗੁਰੂ ਸਾਹਿਬਾਨ ਦੇ ਘਰ ਪਾਤਸ਼ਾਹ ਆਉਂਦੇ ਸਨ, ਇਸ ਨੂੰ ਪਾਤਸ਼ਾਹ ਵੱਲੋਂ ਗ੍ਰਿਫ਼ਤਾਰ ਕਰਨ ਦੀਆਂ ਵਿਉਂਤਾਂ ਹੋ ਰਹੀਆਂ ਹਨ। ਅੱਗੇ ਸਿੱਖੀ ਗੁਰੂ ਦੇ ਦਰਸ਼ਨ ਕਰਦੀ ਸੀ ਪਰ ਹੁਣ ਮਹਿਲ ਨਹੀਂ ਪਾਉਂਦੀ, ਕਿਉਂਕਿ ਇਹ ਨੱਠਾ ਫਿਰਦਾ ਹੈ ਤੇ ਡਰਾਇਆਂ ਡਰਦਾ ਨਹੀਂ। ਅਗਲੇ ਸਤਿਗੁਰ ਜੀ ਮੰਜੀ 'ਤੇ ਬੈਠ ਕੇ, ਇਕ ਜਗ੍ਹਾ ਟਿਕ ਕੇ ਜਗਤ ਨੂੰ ਤਸੱਲੀ ਦਾਨ ਦੇਂਦੇ ਸਨ, ਇਸ ਨੇ ਕੁੱਤੇ ਰੱਖੇ ਹਨ ਤੇ ਸ਼ਿਕਾਰ ਖੇਡਦਾ ਹੈ। ਅਗਲੇ ਸਤਿਗੁਰ ਜੀ ਬਾਣੀ ਰਚਦੇ, ਗਾਉਂਦੇ ਤੇ ਸੁਣਦੇ ਸਨ, ਇਹ ਨਾ ਬਾਣੀ ਕਥਦਾ ਹੈ, ਨਾ ਸੁਣਦਾ ਹੈ, ਨਾ ਗਾਉਂਦਾ ਹੈ। ਅਗਲੇ ਸੇਵਕਾਂ ਨੂੰ ਪਾਸ ਰੱਖਦੇ ਸਨ, ਇਹ ਸੇਵਕ ਪਾਸ ਨਹੀਂ ਰੱਖਦੇ ਸਗੋਂ ਦੋਖੀਆਂ, ਦੁਸ਼ਟਾਂ ਨੂੰ ਆਗੂ ਕਰ ਕੇ ਮੂੰਹ ਲਾਉਂਦੇ ਅਤੇ ਮਾਨ ਦਿੰਦੇ ਹਨ।' ਪਰ ਭਾਈ ਸਾਹਿਬ ਲਿਖਦੇ ਹਨ ਕਿ ਇਸ ਦਿੱਸਦੀ ਤਬਦੀਲੀ ਨਾਲ ਸੱਚ ਨੂੰ ਲੁਕਾਇਆ ਨਹੀਂ ਜਾ ਸਕਦਾ, ਸਿੱਖ ਭੰਵਰੇ ਵਾਂਗੂੰ ਹਨ, ਉਹ ਠੀਕ ਗੱਲ ਸਿਆਣਦੇ ਹਨ ਤੇ ਭੰਵਰੇ ਵਾਂਗੂੰ ਚਰਨ ਕੰਵਲਾਂ 'ਤੇ ਲੁਭਿਤ ਹਨ। ਸਿੱਖ ਜਾਣਦੇ ਹਨ ਕਿ ਗੁਰੂ ਹਰਿਗੋਬਿੰਦ ਅਜਰ ਨੂੰ ਜਰ ਰਹੇ ਹਨ ਤੇ ਆਪਾ ਨਹੀਂ ਜਣਾਉਂਦੇ। ਪੱਕੇ ਸਿੱਖ ਨੁਕਤਾਚੀਨੀ ਤੋਂ ਦੂਰ ਹੀ ਰਹਿੰਦੇ ਹਨ :

> "ਧਰਮਸਾਲ ਕਰਿ ਬਹੀਦਾ, ਇਕਤ ਥਾਉਂ ਨ ਟਿਕੈ ਟਿਕਾਇਆ।
> ਪਾਤਿਸਾਹ ਘਰਿ ਆਂਵਦੇ, ਗੜਿ ਚੜਿਆ ਪਾਤਸਾਹ ਚੜ੍ਹਾਇਆ।
> ਉਮਤਿ ਮਹਲੁ ਨ ਪਾਵਦੀ, ਨੱਠਾ ਫਿਰੈ ਨ ਡਰੈ ਡਰਾਇਆ।
> ਮੰਜੀ ਬਹਿ ਸੰਤੋਖਦਾ, ਕੁਤੇ ਰਖਿ ਸ਼ਿਕਾਰ ਖਿਲਾਇਆ।
> ਬਾਣੀ ਕਰਿ, ਸੁਣਿ, ਗਾਂਵਦਾ, ਕਥੈ ਨ ਸੁਣੈ ਨ ਗਾਵਿ ਸੁਣਾਇਆ।
> ਸੇਵਕ ਪਾਸ ਨ ਰਖੀਅਨਿ, ਦੋਖੀ ਦੁਸਟ ਆਗੂ ਮੁਹਿ ਲਾਇਆ।
> ਸਚੁ ਨ ਲੁਕੈ ਲੁਕਾਇਆ, ਚਰਣ ਕਵਲ ਸਿਖ ਭਵਰ ਲੁਭਾਇਆ।
> ਅਜਰ ਜਰੈ ਨ ਆਪੁ ਜਣਾਯਾ॥" ੨੪।੨੬॥

ਅਗਲੀਆਂ ਪਉੜੀਆਂ ਵਿਚ ਭਾਈ ਗੁਰਦਾਸ ਜੀ ਕੀਤੇ ਹੋਏ ਇਤਰਾਜ਼ਾਂ ਦਾ ਜੁਆਬ ਵੀ ਦਿੰਦੇ ਹਨ। ਉਹ ਲਿਖਦੇ ਹਨ, ਜਿਵੇਂ "ਖੇਤੀ ਦੀ ਰੱਖਿਆ ਲਈ ਢਿੰਗਰੀ

ਦੀ ਵਾੜ ਦੀ ਲੋੜ ਹੈ, ਬਾਗ ਨੂੰ ਸੁਰੱਖਿਅਤ ਰੱਖਣ ਲਈ ਕਿੱਕਰ ਦੀ ਜ਼ਰੂਰਤ ਹੈ, ਚੰਦਨ ਕੀਮਤੀ ਦੀ ਰੱਖਿਆ ਲਈ ਕੁਦਰਤ ਨੇ ਸੱਪ ਪੈਦਾ ਕੀਤੇ ਹਨ, ਘਰ ਦੀ ਰਾਖੀ ਲਈ ਜੰਦਰਾ, ਕੁੱਤਾ ਜਾਂ ਚੌਕੀਦਾਰ ਰੱਖੀਦਾ ਹੈ। ਇਸੇ ਤਰ੍ਹਾਂ ਧਰਮ ਦੀ ਰੱਖਿਆ ਕਰਨ ਲਈ ਸਿਆਸਤ ਰੂਪੀ ਵਾੜ ਹੋਣੀ ਜ਼ਰੂਰੀ ਹੈ। ਇਹ ਸਿਆਸਤ ਰੂਪੀ ਵਾੜ ਨਾ ਹੋਵੇ ਤਾਂ ਕੰਵਲ ਰੂਪ ਧਰਮ, ਬਾਗ ਰੂਪੀ ਸਿੱਖੀ ਬਚ ਨਹੀਂ ਸਕਦੀ।"

**"ਖੇਤੀ ਵਾੜਿ ਸੁ ਢਿੰਗਰੀ, ਕਿਕਰ ਆਸ ਪਾਸ ਜਿਉਂ ਬਾਗੈ।**
**ਸਪ ਪਲੇਟੇ ਚੰਨਣੈ, ਬੂਹੇ ਜੰਦਾ ਕੁਤਾ ਜਾਗੈ।**
**ਕਵਲੈ ਕੰਡੇ ਜਾਣੀਅਨਿ, ਸਿਆਣਾ ਇਕੁ ਕੋਈ ਵਿਚਿ ਫਾਗੈ।" ੨੫॥੨੬॥**

*ਭਾਈ ਗੁਰਦਾਸ ਜੀ* ਨੇ ਇਹ ਵੀ ਦੱਸਿਆ ਕਿ ਜ਼ਾਲਮ ਹਕੂਮਤ ਦੇ ਵਿਰੁੱਧ ਬੋਲਣਾ ਧਰਮ ਹੈ। ਗੁਰੂ ਹਰਿਗੋਬਿੰਦ ਜੀ ਸਿਰਫ਼ ਆਪਣਾ ਫ਼ਰਜ਼ ਨਿਭਾ ਰਹੇ ਹਨ। ਪ੍ਰਮਾਣ ਦੇਂਦੇ ਹੋਏ ਉਨ੍ਹਾਂ ਲਿਖਿਆ ਕਿ ਕਠੋਰ ਚੀਜ਼ ਨੂੰ ਤੋੜਨ ਲਈ ਸਖ਼ਤ ਹੱਥ ਦੀ ਲੋੜ ਪੈਂਦੀ ਹੈ। ਜਿਵੇਂ ਖੂਹ ਵਿਚੋਂ ਪਾਣੀ ਕੱਢਣ ਲਈ ਡੋਲ ਨੂੰ ਰੱਸੀ ਨਾਲ ਬੰਨ੍ਹਣਾ ਪੈਂਦਾ ਹੈ। ਕਾਲੇ ਸੱਪ ਕੋਲੋਂ ਮਣੀ ਲੈਣ ਲਈ ਸੱਪ ਨੂੰ ਮਾਰਨਾ ਪੈਂਦਾ ਹੈ ਕਿਉਂਕਿ ਹੱਸ ਕੇ ਸੱਪ ਮਣੀ ਦੇਣ ਲਈ ਤਿਆਰ ਨਹੀਂ ਹੋਵੇਗਾ। ਹਰਨ ਦੀ ਧੁੰਨੀ (ਨਾਭ) ਵਿਚੋਂ ਕਸਤੂਰੀ ਹਾਸਲ ਕਰਨ ਲਈ ਹਰਨ ਦਾ ਸ਼ਿਕਾਰ ਜ਼ਰੂਰੀ ਹੈ। ਤਿਲਾਂ ਵਿਚੋਂ ਤੇਲ ਬ਼ਗੈਰ ਘਾਣੀ ਪੀੜੇ ਨਹੀਂ ਨਿਕਲ ਸਕਦਾ, ਨਾਰੀਅਲ ਤੋੜੇ ਬ਼ਗੈਰ ਗਿਰੀ ਨਹੀਂ ਖਾਧੀ ਜਾ ਸਕਦੀ, ਇਸੇ ਤਰ੍ਹਾਂ ਧਰਮ ਨੂੰ ਬੇਮੁਖਾਂ ਤੇ ਜਾਬਰਾਂ ਤੋਂ ਬਚਾਉਣ ਲਈ ਲੋਹਾ ਲੈਣਾ ਜ਼ਰੂਰੀ ਬਣ ਜਾਂਦਾ ਹੈ; ਇਹ ਜੋ ਤਲਵਾਰ ਗੁਰੂ ਹਰਿਗੋਬਿੰਦ ਜੀ ਨੇ ਚੁੱਕੀ ਹੈ ਧਰਮ ਦੀ ਰਖਸ਼ਾ ਲਈ ਹੈ :

**"ਜਿਉ ਕਰਿ ਖੂਹਹੁ ਨਿਕਲੈ ਗਲਿ ਬਧੈ ਪਾਣੀ।**
**ਜਿਉ ਮਣਿ ਕਾਲੇ ਸਪ ਸਿਰਿ ਹਸਿ ਦੇਇ ਨ ਜਾਣੀ।**
**ਜਾਣ ਕਥੂਰੀ ਮਿਰਗ ਤਨਿ ਮਰਿ ਮੁਕੈ ਆਣੀ।**
**ਤੇਲ ਤਿਲਹੁ ਕਿਉਂ ਨਿਕਲੈ ਵਿਣੁ ਪੀੜੇ ਘਾਣੀ।**
**ਜਿਉ ਮੁਹੁ ਭੰਨੇ ਗਰੀ ਦੇ, ਨਲੀਏਰੁ ਨਿਸਾਣੀ।**
**ਬੇਮੁਖ ਲੋਹਾ ਸਾਧੀਐ, ਵਗਦੀ ਵਾਦਾਣੀ॥" ੧੩॥੧੩॥**

*ਭਾਈ ਗੁਰਦਾਸ ਜੀ* ਨੇ ਗੁਰੂ ਹਰਿਗੋਬਿੰਦ ਜੀ ਦਾ ਆਦਰਸ਼ ਚੰਗੀ ਤਰ੍ਹਾਂ ਦ੍ਰਿੜ੍ਹਾਇਆ। ਦਿੱਲੀ ਦੇ ਹਾਕਮਾਂ ਦੇ ਹੁਕਮ ਥੱਲੇ ਟੁਰਨ ਵਾਲਿਆਂ ਨੂੰ ਖ਼ੁਦਗਰਜ਼ ਤੇ ਸਵਾਰਥੀ ਕਿਹਾ। ਉਹ ਲੋਕੀਂ ਜੋ ਗੁਰੂ ਸਾਹਿਬ ਵਿਰੁੱਧ ਬੋਲਦੇ ਸਨ ਉਨ੍ਹਾਂ ਦੇ ਪਾਜ ਖੋਲ੍ਹੇ। ਉਨ੍ਹਾਂ ਝੋਲੀ-ਚੁੱਕਾਂ ਨੂੰ 'ਬੰਦੇ ਦਾ ਬੰਦਾ' ਆਖਿਆ ਅਤੇ ਬੰਦੇ ਦਾ ਬੰਦਾ ਹੋਣਾ ਅਤਿ ਮਾੜੀ ਗੱਲ ਦੱਸੀ। "ਸਤਿਗੁਰ ਸਾਹਿਬੁ ਛਡਿ ਕੈ, ਮਨਮੁਖੁ ਹੋਇ ਬੰਦੇ ਦਾ ਬੰਦਾ।" ਭਾਈ ਗੁਰਦਾਸ ਜੀ ਨੇ ਬਾਦਸ਼ਾਹ ਦੇ ਚਾਕਰਾਂ ਉੱਤੇ ਵੀ ਚੰਗੀਆਂ ਚੋਟਾਂ ਕੀਤੀਆਂ। ਇਹੋ ਜਿਹੇ ਉਪਦੇਸ਼ ਆਮ ਸਨ ਕਿ 'ਰਾਜਾ ਦਾ ਸੇਵਕ ਬਣ ਕੇ ਮਰਨ ਨਾਲ ਬਹਿਸ਼ਤ ਆਦਿ ਮਿਲਦੇ ਹਨ।' ਹੁਣ ਸਿੱਖ ਆਗੂ ਇਹ ਖ਼ਿਆਲ ਦੇਣ ਲੱਗ ਪਏ ਕਿ ਸਤਿਗੁਰ ਨੂੰ ਛੱਡ ਕੇ ਜਿਹੜੇ ਹੋਰ ਮਨੁੱਖਾਂ ਦੀ ਨੌਕਰੀ ਕਰਦਿਆਂ

ਜਾਨ ਦਿੰਦੇ ਹਨ, ਉਨ੍ਹਾਂ ਦਾ ਜੀਵਨ ਸਫਲ ਜੀਵਨ ਨਹੀਂ ਕਿਹਾ ਜਾ ਸਕਦਾ। ਉਨ੍ਹਾਂ ਦੀ ਆਤਮਾ ਭਟਕਦੀ ਰਹੇਗੀ ਤੇ ਜੂਨਾਂ ਵਿਚ ਟੱਕਰਾਂ ਮਾਰਦੀ ਫਿਰੇਗੀ। ਆਮ ਮਨੁੱਖਾਂ ਨੂੰ ਵੀ ਉਨ੍ਹਾਂ ਟੁੰਬਿਆ। ਇਕ ਪਉੜੀ ਵਿਚ ਆਪ ਨੇ ਜਨਤਾ ਨੂੰ ਸੰਬੋਧਨ ਕਰਦੇ ਹੋਏ ਕਿਹਾ : "ਭਾਈ, ਤੁਸੀਂ ਆਪਣੇ ਆਪ ਨੂੰ ਚੁਰਾਸੀ ਲੱਖ ਜੂਨਾਂ ਨਾਲੋਂ ਉੱਤਮ ਸਮਝਦੇ ਹੋ, ਪਰ ਤੁਹਾਡੇ ਜਿਹੇ ਮਨੁੱਖਾਂ ਨਾਲੋਂ ਤਾਂ ਪਸ਼ੂ ਚੰਗੇ ਹਨ। ਪਸ਼ੂਆਂ ਦੇ ਦਿਮਾਗ ਨਹੀਂ, ਉਹ ਸਮਝਦੇ ਨਹੀਂ, ਪਰ ਤੁਸੀਂ ਤਾਂ ਅਕਲਾਂ ਵਾਲੇ ਹੋ ਕੇ ਭੀ ਪਸ਼ੂਆਂ ਨਾਲੋਂ ਵੱਧ ਗਿਰੇ ਹੋਏ ਕੰਮ ਕਰਦੇ ਹੋ। ਪਸ਼ੂ ਨੂੰ ਕਦੀ ਕਿਸੇ ਨੇ ਦੂਜੇ ਪਸ਼ੂ ਤੋਂ ਮੰਗਦਿਆਂ ਨਹੀਂ ਦੇਖਿਆ, ਨਾ ਪੰਛੀ ਇਕ ਪੰਛੀ ਦੇ ਗਿਰਦ ਘੇਰਾ ਘੱਤ ਕੇ ਖੁਸ਼ਾਮਦ ਲਈ ਬੈਠਦੇ ਹਨ। ਚੁਰਾਸੀ ਲੱਖ ਜੂਨਾਂ ਵਿਚ ਮਨੁੱਖ ਤਾਂ ਹੀ ਉੱਤਮ ਹੈ ਜੇ ਚੰਗੇ ਕੰਮ ਕਰੇ। ਤੁਸੀਂ ਇਕ ਨੂੰ ਰਾਜਾ ਬਣਾ ਦਿੱਤਾ ਹੈ, ਆਪ ਪਰਜਾ ਬਣ ਬੈਠੇ ਹੋ ਤੇ ਚੰਗੀ-ਭਲੀ ਸੁਖੀ ਜ਼ਿੰਦਗੀ ਨੂੰ ਦੁਖੀ ਬਣਾ ਲਿਆ ਹੈ। ਆਪਣੇ ਹੱਥੀਂ ਆਪ ਬੇੜੀਆਂ ਪਾ ਲਈਆਂ ਹਨ" :

"ਮਨਮੁਖ ਮਾਣਸ ਦੇਹ ਤੇ, ਪਸੂ ਪਰੇਤ ਅਚੇਤ ਚੰਗੇਰੇ।
ਹੋਇ ਸੁਚੇਤ ਅਚੇਤ ਹੋਇ, ਮਾਣਸੁ ਮਾਣਸ ਦੇ ਵਲਿ ਹੇਰੇ।
ਪਸੂ ਨ ਮੰਗੈ ਪਸੂ ਤੇ, ਪੰਖੇਰੂ ਪੰਖੇਰੂ ਘੇਰੇ।
ਚਉਰਾਸੀਹ ਲਖ ਜੂਨਿ ਵਿਚਿ, ਉਤਮ ਮਾਣਸ ਜੂਨਿ ਭਲੇਰੇ।
ਉਤਮ ਮਨ ਬਚ ਕਰਮ ਕਰਿ, ਜਨਮੁ ਮਰਣ ਭਵਜਲੁ ਲਖ ਫੇਰੇ।
ਰਾਜਾ ਪਰਜਾ ਹੋਇ ਕੈ, ਸੁਖ ਵਿਚਿ ਦੁਖੁ ਹੋਇ ਭਲੇਰੇ।'

ਇਨ੍ਹਾਂ ਵਿਚਾਰਾਂ ਅਤੇ ਪ੍ਰਚਾਰਾਂ ਦੇ ਸਦਕਾ ਸਿੱਖਾਂ ਵਿਚ ਇਕ ਨਵਾਂ ਜੋਸ਼ ਤੇ ਨਰੋਆ ਉਤਸ਼ਾਹ ਜਾਗਿਆ।

**ਲੋਕਾਂ ਤੇ ਜੋਧਿਆਂ ਨੇ ਵਹੀਰਾਂ ਪਾਉਣੀਆਂ ਆਰੰਭੀਆਂ** : ਗੁਰੂ ਹਰਿਗੋਬਿੰਦ ਜੀ ਦੇ ਹੁਕਮਨਾਮੇ ਪੁੱਜਣ ਦੀ ਦੇਰ ਸੀ ਕਿ ਸਿੱਖਾਂ ਨੇ ਸ਼ਸਤਰ, ਘੋੜੇ ਭੇਟਾ ਕਰਨੇ ਸ਼ੁਰੂ ਕਰ ਦਿੱਤੇ। ਰੋਜ਼ ਕੀਰਤਨ ਉਪਰੰਤ ਸਿੱਖ ਭੇਟਾਵਾਂ ਪੇਸ਼ ਕਰਦੇ। ਕਈ ਯੋਧੇ ਤੇ ਪਹਿਲਵਾਨਾਂ ਨੇ ਗੁਰੂ ਘਰ ਹੀ ਰਹਿਣਾ ਪਸੰਦ ਕਰ ਲਿਆ। ਗੁਰੂ ਜੀ ਨੇ ੫੨ ਚੋਣਵੇਂ ਸਵਾਰ ਆਪਣੇ ਅੰਗ-ਰਖਸ਼ਕ ਦੇ ਤੌਰ 'ਤੇ ਰੱਖ ਲਏ। ਉਹ ੫੨ ਆਪਣੇ ਵਕਤ ਦੇ ਸਿਰਕੱਢ ਜਵਾਨ ਸਨ। ਉਨ੍ਹਾਂ ੫੨ ਦੇ ਆਵਣ ਨਾਲ ਫ਼ੌਜ ਦਾ ਮੁੱਢ ਬੱਝ ਗਿਆ। ਉਸੇ ਦੀ ਦੇਖਾ-ਦੇਖੀ ਮਾਝੇ ਤੇ ਮਾਲਵੇ, ਦੁਆਬੇ ਤੋਂ ੫੦੦ ਨੌਜਵਾਨਾਂ ਨੇ ਗੁਰੂ ਦੀ ਬਣ ਰਹੀ ਫ਼ੌਜ ਵਿਚ ਆਪਣੇ ਨਾਮ ਲਿਖਾਏ। ਉਨ੍ਹਾਂ ਜਵਾਨਾਂ ਨੇ ਆ ਕੇ ਗੁਰੂ ਜੀ ਨੂੰ ਕਿਹਾ ਕਿ ਉਨ੍ਹਾਂ ਕੋਲ ਭੇਟਾ ਕਰਨ ਲਈ ਕੁਝ ਨਹੀਂ, ਸਿਰਫ਼ ਸਰੀਰ ਹਨ ਅਤੇ ਉਸ ਦੇ ਵੱਟੇ ਗੁਰੂ ਕੋਲੋਂ ਧਰਮ ਦੀ ਸਿੱਖਿਆ ਚਾਹੁੰਦੇ ਹਨ। ਜਵਾਨੀਆਂ ਭੇਟ ਕਰਨ ਵਾਲੇ ਕਹਿੰਦੇ : "ਮਹਾਰਾਜ, ਦੋ ਵਕਤ ਦਾ ਪ੍ਰਸ਼ਾਦਾ ਤੇ ਛੇ ਮਹੀਨੇ ਬਾਅਦ ਇਕ ਕੁਰਤਾ, ਇਸ ਤੋਂ ਵੱਧ ਸਾਡੀ ਮੰਗ ਕੋਈ ਨਹੀਂ।" ਉਨ੍ਹਾਂ ਨੇ ਪ੍ਰਣ ਕੀਤੇ ਕਿ ਗੁਰੂ ਦੇ ਹੁਕਮਾਂ ਉੱਤੇ ਫੁੱਲ ਚੜ੍ਹਾਣ ਲਈ ਉਹ ਸਿਰ-ਧੜ ਦੀ ਬਾਜ਼ੀ ਲਾ ਦੇਣਗੇ।

ਥੋੜ੍ਹੇ ਹੀ ਦਿਨਾਂ ਵਿਚ ਸਿੱਖਾਂ ਨੇ ਵਹੀਰਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਇਤਨੇ ਲੋਕੀਂ ਗੁਰੂ ਦੇ ਝੰਡੇ ਥੱਲੇ ਇਕੱਠੇ ਹੋ ਗਏ ਕਿ ਕੁਝ ਲੋਕੀਂ ਇਹ ਸੋਚਣ ਲੱਗ ਪਏ ਕਿ ਗੁਰੂ ਉਨ੍ਹਾਂ ਦੀ ਰੋਟੀ ਦਾ ਪ੍ਰਬੰਧ ਕਿਵੇਂ ਕਰੇਗਾ। *ਮੈਕਾਲਫ* ਕਹਿੰਦਾ ਹੈ : "ਇਸ ਵਧ ਰਹੀ ਗਿਣਤੀ ਦਾ ਖ਼ਰਚ ਪੂਰਾ ਕਰਨਾ ਹੀ ਇਕ ਭਾਰੀ ਮੁਸ਼ਕਿਲ ਸੀ। ਗੁਰੂ ਦੀ ਫ਼ੌਜ ਵਿਚ ਸ਼ਾਮਿਲ ਹੋਏ ਸਿੱਖਾਂ ਨੇ ਸ਼ਬਦ ਬਾਣੀ ਸੁਣ ਕੇ ਆਤਮਾਵਾਂ ਨੂੰ ਸ਼ਾਂਤ ਕੀਤਾ। ਉਹ ਵਹੀਰਾਂ ਦੋ ਵਕਤ ਸੁੱਕੇ ਪ੍ਰਸ਼ਾਦੇ ਛਕ ਕੇ ਅਤੇ ਛੇ ਮਹੀਨੇ ਬਾਅਦ ਇਕ ਕਮੀਜ਼ ਲੈ ਕੇ ਹੀ ਸੰਤੁਸ਼ਟ ਸਨ।" ਉਨ੍ਹਾਂ ਸਿੱਖਾਂ ਦੇ ਜਜ਼ਬੇ ਉੱਚੇ ਹੋਏ।

**ਦੁਖੀ, ਸਤਾਏ ਤੇ ਕੱਢੇ ਹੋਏ ਫ਼ੌਜੀ ਸਰਦਾਰਾਂ ਨੇ ਗੁਰੂ ਜੀ ਦੀ ਸ਼ਰਨ ਲਈ :** ਜਿੱਥੇ ਸਿੱਖੀ ਜਜ਼ਬੇ ਥੱਲੇ ਹਜ਼ਾਰਾਂ ਸਿੱਖਾਂ ਨੇ ਗੁਰੂ ਦੀ ਫ਼ੌਜ ਨੂੰ ਆਪਣਾ ਘਰ ਬਣਾਇਆ ਉਥੇ ਸੈਂਕੜੇ ਦੁਖੀ ਤੇ ਸਤੇ ਹੋਏ ਲੋਕੀਂ ਗੁਰੂ ਦੀ ਫ਼ੌਜ ਵਿਚ ਸ਼ਾਮਿਲ ਹੋਏ। ਪੰਥ ਪ੍ਰਕਾਸ਼ ਦਾ ਲਿਖਾਰੀ *ਭਾਈ ਰਤਨ ਸਿੰਘ ਭੰਗੂ* ਇਕ ਰਵਾਇਤ ਦਾ ਜ਼ਿਕਰ ਕਰਦਾ ਹੈ ਕਿ ਜਦ ਜੈਸਲਮੇਰ ਦੇ ਰਾਜੇ ਰਾਮ ਪ੍ਰਤਾਪ ਨੂੰ ਤਖ਼ਤ ਤੋਂ ਬੇਦਖ਼ਲ ਕਰ ਦਿੱਤਾ ਗਿਆ ਤਾਂ ਉਸ ਭੱਜ ਕੇ ਸਿੱਧੇ ਗੁਰੂ ਦੀ ਸ਼ਰਨ ਲਈ। ਰਾਮ ਪ੍ਰਤਾਪ ਗੁਰੂ ਦਾ ਅਨਿੰਨ ਸੇਵਕ ਬਣ ਗਿਆ। ਉਸ ਗੁਰੂ ਨਾਲ ਇਤਨਾ ਸਨੇਹ ਪਾ ਲਿਆ ਕਿ ਜਦ ਗੁਰੂ ਹਰਿਗੋਬਿੰਦ ਜੀ ਜੋਤੀ ਜੋਤ ਸਮਾਏ ਤਾਂ ਰਾਮ ਪ੍ਰਤਾਪ ਸਮੇਤ ਆਪਣੇ ਪੁੱਤਰ ਰਾਮ ਸਿੰਘ ਆਪ ਜੀ ਦੀ ਚਿਤਾ ਵਿਚ ਕੁੱਦ ਪਿਆ। "ਇਸੇ ਤਰ੍ਹਾਂ" ਭਾਈ ਰਤਨ ਸਿੰਘ ਭੰਗੂ ਲਿਖਦੇ ਹਨ, "ਸੂਬੇਦਾਰ ਯਾਰ ਖ਼ਾਨ, ਫ਼ੌਜਦਾਰ ਖਵਾਜਾ ਸਰਾਇ ਨੂੰ ਮੁਗ਼ਲ ਫ਼ੌਜ ਵਿਚੋਂ ਕੱਢ ਦਿੱਤਾ ਗਿਆ ਸੀ। ਉਨ੍ਹਾਂ ਗੁਰੂ ਦੀ ਫ਼ੌਜ ਵਿਚ ਸ਼ਰਨ ਲਈ।" *ਕਨਿੰਘਮ* ਤਾਂ ਇਥੋਂ ਤਕ ਲਿਖ ਜਾਂਦਾ ਹੈ ਕਿ ਕਈ ਇਕ ਧਾੜਵੀਆਂ ਨੂੰ ਵੀ ਗੁਰੂ ਜੀ ਨੇ ਆਪਣੀ ਫ਼ੌਜ ਵਿਚ ਸ਼ਾਮਿਲ ਕੀਤਾ। ਸਿੱਖ ਰਵਾਇਤ ਇਹ ਕਹਿੰਦੀ ਹੈ ਕਿ ਧਾੜਵੀਆਂ ਦਾ ਪਹਿਲਾਂ ਗੁਰੂ ਹਰਿਗੋਬਿੰਦ ਜੀ ਨੇ ਸੁਧਾਰ ਕੀਤਾ ਤੇ ਉਹਨਾਂ ਦੀਆਂ ਗੁੱਝੀਆਂ ਤਾਕਤਾਂ ਨੂੰ ਜਗਾ ਕੇ ਠੀਕ ਪਾਸੇ ਵਰਤਿਆ। ਭਾਈ ਬਿਧੀ ਚੰਦ ਗੁਰੂ ਹਰਿਗੋਬਿੰਦ ਜੀ ਵੇਲੇ ਦੀ ਇਕ ਸਿਰਕੱਢਵੀਂ ਪ੍ਰਸਿੱਧ ਮਿਸਾਲ ਹਨ। ਜਿਸ ਉਤਸ਼ਾਹ ਅਤੇ ਜਜ਼ਬੇ ਨਾਲ ਸਿੱਖ ਫ਼ੌਜਾਂ ਦੇ ਸਿਪਾਹੀ ਲੜੇ, ਉਹ ਇਹ ਭੁਲੇਖਾ ਕੱਢ ਦਿੰਦੇ ਹਨ ਕਿ ਫ਼ੌਜੀ ਧਾੜਵੀ ਜਾਂ ਜ਼ਰਾਇਮ-ਪੇਸ਼ਾ ਸਨ। ਗੁਰੂ ਪਹਿਲਾਂ ਉਨ੍ਹਾਂ ਨੂੰ ਸੁਧਾਰਦਾ ਸੀ, ਫਿਰ ਫ਼ੌਜ ਵਿਚ ਸ਼ਾਮਿਲ ਕਰਕੇ ਜ਼ਿੰਮੇਵਾਰੀ ਦੇਂਦਾ ਸੀ। *ਡਾਕਟਰ ਗੋਕਲ ਚੰਦ ਨਾਰੰਗ* ਲਿਖਦਾ ਹੈ : "ਗੁਰੂ ਨੇ ਰੱਦ ਕੀਤੇ ਹੋਏ ਲੋਕਾਂ ਨੂੰ ਉੱਚਾ ਉਠਾ ਕੇ ਠੀਕ ਵਰਤੋਂ ਵਿਚ ਲਿਆਂਦਾ। ਉਨ੍ਹਾਂ ਦਾ ਇਸ ਤ਼ਰ੍ਹਾਂ ਧਾੜਵੀਆਂ ਤੇ ਭਗੌੜਿਆਂ ਨੂੰ ਆਪਣੀ ਫ਼ੌਜ ਵਿਚ ਸ਼ਾਮਲ ਕਰਨਾ ਬਾਦਸ਼ਾਹ ਤੇ ਹਕੂਮਤ ਨੂੰ ਇਕ ਅੱਖ ਨਹੀਂ ਸੀ ਭਾਉਂਦਾ।" ਇਹ ਵੀ ਪ੍ਰਤੀਤ ਹੁੰਦਾ ਹੈ ਕਿ ਕਹਾਣੀਆਂ ਘੜ-ਘੜ ਕੇ ਦਿੱਲੀ ਪੁਜਾਈਆਂ ਗਈਆਂ। ਗੁਰੂ ਅਤੇ ਬਾਦਸ਼ਾਹ ਵਿਚਕਾਰ ਫੇਰ ਇਕ ਵਿਰੋਧ ਬਣਾ ਦਿੱਤਾ ਗਿਆ।

**ਲੋਹਗੜ੍ਹ ਦੀ ਉਸਾਰੀ :** ਹਰ ਵਧ ਰਹੀ ਤਾਕਤ ਲਈ ਕਿਲ੍ਹੇ ਦੀ ਲੋੜ ਪ੍ਰਤੀਤ

ਹੁੰਦੀ ਹੈ। ਕਿਲ੍ਹਾ ਅਸਲ ਵਿਚ ਕਿਸੇ ਦੀ ਸ਼ਾਨ ਦਰਸਾਉਣ ਦਾ ਹੀ ਲਖਾਇਕ ਹੁੰਦਾ ਹੈ। ਬਣਾਉਣ ਵਾਲੇ ਦਾ ਜਲਾਲ ਕਿਲ੍ਹੇ ਵਿਚੋਂ ਦਿੱਸ ਆਉਂਦਾ ਹੈ। ਜਿੱਥੇ ਬਣਾਉਣ ਵਾਲੇ ਦਾ ਜਲਾਲ ਕਿਲ੍ਹਾ ਪ੍ਰਗਟਾਂਦਾ ਹੈ ਉਥੇ ਲੋਕਾਂ ਵਿਚ ਤਸੱਲੀ ਜਿਹੀ ਵੀ ਭਰਦਾ ਹੈ। ਕਿਲ੍ਹੇ ਦੀ ਹੋਂਦ ਤੇ ਮਜ਼ਬੂਤੀ ਕਿਸੇ ਇਲਾਕੇ ਦੀ ਰੱਖਿਆ ਦਾ ਚਿੰਨ੍ਹ ਹੈ। ਗੁਰੂ ਹਰਿਗੋਬਿੰਦ ਜੀ ਨੇ ਵਿਚਾਰਨ ਤੋਂ ਬਾਅਦ ਲੋਹ ਗੜ੍ਹ ਦੀ ਉਸਾਰੀ ਕੀਤੀ। ਸੰਨ ੧੬੦੯ ਵਿਚ ਕਿਲ੍ਹਾ ਬਣਾਇਆ। ਸਿੱਖਾਂ ਦਾ ਇਹ ਪਹਿਲਾ ਕਿਲ੍ਹਾ ਹੈ। ਕਿਲ੍ਹੇ ਦੇ ਬਣਨ ਨਾਲ ਸਿੱਖਾਂ ਦੇ ਹੌਸਲੇ ਵਧੇ ਪਰ ਦੂਜੇ ਪਾਸੇ ਹਕੂਮਤ ਦਾ ਸ਼ੱਕ ਹੋਰ ਪੱਕਾ ਹੋਇਆ।

**੧੬੦੯ ਵਿਚ ਹੀ ਅਕਾਲ ਤਖ਼ਤ ਦੀ ਸਥਾਪਨਾ** : ਉਸੇ ਸਾਲ ਗੁਰੂ ਜੀ ਨੇ ਇਕ ਕਦਮ ਹੋਰ ਅੱਗੇ ਵਧਾਇਆ। ਜਹਾਂਗੀਰ ਨੇ ਐਲਾਨ ਕੀਤਾ ਸੀ ਕਿ ਕੋਈ ਆਪਣਾ ਨਿੱਜੀ ਥੜ੍ਹਾ ਵੀ ਦੋ ਫ਼ੁੱਟ ਤੋਂ ਉੱਚਾ ਨਹੀਂ ਰੱਖ ਸਕਦਾ। ਅਕਾਲ ਤਖ਼ਤ ਦੀ ਸਥਾਪਨਾ ਦਾ ਐਲਾਨ ਕੀਤਾ। ਦਰਬਾਰ ਸਾਹਿਬ ਦੇ ਸਾਹਮਣੇ ਪਰ ਕੁਝ ਹਟਵਾਂ ਅਕਾਲ ਤਖ਼ਤ ੧੨ ਫ਼ੁੱਟ ਉੱਚਾ ਬਣਾਇਆ।[1] ਉਸ ਤਖ਼ਤ ਦਾ ਨਾਮ ਅਕਾਲ ਰੱਖਿਆ ਗਿਆ। ਹੋਰ ਦੁਨਿਆਵੀ ਤਖ਼ਤ ਖ਼ਤਮ ਹੋ ਜਾਂਦੇ ਹਨ ਤੇ ਹੋ ਜਾਣਗੇ ਪਰ ਇਹ ਬਣਾਇਆ ਗਿਆ 'ਸੱਚੇ ਪਾਤਸ਼ਾਹ' ਦਾ ਅਕਾਲ ਤਖ਼ਤ ਸਦਾ ਅਟੱਲ ਰਹੇਗਾ। ਬਣਾਉਣ ਵੇਲੇ ਵੀ ਇਹ ਹੀ ਇਹਤਿਆਤ ਰੱਖੀ ਕਿ ਗੁਰੂ ਜੀ ਆਪੂੰ ਇੱਟਾਂ ਲਿਆਂਦੇ ਅਤੇ ਭਾਈ ਗੁਰਦਾਸ ਜੀ ਗਾਰਾ ਅਤੇ ਬੁੱਢਾ ਜੀ ਉਸਾਰੀ ਕਰੀ ਜਾਂਦੇ :

**ਕਿਸੀ ਰਾਜ ਨਹਿ ਹਾਥ ਲਗਾਓ।**
**ਬੁਢਾ ਓ ਗੁਰਦਾਸ ਬਨਾਓ।**

ਇਸੇ ਲਈ ਤਖ਼ਤ ਨੂੰ ਅਕਾਲ ਕਿਹਾ ਗਿਆ। ਅਕਾਲ ਤਖ਼ਤ ਦਾ ਗੁੰਬਦ ਖੜ੍ਹਾ ਅਣਖ ਦਾ ਪ੍ਰਤੀਕ ਹੈ ਅਤੇ ਹਰਿਮੰਦਰ ਸਾਹਿਬ ਦਾ ਬੈਠਵਾਂ ਨਿਮਰਤਾ ਦਾ ਸੂਚਕ।

ਹਰਿਮੰਦਰ ਦੇ ਬਿਲਕੁਲ ਸਾਹਮਣੇ ਇਸ ਲਈ ਬਣਾਇਆ ਗਿਆ ਕਿ ਹਰਿਮੰਦਰ ਵਿਚ ਬੈਠਾ ਹੋਇਆ ਸਿੱਖ ਇਨਸਾਨੀ ਫ਼ਰਜ਼ ਨਾ ਭੁੱਲ ਜਾਏ, ਸਿਆਸਤ ਧਰਮ ਦੀ ਨਿਗਾਹਬਾਨ ਹੈ ਤੇ ਦੂਜੇ ਪਾਸੇ ਤਖ਼ਤ ਉੱਤੇ ਬੈਠਾ ਹੋਇਆ ਸਿੱਖ 'ਰਾਜ-ਨਸ਼ੇ' ਵਿਚ ਧਰਮ ਹੀ ਨਾ ਭੁੱਲ ਜਾਏ ਤੇ ਕੁਝ ਹਟਵਾਂ ਇਸ ਲਈ ਕਿ ਧਰਮ ਦਾ ਸਤਿਕਾਰ ਪਹਿਲਾਂ ਹੈ। ਧਰਮ ਤੇ ਸਿਆਸਤ ਜੋੜ ਦਿੱਤੀਆਂ। ਸਿੱਖ ਇਤਿਹਾਸਕਾਰ ਤਾਂ ਇਹ ਵੀ ਕਹਿੰਦੇ ਹਨ ਕਿ 'ਗੁਰੂ ਲੈਣ ਦੇਣ, ਦੰਗੇ ਫ਼ਸਾਦ, ਚੁਗਲੀ ਬਖੀਲੀ ਤੇ ਹੋਰ ਮੁਕੱਦਮੇ ਪਲਾਂ ਵਿਚ ਹੀ ਮੁਕਾ ਦੇਂਦੇ ਸਨ।' ਲੋਕਾਂ ਨੇ ਦਿੱਲੀ ਤੇ ਲਾਹੌਰ ਵੱਲ ਝਾਕਣਾ ਬੰਦ ਕਰ ਦਿੱਤਾ। ਵੱਖ-ਵੱਖ ਫਿਰਕੇ ਆਪਣੇ ਮੁਕੱਦਮੇ ਤਖ਼ਤ ਕੋਲ ਹੀ ਲਿਆਉਂਦੇ

---

1. ਹਾੜ ਪੰਚਮੀ ਕੋ ਦਿਨ ਜਾਨਾ। ਸ੍ਰੀ ਗੁਰੂ ਉਦਮ ਕੀਨ ਮਹਾਨਾ।
ਗੁਰਦਾਸ ਬੁਢੇ ਕੋ ਨਿਜ ਲੈ ਸਾਥ। ਤਖ਼ਤ ਆਰੰਭ ਕਰ ਦੀਨਾ ਨਾਥ।
(ਗੁਰ ਬਿਲਾਸ ਪਾਤਸ਼ਾਹੀ ਛੇਵੀਂ)

ਸਨ। ਤਖ਼ਤ ਦੀ ਮਹਾਨਤਾ ਵਧਣ ਨਾਲ ਦਿੱਲੀ ਦੇ ਬਾਦਸ਼ਾਹ ਜਹਾਂਗੀਰ ਨੇ ਗ੍ਰਿਫ਼ਤਾਰੀ ਦੀਆਂ ਵਿਉਂਤਾਂ ਬਣਾਈਆਂ। *ਮਹਿਮਾ ਪ੍ਰਕਾਸ਼* ਨੇ ਠੀਕ ਲਿਖਿਆ ਹੈ, 'ਅਬ ਰਾਜ ਸਾਜ ਬਾਹਰ ਪ੍ਰਗਟ ਧਰਿਓ, ਅੰਤਰ ਜੋਗ ਦੁਰਾਇ।' ਅਤੇ ਆਪ ਹੀ ਦੋਖੀਆਂ ਨੂੰ ਸਜ਼ਾਵਾਂ ਸੁਣਾਉਣ ਲੱਗ ਪਏ ਸਨ : "ਬਾਂਧੇ ਮਾਰੈ ਜਾ ਕੋ ਚਾਹੇ।"

*ਪ੍ਰਾਚੀਨ ਪੰਥ ਪ੍ਰਕਾਸ਼* ਦੇ ਸ਼ਬਦਾਂ ਅਨੁਸਾਰ, ਮੀਰੀ ਪੀਰੀ ਦੋਊ ਦਿਖਾਈ।

*ਮਹਿਮਾ ਪ੍ਰਕਾਸ਼* ਨੇ ਇਸ ਸੰਬੰਧ ਵਿਚ ਟੂਕ ਦਿੱਤੀ ਹੈ ਕਿ ਜਹਾਂਗੀਰ ਇਸ ਗੱਲ ਤੋਂ ਬਹੁਤ ਦੁਖੀ ਸੀ ਕਿ ਦੁਨੀਆਂ ਦਰਸ਼ਨਾਂ ਨੂੰ ਆਉਂਦੀ ਹੈ ਤੇ ਸੱਚਾ ਪਾਤਸ਼ਾਹ ਕਹਿੰਦੀ ਹੈ :

*"ਸਭ ਸੰਗਤ ਜਿਸ ਦਰਸ਼ਨ ਕੋ ਆਵੈ। ਕਹਿ ਸਚੇ ਪਾਤਸ਼ਾਹ ਗੁਨ ਗਾਵੈ। ੧੭।*
*ਸੁਨ ਜਹਾਂਗੀਰ ਮਨ ਮਾਹਿ ਗਿਸਾਵੈ। ਜਤਨ ਕਰੇ ਕੁਝ ਹਾਥ ਨਾਂਹ ਆਵੈ।"*[1]

## ਗੁਰੂ ਹਰਿਗੋਬਿੰਦ ਜੀ ਦੀ ਗ੍ਰਿਫ਼ਤਾਰੀ

**ਗ੍ਰਿਫ਼ਤਾਰੀ ਦੇ ਕਾਰਨ** : ਗੁਰੂ ਹਰਿਗੋਬਿੰਦ ਜੀ ਦੀ ਗ੍ਰਿਫ਼ਤਾਰੀ ਦੇ ਕਾਰਨ ਉਨ੍ਹਾਂ ਦੇ ਪਹਿਲਾਂ ਦਰਸਾਏ ਗਏ ਜੀਵਨ ਤੋਂ ਪ੍ਰਗਟ ਹੋ ਜਾਂਦੇ ਹਨ। ਜਿਸ ਸੂਝ ਤੇ ਸੁਚੱਜਤਾ ਨਾਲ ਗੁਰੂ ਜੀ ਨੇ ਸਿੱਖਾਂ ਨੂੰ ਜਥੇਬੰਦ ਕੀਤਾ ਉਹ ਦੋਖੀਆਂ ਦੀ ਆਸ ਦੇ ਬਿਲਕੁਲ ਉਲਟ ਸੀ। ਵਿਰੋਧੀ ਖ਼ਿਆਲ ਕਰਦੇ ਸਨ ਕਿ ਗੁਰੂ ਨਾਨਕ ਦੀ ਚਲਾਈ ਇਹ ਲਹਿਰ ਵੀ ਕਬੀਰਪੰਥੀ ਤੇ ਹੋਰ ਛੋਟੀਆਂ ਸਥਾਨਕ ਲਹਿਰਾਂ ਵਾਂਗ ਬਣ ਕੇ ਹੀ ਰਹਿ ਜਾਵੇਗੀ ਪਰ ਇਹ ਲਹਿਰ ਤਾਂ ਦਰਿਆ ਬਣ ਗਈ । *ਸੀ. ਐਚ. ਪੇਨ* ਠੀਕ ਲਿਖਦਾ ਹੈ: "ਗੁਰੂ ਜੀ ਸ਼ਾਹੀ ਠਾਠ ਤੇ ਫ਼ੌਜ ਨੇ ਜਹਾਂਗੀਰ ਨੂੰ ਚੇਤੰਨ ਕੀਤਾ ਅਤੇ ਉਸ ਹੁਕਮ ਭੇਜਿਆ ਕਿ (ਗੁਰੂ) ਹਰਿਗੋਬਿੰਦ ਨੂੰ ਗ੍ਰਿਫ਼ਤਾਰ ਕਰ ਕੇ ਗਵਾਲੀਅਰ ਦੇ ਕਿਲ੍ਹੇ ਭੇਜ ਦਿੱਤਾ ਜਾਏ।" ਗੁਰੂ ਜੀ ਦਾ ਅਕਾਲ ਤਖ਼ਤ ਬਣਾਉਣਾ, ਲੋਹਗੜ੍ਹ ਦੀ ਅਸਥਾਪਨਾ ਕਰਨੀ, ਫ਼ੌਜਾਂ ਵਿਚ ਨਾਮ ਕੱਟਿਆਂ ਨੂੰ ਸ਼ਾਮਲ ਕਰਨਾ, ਮੁਕੱਦਮਿਆਂ ਦੇ ਫ਼ੈਸਲੇ ਕਚਹਿਰੀ ਲਗਾ ਕੇ ਕਰਨੇ ਅਤੇ ਇਸ ਤੋਂ ਵਧ ਕੇ ਲੋਕਾਂ ਨੂੰ ਆਜ਼ਾਦੀ ਪ੍ਰਾਪਤ ਕਰਨ ਲਈ ਪ੍ਰੇਰਨਾ, ਗ੍ਰਿਫ਼ਤਾਰ ਕਰਨ ਦਾ ਹੁਕਮ ਦੇਣ ਲਈ ਕਾਫ਼ੀ ਸਨ।

*ਕਨਿੰਘਮ* ਲਿਖਦਾ ਹੈ : "ਗੁਰੂ ਜੀ ਦਾ ਆਪਣਾ ਅਲਬੇਲਾ ਸੁਭਾਅ ਤੇ ਜੰਗੀ ਝੁਕਾਅ ਗ੍ਰਿਫ਼ਤਾਰੀ ਦਾ ਕਾਰਨ ਬਣਿਆ। ਗੁਰੂ ਕੁਸ਼ਤੀਆਂ ਘੁਲਦੇ ਅਤੇ ਖੇਡਾਂ ਖੇਡਦੇ, ਅਨੰਦ ਲੈਂਦੇ ਸਨ। ਇਨ੍ਹਾਂ ਹੀ ਝੁਕਾਵਾਂ ਨੇ ਗੁਰੂ ਜੀ ਨੂੰ ਸ਼ਿਕਾਰ ਅਤੇ ਫ਼ੌਜੀ (ਕੈਂਪ) ਜੀਵਨ ਬਸਰ ਕਰਨ ਵੱਲ ਪ੍ਰੇਰਿਆ।" *ਮੈਕਾਲਫ਼* ਵੀ ਇਹ ਲਿਖਦਾ ਹੈ : "ਗੁਰੂ ਹਰਿਗੋਬਿੰਦ ਜੀ ਪਹਿਲੇ ਗੁਰੂ ਸਨ ਜਿਨ੍ਹਾਂ ਸ਼ਿਕਾਰ ਨੂੰ ਨਿੱਤ ਦਾ ਕਰਮ ਬਣਾਇਆ।" ਸਿੱਖਾਂ ਤੇ ਮਸੰਦਾਂ ਨੇ ਬਾਬਾ ਬੁੱਢਾ ਜੀ ਅੱਗੇ ਬੇਨਤੀ ਕੀਤੀ ਕਿ ਉਹ ਗੁਰੂ ਜੀ ਨੂੰ ਇਹ ਰਸਤਾ ਛੱਡਣ ਲਈ ਕਹਿਣ। ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਜੀ ਅੱਗੇ ਜਦ ਅਰਜ਼ ਗੁਜ਼ਾਰੀ ਤਾਂ ਗੁਰੂ ਜੀ ਨੇ ਜੁਆਬ ਦਿੱਤਾ : "ਮੈਂ ਕੋਈ ਬੇਲੋੜੀ ਤੇ

1. ਸਾਖੀ ੩, ਸਾਖੀਆਂ ਪਾਤਸ਼ਾਹ ਛੇਵੇਂ।

ਨਾਜਾਇਜ਼ ਗੱਲ ਨਹੀਂ ਕਰ ਰਿਹਾ। ਮੈਂ ਤਾਂ ਸਿਰਫ਼ ਸਮੇਂ ਅਨੁਸਾਰ ਸਿੱਖ ਦੀ ਹਾਲਤ ਸੁਧਾਰਨ ਵਿਚ ਲੱਗਾ ਹਾਂ।" ਹੁਣ ਇਹ ਹਰ ਕੋਈ ਵੇਖ ਸਕਦਾ ਹੈ ਕਿ ਜੇ ਵਿਸ਼ਵਾਸੀ ਸਿੱਖ ਗੁਰੂ ਦੇ ਨਿਤਾਪ੍ਰਤੀ ਪ੍ਰੋਗਰਾਮ ਤੇ ਝੁਕਾਵਾਂ ਤੋਂ ਭੁਲੇਖਾ ਖਾ ਸਕਦੇ ਹਨ ਤਾਂ ਬਾਦਸ਼ਾਹ ਨੂੰ ਚੁੱਕਣਾ, ਉਸ ਦਾ ਭੁਲੇਖਾ ਖ਼ਾਣਾ ਕੋਈ ਹੈਰਾਨੀ ਦੀ ਗੱਲ ਨਹੀਂ ਸੀ।

*ਸੀ. ਐਚ. ਪੇਨ* ਇਕ ਹੋਰ ਕਾਰਨ ਵੀ ਲਿਖਦਾ ਹੈ। ਉਹ ਕਹਿੰਦਾ ਹੈ : "(ਗੁਰੂ) ਹਰਿਗੋਬਿੰਦ (ਜੀ) ਹੀ ਇਕ ਐਸੇ ਇਨਸਾਨ, ਸਨ ਜੋ ਪਿਤਾ (ਗੁਰੂ) ਅਰਜਨ ਜੀ ਦੀਆਂ ਸਿੱਖਿਆਵਾਂ ਉੱਤੇ ਚੱਲਣ ਦੇ ਸਮਰੱਥ ਸਨ। ਉਹ ਜਾਂਦੀ ਵਾਰੀ ਕਹਿ ਗਏ ਸਨ ਕਿ ਸਿੱਖ ਧਰਮ, ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦਾ ਰਾਖਾ ਆਇਆ ਹੈ। ਤਦ ਤਕ ਲੜਦੇ ਰਹਿਣਾ ਜਦ ਤਕ ਜ਼ਾਲਮ ਖ਼ਤਮ ਨਾ ਹੋ ਜਾਣ ਜਾਂ ਸੁਧਰ ਨਾ ਜਾਣ। ਗੁਰੂ ਹਰਿਗੋਬਿੰਦ ਜੀ ਦੀ ਵੀ ਇਹ ਖ਼ਾਹਿਸ਼ ਸੀ ਕਿ ਮਜ਼ਲੂਮ ਨੂੰ ਜ਼ਾਲਮਾਂ ਦੇ ਹੱਥੋਂ ਛੁਡਾਇਆ ਜਾਏ। ਐਸੇ ਯੋਧੇ ਤਿਆਰ ਕੀਤੇ ਜਾਣ ਜੋ ਹਰ ਖ਼ਤਰੇ ਨੂੰ ਆਪਣੇ ਸਿਰ ਉੱਤੇ ਲੈ ਸਕਣ ਅਤੇ ਹਰ ਕੁਰਬਾਨੀ ਕਰਨ ਲਈ ਤੱਤਪਰ ਹੋਣ। ਇਹ ਆਜ਼ਾਦੀ ਪਸੰਦ ਤੇ ਭੜਕਾਊ ਵਿਚਾਰ ਹਕੂਮਤ ਸਹਾਰ ਨਹੀਂ ਸਕਦੀ ਸੀ। ਗੁਰੂ ਨੂੰ ਗ੍ਰਿਫ਼ਤਾਰ ਕਰਨ ਲਈ ਉਨ੍ਹਾਂ ਦੂਸ਼ਣ ਲੱਭਣੇ ਸ਼ੁਰੂ ਕੀਤੇ।"

*ਲਤੀਫ਼* ਇਕ ਹੋਰ ਕਾਰਨ ਲਿਖਦਾ ਹੈ ਕਿ : 'ਗੁਰੂ ਜੀ ਦਾ ਕਿਲ੍ਹਾ ਤੇ ਤਖ਼ਤ ਬਣਾਉਣਾ ਹਕੂਮਤ ਨੂੰ ਸਿੱਧਾ ਸੱਦਾ ਸੀ ਕਿ ਉਹ ਕੋਈ ਕਾਰਵਾਈ ਕਰੇ। ਇਥੇ ਹੀ ਬਸ ਨਹੀਂ, ਗੁਰੂ ਹਰਿਗੋਬਿੰਦ ਜੀ ਨੇ ਬਿਆਸ ਦੇ ਕੰਢੇ ਹਰਿਗੋਬਿੰਦਪੁਰ ਨਾਮ ਦਾ ਸ਼ਹਿਰ ਵੀ ਉਸਾਰਿਆ ਜੋ ਲੋੜ ਵੇਲੇ ਫ਼ੌਜੀ ਅੱਡੇ (retreat) ਦਾ ਕੰਮ ਦੇ ਸਕੇ।'

**੧੬੧੧ ਨੂੰ ਗੁਰੂ ਹਰਿਗੋਬਿੰਦ ਜੀ ਦੀ ਗ੍ਰਿਫ਼ਤਾਰੀ** : ਜਹਾਂਗੀਰ ਨੇ ਇਹ ਸਭ ਸੁਣ ਕੇ ਪਹਿਲਾ ਕੰਮ ਇਹ ਕੀਤਾ ਕਿ ਸ਼ੇਖ ਫ਼ਰੀਦ ਮੁਰਤਜ਼ਾ ਖ਼ਾਨ, ਜਿਸ ਨੇ ਗੁਰੂ ਅਰਜਨ ਜੀ ਨੂੰ ਗ੍ਰਿਫ਼ਤਾਰ ਕਰ ਕੇ ਤਸੀਹੇ ਦਿੱਤੇ ਸਨ, ੧੬੧੦ ਵਿਚ ਪੰਜਾਬ ਦਾ ਨਵਾਬ ਥਾਪ ਦਿੱਤਾ ਅਤੇ ਉਸੇ ਸਾਲ ਪੰਜਾਬ ਉਸ ਨੂੰ ਜਾਗੀਰ ਵਜੋਂ ਦੇ ਦਿੱਤਾ। ਜਹਾਂਗੀਰ ਕੋਲੋਂ ਗੁਰੂ ਜੀ ਦੀ ਗ੍ਰਿਫ਼ਤਾਰੀ ਦੇ ਹੁਕਮ ਲਿਆ ਕੇ ਵਜ਼ੀਰ ਖ਼ਾਨ ਅਤੇ ਗੁੰਚਾ ਬੇਗ ਨੂੰ ਗੁਰੂ ਜੀ ਪਾਸ ਭੇਜਿਆ ਕਿ ਉਹ ਆਗਰੇ ਪੇਸ਼ ਹੋਣ। ਵਜ਼ੀਰ ਖ਼ਾਨ ਸਮਝ ਗਿਆ ਕਿ ਇਹ ਸਭ ਸਾਜ਼ਿਸ਼ ਹੈ। ਜਹਾਂਗੀਰ ਨੇ ਵੀ ਲੋਕਾਂ ਪ੍ਰਤੀ ਇਹ ਹੀ ਪ੍ਰਗਟ ਕੀਤਾ ਕਿ ਗੁਰੂ ਅਰਜਨ ਕੋਲੋਂ ਜੁਰਮਾਨਾ ਵਸੂਲ ਕਰਨਾ ਸੀ। ਇਸ ਲਈ ਉਸ ਦੇ ਬੇਟੇ ਨੂੰ ਗ੍ਰਿਫ਼ਤਾਰ ਕੀਤਾ ਹੈ।

*ਮੁਹਿਸਨ ਫ਼ਾਨੀ* ਦੀ ਲਿਖਤ ਇਹ ਹੀ ਦੱਸਦੀ ਹੈ ਕਿ ਕੋਈ ਨਾ ਕੋਈ ਬਹਾਨਾ ਲੱਭ ਹੀ ਲਿਆ ਗਿਆ। "ਬਾਦਸ਼ਾਹ (ਜਹਾਂਗੀਰ) ਨੇ ਉਸ (ਗੁਰੂ ਹਰਿਗੋਬਿੰਦ) ਕੋਲੋਂ ਗੁਰੂ ਅਰਜਨ ਦੇਵ ਉੱਤੇ ਲਗਾਏ ਗਏ ਜੁਰਮਾਨੇ ਦੀ ਰਕਮ ਦੀ ਬਾਕੀ ਕੱਢਣ ਲਈ ਗੁਰੂ (ਹਰਿਗੋਬਿੰਦ) ਨੂੰ ਗਵਾਲੀਅਰ (ਦੇ ਕਿਲ੍ਹੇ) ਭੇਜ ਦਿੱਤਾ।" ਅਸਲ ਗੱਲ ਫੇਰ ਉਹ ਹੀ ਹੈ ਕਿ ਗੁਰੂ ਹਰਿਗੋਬਿੰਦ ਜੀ ਦਾ ਕੋਈ ਸੰਬੰਧ ਉਸ ਜੁਰਮਾਨੇ ਜਾਂ ਬਾਕੀ ਨਾਲ ਨਹੀਂ ਸੀ। ਠੀਕ ਗੱਲ ਤਾਂ ਇਹ ਸੀ ਕਿ ਨਾ ਕੋਈ ਜੁਰਮਾਨਾ ਸੀ ਤੇ ਨਾ ਕੋਈ

ਬਾਕੀ। ਜਹਾਂਗੀਰ, ਜੋ ਆਪਣੇ ਸਮੇਂ ਦਾ ਪ੍ਰਸਿੱਧ ਇਨਸਾਫ਼-ਪਸੰਦ ਅਖਵਾਉਂਦਾ ਸੀ। ਇਨਸਾਫ਼ ਦਾ ਢੰਡੋਰਾ ਪਿੱਟਣ ਲਈ ਉਸ ਨੇ ਇਨਸਾਫ਼ ਦੀ ਟੱਲੀ ਆਪਣੇ ਮਹੱਲ ਦੇ ਬਾਹਰ ਲਟਕਾਈ ਹੋਈ ਸੀ। ਉਹ ਲੋਕਾਂ ਵਿਚ ਇਹ ਖ਼ਿਆਲ ਪਹੁੰਚਾਣਾ ਚਾਹੁੰਦਾ ਸੀ ਕਿ ਗੁਰੂ ਹਰਿਗੋਬਿੰਦ ਜੀ ਕਸੂਰਵਾਰ ਹਨ। ਗ੍ਰਿਫ਼ਤਾਰੀ ਦੇ ਕਾਰਨ ਉਹ ਹੀ ਹਨ ਜੋ ਕਨਿੰਘਮ, ਪੇਨ ਤੇ ਹੋਰ ਇਤਿਹਾਸਕਾਰਾਂ ਨੇ ਲਿਖੇ ਹਨ। "ਸਿੱਖਾਂ ਗੁਰੂ ਦੇ ਗਿਰਦ ਵਹੀਰਾਂ ਪਾਈਆਂ ਅਤੇ ਗੁਰੂ ਜੀ ਦੀ ਉਪਮਾ ਦਿਨੋ-ਦਿਨ ਵਧਦੀ ਗਈ।" *ਕਨਿੰਘਮ* ਇਹ ਵੀ ਲਿਖਦਾ ਹੈ ਕਿ "ਸਿੱਖਾਂ ਨੇ ਇਕ ਕਿਸਮ ਦੀ ਵੱਖਰੀ ਹਕੂਮਤ, ਰਾਜ ਦੇ ਅੰਦਰ ਬਣਾ ਵੀ ਲਈ ਸੀ।" ਕਿਲ੍ਹੇ ਅਤੇ ਤਖ਼ਤ ਤੋਂ ਇਹ ਸ਼ੱਕ ਹੋਣੇ ਜ਼ਰੂਰੀ ਸਨ। *ਮੇਜਰ ਸਕਾਟ* ਲਿਖਦਾ ਹੈ ਕਿ ਗ੍ਰਿਫ਼ਤਾਰੀ ਦਾ ਵੱਡਾ ਕਾਰਨ ਸੀ ਕਿ "ਗੁਰੂ ਜੀ ਨੇ ਕਾਫ਼ੀ ਗਿਣਤੀ ਵਿਚ ਫ਼ੌਜੀਨੁਮਾ ਸੇਵਕ ਰੱਖ ਲਏ ਸਨ, ਜਿਨ੍ਹਾਂ ਵਿਚ ਕਈ ਨਾਂ-ਕਟੇ ਤੇ ਬਾਗੀ ਵੀ ਸਨ। ਮਾਇਆ ਵੀ ਹਰ ਤਰੀਕੇ ਨਾਲ ਬਹੁਤ ਇਕੱਠੀ ਕਰ ਲਈ ਸੀ, ਕਿਲ੍ਹਾ ਵੀ ਬਣਾ ਲਿਆ ਸੀ ਅਤੇ ਘੋੜ ਸਵਾਰਾਂ ਦੀ ਇਕ ਚੰਗੀ ਤਕੜੀ ਫ਼ੌਜ ਬਣਾ ਲਈ ਸੀ।" ਲਤੀਫ਼ ਵੀ ਉੱਪਰਲੀ ਗੱਲ ਨੂੰ ਦੁਹਰਾਂਦੇ ਹੋਏ ਲਿਖਦਾ ਹੈ ਕਿ ਉਨ੍ਹਾਂ ਦੀ ਸ਼ਾਨ ਤੇ ਠਾਠ-ਬਾਠ (Splendour and State) ਦਾ ਖ਼ਿਆਲ ਹੀ ਉਨ੍ਹਾਂ ਦੀ ਗ੍ਰਿਫ਼ਤਾਰੀ ਦਾ ਕਾਰਨ ਸਾਧਨ ਬਣਿਆ। *ਸਰ ਚਾਰਲਸ ਗਫ* ਵੀ ਇਸੇ ਤਰ੍ਹਾਂ ਦੀ ਗੱਲ ਲਿਖਦਾ ਹੈ ਕਿ ਗੁਰੂ ਅਰਜਨ ਵੇਲੇ ਧਰਮ ਤੇ ਸਿਆਸਤ ਨੂੰ ਜੋੜਨ ਦੇ ਬੀਜ ਪਾਏ ਗਏ ਤੇ ਗੁਰੂ ਹਰਿਗੋਬਿੰਦ ਜੀ ਵੇਲੇ ਵਧੇ-ਫੁਲੇ। ਗੁਰੂ ਹਰਿਗੋਬਿੰਦ ਨੇ ਸਮੇਂ ਅਨੁਸਾਰ ਸਿੱਖਾਂ ਵਿਚ ਜੰਗੀ ਸੁਭਾਅ ਭਰਿਆ। ਇਨ੍ਹਾਂ ਕਾਰਨਾਮਿਆਂ ਨੇ ਗ੍ਰਿਫ਼ਤਾਰੀ ਕਰਾਈ ਅਤੇ ਬਾਅਦ ਵਿਚ ਸ਼ਾਹ ਜਹਾਨ ਨੇ ਜੰਗਾਂ ਵੀ ਕੀਤੀਆਂ।

**ਗਵਾਲੀਅਰ ਵਿਚ ਕੈਦ ਕਰ ਕੇ ਭੇਜਣਾ** : ਗੁਰੂ ਹਰਿਗੋਬਿੰਦ ਜੀ ਨੂੰ ਜਿਸ ਕਿਲ੍ਹੇ ਵਿਚ ਬੰਦ ਕੀਤਾ ਗਿਆ, ਉਸ ਦਾ ਨਾਮ ਗਵਾਲੀਅਰ ਲਿਖਿਆ ਹੈ। ਜਿਸ ਕਮਰੇ ਵਿਚ ਬੰਦ ਰੱਖਿਆ ਗਿਆ ਉਹ ਸਭ ਤੋਂ ਉੱਪਰਲੀ ਛੱਤ 'ਤੇ ਸੀ। ਆਲਮਗੀਰ ਗੇਟ ਨੂੰ ਪਾਰ ਕਰਕੇ ਉਹ ਕਮਰਾ 'ਮਾਨ ਮੰਦਰ' ਵਿਚ ਹੁਣ ਵੀ ਦੇਖਿਆ ਜਾ ਸਕਦਾ ਹੈ। ਕਿਲ੍ਹਾ ਗਵਾਲੀਅਰ ਸ਼ਹਿਰ ਦੇ ਪੂਰਬ ਵੱਲ ਹੈ ਅਤੇ ਸ਼ਹਿਰ ਦੇ ਕਿਸੇ ਵੀ ਪਾਸਿਓਂ ਦੇਖਿਆ ਜਾ ਸਕਦਾ ਹੈ।

**ਕਿਲ੍ਹੇ ਵਿਚ ਬੰਦੀ** : ਗੁਰੂ ਜੀ ਦੇ ਕਿਲ੍ਹੇ ਵਿਚ ਆਉਣ ਨਾਲ ਸਭ ਕੈਦੀਆਂ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ। ਕੈਦੀਆਂ ਵਿਚ ਜ਼ਿਆਦਾਤਰ ਉਹ ਹੀ ਰਾਜੇ ਸਨ, ਜਿਨ੍ਹਾਂ ਨੂੰ ਬਗ਼ਾਵਤ ਦੇ ਇਲਜ਼ਾਮ ਵਿਚ ਅਣਮਿੱਥੇ ਸਮੇਂ ਲਈ ਬੰਦੀ ਵਿਚ ਪਾਇਆ ਹੋਇਆ ਸੀ। ਕੈਦੀ ਰਾਜਿਆਂ ਦੀ ਹਾਲਤ ਬੜੀ ਤਰਸਯੋਗ ਸੀ। ਉਹ ਜ਼ਿੰਦਗੀ ਤੋਂ ਤੰਗ ਆਏ ਬੇਅਣਖਾ ਜੀਵਨ ਗੁਜ਼ਾਰ ਰਹੇ ਸਨ। ਪਹਿਲੇ ਦਿਨ ਹੀ ਜਦ ਉਨ੍ਹਾਂ ਗੁਰੂ ਹਰਿਗੋਬਿੰਦ ਜੀ ਨੂੰ ਆਪਣੇ ਵਿਚਕਾਰ ਦੇਖਿਆ ਤਾਂ ਕੋਈ ਯਕੀਨ ਉਨ੍ਹਾਂ ਦੇ ਮਨ ਵਿਚ ਜਾਗ ਪਿਆ। ਉਹ ਖ਼ਿਆਲ ਕਰਨ ਲੱਗੇ ਕਿ ਉਨ੍ਹਾਂ ਨੂੰ ਬੰਦੀ ਵਿਚੋਂ ਛੁੜਾਉਣ ਵਾਲਾ ਕੋਈ ਮਹਿਰਮ ਪੁੱਜ ਗਿਆ ਹੈ। *ਮਹਿਮਾ ਪ੍ਰਕਾਸ਼* ਦੇ ਸ਼ਬਦਾਂ

ਵਿਚ :

"ਬਡੇ ਲੋਕ ਬੰਦ ਤਹ ਰਹੇ। ਸਤਿਗੁਰ ਪਾਸ ਆਨ ਸਭ ਬਹੇ।
ਜਬ ਲਗ ਦਰਸਨ ਪ੍ਰਭ ਕਾ ਕਰੈਂ। ਚਿੰਤਾ ਸੋਕ ਦੇਖਤ ਪਰਹਰੈਂ।"

ਗੁਰੂ ਜੀ ਨੇ ਜੇਲ੍ਹ ਕਰਮਚਾਰੀਆਂ ਵੱਲੋਂ ਭੇਜਿਆ ਗਿਆ ਭੋਜਨ ਖਾਣ ਤੋਂ ਇਨਕਾਰ ਕਰ ਦਿੱਤਾ। *ਮੁਹਿਸਨ ਫ਼ਾਨੀ* ਲਿਖਦਾ ਹੈ ਕਿ ਆਪ ਜੀ ਨੂੰ ਲੂਣੀ ਖ਼ੁਰਾਕ ਤਕ ਨਾ ਖਾਣ ਦਿੱਤੀ ਗਈ।[1] ਹਰੀ ਦਾਸ, ਜੇਲ੍ਹ ਦੇ ਦਰੋਗੇ ਨੇ ਗਵਾਲੀਅਰ ਸ਼ਹਿਰ ਵਿਚੋਂ ਇਕ ਕਿਰਤੀ ਘਾਹੀ ਸਿੱਖ ਦੇ ਘਰ ਦਾ ਬਣਿਆ ਹੋਇਆ ਖਾਣਾ ਲਿਆਉਣ ਦਾ ਪ੍ਰਬੰਧ ਕਰਾ ਦਿੱਤਾ। ਗੁਰੂ ਜੀ ਜਾਣਦੇ ਸਨ ਕਿ ਖਾਣੇ ਵਿਚ ਕੱਚੇ ਜ਼ਹਿਰ ਦਿੱਤੇ ਜਾਂਦੇ ਹਨ। ਸੋ ਉਨ੍ਹਾਂ ਬਚਨ ਹੀ ਇਹ ਕੀਤਾ :

"ਸ੍ਰੀ ਮੁਖ ਕਹਾ ਕਿਰਤ ਕਰ ਲਿਆਵੈ।
ਸੋ ਭੋਜਨ ਹਮ ਕੋ ਕਰਵਾਵੈ।"

(ਗੁਰਬਿਲਾਸ ਪਾ: ੬, ਪੰਨਾ ੨੪੦)

ਗੁਰੂ ਜੀ ਜਦ ਤਕ ਜੇਲ੍ਹ ਵਿਚ ਰਹੇ, ਬਾਹਰੋਂ ਹੀ ਖਾਣਾ ਆਂਦਾ ਰਹਿਆ। ਹਰੀ ਦਾਸ ਨੇ ਗੁਰੂ ਸੋਭਾ ਅੱਗੇ ਹੀ ਸੁਣੀ ਹੋਈ ਸੀ, ਚਰਨ ਪਰਸ ਕੇ ਸਿੱਖ ਬਣ ਗਿਆ ਤੇ ਸ਼ਰਧਾ ਵਿਚ ਰਹਿਣ ਲੱਗਾ। ਰਾਜਿਆਂ ਨੂੰ ਵੀ ਗੁਰੂ ਜੀ ਨੇ ਜਿਲ੍ਹਣ ਵਿਚੋਂ ਕੱਢਿਆ, ਚੜ੍ਹਦੀ ਕਲਾ ਦੇ ਛਿੱਟੇ ਮਾਰੇ, ਨਿਰਾਸਤਾ ਦੂਰ ਕੀਤੀ।

**ਚੌਕੀਆਂ** : ਗੁਰੂ ਜੀ ਗਵਾਲੀਅਰ ਵਿਚ ਕੈਦ ਸਨ ਤੇ ਸਿੱਖਾਂ ਵਿਚ ਬੇਚੈਨੀ ਵਧਣੀ ਸ਼ੁਰੂ ਹੋ ਗਈ। ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੀ ਅਗਵਾਈ ਹੇਠਾਂ ਸਿੱਖਾਂ ਨੇ ਰੋਸ ਮੀਟਿੰਗਾਂ ਕਰਨੀਆਂ ਆਰੰਭੀਆਂ। ਰਾਤਾਂ ਨੂੰ ਮਸ਼ਾਲਾਂ ਜਲਾ ਕੇ ਸਿੱਖ ਗੁਰ ਸ਼ਬਦ ਪੜ੍ਹਦੇ, ਜਲੂਸ ਕੱਢਦੇ ਅਤੇ ਵਿਖਾਵੇ ਕਰਦੇ। ਇਹ ਸਭ ਪੁਰਅਮਨ ਹੋ ਰਿਹਾ ਸੀ। ਕਈ ਜਥੇ ਪੰਜਾਬ ਤੋਂ ਚੱਲ ਕੇ ਗਵਾਲੀਅਰ ਪੁੱਜਦੇ। ਕਿਲ੍ਹੇ ਦੀਆਂ ਦੀਵਾਰਾਂ ਨੂੰ ਚੁੰਮ ਕੇ, ਪ੍ਰਕਰਮਾ ਕਰਕੇ, ਜਥਿਆਂ ਦੀ ਸ਼ਕਲ ਵਿਚ ਵਾਪਸ ਮੁੜਦੇ।[2] ਭਾਈ ਗੁਰਦਾਸ ਜੀ ਨੇ ਉਸ ਭਾਵ ਦੀਆਂ ਵਾਰਾਂ ਲਿਖ-ਲਿਖ ਕੇ ਮਨਾਂ ਵਿਚ ਪਰਪੱਕਤਾ ਲਿਆਂਦੀ। ਸਾਰਾ ਪੰਜਾਬ ਹੀ ਜਾਗ ਪਿਆ। ਇਨਸਾਫ਼-ਪਸੰਦ ਮੁਸਲਮਾਨਾਂ ਨੇ ਜਹਾਂਗੀਰ ਤਕ ਅਪੀਲਾਂ ਲਿਖ ਭੇਜੀਆਂ ਕਿ ਗੁਰੂ ਹਰਿਗੋਬਿੰਦ ਨੂੰ ਰਿਹਾਅ ਕੀਤਾ ਜਾਏ। ਖ਼ਾਸ ਕਰ ਵਜ਼ੀਰ ਖ਼ਾਨ ਅਤੇ ਮੀਆਂ ਮੀਰ ਨੇ ਆਪ ਆਗਰਾ ਜਾ ਕੇ ਜਹਾਂਗੀਰ ਨੂੰ ਪ੍ਰੇਰਿਆ ਕਿ ਗੁਰੂ ਹਰਿਗੋਬਿੰਦ ਜੀ ਨੂੰ ਬੰਦੀ ਤੋਂ ਆਜ਼ਾਦ ਕੀਤਾ ਜਾਏ। ਦੂਜੇ ਪਾਸੇ ਦੀਵਾਨ ਚੰਦੂ ਆਪਣੇ ਭੈੜੇ ਮਨਸੂਬਿਆਂ ਨੂੰ ਪੂਰਾ ਕਰਨ ਲਈ ਸਕੀਮਾਂ ਬਣਾਉਣ ਲੱਗਾ। ਉਸ ਜ਼ਹਿਰ ਭਰਿਆ ਚੋਲਾ ਭੇਜਿਆ। ਹਰੀ ਦਾਸ ਨੂੰ ਵੀ ਉਸ ਗੰਢਣ ਦੀ ਕੋਸ਼ਿਸ਼ ਕੀਤੀ। ਹਰੀ ਦਾਸ ਜੀ ਨੇ ਸਾਰੀ ਗੱਲ ਗੁਰੂ ਜੀ

---

1. ਨਮੇ ਗੁਜ਼ਾਸ਼ਤੰਦ ਕਿ ਤੁਆਮ ਨਮਕੀਨ ਖੁਰਦ।
2. ਦਰਾਂ ਹੰਗਾਮਿ ਮਸੰਦਾਂ ਵ ਸਿਖਾਂ ਮੀ ਰਫ਼ਤੰਦ ਵ ਦੀਵਾਰਿ ਕਿਲ੍ਹਾ ਰਾ ਸਜਦਾ ਮੀ ਕਰਦੰਦ। (ਮੁਹਿਸਨ ਫ਼ਾਨੀ)

ਤਕ ਪੁਜਾ ਦਿੱਤੀ ਕਿ ਚੰਦੂ ਕਿਹੋ ਜਿਹੀਆਂ ਕਮੀਨੀਆਂ ਹਰਕਤਾਂ ਕਰ ਰਿਹਾ ਹੈ। ਗੁਰੂ ਜੀ ਨੂੰ ਸੁਚੇਤ ਰਹਿਣ ਲਈ ਵੀ ਹਰੀ ਦਾਸ ਜੀ ਨੇ ਬੇਨਤੀ ਕੀਤੀ।

**੧੬੧੨ ਵਿਚ ਰਿਹਾਈ (ਬੰਦੀ ਛੋੜ ਦਾਤਾ)** : ਵਜ਼ੀਰ ਖ਼ਾਨ[1] ਤੇ ਮੀਆਂ ਮੀਰ[2] ਨੇ ਕੋਸ਼ਿਸ਼ਾਂ ਕਰ ਕੇ ਗੁਰੂ ਜੀ ਦੀ ਰਿਹਾਈ ਦੇ ਹੁਕਮ ਜਹਾਂਗੀਰ ਕੋਲੋਂ ਲੈ ਲਏ। ਅਸਲ ਗੱਲ ਇਹ ਵੀ ਹੈ ਕਿ ਜਹਾਂਗੀਰ ਸਮਝ ਗਿਆ ਸੀ ਕਿ ਬਹੁਤੀ ਦੇਰ ਇਹ ਲਹਿਰ ਦਬਾਈ ਨਹੀਂ ਜਾ ਸਕੇਗੀ ਤੇ ਗੁਰੂ ਨਾਲ ਮੇਲ ਰੱਖਣਾ ਹੀ ਠੀਕ ਹੈ। ਮੁਹਿਸਨ ਫ਼ਾਨੀ ਲਿਖਦਾ ਹੈ : 'ਆਖ਼ਿਰ ਹਜ਼ਰਤ ਜਨਤ ਅੱਜ ਰਾਹਿ ਸ਼ਫ਼ਕਤ ਗੁਰੂ ਹਾਂ ਰਿਹਾ ਦਾਦ (ਆਖ਼ਿਰ, ਸਵਰਗੀ ਬਾਦਸ਼ਾਹ ਨੇ ਮਿਹਰਬਾਨੀ ਕਰਦੇ ਹੋਏ ਗੁਰੂ (ਹਰਿਗੋਬਿੰਦ) ਨੂੰ ਰਿਹਾਅ ਕਰ ਦਿੱਤਾ।'

ਜਦ ਵਜ਼ੀਰ ਖ਼ਾਨ ਰਿਹਾਈ ਦਾ ਹੁਕਮ ਲੈ ਕੇ ਗਵਾਲੀਅਰ ਪੁੱਜਾ ਤਾਂ ਗੁਰੂ

1. ਉਨ੍ਹਾਂ ਦਾ ਪੂਰਾ ਨਾਂ ਹਕੀਮ ਅਲੀਮ-ਉਦੀਨ-ਅਨਸਾਰੀ ਤੇ ਖ਼ਿਤਾਬ ਵਜ਼ੀਰ ਖ਼ਾਨ ਸੀ। ਚਿਨਉਟ ਦੇ ਰਹਿਣ ਵਾਲੇ ਸਨ। ਅਰਬੀ ਤੇ ਹਿਕਮਤ ਦੇ ਮਾਹਰ ਸਨ। ਵਜ਼ੀਰ ਖ਼ਾਨ ਬਾਰੇ ਵੀ ਸਿੱਖ ਇਤਿਹਾਸ ਵਿਚ ਪ੍ਰਸਿੱਧ ਹੈ ਕਿ ਉਹ ਗੁਰੂ ਘਰ ਦਾ ਸ਼ਰਧਾਲੂ ਸੀ। ਉਸ ਦੀ ਮਸੀਤ ਦੀ ਬਣਤਰ ਤੇ ਦਿੱਖ ਸਿੱਖ ਗੁਰਦੁਆਰਿਆਂ ਮੁਤਾਬਕ ਸੀ। ਉਨ੍ਹਾਂ ਨੂੰ ਸਿੱਖ ਇਤਿਹਾਸ ਵਿਚ ਗੁਰੂ ਦਾ ਹਰਕਾਰਾ ਲਿਖਿਆ ਗਿਆ ਹੈ :
   'ਤਬ ਵਜ਼ੀਰ ਖ਼ਾਨ ਗੁਰੂ ਹਕਾਰਾ।
   ਆਯੋ ਲੇਕਰ ਭੇਟ ਉਦਾਰਾ।'
   ਜਦ ਵਜ਼ੀਰ ਖ਼ਾਨ ਦੀ ਮ੍ਰਿਤੂ ਹੋਈ ਤਾਂ ਗੁਰੂ ਜੀ ਨੇ ਦਸਤਾਰ ਆਪਣੇ ਖ਼ਾਸ ਸੇਵਕ ਹੱਥ ਆਗਰੇ ਭੇਜੀ ਸੀ।
   ਬੰਸਾਵਲੀ ਨਾਮਾ ਵਿਚ ਲਿਖਿਆ ਸੀ :
   ਨੂਰਜਹਾਂ ਬੇਗ਼ਮ ਖਾਵੰਦ ਨੂੰ ਕਹਿਆ ਐਸੇ।
   ਫ਼ਕੀਰ ਜ਼ਾਤ ਹੈ ਸਾਈਂ ਦੀ ਸਾਈਂ ਜੈਸੇ।
   ਕੈਦ ਨਹੀਂ ਕਰੀਏ ਕਹੇ ਕਹਾਏ।
   ਫਕੀਰ ਦੀ ਮਾਰੀ ਕੋਈ ਨਹੀਂ ਹਟਾਏ।
   ਜਹਾਂਗੀਰ ਨੇ ਪਛਤਾਵਾ ਕੀਤਾ ਤੇ ਕਿਹਾ ਕਿ ਉਸ ਕੋਲੋਂ ਵੱਡੀ ਗ਼ਲਤੀ ਹੋਈ ਹੈ। ਬਿਨਾਂ ਵਜ੍ਹਾ ਹੀ ਗ੍ਰਿਫ਼ਤਾਰ ਕੀਤਾ।
   ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :
   ਮੋ ਸੋ ਭਈ ਬਡੀ ਤਕਸੀਰ (ਗ਼ਲਤੀ)।
   ਬੇ-ਮੂਜਬ ਦੁੱਖ ਦੀਆ ਫ਼ਕੀਰ।
   ਦੁਖੇ ਫ਼ਕੀਰ ਰਬ ਨਹੀਂ ਰਾਜ਼ੀ। (ਸਾਖੀ ੩, ਪਾਤਸ਼ਾਹੀ ੬)
2. ਮੀਆਂ ਮੀਰ ਨੂਰ ਜਹਾਨ ਦਾ ਮੁਰਸ਼ਦ ਸੀ। ਨੂਰਜਹਾਂ ਦੀ ਸ਼ਾਦੀ ਜਹਾਂਗੀਰ ਨਾਲ ੧੬੧੧ ਨੂੰ ਹੀ ਹੋਈ ਸੀ। ਕੁਝ ਸਮੇਂ ਵਿਚ ਹੀ ਜਹਾਂਗੀਰ ਨੇ ਸਾਰਾ 'ਰਾਜ ਨੂਰ ਜਹਾਂ ਦੇ ਹੱਥੋਂ ਇਕ ਪਿਆਲੇ' ਵਟੇ ਵੇਚ ਦਿੱਤਾ। ਇਤਿਹਾਸਕਾਰ ਇਹ ਵੀ ਲਿਖਦੇ ਹਨ ਕਿ ਜਹਾਂਗੀਰ ਉੱਤੇ ਸੁਖਾਵਾਂ ਅਸਰ ਨੂਰਜਹਾਂ ਨੇ ਪਾਇਆ ਤੇ ਉਸ ਨੂੰ ਕੱਟੜਪੁਣੇ ਤੋਂ ਬਹੁਤ ਹੱਦ ਤਕ ਹਟਾਇਆ। ਨੂਰਜਹਾਂ ਹੀ ਜਹਾਂਗੀਰ ਨੂੰ ਮੀਆਂ ਮੀਰ ਕੋਲ ਲਾਹੌਰ ਲੈ ਕੇ ਆਈ ਸੀ। ਜਹਾਂਗੀਰ ਨੇ ਇਸ ਦਾ ਵਰਣਨ ਤੁਜ਼ਿਕ ਵਿਚ ਕੀਤਾ। ਮੀਆਂ ਮੀਰ ਗੁਰੂ ਹਰਿਗੋਬਿੰਦ ਜੀ ਨੂੰ 'ਅਲਾਹ-ਰੂਪ' ਮੰਨਦਾ ਸੀ ਅਤੇ ਸਤਿਕਾਰ ਕਰਦਾ ਸੀ।

ਜੀ ਨੇ ਰਿਹਾਅ ਹੋਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਉਨ੍ਹਾਂ ਕਿਹਾ : "ਜਦ ਤਕ ਇਹ ਬੇਦੋਸ਼ੇ ਰਾਜੇ ਰਿਹਾ ਨਹੀਂ ਕੀਤੇ ਜਾਂਦੇ ਮੈਂ ਬਾਹਰ ਨਿਕਲਣ ਲਈ ਤਿਆਰ ਨਹੀਂ ਹਾਂ।" ਵਜ਼ੀਰ ਖ਼ਾਨ ਮੁੜ ਵਾਪਸ ਆਗਰੇ ਆਇਆ। ਜਹਾਂਗੀਰ ਨੂੰ ਉਸ ਸਮਝਾਉਣ ਦਾ ਯਤਨ ਕੀਤਾ। ਪਹਿਲਾਂ ਤਾਂ ਜਹਾਂਗੀਰ ਅੜੀ ਕਰਦਾ ਰਿਹਾ ਪਰ *ਮੈਕਾਲਫ਼* ਕਹਿੰਦਾ ਹੈ ਕਿ ਫਿਰ ਵਜ਼ੀਰ ਖ਼ਾਨ ਦੀਆਂ ਦਲੀਲਾਂ ਅੱਗੇ ਉਸ ਦੀ ਇਕ ਨਾ ਚੱਲੀ ਤੇ ਉਸ ੫੨ ਰਾਜਿਆਂ ਨੂੰ ਵੀ ਰਿਹਾ ਕਰਨ ਦਾ ਹੁਕਮ ਭੇਜਿਆ। ਇਸ ਹੁਕਮ ਨੂੰ ਨਾਟਕੀ ਰੂਪ ਦੇਣ ਲਈ ਹਰੀ ਦਾਸ ਨੇ ਇਹ ਵਿਉਂਤ ਬਣਾਈ ਕਿ ਜਿਹੜਾ ਵੀ ਗੁਰੂ ਦੇ ਚੋਲੇ ਪਕੜੀ ਰੱਖੇਗਾ, ਉਹ ਹੀ ਰਿਹਾਅ ਕੀਤਾ ਜਾਏਗਾ। "ਜੋ ਦਾਮਨ ਪਕੜ ਗੁਰ ਬਾਹਰ ਆਵੈ। ਸੋ ਭਏ ਖਲਾਸ ਅਪਨੇ ਘਰ ਜਾਵੈ।"[1] ਗੁਰੂ ਜੀ ਲਈ ੫੨ ਕਲੀਆਂ ਵਾਲਾ ਖ਼ਾਸ ਚੋਲਾ ਸੁਆਇਆ ਗਿਆ, ਹਰ ਕਲੀ ਦੀ ਤਣੀ ਨੂੰ ਇਕ ਇਕ ਰਾਜੇ ਪਕੜਿਆ ਤੇ ਉਹ ਰਿਹਾਅ ਹੋਏ। ਇਸ ਘਟਨਾ ਨੂੰ ਸੁਣ ਕੇ ਸਿੱਖ ਸੰਗਤਾਂ ਤੇ ਹੋਰ ਲੋਕੀਂ ਗੁਰੂ ਜੀ ਨੂੰ 'ਬੰਦੀ ਛੋੜ ਦਾਤਾ' ਕਹਿਣ ਲੱਗ ਪਏ।

ਗਵਾਲੀਅਰ ਕਿਲ੍ਹੇ ਵਿਚ ਜਿੱਥੇ ਗੁਰੂ ਜੀ ਬੈਠ ਕੇ ਸ਼ਾਮ ਨੂੰ ਪਾਠ ਕਰਦੇ ਸਨ ਤੇ ਉਪਦੇਸ਼ ਦਿੰਦੇ ਸਨ, ਉਸੇ ਥੜ੍ਹੇ ਉੱਤੇ ਇਹ ਅੱਖਰ 'ਬੰਦੀ ਛੋੜ ਦਾਤਾ' ਉੱਕਰੇ ਮਿਲਦੇ ਹਨ।[2]

**ਬੰਦੀ ਵਿਚ ਤਕਰੀਬਨ ਡੇਢ ਸਾਲ ਰਹੇ** : *ਮੁਹਿਸਨ ਫ਼ਾਨੀ* ਲਿਖਦਾ ਹੈ ਕਿ ਗੁਰੂ ਜੀ ਨੂੰ ੧੨ ਸਾਲ ਗਵਾਲੀਅਰ ਵਿਚ ਰੱਖਿਆ ਗਿਆ। ਇਹ ਗੱਲ ਇਤਿਹਾਸ ਦੀ ਕਸਵੱਟੀ ਉੱਤੇ ਪੂਰੀ ਨਹੀਂ ਉਤਰਦੀ। ਇਕ ਤਾਂ ਉਸ ਆਪ ਹੀ ਲਿਖਿਆ ਹੈ ਕਿ ਛੇਤੀ ਰਿਹਾਅ ਕਰ ਦਿੱਤੇ ਗਏ; *ਦੂਜੇ*, ਗੁਰੂ ਜੀ ਦੀ ਸੰਤਾਨ ਦੀਆਂ ਜਨਮ ਤਾਰੀਖ਼ਾਂ ਹੀ ਮੁਹਿਸਨ ਫ਼ਾਨੀ ਦੀ ਗੱਲ ਨੂੰ ਝੁਠਲਾ ਦੇਂਦੀਆਂ ਹਨ। ਬਾਬਾ ਗੁਰਦਿੱਤਾ ਜੀ ਦਾ ਜਨਮ ੧੬੧੩, ਬੀਬੀ ਵੀਰੋ ਜੀ ਦਾ ਜਨਮ ੧੬੧੫, ਬਾਬਾ ਸੂਰਜ ਮੱਲ ਜੀ ਦਾ ੧੬੧੭, ਬਾਬਾ ਅਣੀ ਰਾਇ ਜੀ ਦਾ ੧੬੧੮, ਬਾਬਾ ਅਟੱਲ ਜੀ ਦਾ ੧੬੧੯ ਅਤੇ ਗੁਰੂ ਤੇਗ਼ ਬਹਾਦਰ ਜੀ ਦਾ ਜਨਮ ੧੬੨੧ ਨੂੰ ਹੋਇਆ। ੧੨ ਸਾਲ ਕੈਦ ਦਾ ਸਮਾਂ ਕਿਸੇ ਵੀ ਹਾਲਤ ਵਿਚ ਮੰਨਿਆ ਨਹੀਂ ਜਾ ਸਕਦਾ। ਗੁਰੂ ਜੀ ਵੱਧ ਤੋਂ ਵੱਧ ਦੋ ਸਾਲ ਗਵਾਲੀਅਰ ਵਿਚ ਬੰਦ ਰਹੇ ਹਨ ਤੇ ਉਹ ਆਖ਼ੀਰ ੧੬੧੧ ਤੋਂ ਅਗਸਤ ੧੬੧੩ ਮਿੱਥਿਆ ਜਾ ਸਕਦਾ ਹੈ। ੧੬੧੩ ਦੀ ਦੀਵਾਲੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਅੰਮ੍ਰਿਤਸਰ ਆ ਕੇ ਮਨਾਈ ਸੀ ਅਤੇ ਉਸੇ ਰਵਾਇਤ ਅਨੁਸਾਰ

1. ਮਹਿਮਾ ਪ੍ਰਕਾਸ਼ ਸਾਖੀ ੩।
2. ਜਦ ਮੈਂ ਗਵਾਲੀਅਰ ਪੁੱਜਾ ਤਾਂ ਉਸ ਪਵਿੱਤਰ ਥੜ੍ਹੇ ਦੇ ਦਰਸ਼ਨ ਕੀਤੇ ਜਿੱਥੇ ਗੁਰੂ ਜੀ ਬੈਠ ਕੇ ਉਪਦੇਸ਼ ਦਿੱਤਾ ਕਰਦੇ ਸਨ। ਉਰਦੂ ਅੱਖਰਾਂ ਵਿਚ 'ਦਾਤਾ ਬੰਦੀ ਛੋੜ' ਉੱਕਰੇ ਹੋਏ ਸਨ ਪਰ ਮੇਰੇ ਪੁੱਛਣ 'ਤੇ ਪੁਜਾਰੀ ਨੇ ਦੱਸਿਆ ਕਿ ਉਸ ਨੇ ਇਹ ਸਮਝ ਕੇ ਕਿ ਫ਼ਾਰਸੀ ਲਿਖੀ ਹੋਈ ਹੈ ਉਹ ਸਿਲ, ਕਿਸੇ ਪਾਸੇ ਸੁੱਟ ਦਿੱਤੀ ਸੀ। ਹੁਣ ਉਥੇ ਇਤਿਹਾਸਕ ਯਾਦਗਾਰ ਵਜੋਂ ਗੁਰਦੁਆਰਾ ਬਣ ਗਿਆ ਹੈ।

ਦੀਵਾਲੀ ਦਾ ਤਿਉਹਾਰ ਸਿੱਖਾਂ ਵਿਚ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ।

ਹਾਂ, ਮੁਹਿਸਨ ਫਾਨੀ ਦੇ ਬਾਰਾਂ ਸਾਲ ਕੈਦ ਲਿਖਣ ਤੋਂ ਇਕ ਗੱਲ ਦਾ ਅਨੁਮਾਨ ਲੱਗਦਾ ਹੈ, ਸ਼ਾਇਦ ਕੈਦ ਕਰਨ ਵੇਲੇ ਹੁਕਮ ੧੨ ਸਾਲਾਂ ਦਾ ਹੀ ਦਿੱਤਾ ਗਿਆ ਹੋਵੇ ਤੇ ਫਿਰ ਕਈ ਸਿਆਣਿਆਂ ਦੇ ਵਿਚ ਪੈਣ ਕਰਕੇ ਛੇਤੀ ਰਿਹਾਈ ਹੋ ਗਈ ਹੋਵੇ। *ਫ਼ਾਰਸਟਰ* ਜੋ ਅਠਾਰ੍ਹਵੀਂ ਸਦੀ ਦੇ ਆਖ਼ਿਰ ਵਿਚ ਪੰਜਾਬ ਆਇਆ ਆਪਣੇ ਸਫ਼ਰਨਾਮੇ ਵਿਚ ਇਸ ਕੈਦ ਨੂੰ ਥੋੜ੍ਹਾ ਚਿਰ (Short Confinement) ਹੀ ਲਿਖਦਾ ਹੈ। ਸੋ ਇਹ ਕਹਿਣਾ ਠੀਕ ਹੈ ਕਿ ਗੁਰੂ ਜੀ ਨੂੰ ਦੋ ਕੁ ਸਾਲ ਗਵਾਲੀਅਰ ਵਿਚ ਕੈਦ ਰੱਖਿਆ ਗਿਆ।

**ਜਹਾਂਗੀਰ ਨਾਲ ਸੁਲਹ ਅਤੇ ਦੋਸਤੀ** : ਗੁਰੂ ਹਰਿਗੋਬਿੰਦ ਜੀ ਮਹਾਰਾਜ ਦੀ ਗਵਾਲੀਅਰ ਤੋਂ ਰਿਹਾਈ ਦੇ ਬਾਅਦ ਸਿੱਖਾਂ ਵਿਚ ਨਵਾਂ ਉਤਸ਼ਾਹ ਵਧਿਆ। ਉਹ ਲੋਕੀਂ ਵੀ ਜਿਹੜੇ ਪਹਿਲਾਂ ਟੀਕਾ-ਟਿੱਪਣੀ ਕਰਦੇ ਸਨ ਗੁਰੂ ਜੀ ਦੇ ਖ਼ਿਆਲਾਂ ਦੇ ਹੋ ਗਏ। ਜਹਾਂਗੀਰ ਨੇ ਵੀ ਹੁਣ ਇਹ ਹੀ ਠੀਕ ਸਮਝਿਆ ਕਿ ਬਾਕੀ ਉਮਰ ਸੁਲਹ ਵਿਚ ਹੀ ਗੁਜ਼ਾਰਨੀ ਚਾਹੀਦੀ ਹੈ। ਸੋ ਕਈ ਵਾਰੀ ਗੁਰੂ ਹਰਿਗੋਬਿੰਦ ਜੀ ਅਤੇ ਜਹਾਂਗੀਰ ਇਕੱਠੇ ਸ਼ਿਕਾਰ ਖੇਡਣ ਵੀ ਗਏ ਤੇ ਕਈ ਵਾਰੀ ਕਿੰਨੇ-ਕਿੰਨੇ ਦਿਨ ਇਕੱਠੇ ਸ਼ਿਕਾਰੀ ਕੈਂਪ ਵਿਚ ਰਹੇ। ਪੂਰੇ ੧੩ ਸਾਲ ਬਿਲਕੁਲ ਅਮਨ ਰਿਹਾ ਅਤੇ ਸਿੱਖਾਂ ਦੇ ਵਧਣ-ਫੁਲਣ ਦਾ ਸਮਾਂ ਮਿਲਦਾ ਰਿਹਾ।

**ਜਹਾਂਗੀਰ ਨਾਲ ਦੋਸਤੀ ਦੇ ਸਿੱਟੇ** : ਇਸੇ ਦੋਸਤੀ ਤੋਂ ਕਈ ਇਤਿਹਾਸਕਾਰਾਂ ਨੇ ਗ਼ਲਤ ਸਿੱਟੇ ਵੀ ਕੱਢੇ। ਕਈ ਲਿਖਾਰੀਆਂ ਨੇ ਤਾਂ ਮੁਹਿਸਨ ਫ਼ਾਨੀ ਦੀ ਲਿਖਤ ਦਾ ਉਲਟਾ ਤਰਜਮਾ ਕਰਕੇ ਗ਼ਲਤ ਨਤੀਜੇ ਕੱਢੇ। ਬੈਨਰਜੀ ਵਰਗੇ ਸ਼ਰਧਾਲੂ ਇਤਿਹਾਸਕਾਰ ਵੀ ਟਪਲਾ ਖਾ ਗਏ। ਉਸ ਨੇ ਵੀ ਲਿਖਿਆ ਕਿ "ਗੁਰੂ ਹਰਿਗੋਬਿੰਦ ਨੇ ਜਹਾਂਗੀਰ ਨਾਲ ਲੜਨਾ ਉਚਿਤ ਨਾ ਸਮਝਿਆ ਅਤੇ ਉਸ ਦੀ ਫ਼ੌਜ ਵਿਚ ਸ਼ਾਮਿਲ ਹੋ ਗਏ।" ਪਰ *ਬੈਨਰਜੀ* ਨੇ ਇਸ ਦੋਸਤੀ ਦਾ ਜੋ ਸਿੱਟਾ ਕੱਢਿਆ ਹੈ ਉਹ ਪਹਿਲੇ ਖ਼ਿਆਲ ਦੀ ਪੁਸ਼ਟੀ ਨਹੀਂ ਕਰਦਾ। ਉਹ ਕਹਿੰਦਾ ਹੈ ਕਿ "ਜਹਾਂਗੀਰ ਨਾਲ ਦੋਸਤੀ ਵਕਤ ਦੀ ਲੋੜ ਸੀ ਕਿਉਂਕਿ ਸਿੱਖ ਫ਼ੌਜ ਅਜੇ ਬਾਲ ਖੇਤਰ ਵਿਚ ਹੀ ਸੀ। ਇਹ ਨਹੀਂ ਭੁੱਲ ਜਾਣਾ ਚਾਹੀਦਾ ਕਿ ਸਿੱਧੀ ਟੱਕਰ ਲੈਣ ਦਾ ਸਵਾਲ ਹੀ ਨਹੀਂ ਉੱਠਦਾ ਅਤੇ ਕਿਉਂ ਜੋ ਉਹ ਟੱਕਰ ਤਬਾਹੀ ਦਾ ਕਾਰਨ ਬਣ ਸਕਦੀ ਸੀ, ਇਸ ਲਈ ਗੁਰੂ ਜੀ ਨੇ ਸੁਲਹ ਦਾ ਰਸਤਾ ਚੁਣਨਾ ਹੀ ਠੀਕ ਸਮਝਿਆ।"

ਗੁਰੂ ਜੀ ਦੀਆਂ ਫ਼ੌਜਾਂ ਵਿਚ ਨਵੀਂ ਜ਼ਿੰਦਗੀ ਤੇ ਉਤਸ਼ਾਹ ਭਰਿਆ ਜਾਣ ਲੱਗਾ। ਹਰ ਪਾਸਿਓਂ ਫ਼ੌਜਾਂ ਮਜ਼ਬੂਤ ਹੋਣ ਲੱਗੀਆਂ। ਅੰਮ੍ਰਿਤਸਰ ਦੇ ਗਿਰਦ ਸਿੱਖ ਫ਼ੌਜਾਂ ਫਿਰਦੀਆਂ ਦੇਖ ਕੇ ਇਹ ਵੀ ਸ਼ੱਕ ਪੈ ਜਾਂਦਾ ਸੀ ਕਿ ਮੁਗ਼ਲ ਰਾਜ ਪੰਜਾਬ ਵਿਚੋਂ ਖ਼ਤਮ ਹੋ ਗਿਆ ਹੈ। *ਟਰੰਪ* ਇਤਨੀ ਵਧਦੀ ਤਾਕਤ ਦੇਖ ਕੇ ਲਿਖਦਾ ਹੈ: "ਜਾਂ ਤਾਂ ਹਕੂਮਤ ਇੰਨੀ ਘੱਟ ਸਮਝ ਵਾਲੀ ਜਾਂ ਆਲਸੀ ਜਾਂ ਕਮਜ਼ੋਰ ਜਾਂ ਨਿਕੰਮੀ ਸੀ ਜੋ ਵਧਦੀ ਤਾਕਤ ਨੂੰ ਰੋਕ ਨਾ ਸਕੀ।" ਪਰ ਗੱਲ ਉਹ ਹੈ ਜੋ *ਬੈਨਰਜੀ* ਨੇ

ਪਹਿਲਾਂ ਲਿਖੀ ਸੀ ਕਿ ਗੁਰੂ ਜੀ ਇਤਨੇ ਸੂਝ ਵਾਲੇ ਤੇ ਸਿਆਣੇ ਸਨ ਜਿਨ੍ਹਾਂ ਨੇ ਮੁਗ਼ਲਾਂ ਦੇ ਹੱਥ ਹੀ ਕੁਝ ਨਾ ਆਉਣ ਦਿੱਤਾ। ਗੁਰੂ ਜੀ ਨੇ ਆਪਣਾ ਮੁੱਢਲਾ ਫ਼ਰਜ਼ ਸਮਝ ਲਿਆ ਸੀ ਅਤੇ ਉਹ ਤਿਆਰੀ ਵਿਚ ਰੁੱਝੇ ਰਹਿੰਦੇ ਸਨ। ਹਰ ਆਉਣ ਵਾਲੇ ਖ਼ਤਰੇ ਦੀ ਤਿਆਰੀ ਗੁਰੂ ਹਰਿਗੋਬਿੰਦ ਜੀ ਕਰ ਰਹੇ ਸਨ।

## ਤੇਰ੍ਹਾਂ ਸਾਲਾਂ ਵਿਚ ਹੋਈਆਂ ਕੁਝ ਘਟਨਾਵਾਂ

**ਪ੍ਰਚਾਰ ਵੱਲ ਧਿਆਨ** : ਗੁਰੂ ਹਰਿਗੋਬਿੰਦ ਜੀ ਇਨ੍ਹਾਂ ਹੀ ਸਾਲਾਂ ਵਿਚ ਜਿੱਥੇ ਫ਼ੌਜ ਨੂੰ ਮਜ਼ਬੂਤ ਕਰਨ ਵਿਚ ਲੱਗੇ ਉਥੇ ਕੌਮ ਦਾ ਆਚਰਨ ਬਣਾਉਣ ਵੱਲ ਵੀ ਧਿਆਨ ਦੇਂਦੇ ਰਹੇ। ਦਸ ਸਾਲਾਂ ਤੋਂ ਪ੍ਰਚਾਰ ਦਾ ਕੰਮ ਕੁਝ ਰੁਕਿਆ ਰਿਹਾ ਸੀ। ਗੁਰੂ ਜੀ ਨੇ ਸੰਗਤਾਂ ਦੀ ਖ਼ਾਹਿਸ਼ ਨੂੰ ਮੁੱਖ ਰੱਖਦਿਆਂ ਪਹਿਲਾਂ ਦੁਆਬੇ ਦੇ ਪ੍ਰਚਾਰ ਦਾ ਪ੍ਰੋਗਰਾਮ ਬਣਾਇਆ।

**ਦੁਆਬੇ ਵਿਚ** : ਗੁਰੂ ਹਰਿਗੋਬਿੰਦ ਜੀ ਨੇ ਅੰਮ੍ਰਿਤਸਰ ਤੋਂ ਆਪਣਾ ਪ੍ਰਚਾਰ ਦੌਰਾ ਆਰੰਭ ਕੀਤਾ। ਪਿੰਡਾਂ ਵਿਚ ਹਜ਼ਾਰਾਂ ਜਵਾਨਾਂ ਨੇ ਗੁਰੂ ਦੀ ਫ਼ੌਜ ਵਿਚ ਸ਼ਾਮਲ ਹੋਣ ਦਾ ਚਾਅ ਪ੍ਰਗਟ ਕੀਤਾ। ਆਪ ਕਰਤਾਰਪੁਰ ਕੁਝ ਚਿਰ ਆ ਕੇ ਟਿਕ ਗਏ। ਕਰਤਾਰਪੁਰ ਦੇ ਨੇੜੇ ਬੜੇ ਪੀਰ ਪਿੰਡ ਦੇ ਜਵਾਨ ਗੁਰੂ ਜੀ ਕੋਲ ਹਾਜ਼ਰ ਹੋਏ। ਸਤਿਗੁਰ ਜੀ ਨੇ ਉਨ੍ਹਾਂ ਵਿਚੋਂ ਚੁਣ ਕੇ ੨੬ ਜਵਾਨ ਰੱਖ ਲਏ। ਪੈਂਦੇ ਖ਼ਾਨ ਵੀ ਉਥੇ ਹੀ ਆਇਆ ਸੀ। ਪੈਂਦੇ ਖ਼ਾਨ ਯਤੀਮ ਬੱਚਾ ਸੀ। ਗੁਰੂ ਜੀ ਨੇ ਯਤੀਮ ਜਾਣ ਕੇ ਤੇ ਹੋਣਹਾਰ ਦੇਖ ਕੇ ਆਪਣੇ ਕੋਲ ਟਿਕਾ ਲਿਆ। ਯੁੱਧ ਕਲਾ ਵੀ ਸਿਖਾਈ : "ਜੁੱਧ ਕਲਾ ਸਤਿਗੁਰ ਸੋ ਰਾਹਾ"। ਇਤਨਾ ਮਜ਼ਬੂਤ ਜੁੱਸਾ ਸੀ ਕਿ ਇਕ ਬੱਕਰਾ ਰੋਜ਼ ਖਾਂਦਾ ਤੇ ਰੁਪੈ ਨੂੰ ਉਂਗਲੀਆਂ ਵਿਚ ਲੈ ਕੇ ਮਲਦਾ ਤਾਂ ਅੱਖਰ ਉਕਰੇ ਮਿਟ ਜਾਂਦੇ ਸਨ। ਤਕਰੀਬਨ ਸੱਤ ਮਹੀਨੇ ਗੁਰੂ ਜੀ ਕਰਤਾਰਪੁਰ ਰਹੇ ਅਤੇ ਦੁਆਬੇ ਦੇ ਕੇਂਦਰ ਨੂੰ ਮਜ਼ਬੂਤ ਕੀਤਾ। ਕਰਤਾਰਪੁਰ ਤੋਂ ਮੁਕੇਰੀਆਂ ਤੇ ਹੋਰ ਲਾਗਲੇ ਪਿੰਡਾਂ ਵਿਚ ਹੁੰਦੇ ਹੋਏ ਸ੍ਰੀ ਹਰਿਗੋਬਿੰਦਪੁਰ ਪੁੱਜੇ। ਹਰਿਗੋਬਿੰਦਪੁਰ ਗੁਰੂ ਜੀ ਨੇ ਆਪ ਹੀ ਵਸਾਇਆ ਸੀ, ਜੋ ਇਕ ਨੁੱਕਰੇ ਹੋਣ ਕਰਕੇ ਫ਼ੌਜੀ ਨੁਕਤਾ-ਨਿਗਾਹ ਤੋਂ ਬੜਾ ਲਾਭਵੰਦ ਸੀ। ਇਸ ਤਰ੍ਹਾਂ ਪ੍ਰਚਾਰ ਕਰਦੇ ਅੰਮ੍ਰਿਤਸਰ ਵਾਪਸ ਆ ਟਿਕੇ।

**ਬੀਬੀ ਕੌਲਾਂ ਦਾ ਗੁਰੂ ਦੀ ਸ਼ਰਨ ਆਉਣਾ** : ਬੀਬੀ ਕੌਲਾਂ ਲਾਹੌਰ ਦੇ ਕਾਜ਼ੀ ਰੁਸਤਮ ਖ਼ਾਨ ਦੀ ਬੇਟੀ ਸੀ। ਉਹ ਮੀਆਂ ਮੀਰ ਦੇ ਇਕ ਚੇਲੇ ਮੁੱਲਾਂ ਸ਼ਾਹ ਅਬਦੁੱਲਾ ਕੋਲੋਂ ਕਈ ਵਾਰੀ ਗੁਰੂ-ਜਸ ਸੁਣ ਚੁੱਕੀ ਸੀ। ਗੁਰੂ ਅਰਜਨ ਜੀ ਦੀ ਬਾਣੀ ਉਸ ਨੂੰ ਕਾਫ਼ੀ ਕੰਠ ਹੋ ਗਈ ਸੀ। ਸ਼ਾਹ ਅਬਦੁੱਲਾ (ਮੀਆਂ ਮੀਰ ਦਾ ਚੇਲਾ) ਸੂਫ਼ੀ ਖ਼ਿਆਲ ਦਾ ਸੀ। ਬੀਬੀ ਕੌਲਾਂ ਨੂੰ ਹੋਰ ਸੂਫ਼ੀ ਕਲਾਮ ਵੀ ਪੜ੍ਹਾਂਦਾ ਰਹਿੰਦਾ ਸੀ। ਕੌਲਾਂ ਦਾ ਪਿਤਾ ਸ਼ਰ੍ਹਈ ਹੋਣ ਕਰਕੇ ਇਹੋ ਜਿਹੇ ਖ਼ਿਆਲ ਅਪਣਾਉਣ ਤੋਂ ਸਦਾ ਬੇਟੀ ਨੂੰ ਵਰਜਦਾ ਰਹਿੰਦਾ ਸੀ। ਕਈ ਵਾਰੀ ਉਸ ਕੌਲਾਂ ਨੂੰ ਡਰਾਇਆ ਤੇ ਧਮਕਾਇਆ ਵੀ। ਕਈ ਵਾਰੀ ਚਾਬਕ ਅਤੇ ਕੋਰੜੇ ਵੀ ਮਾਰੇ ਸਨ। ਅਬਦੁੱਲਾ ਇਹ ਸਭ ਕੁਝ ਸਹਾਰ ਨਾ ਸਕਿਆ ਤੇ ਗੁਰੂ ਹਰਿਗੋਬਿੰਦ ਜੀ ਦੇ ਪਾਸ ਬੀਬੀ ਕੌਲਾਂ ਨੂੰ ਸ੍ਰੀ ਅੰਮ੍ਰਿਤਸਰ

ਲੈ ਆਇਆ। ਗੁਰੂ ਜੀ ਨੇ ਟਿਕਣ ਦੀ ਪ੍ਰਵਾਨਗੀ ਦੇ ਦਿੱਤੀ।

ਇਸ ਘਟਨਾ ਨੂੰ ਪੜ੍ਹ ਕੇ ਕਈ ਇਤਿਹਾਸਕਾਰਾਂ ਨੇ ਭੁਲੇਖੇ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਮੈਕਾਲਫ਼ ਵੀ ਉਸੇ ਵਹਿਣ ਵਿਚ ਰੁੜ੍ਹਿਆ ਲੱਗਦਾ ਹੈ। ਬਾਬਾ ਬੁੱਢਾ ਜੀ ਨਾਲ ਇਹ ਗੱਲ ਜੋੜ ਦਿੱਤੀ ਗਈ ਕਿ ਜਦੋਂ ਕਾਬਲ ਦੀ ਸੰਗਤ ਦੋ ਸੁੰਦਰ ਘੋੜੇ ਗੁਰੂ-ਦਰਬਾਰ ਲਈ ਲਿਆ ਰਹੀ ਸੀ, ਤਾਂ ਰੁਸਤਮ ਖ਼ਾਨ ਨੇ ਲਾਹੌਰ ਰੱਖ ਲਏ। ਉਸ ਵੇਲੇ ਬਾਬਾ ਬੁੱਢਾ ਜੀ ਨੇ ਭਵਿੱਖਬਾਣੀ ਕੀਤੀ ਸੀ : "ਸਤਿਗੁਰੂ ਤੇਰੇ (ਰੁਸਤਮ ਖ਼ਾਨ) ਜੁਆਈ ਬਣਨਗੇ।" ਉਸ ਵਾਕ ਨੂੰ ਪੂਰਿਆਂ ਕਰਨ ਲਈ ਗੁਰੂ ਜੀ ਨੇ ਬੀਬੀ ਕੌਲਾਂ ਨੂੰ ਘੋੜੇ ਉੱਤੇ ਬਿਠਾ ਕੇ ਅੰਮ੍ਰਿਤਸਰ ਲਿਆਂਦਾ।

ਇਸ ਲਿਖਤ ਤੋਂ ਇੰਝ ਪ੍ਰਤੀਤ ਹੁੰਦਾ ਹੈ ਕਿ ਇਹ ਵਾਰਤਾ ਉਸ ਵਕਤ ਦੀ ਹੈ ਜਦ ਸਿੱਖਾਂ ਨੇ ਮੁਗ਼ਲਾਂ ਦੇ ਅੱਤਿਆਚਾਰਾਂ ਵਿਰੁੱਧ ਫ਼ਤਿਹ ਪ੍ਰਾਪਤ ਕੀਤੀ ਤਾਂ ਉਨ੍ਹਾਂ ਦਾ ਹੰਕਾਰ ਤੋੜਨ ਲਈ ਇਹੋ ਜਿਹੀਆਂ ਕਈ ਵਾਰਤਾਵਾਂ ਨੂੰ ਜਨਮ ਦਿੱਤਾ। ਕਈ ਅਣਜਾਣ ਲਿਖਾਰੀਆਂ ਨੇ ਇਹ ਲਿਖਿਆ ਹੈ ਕਿ ਬੀਬੀ ਕੌਲਾਂ ਗੁਰੂ ਜੀ ਤੇ ਮੋਹਿਤ ਹੋ ਗਈ ਸੀ ਅਤੇ ਗੁਰੂ ਜੀ ਨੇ ਅੰਮ੍ਰਿਤਸਰ ਲੈ ਆਂਦੀ।

ਇਹ ਸਾਰੀਆਂ ਗੱਲਾਂ ਹੀ ਨਿਰਮੂਲ ਲੱਗਦੀਆਂ ਹਨ। ਗੁਰੂ ਜੀ ਦੇ ਆਚਰਨ ਦੇ ਪਹਾੜ ਵਾਂਗੂ ਅਹਿੱਲ ਦਾ ਕਮਾਲ ਤਾਂ ਨੂਰਜਹਾਂ ਤੇ ਹੋਰਾਂ ਨੇ ਵੀ ਦੇਖਿਆ ਸੀ। *ਮੁਹਿਸਨ ਫ਼ਾਨੀ* ਜਿਹਾ ਇਤਿਹਾਸਕਾਰ ਜੋ ਗੁਰੂ ਜੀ ਦੇ ਸੁਭਾਅ, ਚਲਣ ਅਤੇ ਗੁਰ-ਸਿੱਖਾਂ ਦੇ ਵਿਹਾਰ ਉੱਤੇ ਕਈ ਸਾਖੀਆਂ ਲਿਖਦਾ ਹੈ, ਇਸ ਗੱਲ ਦਾ ਜ਼ਿਕਰ ਕਿਸੇ ਥਾਂ ਨਹੀਂ ਕਰਦਾ, ਉਂਞ ਉਹ ਗੁਰੂ ਜੀ ਦੇ ਤਲਵਾਰ ਚਲਾਉਣ ਤਕ ਦੇ ਢੰਗ ਉੱਤੇ ਇਕ ਡੂੰਘੀ ਨਜ਼ਰ ਮਾਰਦਾ ਹੈ, ਇਹ ਦੇਖਣ ਲਈ ਕਿ ਗੁਰੂ ਕ੍ਰੋਧ ਵੱਸ ਹੋ ਕੇ ਤਲਵਾਰ ਚਲਾਂਦੇ ਹਨ ਜਾਂ ਕ੍ਰੋਧ ਰਹਿਤ ਹੋ ਕੇ। ਜੋ ਗੁਰੂ ਜੀ ਦੀ ਨਿੱਜੀ ਜ਼ਿੰਦਗੀ ਤਕ ਵੀ ਪੜਤਾਲ ਕਰ ਜਾਂਦਾ ਹੈ ਉਹ ਇਤਨੀ ਜ਼ਰੂਰੀ ਗੱਲ ਨੂੰ ਨਜ਼ਰ-ਅੰਦਾਜ਼ ਕਿਸ ਤਰ੍ਹਾਂ ਕਰ ਸਕਦਾ ਸੀ?

ਸਭ ਤੋਂ ਪਹਿਲਾਂ ਜੇ ਕਿਸੇ ਬੀਬੀ ਕੌਲਾਂ ਦਾ ਇਸ ਤਰ੍ਹਾਂ ਆਉਣਾ ਲਿਖਿਆ ਹੈ ਤਾਂ ਉਹ *ਮਹਿਮਾ ਪ੍ਰਕਾਸ਼* ਹੈ। ਭਾਈ ਵੀਰ ਸਿੰਘ ਜੀ ਤਾਂ ਗੱਲ ਮੁਕਾਂਦੇ ਹੋਏ ਲਿਖਦੇ ਹਨ ਕਿ ਇਹ ਸਾਖੀ ਹੀ ਬਾਅਦ ਵਿਚ ਪਾਈ ਗਈ ਹੈ।

*ਉਮਦਾਤੁਲ ਤਾਰੀਖ਼, ਦਫ਼ਤਰ ਅੱਵਲ* ਵਿਚ ਬੀਬੀ ਕੌਲਾਂ ਬਾਰੇ ਇਹ ਸ਼ਬਦ ਲਿਖੇ ਹਨ : "ਕੌਲਾਂ ਨਾਮੀ ਕਨੀਜ਼ ਕਿ ਅਜ਼ ਜੁਮਰਾਏ ਮਹਤਕਿਦਾਨੇ ਈਂ ਜਨਾਬ ਆਲੀ ਬੂਦ ਮੁਸੱਰਫ ਗਰਦੀਦ।" ਭਾਵ ਹੈ : "ਕੌਲਾਂ ਨਾਮ ਦੀ ਕਾਜ਼ੀ ਲੌਂਡੀ (ਜ਼ਰ ਖ਼ਰੀਦ ਦਾਸੀ) ਜੋ ਕਿ ਇਸ ਉੱਚੇ ਦਰਬਾਰ ਦੇ ਉਪਾਸ਼ਕ ਦੀ ਗਿਣਤੀ ਵਿਚੋਂ ਸੀ, ਈਮਾਨ ਲੈ ਆਈ (ਸਿੱਖ ਬਣ ਗਈ)।"

ਸਾਰੀਆਂ ਲਿਖਤਾਂ ਨੂੰ ਵਾਚਣ ਤੋਂ ਬਾਅਦ ਇਹ ਵਿਚਾਰ ਮੰਨਣ ਵਿਚ ਕੋਈ ਗੁੰਜਾਇਸ਼ ਨਹੀਂ ਹੈ ਕਿ ਗੁਰੂ ਜੀ ਬੀਬੀ ਕੌਲਾਂ ਨੂੰ ਘੋੜੇ 'ਤੇ ਬਿਠਾ ਕੇ ਲੈ ਆਏ ਸੀ। ਅਸਲ ਗੱਲ ਪਹਿਲੀ ਹੀ ਹੈ ਕਿ ਉਹ ਗੁਰੂ-ਸ਼ੋਭਾ ਸੁਣ ਕੇ ਸ਼ਰਨ ਆਈ ਸੀ

ਤੇ ਗੁਰੂ ਜੀ ਨੇ ਉਸ ਨੂੰ ਅੰਮ੍ਰਿਤਸਰ ਟਿਕਣ ਦੀ ਪ੍ਰਵਾਨਗੀ ਦਿੱਤੀ।

**ਜਹਾਂਗੀਰ ਦਾ ਅੰਮ੍ਰਿਤਸਰ ਆਉਣਾ** : ਜਹਾਂਗੀਰ ਅਤੇ ਗੁਰੂ ਹਰਿਗੋਬਿੰਦ ਜੀ ਕਈ-ਕਈ ਦਿਨ ਇਕੱਠੇ ਸ਼ਿਕਾਰ ਖੇਡਦੇ ਰਹੇ। ਉਨ੍ਹਾਂ ਹੀ ਦਿਨਾਂ ਵਿਚ ਜਹਾਂਗੀਰ ਅੰਮ੍ਰਿਤਸਰ ਆਇਆ। ਉਸ ਨੇ ਅਕਾਲ ਤਖ਼ਤ ਬਣਾਉਣ ਲਈ ਸ਼ਾਹੀ ਖ਼ਜ਼ਾਨੇ ਦੀ ਮਦਦ ਪੇਸ਼ ਕੀਤੀ। ਗੁਰੂ ਜੀ ਨੇ ਇਹ ਕਹਿ ਕੇ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ, "ਅਕਾਲ ਦਾ ਆਪਣਾ ਅਸਥਾਨ ਹੈ, ਸਿੱਖ ਆਪ ਬਣਾਉਣਗੇ।[1]

**ਪੀਲੀ ਭੀਤ ਵੱਲ ਜਾਣਾ** : ਗੁਰੂ ਨਾਨਕ ਜੀ ਨੇ ਗੋਰਖ ਮਤਾ ਜਾ ਕੇ ਉਥੋਂ ਦੇ ਜੋਗੀਆਂ ਨੂੰ ਜੀਵਨ ਦੀ ਕਾਮਯਾਬੀ ਦਾ ਰਸਤਾ ਦੱਸਿਆ ਸੀ। ਉਸ ਥਾਂ ਦਾ ਨਾਮ 'ਨਾਨਕ ਮਤਾ' ਰੱਖਿਆ ਗਿਆ ਸੀ। ਗੁਰੂ ਅਮਰਦਾਸ ਜੀ ਦੇ ਵੇਲੇ ਤੋਂ 'ਅਲਮਸਤ' ਉਸ ਇਲਾਕੇ ਵਿਚ ਪ੍ਰਚਾਰ ਕਰ ਰਿਹਾ ਸੀ। ਅਲਮਸਤ ਨੂੰ ਉਥੋਂ ਦੇ ਗੋਰਖਿਆਂ ਨੇ ਤੰਗ ਕਰਨਾ ਸ਼ੁਰੂ ਕਰ ਦਿੱਤਾ। ਨਾਲੇ ਹੀ ਉਹ ਪਵਿੱਤਰ ਦਰੱਖ਼ਤ ਜਿਸ ਥੱਲੇ ਬੈਠ ਕੇ ਗੁਰੂ ਜੀ ਨੇ ਕੇਸਰ ਦੇ ਛਿੱਟੇ ਮਾਰੇ ਸਨ, ਪੁੱਟਣ ਦੀ ਕੋਸ਼ਿਸ਼ ਕੀਤੀ। ਗੁਰੂ ਹਰਿਗੋਬਿੰਦ ਜੀ ਨੂੰ ਖ਼ਬਰਾਂ ਪੁੱਜੀਆਂ ਤੇ ਉਹ ਪੀਲੀ ਭੀਤ ਵੱਲ ਚੱਲ ਪਏ।

ਨਾਨਕ ਮਤਾ ਜਾ ਕੇ ਜੋਗੀਆਂ ਤੇ ਗੋਰਖ ਦੇ ਚੇਲਿਆਂ ਨੂੰ ਸੋਧਿਆ ਤੇ ਅਲਮਸਤ ਨੂੰ ਨਿਡਰ ਹੋ ਕੇ ਪ੍ਰਚਾਰ ਕਰਦੇ ਰਹਿਣ ਲਈ ਕਿਹਾ।

**ਪੂਰਬੀ ਕਸ਼ਮੀਰ ਦੇ ਪ੍ਰਚਾਰ ਦੌਰੇ ਉੱਤੇ** : ਕਸ਼ਮੀਰ ਨਾਲ ਸੰਬੰਧ ਸਿੱਖ ਧਰਮ ਦਾ ਮੁੱਢ ਤੋਂ ਹੀ ਚਲਿਆ ਆ ਰਿਹਾ ਸੀ। ਗੁਰੂ ਨਾਨਕ ਜੀ ਸੁਮੇਰ ਵੱਲ ਮੁੜਦੇ ਹੋਏ ਅਨੰਤ ਨਾਗ ਤੇ ਮਟਨ ਤੋਂ ਗੁਜ਼ਰੇ ਤੇ ਠਹਿਰੇ ਸਨ। ਗੁਰੂ ਅਰਜਨ ਸਮੇਂ ਮਾਧੋ ਸੋਢੀ ਉਤਸ਼ਾਹ ਨਾਲ ਸਾਰੇ ਕਸ਼ਮੀਰ ਵਿਚ ਪ੍ਰਚਾਰ ਕਰ ਰਿਹਾ ਸੀ।[2] ਉਸ ਨੇ ਬੇਅੰਤ ਬੰਦੇ ਜੋ ਸਖ਼ਤੀ ਕਾਰਨ ਆਪਣਾ ਧਰਮ ਛੱਡ ਕੇ ਮੁਸਲਮਾਨ ਬਣ ਗਏ ਸਨ, ਸਿੱਖ ਬਣਾਏ। ਕਈ ਸਿੱਖ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨਾਂ ਲਈ ਤਾਂਘ ਰਹੇ ਸਨ। ਉਨ੍ਹਾਂ ਵਿਚ ਇਕ ਨੇਤ੍ਰਹੀਣ ਬੀਬੀ ਭਾਗਭਰੀ ਵੀ ਸੀ। ਗੁਰੂ ਜੀ ਨੇ ਕਸ਼ਮੀਰ ਦਾ ਪ੍ਰੋਗਰਾਮ ਬਣਾਇਆ। ਗੁਰੂ ਹਰਿਗੋਬਿੰਦ ਤੇਜ਼ ਰਫ਼ਤਾਰ ਘੋੜੇ ਉੱਤੇ ਸਵਾਰ ਹੋ ਕੇ ਸਿਆਲਕੋਟ ਵਿਚੋਂ ਹੁੰਦੇ, ਗਲੋਟੀਆਂ, ਵਜ਼ੀਰਾਬਾਦ, ਮੀਰਪੁਰ, ਭਿੰਬਰ, ਬਹਿਰਾਮ ਆਦਿ ਥਾਵਾਂ ਤੋਂ ਹੁੰਦੇ ਹੋਏ ਸ੍ਰੀਨਗਰ ਪੁੱਜੇ।

**ਸ੍ਰੀਨਗਰ ਵਿਚ** : ਸ੍ਰੀਨਗਰ ਵਿਚ ਭਾਈ ਸੇਵਾ ਦਾਸ ਜੀ, ਜੋ ਚਿਰਾਂ ਤੋਂ ਸਿੱਖੀ ਪ੍ਰਚਾਰ ਕਰ ਰਹੇ ਸਨ ਆ ਕੇ ਮਿਲੇ ਅਤੇ ਉਥੇ ਹੀ ਮਾਈ ਭਾਗਭਰੀ ਨੂੰ ਦਰਸ਼ਨ ਦਿੱਤੇ। ਮਾਈ ਭਾਗਭਰੀ ਨੂੰ ਨੇਤਰ ਬਖ਼ਸ਼ੇ ਤੇ ਉਸ ਦਾ ਦਿੱਤਾ ਹੋਇਆ ਚੋਲਾ ਪਹਿਨਿਆ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

"ਪੁਨ ਸਭ ਬਸਤ੍ਰ ਸਤਿਗੁਰ ਪਹਿਰਾਏ।

---

1. Teja Singh Ganda Singh's "The Short History of the Sikhs. ਆਦਿ ਸਿੱਖ ਤੇ ਆਦਿ ਸਾਖੀਆਂ', ਮੇਰੀ ਹੀ ਕ੍ਰਿਤ।
2. "ਮਾਧੋ ਸੋਢੀ ਕਾਸਮੀਰ ਗੁਰ ਸਿਖੀ ਦੀ ਚਾਲ ਚਲਾਈ" ॥ ੨੯ ॥ ੧੧ ॥ ਭਾਈ ਗੁਰਦਾਸ।

ਜੋ ਪ੍ਰੀਤ ਸਾਥ ਨਿਜ ਹਾਥ ਬਨਾਏ।"

ਇਹ ਵੀ ਬਚਨ ਕੀਤੇ ਕਿ ਉਹ ਕੇਵਲ ਪ੍ਰੇਮ ਦੇ ਭੁੱਖੇ ਹਨ :

*'ਮੈ ਭਾਉ ਭਗਤਿ ਆਧੀਨਾ।'*

ਜਿੱਥੇ ਮਾਈ ਭਾਗਭਰੀ ਦਾ ਘਰ ਸੀ ਹੁਣ ਉੱਥੇ ਗੁਰਦੁਆਰਾ ਛਟੀ ਪਾਤਸ਼ਾਹੀ ਬਣਿਆ ਹੋਇਆ ਹੈ। ਸ਼ਾਲੀਮਾਰ ਬਾਗ਼ ਵਿਚ ਆਪ ਜੀ ਨੇ ਕਾਫ਼ੀ ਦੇਰ ਡੇਰੇ ਰੱਖੇ। ਗ਼ਰੀਬਾਂ ਨਾਲ ਪਿਆਰ ਕਰਨ ਦਾ ਉਪਦੇਸ਼ ਦਿੰਦੇ ਰਹੇ। ਜਦ ਕਿਸੇ ਨੇ ਭਾਈ ਕਟੂ ਨੂੰ ਸ਼ਹਿਦ ਨਹੀਂ ਸੀ ਦਿੱਤਾ ਤਾਂ ਆਪ ਜੀ ਨੇ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਤੇ ਫ਼ਰਮਾਇਆ ਸੀ :

'ਗੁਰਮੁਖ ਸਿੱਖ ਮਮ ਰੂਪ।
ਯਾ ਮੋ ਭੇਦ ਨ ਆਨੀਏ ਸਿੱਖ ਸੇਵਾ ਭਗਤ ਅਨੂਪ।'

ਕੁਝ ਸਮਾਂ ਸ੍ਰੀਨਗਰ ਗੁਜ਼ਾਰ ਕੇ ਆਪ ਬਾਰਾ ਮੂਲਾ,[1] ਉੜੀ, ਨਲੂਛੀ, ਮੁਜ਼ੱਫਰਾਬਾਦ ਤੋਂ ਹੁੰਦੇ ਹੋਏ ਪੰਜਾ ਸਾਹਿਬ ਪੁੱਜੇ। ਉੱਥੋਂ ਨਡਾਲਾ ਤੇ ਫਿਰ ਗੁਜਰਾਤ ਗਏ।

**ਗੁਜਰਾਤ ਵਿਚ ਸ਼ਾਹਦੌਲਾ ਨਾਲ ਚਰਚਾ** : ਗੁਜਰਾਤ ਵਿਚ ਸ਼ਾਹ ਦੌਲਾ ਪ੍ਰਸਿੱਧ ਫ਼ਕੀਰ ਸੀ। ਦੁਖੀਆਂ ਦਾ ਦਰਦ ਦੂਰ ਕਰਦਾ ਸੀ। ਸੁਖਮਨੀ ਸੁਣ ਕੇ ਚਿਤ ਠੰਢਾ-ਠਾਰ ਕਰਦਾ ਸੀ।[2] ਉਸ ਦੇ ਚੇਲੇ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਜੀ ਨੂੰ ਸ਼ਾਹੀ ਠਾਠ ਵਿਚ ਦੇਖ ਕੇ ਇਹ ਸ਼ੰਕਾ ਪ੍ਰਗਟ ਕੀਤੀ :

ਹਿੰਦੂ ਕਿਆ ਤੇ ਪੀਰ ਕਿਆ?
ਔਰਤ ਕਿਆ ਤੇ ਫ਼ਕੀਰ ਕਿਆ?
ਦੌਲਤ ਕਿਆ ਤੇ ਤਿਆਗ ਕਿਆ?
ਲੜਕੇ ਕਿਆ ਤੇ ਵੈਰਾਗ ਕਿਆ?
ਆਰਫ਼ ਕਿਆ ਤੇ ਦੁਨੀਆਦਾਰ ਕਿਆ?
ਮਜ਼ਹਬ ਕਿਆ ਤੇ ਸਿਆਸਤ ਕਿਆ?
ਪੁਜਾਰੀ ਕਿਆ ਤੇ ਸੁਆਬ ਕਿਆ?
ਮਾਰੂਥਲ ਕਿਆ ਤੇ ਆਬ ਕਿਆ?

ਤਾਂ ਗੁਰੂ ਹਰਿਗੋਬਿੰਦ ਜੀ ਨੇ ਫ਼ਰਮਾਇਆ :

"ਪੀਰੀ ਖ਼ੁਦਾ ਦਾ ਦਾਨ, ਔਰਤ ਈਮਾਨ, ਦੌਲਤ ਗੁਜ਼ਰਾਨ, ਪੁੱਤਰ ਨਿਸ਼ਾਨ,
ਇਰਫ਼ਾਨ ਵਿਚਾਰ, ਮਜ਼ਹਬ ਸੁਧਾਰ, ਪੁਜਾਰੀ ਆਚਾਰ,
ਮਾਰੂਥਲ ਮਹਿ ਜਲ ਕੁਦਰਤ ਕਰਤਾਰ।"

ਗੁਰੂ ਹਰਿਗੋਬਿੰਦ ਜੀ ਗੁਜਰਾਤ ਤੋਂ ਵਾਪਸ ਅੰਮ੍ਰਿਤਸਰ ਪੁੱਜੇ ਅਤੇ ਫਿਰ ਉੱਥੇ ਟਿਕ ਕੇ ਹੀ ਸਿੱਖੀ ਬੂਟੇ ਦੀ ਦੇਖ-ਭਾਲ ਕਰਦੇ ਰਹੇ।

---

1. ਜਿੱਥੇ ਜਿੱਥੇ ਗੁਰੂ ਹਰਿਗੋਬਿੰਦ ਜੀ ਰਹੇ ਉੱਥੇ ਇਤਿਹਾਸਕ ਗੁਰਦੁਆਰੇ ਬਣੇ ਹੋਏ ਹਨ।
2. ਇਹ ਚੇਤਾ ਰਵ੍ਹੇ ਕਿ ਔਰੰਗਜ਼ੇਬ ਨੇ ਸ਼ਾਹ ਦੌਲਾ ਨੂੰ ਵੀ ਜ਼ਲੀਲ ਕਰਨ ਦੀ ਕੋਸ਼ਿਸ਼ ਕੀਤੀ ਸੀ।

**ਜਹਾਂਗੀਰ ਦੀ ਮੌਤ** : ਜਹਾਂਗੀਰ ਨਾਲ ਸੁਲਹ ਤੇ ਦੋਸਤੀ ਦਾ ਇਹ ਅਸਰ ਜ਼ਰੂਰ ਹੋਇਆ ਕਿ ਸਿੱਖ ਜਥੇਬੰਦੀ ਮਜ਼ਬੂਤ ਪੈਰਾਂ ਉੱਤੇ ਖੜ੍ਹੀ ਹੋ ਗਈ ਪਰ ਸ਼ਹਿਜ਼ਾਦਾ ਖ਼ੁੱਰਮ ਦੀ ਈਰਖਾ ਵਧਣ ਲੱਗੀ। ਸੰਨ ੧੬੨੭ ਈ: ਵਿਚ ਜਹਾਂਗੀਰ ਦਾ ਦਿਹਾਂਤ ਹੋ ਗਿਆ ਤੇ ਉਸ ਦੀ ਥਾਵੇਂ ਸ਼ਹਿਜ਼ਾਦਾ ਖ਼ੁੱਰਮ, ਸ਼ਾਹਜਹਾਨ ਦੇ ਨਾਂ ਹੇਠਾਂ ਦਿੱਲੀ ਦੇ ਤਖ਼ਤ ਉੱਤੇ ਬੈਠਾ।

**ਖ਼ੁੱਰਮ ਨੂੰ ਦੋਖੀਆਂ ਨੇ ਪਹਿਲਾਂ ਹੀ ਗੁਰੂ ਵਿਰੁੱਧ ਭਰਿਆ ਹੋਇਆ ਸੀ** : ਗੁਰੂ ਹਰਿਗੋਬਿੰਦ ਜੀ ਦੀ ਰਿਹਾਈ ਉਪਰੰਤ ਜਹਾਂਗੀਰ ਨਾਲ ਦੋਸਤੀ ਈਰਖਾਲੂ ਪੁਰਸ਼ਾਂ ਨੂੰ ਇਕ ਅੱਖ ਨਾ ਭਾਈ। ਉਨ੍ਹਾਂ ਰਲ ਕੇ ਗੁਰੂ ਵਿਰੁੱਧ ਸਾਜ਼ਿਸ਼ਾਂ ਕਰਨੀਆਂ ਸ਼ੁਰੂ ਕੀਤੀਆਂ ਪਰ ਜਹਾਂਗੀਰ ਅੱਗੇ ਪੇਸ਼ ਨਾ ਗਈ। ਉਸੇ ਤਰ੍ਹਾਂ ਜਿਵੇਂ ਅਕਬਰ ਨੂੰ ਗੁਰੂ ਵਿਰੁੱਧ ਨਾ ਕਰ ਸਕੇ ਪਰ ਤਖ਼ਤ ਉੱਤੇ ਬੈਠੇ ਨਵੇਂ ਜਹਾਂਗੀਰ ਨੂੰ ਗੁਰੂ ਅਰਜਨ ਵਿਰੁੱਧ ਕਰ ਲਿਆ, ਅਤੇ ਕੁਝ ਇਸੇ ਤਰ੍ਹਾਂ ਉਨ੍ਹਾਂ ਨੇ ਖ਼ੁੱਰਮ ਦੇ ਕੰਨ ਭਰੇ ਤੇ ਜਦ ਉਹ ਸ਼ਾਹਜਹਾਨ ਦਾ ਨਾਮ ਧਰ ਕੇ ਤਖ਼ਤ ਉੱਤੇ ਬੈਠਾ ਤਾਂ ਉਸ ਦਾ ਮਨ ਪਹਿਲਾਂ ਤੋਂ ਹੀ ਬਣਿਆ ਹੋਇਆ ਸੀ।

**ਮਿਹਰਬਾਨ ਤੇ ਚੰਦੂ ਦੇ ਪੁੱਤਰ ਕਰਮ ਚੰਦ ਨੇ ਸਾਂਝਾ ਮੁਹਾਜ਼ ਬਣਾਇਆ** : ਜਦ ਚੰਦੂ ਆਪਣੇ ਭੈੜੇ ਮਨਸੂਬਿਆਂ ਵਿਚ ਕਾਮਯਾਬ ਨਾ ਹੋਇਆ ਸਗੋਂ ਚੂੜ੍ਹ-ਚੂੜ੍ਹ ਕੇ ਮੋਇਆ ਤਾਂ ਪ੍ਰਿਥੀ ਚੰਦ ਜੀ ਦੇ ਪੁੱਤਰ ਮਿਹਰਬਾਨ ਨੇ ਬੜੀ ਹੈਰਾਨੀ ਪ੍ਰਗਟ ਕੀਤੀ। ਉਸ ਸੋਚਿਆ : 'ਪਤਾ ਨਹੀਂ ਗੁਰੂ ਵਿਚ ਕੀ ਤਾਕਤ ਹੈ ਕਿ ਕੋਈ ਵੀ ਟਾਕਰੇ ਉੱਤੇ ਨਹੀਂ ਰਹਿੰਦਾ! ਸੁਲਹੀ ਖਾਂ ਨੇ ਗੁਰੂ ਨੂੰ ਖ਼ਤਮ ਕਰਨਾ ਚਾਹਿਆ, ਉਹ ਖ਼ੁਦ ਖ਼ਤਮ ਹੋ ਗਿਆ, ਜਦੋਂ ਬੀਰਬਲ ਨੇ ਮਾੜੀ ਨੀਤੀ ਧਾਰੀ ਉਹ ਵੀ ਨਾ ਰਿਹਾ। ਮੇਰੇ ਆਪਣੇ ਬਾਪ ਦੀ ਕੋਈ ਦਾਲ ਨਾ ਗਲੀ।' ਇਨ੍ਹਾਂ ਹੀ ਸੋਚਾਂ ਵਿਚ ਮਿਹਰਬਾਨ ਨੇ ਇਕ ਵਾਰੀ ਫੇਰ ਉਹ ਹੀ ਪੁਰਾਣੇ ਹਥਿਆਰ ਵਰਤਣ ਦੀ ਠਾਣੀ। ਮਿਹਰਬਾਨ ਤੇ ਚੰਦੂ ਦਾ ਪੁੱਤਰ ਕਰਮ ਚੰਦ ਪੱਗ-ਵਟ ਭਰਾ ਬਣ ਗਏ ਅਤੇ ਉਨ੍ਹਾਂ ਸਾਜ਼ਸ਼ਾਂ ਘੜਨੀਆਂ ਸ਼ੁਰੂ ਕਰ ਦਿੱਤੀਆਂ ਕਿ ਸ਼ਾਹਜਹਾਨ ਨੂੰ ਗੁਰੂ ਵਿਰੁੱਧ ਕੀਤਾ ਜਾਏ। ਉਨ੍ਹਾਂ ਖ਼ੁੱਰਮ ਪਾਸ ਕਈ ਗੱਲਾਂ ਕੀਤੀਆਂ ਤੇ ਮੈਕਾਲਫ਼ ਲਿਖਦਾ ਹੈ, 'ਖ਼ੁੱਰਮ ਦੇ ਦਿਮਾਗ਼ ਵਿਚ ਜ਼ਹਿਰ ਭਰਿਆ' ਅਤੇ ਜਦ ਖ਼ੁੱਰਮ ਤਖ਼ਤ ਉੱਤੇ ਬੈਠਾ ਤਾਂ ਉਸੇ ਜ਼ਹਿਰ ਨੇ ਰੰਗ ਦਿਖਾਇਆ। ਸ਼ਾਹਜਹਾਨ ਗੁਰੂ-ਘਰ ਨੂੰ ਮਿਟਾਣ ਦੀ ਸੋਚਣ ਲੱਗਾ। ਬਸ ਗੱਲ ਇਤਨੀ ਸੀ :

**ਸਤਿਗੁਰ ਪ੍ਰਕਾਸ਼ ਦੁਸ਼ਟਨ ਨਹੀਂ ਭਾਵੈ।**
**ਚੁਗਲੀ ਨਿੰਦਿਆ ਉਨੈ ਸੁਖਾਵੈ।**

**ਸ਼ਾਹਜਹਾਨ ਦੀ ਧਾਰਮਿਕ ਪਾਲਿਸੀ** : ਇਹ ਯਕੀਨੀ ਹੈ ਕਿ ਗੁਰੂ ਜੀ ਦੇ ਪ੍ਰਚਾਰ ਸਦਕਾ ਹਜ਼ਾਰਾਂ ਹਿੰਦੂ ਸਿੱਖ ਬਣ ਰਹੇ ਸਨ ਤੇ ਸੈਂਕੜੇ ਮੁਸਲਮਾਨ ਗੁਰੂ ਸਿੱਖਿਆ ਅਪਣਾ ਰਹੇ ਸਨ। ਸ਼ਾਹਜਹਾਨ ਨੂੰ ਇਹ ਗੱਲ ਮੂਲੋਂ ਨਹੀਂ ਸੀ ਭਾਂਦੀ ਅਤੇ ਉਸ ਪਹਿਲਾਂ ਹੁਕਮ ਹੀ ਇਹ ਦਿੱਤਾ ਕਿ "ਕੋਈ (ਮੁਸਲਮਾਨਾਂ ਤੋਂ ਇਲਾਵਾ) ਤਬਲੀਗ਼

ਨਹੀਂ ਕਰ ਸਕਦਾ।" *ਸ੍ਰੀ ਰਾਮ ਸ਼ਰਮਾ* ਮੁਗ਼ਲਾਂ ਦੀ ਧਾਰਮਿਕ ਪਾਲਿਸੀ ਬਾਰੇ ਲਿਖਦਾ ਹੈ : "ਸ਼ਾਹਜਹਾਨ ਸਮੇਂ ਇਕ ਹੋਰ ਮੀਲ ਪੱਥਰ ਰੱਖਿਆ ਗਿਆ, ਉਹ ਮੀਲ ਪੱਥਰ (ਲਿਬਰਲਇਜ਼ਮ) ਉਦਾਰਤਾ ਵੱਲ ਨਹੀਂ ਸਗੋਂ ਉਲਟੀ ਦਿਸ਼ਾ ਵੱਲ ਸੀ। ਹਿਜਰੀ ਕੈਲੰਡਰ ਨੂੰ ਆਰੰਭ ਕਰਨਾ ਹਵਾ ਦਾ ਰੁਖ਼ ਦੱਸਣ ਲਈ ਕਾਫ਼ੀ ਹੈ। ਕਈ ਮੰਦਰਾਂ ਨੂੰ ਤੋੜਨ ਦੇ ਹੁਕਮ ਵੀ ਦਿੱਤੇ ਗਏ।" ਬਾਦਸ਼ਾਹ-ਨਾਮਾ ਵੀ ਇਸੇ ਤਰ੍ਹਾਂ ਹੀ ਲਿਖਦਾ ਹੈ : "ਇਹ ਬਾਦਸ਼ਾਹ ਹਜ਼ੂਰ ਦੇ ਧਿਆਨ ਵਿਚ ਲਿਆਇਆ ਗਿਆ ਹੈ ਕਿ ਕਈ ਮੰਦਰਾਂ ਦੀ ਉਸਾਰੀ ਨਵੇਂ ਸਿਰਿਓਂ ਪਿਛਲੇ ਰਾਜ (ਜਹਾਂਗੀਰ ਵੇਲੇ) ਸ਼ੁਰੂ ਕੀਤੀ ਗਈ ਸੀ ਪਰ ਉਹ ਅਜੇ ਮੁਕੰਮਲ ਨਹੀਂ ਸੀ ਹੋਏ। ਹੁਣ ਕਾਫ਼ਰ ਚਾਹੁੰਦੇ ਹਨ ਕਿ ਉਹ ਪੂਰੇ ਕੀਤੇ ਜਾਣ। ਬਾਦਸ਼ਾਹ, (ਸ਼ਾਹਜਹਾਨ) ਜੋ ਧਰਮ ਦਾ ਮੁਹਾਫ਼ਜ ਹੈ, ਹੁਕਮ ਦਿੰਦਾ ਹੈ ਕਿ ਬਨਾਰਸ ਵਿਖੇ ਬਣ ਰਹੇ ਮੰਦਰਾਂ ਨੂੰ ਢਾਹ ਦਿੱਤਾ ਜਾਵੇ। ਅਲਾਹਾਬਾਦ ਤੋਂ ਇਹ ਖ਼ਬਰ ਪੁੱਜੀ ਹੈ ਕਿ ਬਨਾਰਸ ਜ਼ਿਲ੍ਹੇ ਵਿਚ ੭੬ ਦੇ ਕਰੀਬ ਮੰਦਰ ਤੋੜੇ ਗਏ ਹਨ।" ਇਕ ਹੋਰ ਫ਼ਰਮਾਨ ਰਾਹੀਂ ਉਸ ਨੇ ਤਬਲੀਗ਼ ਨਾ ਕਰਨ ਦਾ ਹੁਕਮ ਦਿੱਤਾ। ਇਸ ਹੁਕਮ ਵਿਰੁੱਧ ਸਿੱਖਾਂ ਰੋਸ ਪ੍ਰਗਟ ਕੀਤਾ ਤੇ ਉਹ ਪ੍ਰਚਾਰ ਕਰਦੇ ਰਹੇ। ਇਸ ਲਈ ਟਾਕਰਾ ਹੋਣਾ ਜ਼ਰੂਰੀ ਸੀ। ਨਾਲ ਹੀ ਉਸ ਦੇ ਹੁਕਮ (ਕਿ ਮੰਦਰ ਤੋੜੇ ਜਾਣ) ਹੇਠਾਂ ਲਾਹੌਰ ਵਿਖੇ ਬਣ ਰਹੀ ਬਾਉਲੀ ਨੂੰ ਵੀ ਤੋੜ ਦਿੱਤਾ ਗਿਆ ਅਤੇ ਉਸ ਥਾਵੇਂ ਮਸਜਦ ਬਣਾਉਣੀ ਸ਼ੁਰੂ ਕਰ ਦਿੱਤੀ।

**ਕੌਲਾਂ ਦੇ ਝਗੜੇ ਨੂੰ ਫਿਰ ਉਠਾਇਆ ਗਿਆ** : ਇਸ ਮੌਕੇ ਤੋਂ ਫ਼ਾਇਦਾ ਉਠਾਂਦੇ ਹੋਏ ਬੀਬੀ ਕੌਲਾਂ ਦਾ ਮਾਮਲਾ ਫਿਰ ਉਠਾਇਆ ਗਿਆ। ਜੋ ਵੀ ਕੋਹਝੀ ਤੇ ਗ਼ਲਤ ਕਹਾਣੀ ਘੜੀ ਜਾ ਸਕਦੀ ਸੀ, ਉਹ ਘੜ ਕੇ ਬਾਦਸ਼ਾਹ ਨੂੰ ਪੇਸ਼ ਕੀਤੀ ਗਈ। ਬਾਦਸ਼ਾਹ ਨੇ ਕਹਾਣੀ ਸੱਚੀ ਮੰਨੀ ਤੇ ਮੌਕੇ ਦੀ ਭਾਲ ਕਰਨ ਲੱਗਾ।

**ਜੰਗ ਦਾ ਆਰੰਭ** : ੧੬੨੯ ਈ: ਵਿਚ ਗੁਮਟਾਲੇ ਦੀ ਥਾਂ ਉੱਤੇ ਐਸੀ ਘਟਨਾ ਹੋ ਗਈ ਜਿਸ ਨੇ ਜੰਗ ਦਾ ਆਰੰਭ ਕਰ ਦਿੱਤਾ ਤਾਂ ਲਤੀਫ਼ ਅਨੁਸਾਰ, 'ਮੁਗ਼ਲਾਂ ਅਤੇ ਸਿੱਖਾਂ ਵਿਚਕਾਰ ਪਹਿਲੀ ਲੜਾਈ ਹੋਈ ਜਿਸ ਉਪਰੰਤ ਇਤਿਹਾਸ ਵਿਚ ਹੋਰ ਕਈ ਲੜਾਈਆਂ ਦਾ ਮੁੱਢ ਬੱਝਿਆ।'

ਗੁਰੂ ਹਰਿਗੋਬਿੰਦ ਜੀ ਸ਼ਿਕਾਰ ਖੇਡਣ ਲਈ ਗੁਮਟਾਲੇ ਆਪਣੇ ਸਿੱਖਾਂ ਸਮੇਤ ਗਏ। ਦੈਵ ਨੇਤ ਨਾਲ ਸ਼ਾਹੀ ਫ਼ੌਜਾਂ ਵੀ ਲਾਗੇ ਹੀ ਸ਼ਿਕਾਰ ਖੇਡਣ ਲਈ ਉੱਤਰੀਆਂ ਹੋਈਆਂ ਸਨ। ਗੁਰੂ ਜੀ ਦੇ ਬਾਜ਼ ਨੇ ਸ਼ਾਹੀ ਬਾਜ਼ ਨੂੰ ਜਾ ਦਬਾਇਆ। ਸਿੱਖ ਰਵਾਇਤ ਅਨੁਸਾਰ ਸ਼ਾਹੀ ਬਾਜ਼ ਆਪਣੇ ਸ਼ਿਕਾਰ ਨੂੰ ਠੂੰਗੇ ਮਾਰ ਕੇ ਤਸੀਹੇ ਦੇਂਦਾ ਸੀ। ਸ਼ਿਕਾਰ ਨੂੰ ਘੜੀ-ਮੁੜੀ ਅਸਮਾਨ ਉੱਤੇ ਲੈ ਜਾ ਕੇ ਭੁੰਜੇ ਜ਼ਮੀਨ ਵੱਲ ਸੁੱਟਦਾ ਸੀ। ਸਿੱਖ ਸ਼ਿਕਾਰ ਨਾਲ ਇਸ ਤਰ੍ਹਾਂ ਵਰਤਾਉ ਕੀਤੇ ਜਾ ਰਹੇ ਨੂੰ ਸਹਾਰ ਨਾ ਸਕੇ। ਉਨ੍ਹਾਂ ਆਪਣਾ ਬਾਜ਼ ਉਡਾ ਕੇ ਤਸੀਹੇ ਦੇਂਦੇ ਬਾਜ ਨੂੰ ਪਕੜ ਲਿਆਂਦਾ। ਜਦ ਅਹਿਲਕਾਰਾਂ ਨੇ ਬਾਜ਼ ਵਾਪਸ ਮੰਗਿਆ ਤਾਂ ਸਿੱਖਾਂ ਨੇ ਇਨਕਾਰ ਕਰ ਦਿੱਤਾ। ਸ਼ਾਹੀ ਫ਼ੌਜਾਂ ਨੇ ਧਮਕੀਆਂ ਦੇਣੀਆਂ ਸ਼ੁਰੂ ਕੀਤੀਆਂ ਕਿ ਇਸ ਬਾਜ਼ ਦੇ ਨਾ ਵਾਪਸ ਕਰਨ ਦਾ ਸਿੱਟਾ

ਜੰਗ ਹੋਵੇਗੀ। ਗੁਰੂ ਜੀ ਨੇ ਧਮਕੀਆਂ ਅੱਗੇ ਝੁਕਣਾ ਧਰਮ ਵਿਰੁੱਧ ਸਮਝਿਆ। 'ਅਣਖ ਲਈ ਲੜਨਾ ਹੀ ਧਰਮ' ਕਿਹਾ।

ਗ਼ੁਲਾਮ ਰਸੂਲ ਖ਼ਾਨ ਦੀ ਕਮਾਨ ਹੇਠਾਂ ਮੁਖਲਿਸ ਖ਼ਾਨ ਨੇ ਸ਼ਾਹ ਜਹਾਨ ਦੇ ਕਹਿਣ ਉੱਤੇ ੭੦੦੦ ਫ਼ੌਜ ਭੇਜੀ। ਸ਼ਾਹਜਹਾਨ ਨੂੰ ਇਹ ਕਹਿ ਕੇ ਚੁੱਕਿਆ ਸੀ ਕਿ ਅੱਜ ਬਾਜ਼ ਨੂੰ ਹੱਥ ਪਾਇਆ ਨੇ, ਕੱਲ੍ਹ ਤਾਜ ਨੂੰ ਪਾਉਣਗੇ। ਗੁਰੂ ਜੀ ਜੰਗ ਲਈ ਤਿਆਰ ਨਹੀਂ ਸਨ। ਇਸ ਦਾ ਅੰਦਾਜ਼ਾ ਇਸੇ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਉਹ ਅੰਮ੍ਰਿਤਸਰ ਵਿਚ ਬੀਬੀ ਵੀਰੋ ਜੀ ਦੇ ਅਨੰਦ ਕਾਰਜ ਦਾ ਪ੍ਰਬੰਧ ਕਰ ਰਹੇ ਸਨ ਅਤੇ ਵਿਆਹ ਨੂੰ ਕੁਝ ਦਿਨ ਹੀ ਬਾਕੀ ਸਨ ਪਰ ਜਦ ਫ਼ੌਜ ਦੀ ਚੜ੍ਹਾਈ ਦਾ ਪਤਾ ਲੱਗਾ ਤਾਂ ਗੁਰੂ ਜੀ ਨੇ ਆਪਣੇ ਸੇਵਕਾਂ ਦੀ ਫ਼ੌਜ ਨਾਲ ਲੈ ਕੇ ਟਾਕਰਾ ਕਰਨ ਦਾ ਫ਼ੈਸਲਾ ਕੀਤਾ। ਪਹਿਲੀ ਹੀ ਝਪਟ ਵਿਚ ਗ਼ੁਲਾਮ ਰਸੂਲ ਭੱਜ ਗਿਆ ਅਤੇ ਸਿੱਖਾਂ ਨੂੰ ਪਹਿਲੀ ਜਿੱਤ ਪ੍ਰਾਪਤ ਹੋਈ। ਇਹ ਜੰਗ ਸੰਗਰਾਨਾ ਸਾਹਿਬ ਦੇ ਅਸਥਾਨ 'ਤੇ ਹੋਈ।

**ਮੁਖਲਿਸ ਖ਼ਾਨ ਚੜ੍ਹ ਕੇ ਆਇਆ** : ਇਸ ਮੁੱਢਲੀ ਹਾਰ ਨੂੰ ਵੇਖ ਕੇ ਮੁਖਲਿਸ ਖ਼ਾਨ ਨੇ ਆਪ ਗੁਰੂ ਜੀ ਵਿਰੁੱਧ ਚੜ੍ਹਾਈ ਕੀਤੀ। ਗੁਰੂ ਜੀ ਵੀ ਜਾਣ ਗਏ ਸਨ ਕਿ ਇਹ ਗੱਲ ਇਥੇ ਨਹੀਂ ਮੁੱਕਣੀ। ਸੋ ਉਨ੍ਹਾਂ ਵੀ ਜਿੱਥੋਂ ਤਕ ਹੋ ਸਕਿਆ, ਤਿਆਰੀ ਕਰ ਲਈ। ਜਿੱਥੇ ਅੱਜਕਲ੍ਹ ਖ਼ਾਲਸਾ ਕਾਲਜ ਹੈ ਉਥੇ ਜੰਗ ਹੋਈ ਸੀ।

ਸਿੱਖਾਂ ਦੇ ਕੁਝ ਕਰਾਰੇ ਹੱਥ ਸਹਿ ਕੇ ਹੀ ਮੁਗ਼ਲਾਂ ਦੀ ਫ਼ੌਜ ਘਬਰਾ ਗਈ ਪਰ ਹੱਲਾ-ਸ਼ੇਰੀ ਦੇਣ ਨਾਲ ਫ਼ੌਜ ਦੇ ਪੈਰ ਜੰਮ ਗਏ। ਸਿੱਖਾਂ ਦੀ ਫ਼ੌਜ ਵਿਚ ਵੀ ਹਲਚਲ ਮੱਚੀ, ਪਰ ਗੁਰੂ ਜੀ ਨੇ ਜਦੋਂ ਕਮਾਨ ਸੰਭਾਲੀ ਤਾਂ ਡਿੱਗਦੇ ਹੌਂਸਲੇ ਵੀ ਖੜ੍ਹੇ ਹੋ ਗਏ। ਸ਼ਾਮ ਤਕ ਲੜਾਈ ਹੁੰਦੀ ਰਹੀ। ਕੋਈ ਫ਼ੈਸਲਾ ਨਾ ਹੋ ਸਕਿਆ। ਅੰਤ ਰਾਤ ਦਾ ਅਨ੍ਹੇਰਾ ਛਾ ਗਿਆ।

ਮੁਖਲਿਸ ਖ਼ਾਨ ਨੇ ਸੋਚਿਆ ਕਿ ਗੁਰੂ ਜੀ ਕੋਲੋਂ ਨਾ-ਮਾਤਰ ਈਨ ਮੰਨਵਾ ਲਈ ਜਾਵੇ। ਉਸ ਰਾਤੀਂ ਕਾਸਦ ਭੇਜਿਆ। ਗੁਰੂ ਜੀ ਨੇ ਜਵਾਬ ਦਿੱਤਾ : 'ਇਹ ਠੀਕ ਹੈ, ਅਸਾਂ ਕੋਈ ਮੱਲ ਨਹੀਂ ਮਾਰਨੀ, ਮੁਲਕ ਕੋਈ ਨਹੀਂ ਮੱਲਣਾ, ਪਰ ਅਸਾਂ ਅਨਿਆਂ ਦਾ ਰਾਜ ਵੀ ਚੱਲਣ ਨਹੀਂ ਦੇਣਾ, ਗ਼ਰੀਬਾਂ ਉੱਤੇ ਧੱਕਾ ਨਹੀਂ ਹੋਣ ਦੇਣਾ, ਮਾਸੂਮਾਂ ਨੂੰ ਜਬਰ ਤੋਂ ਬਚਾਉਣਾ ਹੈ। ਹਕੂਮਤ ਜਬਰ ਦੇ ਬਲ ਉੱਤੇ ਚਲ ਰਹੀ ਹੈ। ਦੁਨੀਆਂ ਦੇ ਮਾਲਕ ਨੂੰ ਹੰਕਾਰ ਕਦੇ ਨਹੀਂ ਭਾਇਆ। ਉਹ ਸੱਚਿਆਂ ਦਾ ਸਾਥੀ ਹੈ ਤੇ ਧਰਮੀਆਂ ਦਾ ਰਾਖਾ ਹੈ। ਈਨ ਮੰਨਣ ਜਾਂ ਨਾ ਮੰਨਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।'

ਸੋ ਇਹ ਉੱਤਰ ਪਾ ਕੇ ਮੁਖਲਿਸ ਖ਼ਾਨ ਨੇ ਫ਼ੈਸਲਾਕੁਨ ਲੜਾਈ ਕਰਨ ਦਾ ਫ਼ੈਸਲਾ ਕੀਤਾ। ਨਾਲ ਹੀ ਮੁਖਲਿਸ ਖ਼ਾਨ ਨੇ ਇਹ ਖਾਹਿਸ਼ ਪ੍ਰਗਟ ਕੀਤੀ ਕਿ ਫ਼ੌਜਾਂ ਨੂੰ ਮਰਵਾਉਣ ਦਾ ਕੀ ਲਾਭ ? ਕੇਵਲ ਗੁਰੂ ਅਤੇ ਉਸ ਦੀ ਸਾਂਝੀ ਆਹਮੋ-ਸਾਹਮਣੀ ਦੁਵੱਲੀ ਲੜਾਈ (Duel) ਹੋ ਜਾਏ!

ਉਸ ਦੁਵੱਲੀ ਲੜਾਈ ਵਿਚ ਪਹਿਲਾ ਵਾਰ ਮੁਖਲਿਸ ਖ਼ਾਨ ਨੇ ਕੀਤਾ ਪਰ ਉਹ ਅੰਞਾਈਂ ਚਲਾ ਗਿਆ। ਫੇਰ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਖੰਡੇ[1] ਨਾਲ ਅਜਿਹਾ ਵਾਰ ਕੀਤਾ ਕਿ ਮੁਖਲਿਸ ਖ਼ਾਨ ਦੀ ਢਾਲ ਚੀਰ ਕੇ ਉਸ ਦੇ ਸਿਰ ਵਿਚੋਂ ਪਾਰ ਕਰ ਗਿਆ। ਮੁਖਲਿਸ ਖ਼ਾਨ ਦੀਆਂ ਫ਼ੌਜਾਂ ਵਾਪਸ ਮੁੜ ਗਈਆਂ ਅਤੇ ਗੁਰੂ ਜੀ ਉਥੋਂ ਸਿੱਧੇ ਝੁਬਾਲ ਚਲੇ ਗਏ ਅਤੇ ਉੱਥੇ ਹੀ ਬੀਬੀ ਵੀਰੋ ਜੀ ਦਾ ਆਨੰਦ ਕਾਰਜ ਕੀਤਾ।

**ਜੰਗ ਦਾ ਸਿੱਟਾ ਅਤੇ ਮਹੱਤਵ** : *ਲਤੀਫ਼* ਲਿਖਦਾ ਹੈ ਕਿ 'ਪੰਜਾਬ ਦੇ ਇਤਿਹਾਸ ਵਿਚ ਮੁਗ਼ਲਾਂ ਤੇ ਸਿੱਖਾਂ ਵਿਚਕਾਰ ਇਹ ਪਹਿਲੀ ਜੰਗ ਸੀ। ਇਸ ਉਪਰੰਤ ਖੁੱਲ੍ਹਾ ਵਿਰੋਧ ਹੋਣ ਲੱਗ ਪਿਆ।'

ਦੂਜੇ ਪਾਸੇ ਸਿੱਖਾਂ ਦੇ ਹੌਂਸਲੇ ਵੀ ਵਧੇ। ਉਨ੍ਹਾਂ ਦਾ ਯਕੀਨ ਬੱਝ ਗਿਆ ਕਿ ਸੱਚ ਦੀ ਜਿੱਤ ਹੁੰਦੀ ਹੈ। ਗੁਰੂ ਜੀ ਨੇ ਇਹ ਜੰਗ ਮੱਲਾਂ ਮਾਰਨ, ਧਨ ਲੁੱਟਣ ਜਾਂ ਕਨੀਜ਼ਾਂ ਨੂੰ ਗ਼ੁਲਾਮ ਬਣਾ ਕੇ ਵੇਚਣ ਲਈ ਨਹੀਂ ਲੜੀ ਸੀ। ਉਸ ਦਿਨ ਤਕ ਜੋਧੇ ਲੜਾਈ ਉੱਪਰ ਲਿਖੇ ਤਿੰਨਾਂ ਕਾਰਨਾਂ ਕਰਕੇ ਲੜਦੇ ਸਨ। ਜ਼ਰ (ਧਨ), ਜੋਰੂ (ਇਸਤਰੀ) ਤੇ ਜ਼ਮੀਨ (ਧਰਤੀ) ਲਈ ਮੁੱਢ ਤੋਂ ਜੰਗਾਂ ਸੁਣਦੇ ਆ ਰਹੇ ਹਾਂ। ਅੱਜ ਦੀ ਸੱਭਿਆਚਾਰਕ ਦੁਨੀਆਂ ਵਿਚ ਵੀ ਜ਼ਰ, ਜ਼ਮੀਨ ਲਈ ਜੰਗਾਂ ਹੁੰਦੀਆਂ ਹਨ ਪਰ ਸਿੱਖ ਗੁਰੂਆਂ ਨੇ ਜਿੰਨੀਆਂ ਵੀ ਜੰਗਾਂ ਲੜੀਆਂ, ਕਿਸੇ ਉੱਪਰ ਲਿਖੇ ਕਾਰਨ ਲਈ ਨਹੀਂ ਸਨ। ਨਿਰੋਲ ਅਣਖ ਲਈ ਸਨ। ਸਿੱਖਾਂ ਨੂੰ ਅਣਖ ਲਈ ਲੜਨ ਦਾ ਵਲ ਇਨ੍ਹਾਂ ਜੰਗਾਂ ਤੋਂ ਹੀ ਆਇਆ। ਮੁਹਿਸਨ ਫਾਨੀ ਨੇ ਠੀਕ ਲਿਖਿਆ ਹੈ ਕਿ 'ਉਨ੍ਹਾਂ ਉੱਤੇ ਕਈ ਵੇਰ ਭਾਰੇ-ਭਾਰੇ ਲਸ਼ਕਰ ਚੜ੍ਹ ਕੇ ਆਏ ਪਰ ਉਹ ਰੱਬ ਦੀ ਕ੍ਰਿਪਾ ਨਾਲ ਹਰ ਸਮੇਂ ਸਫ਼ਲ ਹੀ ਹੁੰਦੇ ਰਹੇ।'

ਆਸਫ਼ ਖ਼ਾਨ ਪ੍ਰਧਾਨ ਮੰਤਰੀ ਨੂੰ ਜਦ ਸਾਰੀ ਗੱਲਬਾਤ ਤੇ ਲੜਾਈ ਦਾ ਪਤਾ ਲੱਗਾ ਤਾਂ ਉਸ ਨੇ ਗਵਰਨਰ ਕੁਲੀਜ ਖ਼ਾਨ ਨੂੰ ਹਟਾ ਦਿੱਤਾ ਅਤੇ ਉਸ ਦੀ ਥਾਂ ਅਨਾਇਤ-ਉਲਾ ਏਜ਼ਦੀ ਨੂੰ ਪੰਜਾਬ ਦਾ ਗਵਰਨਰ ਥਾਪਿਆ। ਸ਼ਾਹਜਹਾਨ ਆਪੂੰ ਪੰਜਾਬ ਨਹੀਂ ਆ ਸਕਦਾ ਸੀ ਸੋ ਉਸ ਨੇ ਆਸਫ ਖ਼ਾਨ ਦੇ ਪ੍ਰਬੰਧ ਦੀ ਹਮਾਇਤ ਕੀਤੀ।

**ਸ੍ਰੀ ਹਰਿਗੋਬਿੰਦਪੁਰ ਨਿਵਾਸ** : ਕੁਝ ਸਮੇਂ ਲਈ ਗੁਰੂ ਜੀ ਨੇ ਲਾਹੌਰ ਤੇ ਅੰਮ੍ਰਿਤਸਰ ਤੋਂ ਦੂਰ ਜਾਣਾ ਹੀ ਮੁਨਾਸਬ ਸਮਝਿਆ। ਉਹ ਗੋਇੰਦਵਾਲ ਤੋਂ ਹੁੰਦੇ ਹੋਏ ਸ੍ਰੀ ਗੋਬਿੰਦਪੁਰ[2] ਪੁੱਜੇ। ਸਿੱਖਾਂ ਨੇ ਗੁਰੂ ਹਰਿਗੋਬਿੰਦ ਜੀ ਨੂੰ ਦੱਸਿਆ ਕਿ 'ਭਗਵਾਨ ਦਾਸ ਜੋ ਉਸ ਇਲਾਕੇ ਦਾ ਮਾਲਗੁਜ਼ਾਰ ਹੈ ਸਿੱਖਾਂ ਨੂੰ ਤੰਗ ਕਰਦਾ ਹੈ। ਹਰ ਕਦਮ 'ਤੇ ਹਰ ਵੇਲੇ ਸਿੱਖਾਂ ਦੇ ਧਰਮ ਪ੍ਰਚਾਰ ਵਿਚ ਰੋੜੇ ਅਟਕਾਂਦਾ ਹੈ। ਇਥੋਂ ਤਕ ਕਿ ਦੀਵਾਨ ਵਿਚ ਕੁਬੋਲ ਵੀ ਬੋਲ ਗਿਆ ਹੈ। ਗੁਰੂ ਜੀ ਨੂੰ ਵੀ

1. ਉਹ ਖੰਡਾ ਹੁਣ ਕਰਤਾਰਪੁਰ ਵਿਚ ਹੈ ਅਤੇ ਇਕ ਹੱਥ ਨਾਲ ਉਠਾਉਣਾ ਮੁਸ਼ਕਿਲ ਹੈ।
2. ਗੋਬਿੰਦਪੁਰ ਨੂੰ ਬਾਅਦ ਵਿਚ ਸ੍ਰੀ ਹਰਿਗੋਬਿੰਦਪੁਰ ਦਾ ਨਾਮ ਦਿੱਤਾ ਗਿਆ।

ਉਸ ਨੇ ਧਮਕੀ ਦਿੱਤੀ ਕਿ ਜੇ ਸਵੇਰ ਹੁੰਦੇ ਤਕ ਗੁਰੂ ਆਪ ਤੰਬੂ ਪੁੱਟ ਕੇ ਨਾ ਤੁਰ ਗਏ ਤਾਂ ਮੈਂ ਸਵੇਰੇ ਆਪਣੇ ਪਰਗਣੇ ਦੇ ਮੁਜ਼ਾਰਿਆਂ ਨੂੰ ਬੁਲਾ ਕੇ ਬੇਇੱਜ਼ਤ ਕਰਾ ਕੇ ਉਠਾ ਦੇਵਾਂਗਾ।' ਸ਼ਾਂਤ-ਚਿੱਤ ਗੁਰੂ ਜੀ ਨੇ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਹ ਨਾ ਸਮਝਿਆ, ਸਗੋਂ ਕਹਿਣ ਲੱਗਾ : "ਦੇਖੋ ਜੀ, ਕਿੰਨਾ ਪਾਖੰਡੀ ਬਣਿਆ ਹੋਇਆ ਹੈ! ਸਾਡਾ ਸ਼ਰੀਕ ਭਰਾ ਖੱਤਰੀ ਹੈ, ਬਾਲ-ਬੱਚੇ ਸੂ, ਗ੍ਰਹਿਸਤੀ ਹੋ ਕੇ ਗੁਰੂ ਬਣਿਆ ਬੈਠਾ ਹੈ!" ਭਗਵਾਨ ਦਾਸ ਆਪਣੇ ਕੁਝ ਸਾਥੀਆਂ ਨਾਲ ਚੜ੍ਹ ਕੇ ਆ ਗਿਆ। ਸਿੱਖਾਂ ਨਾਲ ਟਾਕਰਾ ਹੋਇਆ ਤੇ ਝਗੜੇ ਵਿਚ ਭਗਵਾਨ ਦਾਸ ਘਰੇੜ ਮਾਰਿਆ ਗਿਆ।

**ਦੂਜੀ ਜੰਗ, ਹਰਿਗੋਬਿੰਦਪੁਰ** : ਭਗਵਾਨ ਦਾਸ ਦੇ ਪੁੱਤਰ ਰਤਨ ਚੰਦ ਨੇ ਜਲੰਧਰ ਦੇ ਫ਼ੌਜਦਾਰ ਅਬਦੁੱਲਾ ਖ਼ਾਨ ਵੱਲ ਕਹਾਣੀ ਬਣਾ ਕੇ ਭੇਜੀ ਕਿ ਗੁਰੂ ਨੇ ਭਗਵਾਨ ਦਾਸ ਨੂੰ ਮਰਵਾ ਦਿੱਤਾ ਹੈ। ਗੁਰੂ ਜੀ ਦੀ ਵਧ ਰਹੀ ਤਾਕਤ ਨੂੰ ਰੋਕਣਾ ਜ਼ਰੂਰੀ ਹੈ।

ਅਬਦੁੱਲਾ ਖ਼ਾਨ ਨੇ ਗੁਰੂ ਹਰਿਗੋਬਿੰਦ ਜੀ ਵਿਰੁੱਧ ਫ਼ੌਜ ਚੜ੍ਹਾ ਆਂਦੀ ਅਤੇ ਸ਼ਰਤ ਪੇਸ਼ ਕੀਤੀ ਕਿ ਇਲਾਕਾ ਛੱਡ ਜਾਓ ਜਾਂ ਲੜਾਈ ਲਈ ਤਿਆਰ ਹੋ ਜਾਓ। ਗੁਰੂ ਜੀ ਨੇ ਧਮਕੀ ਹੇਠਾਂ ਇਲਾਕਾ ਛੱਡਣ ਤੋਂ ਸਾਫ਼ ਇਨਕਾਰ ਕੀਤਾ। ਰਤਨ ਚੰਦ ਅਤੇ ਅਬਦੁੱਲਾ ਖ਼ਾਨ ਦੀ ਫ਼ੌਜ ਦਾ ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਬਾਬਾ ਗੁਰਦਿੱਤਾ ਜੀ ਨੇ ਚੰਗੀ ਤਲਵਾਰ ਚਲਾਈ। ਰਤਨ ਚੰਦ ਤੇ ਅਬਦੁੱਲਾ ਖ਼ਾਨ ਦੋਵੇਂ ਮਾਰੇ ਗਏ। ਇਹ ਜੰਗ ੧੬੩੦ ਈ: ਵਿਚ ਕਰਤਾਰਪੁਰ ਹੀ ਹੋਈ।

ਅਬਦੁੱਲਾ ਖ਼ਾਨ ਦੇ ਪੁੱਤਰ ਨੇ ਸ਼ਾਹਜਹਾਨ ਪਾਸ ਅਪੀਲ ਭੇਜੀ ਕਿ ਗੁਰੂ ਹਰਿਗੋਬਿੰਦ ਵਿਰੁੱਧ ਜੰਗ ਕਰਨੇ ਲਈ ਫ਼ੌਜ ਭੇਜੋ। ਸ਼ਾਹਜਹਾਨ ਨੇ ਉਸ ਅਪੀਲ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਕਿ ਅਬਦੁੱਲਾ ਖ਼ਾਨ ਨੇ ਆਪ-ਹੁਦਰੀ ਲੜਾਈ ਛੇੜੀ ਸੀ। ਸ਼ਾਹੀ ਹੁਕਮ ਦੀ ਪ੍ਰਵਾਨਗੀ ਨਹੀਂ ਲਈ ਸੀ। ਇਥੋਂ ਤਕ ਕਿ ਕੋਈ ਮੁਆਵਜ਼ਾ ਦੇਣ ਤੋਂ ਵੀ ਇਨਕਾਰ ਕਰ ਦਿੱਤਾ।

ਅਬਦੁੱਲਾ ਦੀ ਸਗੋਂ ਸਭ ਜਾਇਦਾਦ ਵੀ ਜ਼ਬਤ ਕਰ ਲਈ ਗਈ। ਇਸ ਜੰਗ ਨਾਲ ਦੁਆਬੇ ਵਿਚ ਸਿੱਖੀ ਲਈ ਉਤਸ਼ਾਹ ਜਾਗਿਆ। ਅਨੇਕਾਂ ਹੀ ਜੁਆਨ ਜਵਾਨੀਆਂ ਭੇਟ ਕਰਨ ਹਿਤ ਗੁਰੂ ਪਾਸ ਆਏ। ਜਲੰਧਰ ਦੁਆਬ ਵਿਖੇ ਜ਼ੁਲਮਾਂ ਦਾ ਵੀ ਅੰਤ ਹੋ ਗਿਆ।

**ਤੀਜੀ ਜੰਗ, ੧੬੩੧ ਈ: ਵਿਚ ਨਥਾਣਾ ਦੇ ਅਸਥਾਨ ਉੱਤੇ** : ਗੁਰੂ ਜੀ ਨੇ ਹਰਿਗੋਬਿੰਦਪੁਰ ਦੀ ਜੰਗ ਉਪਰੰਤ ਫਿਰ ਪ੍ਰਚਾਰ ਵੱਲ ਧਿਆਨ ਦੇਣਾ ਸ਼ੁਰੂ ਕੀਤਾ। ਉਸ ਸਾਲ ਬਾਬਾ ਬੁੱਢਾ ਜੀ ਦੇ ਢਿੱਲੇ ਹੋਣ ਦਾ ਪਤਾ ਲੱਗਿਆ ਤਾਂ ਆਪ ਰਾਮਦਾਸਪੁਰ ਪੁੱਜੇ। ਬਾਬਾ ਜੀ ਦੇ ਅਕਾਲ ਚਲਾਣੇ 'ਤੇ ਉੱਥੇ ਹੀ ਆਪ ਨੇ ਆਪਣੀ ਹੱਥੀਂ ਬਾਬਾ ਬੁੱਢਾ ਜੀ ਦਾ ਸਸਕਾਰ ਕੀਤਾ। ਬਾਬਾ ਬੁੱਢਾ ਜੀ ਨੇ ਪੰਜ ਗੁਰੂਆਂ ਨੂੰ ਗੁਰ-ਤਿਲਕ

ਦਿੱਤਾ ਸੀ ਤੇ ਉਹ ਆਪਣੇ ਜੀਵਨ ਤੇ ਆਚਰਨ ਦੁਆਰਾ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ।[1]

ਉੱਥੇ ਹੀ ਕਾਬਲ ਤੋਂ ਆਏ ਇਕ ਮਸੰਦ ਸਾਧ ਨੇ ਦੱਸਿਆ ਕਿ ਉਹ ਆਪ ਜੀ ਦੀ ਭੇਟ ਲਈ ਦੋ ਘੋੜੇ ਲਿਆ ਰਿਹਾ ਸੀ ਤੇ ਲਾਹੌਰ ਦੇ ਨਵਾਬ ਅਨਾਇਤ ਉੱਲਾ ਖ਼ਾਨ ਦੇ ਕਹਿਣ ਫ਼ੌਜਦਾਰ ਲੱਲਾ ਬੇਗ[2] ਨੇ ਖੋਹ ਲਏ ਹਨ। ਭਾਈ ਬਿਧੀ ਚੰਦ ਜੀ ਨੇ ਇਹ ਕੰਮ ਆਪਣੇ ਜ਼ਿੰਮੇ ਲਿਆ ਤੇ ਉਨ੍ਹਾਂ ਦੋਵੇਂ ਘੋੜੇ ਵਾਪਸ ਲੈ ਆਂਦੇ।[3]

ਲੱਲਾ ਬੇਗ ਤੇ ਜਲੰਧਰ ਦੇ ਫ਼ੌਜਦਾਰ ਕਮਰ ਬੇਗ ਨੇ ਆਪਣੀ ਹੇਠੀ ਸਮਝੀ ਤੇ ਇਕ ਤਕੜੀ ਫ਼ੌਜ ਲੈ ਕੇ ਗੁਰੂ ਜੀ ਉੱਤੇ ਧਾਵਾ ਬੋਲ ਦਿੱਤਾ। ਉਨ੍ਹਾਂ ਦਿਨਾਂ ਵਿਚ ਗੁਰੂ ਜੀ ਮਾਲਵੇ ਦੀ ਧਰਤੀ ਵਿਚ ਪ੍ਰਚਾਰ ਕਰ ਰਹੇ ਸਨ। ਨਥਾਣਾ ਤੇ ਮਹਿਰਾਜ ਦੇ ਲਾਗੇ, ਗੁਰੂ ਨਾਥ ਦੀ ਢਾਬ ਉੱਤੇ ਘਮਸਾਣ ਦੀ ਜੰਗ ਹੋਈ ਤੇ ਇਕ ਅੰਦਾਜ਼ੇ ਮੁਤਾਬਕ ੧੨੦੦ ਆਦਮੀ ਦੋਵੇਂ ਧਿਰਾਂ ਦੇ ਮਾਰੇ ਗਏ। ਲੱਲਾ ਬੇਗ ਤੇ ਕਮਰ ਬੇਗ ਵੀ ਉਸ ਜੰਗ ਵਿਚ ਕੰਮ ਆਏ। ਉਸ ਇਲਾਕੇ ਦੇ ਰਾਇ ਜੋਧੇ ਨੇ ਗੁਰੂ ਜੀ ਦੀ ਮਦਦ ਕੀਤੀ। ਗੁਰੂ ਜੀ ਨੇ ਜੰਗ ਦੀ ਜਿੱਤ ਵਜੋਂ ਇਕ ਸਰ (ਤਲਾਅ) ਬਣਾਇਆ, ਜਿਸ ਨੂੰ 'ਗੁਰੂ ਸਰ' ਦਾ ਨਾਮ ਦਿੱਤਾ ਗਿਆ।

**ਚੌਥੀ ਜੰਗ, ੧੬੩੪ ਈ: ਵਿਚ** : ਸ਼ਾਹਜਹਾਨ ਪਾਸ ਜਦ ਇਸ ਜੰਗ ਦੇ ਵੀ ਹਾਰਨ ਦੀਆਂ ਖ਼ਬਰਾਂ ਪੁੱਜੀਆਂ ਤਾਂ ਕਈਆਂ ਨੇ ਕਿਹਾ ਕਿ ਗੁਰੂ ਜੀ ਤੇ ਵੱਡਾ ਹਮਲਾ ਕਰਨਾ ਚਾਹੀਦਾ ਹੈ ਪਰ ਦੂਜੀ ਧਿਰ ਵੀ ਪੁੱਜ ਗਈ ਤੇ ਉਨ੍ਹਾਂ ਦੱਸਿਆ ਕਿ ਘੋੜੇ ਅਨਾਇਤ ਉੱਲਾ ਖ਼ਾਨ ਨੇ ਖੋਹੇ ਸਨ। ਗੁਰੂ ਜੀ ਨੇ ਕਿਸੇ ਇਲਾਕੇ ਤੇ ਕਬਜ਼ਾ ਨਹੀਂ ਕੀਤਾ। ਸ਼ਾਹਜਹਾਨ ਨੇ ਪੰਜਾਬ ਦਾ ਦੌਰਾ ਕਰਨ ਦਾ ਮਨ ਬਣਾਇਆ। ਉਥੋਂ ਗੁਰੂ ਜੀ ਵੀ ਕਰਤਾਰਪੁਰ ਚਲੇ ਗਏ।

ਗੁਰੂ ਜੀ ਨੇ ਮਾਲਵੇ ਵਿਚ ਪ੍ਰਚਾਰ ਉਸੇ ਤਰ੍ਹਾਂ ਜਾਰੀ ਰੱਖਿਆ ਅਤੇ ਸੰਨ ੧੬੩੨ ਈ: ਨੂੰ ਕਰਤਾਰਪੁਰ ਆ ਟਿਕੇ। ਗੁਰੂ ਜੀ ਦੀ ਫ਼ੌਜ ਵਿਚ ਇਕ ਪੈਂਦੇ ਖ਼ਾਨ ਨਾਮੀ ਪਠਾਣ ਸੀ, ਉਹ ਗੁਰੂ ਜੀ ਦੀ ਫ਼ੌਜ ਵਿਚ ਹੁੰਦਿਆਂ ਹੋਇਆਂ ਵੀ ਸਾਜ਼ਸ਼ਾਂ ਕਰ ਰਿਹਾ ਸੀ। ਉਹ ਦਿੱਲੀ ਤੇ ਲਾਹੌਰ ਨੂੰ ਲਿਖ ਚੁੱਕਾ ਸੀ ਕਿ 'ਜੇ ਮਦਦ ਕਰੋ ਤਾਂ ਗੁਰੂ ਦਾ ਨਾਂ-ਥੇਹ ਮਿਟਾਇਆ ਜਾ ਸਕਦਾ ਹੈ।' ਉਸ ਨੇ ਕਈ ਵਾਰੀ ਹੁਕਮ ਅਦੂਲੀ ਵੀ ਕੀਤੀ ਸੀ। ਗੁਰੂ ਹਰਿਗੋਬਿੰਦ ਜੀ ਨੇ ਪੈਂਦੇ ਖ਼ਾਨ ਨੂੰ ਫ਼ੌਜ ਦੀ ਨੌਕਰੀ ਤੋਂ ਜਵਾਬ ਦੇ ਦਿੱਤਾ।

---

1. ਬਾਬਾ ਬੁੱਢਾ ਜੀ ਦੀ ਜੀਵਨੀ ਲਈ ਮੇਰੀ ਪੁਸਤਕ 'ਪੁਰਾਤਨ ਇਤਿਹਾਸਕ ਜੀਵਨੀਆਂ' ਵੇਖੋ।
2. ਲੱਲਾ ਬੇਗ ਨੂੰ ਵੀ ਅਹਿਮਦ ਸਰਹੰਦੀ (ਨਖਸ਼ਬੰਦੀ ਦਾ ਸਰਬਰਾਹ) ਚਿੱਠੀਆਂ ਲਿਖਦਾ ਰਹਿੰਦਾ ਸੀ ਕਿ ਕੁਫ਼ਰ ਨੂੰ ਮਿਟਾਇਆ ਜਾਏ।
3. ਪਹਿਲੀ ਵਾਰੀ ਉਹ ਘਾਹੀ ਬਣ ਕੇ ਗਿਆ ਤੇ ਦੂਜੀ ਵਾਰੀ ਨਜੂਮੀ ਬਣ ਕੇ ਕਿਲ੍ਹੇ ਦੀ ਦੀਵਾਰ ਟਪਾ ਕੇ ਘੋੜੇ ਲੈ ਆਏ। ਭਾਈ ਬਿਧੀ ਚੰਦ ਜੀ ਨੂੰ ਸਿੱਖੀ ਦੇ ਦਾਇਰੇ ਵਿਚ ਗੁਰੂ ਅਰਜਨ ਜੀ ਦੀ ਸਿੱਖਿਆ ਨੇ ਲਿਆਂਦਾ ਸੀ, ਸਿੱਖ ਬਣਨ ਤੋਂ ਪਹਿਲਾਂ ਉਹ ਇਕ ਧਾੜਵੀ ਸਨ।

ਪੈਂਦੇ ਖ਼ਾਨ ਨੇ ਮੁਖਲਿਸ ਖ਼ਾਨ[1] ਦੇ ਭਰਾ ਕਾਲੇ ਖ਼ਾਨ ਨੂੰ ਗੁਰੂ ਵਿਰੁੱਧ ਹਮਲਾ ਕਰਨ ਲਈ ਚੁੱਕਿਆ ਅਤੇ ਆਪ ਪੂਰੀ ਮਦਦ ਦੇਣ ਦਾ ਐਲਾਨ ਕੀਤਾ। ਜਲੰਧਰ ਦੇ ਫ਼ੌਜਦਾਰ ਕੁੱਤਬਦੀਨ ਨੇ ਵੀ ਸਾਥ ਦਿੱਤਾ। ਉਨ੍ਹਾਂ ਤਿੰਨਾਂ, ਪੈਂਦੇ ਖ਼ਾਨ, ਕਾਲੇ ਖ਼ਾਨ ਤੇ ਕੁੱਤਬਦੀਨ ਨੇ ਰਲ ਕੇ ੧੬੩੪ ਈ: ਵਿਚ ਕਰਤਾਰਪੁਰ ਨੂੰ, ਜਿੱਥੇ ਗੁਰੂ ਜੀ ਟਿਕੇ ਹੋਏ ਸਨ, ਘੇਰੇ ਵਿਚ ਲੈ ਲਿਆ। ਬਾਬਾ ਗੁਰਦਿੱਤਾ ਜੀ ਤੇ ਭਾਈ ਬਿਧੀ ਚੰਦ ਜੀ ਦੀ ਅਗਵਾਈ ਹੇਠਾਂ ਸਿੱਖ ਫ਼ੌਜਾਂ ਡਟ ਕੇ ਮੁਕਾਬਲਾ ਕਰਨ ਲੱਗੀਆਂ। ਬਾਬਾ ਤਿਆਗ ਮੱਲ ਜੀ (ਜਿਨ੍ਹਾਂ ਦੀ ਉਮਰ ਉਸ ਵੇਲੇ ੧੨ ਕੁ ਸਾਲ ਸੀ) ਨੇ ਵੀ ਕਮਾਲ ਦੀ ਤਲਵਾਰ ਚਲਾਈ ਤੇ ਤੇਗ਼ ਬਹਾਦਰ ਦਾ ਖ਼ਿਤਾਬ ਗੁਰੂ ਹਰਿਗੋਬਿੰਦ ਜੀ ਕੋਲੋਂ ਲਿਆ।[2] ਪੈਂਦੇ ਖ਼ਾਨ ਨੇ ਸਿੱਧਾ ਗੁਰੂ ਹਰਿਗੋਬਿੰਦ ਜੀ ਨੂੰ ਲਲਕਾਰਿਆ। ਆਹਮੋ-ਸਾਹਮਣੇ ਲੜਾਈ ਵਿਚ ਪੈਂਦੇ ਖ਼ਾਨ ਨੇ ਲਗਾਤਾਰ ਗ਼ੁੱਸੇ ਵਿਚ ਤਿੰਨ ਵਾਰ ਕੀਤੇ। ਗੁਰੂ ਜੀ ਨੇ ਬੜੀ ਫੁਰਤੀ ਨਾਲ ਸਾਰੇ ਹੱਲਿਆਂ ਤੋਂ ਬਚਾ ਲਿਆ। ਫਿਰ ਗੁਰੂ ਹਰਿਗੋਬਿੰਦ ਜੀ ਨੇ ਸਹਿਜੇ ਇਕ ਵਾਰ ਕੀਤਾ। ਵਾਰ ਸਿੱਧਾ ਸਿਰ ਨੂੰ ਚੀਰ ਗਿਆ ਤੇ ਪੈਂਦੇ ਖ਼ਾਨ ਨੇ ਸਿਰ ਪੈਰਾਂ ਉੱਤੇ ਰੱਖ ਦਿੱਤਾ। ਗੁਰੂ ਜੀ ਨੇ ਉਸ ਦਾ ਅੰਤਮ ਸਮਾਂ ਨੇੜੇ ਜਾਣ ਕੇ ਕਲਮਾ ਪੜ੍ਹਨ ਲਈ ਆਖਿਆ :

ਜਗ ਗਿਰਨ ਲਾਗ ਕਹਿ ਗੁਰ ਉਧਾਰ।
ਤਵ ਤੁਰਕ ਜਨਮ ਕਲਮਾ ਉਚਾਰ।

ਪੈਂਦੇ ਖ਼ਾਨ ਦੇ ਹੱਥ ਜੁੜ ਗਏ ਤੇ ਉਸ ਕਿਹਾ ਕਿ "ਆਪ ਜੀ ਦੀ ਤਲਵਾਰ ਹੀ ਮੇਰੇ ਲਈ ਕਲਮਾ ਹੈ।" "ਤੁਮਰੀ ਤਰਵਾਰ ਕਲਮਾ ਹੋਇ ਲਾਗੀ।" ਗੁਰੂ ਜੀ ਨੇ ਆਪਣੀ ਢਾਲ ਨਾਲ ਮਰ ਰਹੇ ਪੈਂਦੇ ਖ਼ਾਨ ਨੂੰ ਛਾਂ ਕੀਤੀ। ਕਾਲੇ ਖ਼ਾਨ ਨੇ ਵੀ ਦਮ ਤੋੜ ਦਿੱਤਾ ਅਤੇ ਉਹ ਭੀ ਮੈਦਾਨ ਵਿਚ ਕੰਮ ਆਇਆ। ਸਾਰੀ ਫ਼ੌਜ ਵਿਚ ਘਬਰਾਹਟ ਫ਼ੈਲ ਗਈ ਤੇ ਜਿਸ ਪਾਸੇ ਕਿਸੇ ਦਾ ਮੂੰਹ ਸੀ ਨੱਸ ਉਠਿਆ। ਗੁਰੂ ਜੀ ਨੂੰ ਪੂਰੀ ਜਿੱਤ ਇਸ ਜੰਗ ਵਿਚ ਹੋਈ। ਹੁਣ ਸ਼ਾਹੀ ਫ਼ੌਜਾਂ ਵੱਲੋਂ ਹਮਲੇ ਦਾ ਕੋਈ ਖ਼ਤਰਾ ਨਹੀਂ ਸੀ। ਸ਼ਾਹੀ ਫ਼ੌਜਾਂ ਦੇ ਹਾਕਮ ਆਪਣੀ ਗ਼ਲਤੀ ਦਾ ਅਹਿਸਾਸ ਕਰ ਰਹੇ ਸਨ। ਗੁਰੂ ਜੀ ਨੇ ਵੀ ਦੂਰ ਕੀਰਤਪੁਰ ਹੀ ਟਿਕਾਣਾ ਬਣਾਉਣਾ ਠੀਕ ਸਮਝਿਆ।

**ਕੀਰਤਪੁਰ ਵਿਚ ਟਿਕਾਣੇ** : ਗੁਰੂ ਹਰਿਗੋਬਿੰਦ ਜੀ ਨੇ ਇਹ ਜ਼ਰੂਰੀ ਜਾਣਿਆ ਕਿ ਪ੍ਰਚਾਰ ਦੇ ਕੰਮ ਵਿਚ ਜਿਹੜੀ ਢਿੱਲ ਪਈ ਹੈ ਉਸ ਨੂੰ ਉਚੇਚਾ ਧਿਆਨ ਦੇ ਕੇ ਪੂਰਿਆਂ ਕਰਨਾ ਚਾਹੀਦਾ ਹੈ। ਬਾਬਾ ਗੁਰਦਿੱਤਾ ਜੀ ਜਿੱਥੇ ਗ੍ਰਿਹਸਤੀ ਸਨ ਉਥੇ ਇਕ ਸੰਤ ਤੇ ਪ੍ਰਚਾਰਕ ਵੀ ਸਨ। ਬਾਬਾ ਗੁਰਦਿੱਤਾ ਜੀ ਦਾ ਮੂੰਹ-ਮੁਹਾਂਦਰਾ ਸਾਹਿਬ ਗੁਰੂ ਨਾਨਕ ਦੇਵ ਜੀ ਨਾਲ ਬਹੁਤ ਕਰਕੇ ਮਿਲਦਾ ਸੀ। ਸ੍ਰੀ ਚੰਦ ਜੀ ਦੀ ਖ਼ਾਹਿਸ਼

1. ਮੁਖਲਿਸ ਖ਼ਾਨ ਪਹਿਲੀ ਜੰਗ ਵਿਚ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ਸੀ।
2. ਸਾਖੀ ਇਸ ਤਰ੍ਹਾਂ ਹੈ ਕਿ ਜਦ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਛੋਟੇ ਸਪੁੱਤਰ ਦਾ ਲੜਾਈ ਵਿਚ ਜੂਝਣਾ ਤੇ ਕਮਾਲ ਦੀ ਬਹਾਦਰੀ ਨਾਲ ਦੁਸ਼ਮਣਾਂ ਨਾਲ ਟਾਕਰਾ ਕਰਨ ਦੀ ਗੱਲ ਸੁਣੀ ਤਾਂ ਉਨ੍ਹਾਂ ਸੁਭਾਵਕ ਹੀ ਫ਼ੁਰਮਾਇਆ "ਤੂੰ ਤਿਆਗ ਮੱਲ ਤਾਂ ਨਹੀਂ ਤੇਗ਼ ਬਹਾਦਰ ਹੈਂ।" ਉਸ ਸਮੇਂ ਤੋਂ ਨਾਂ ਤੇਗ਼ ਬਹਾਦਰ ਹੀ ਪੱਕ ਗਿਆ।

ਕਾਰਨ ਗੁਰੂ ਹਰਿਗੋਬਿੰਦ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ਉਦਾਸੀ ਬਾਣਾ ਧਾਰਨ ਦੀ ਆਗਿਆ ਦਿੱਤੀ। ਬਾਬਾ ਸ੍ਰੀ ਚੰਦ ਜੀ ਨੇ ਉਦਾਰ ਚਿੱਤ ਹੋ ਕੇ ਗੁਰੂ ਹਰਿਗੋਬਿੰਦ ਜੀ ਨੂੰ ਕਿਹਾ : 'ਅਸਾਥੋਂ ਕੁਛ ਮੰਗੋ।' ਗੁਰੂ ਜੀ ਨੇ ਫ਼ਰਮਾਇਆ ਕਿ ਸਭ ਕੁਝ ਵਾਹਿਗੁਰੂ ਦਾ ਦਿੱਤਾ ਹੈ ਪਰ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਸਿਰ-ਉਹੜਨੀ ਉਤਾਰ ਕੇ ਬਾਬਾ ਗੁਰਦਿੱਤਾ ਜੀ ਦੇ ਸਿਰ ਰੱਖ ਦਿੱਤੀ ਤੇ ਫ਼ੁਰਮਾਇਆ : 'ਅਸੀਂ ਆਪਣਾ ਸੌ ਸਾਲ ਦਾ ਕਮਾਇਆ ਤਪ ਇਨ੍ਹਾਂ ਨੂੰ ਬਖ਼ਸ਼ਦੇ ਹਾਂ। ਗੁਰੂ ਨਾਨਕ ਦੀ ਗੁਰਿਆਈ ਤਾਂ ਅੱਗੇ ਹੀ ਆਪ ਪਾਸ ਸੀ, ਸਾਡੇ ਪਾਸ ਕੇਵਲ ਫਕੀਰੀ ਸੀ, ਉਹ ਵੀ ਆਪ ਜੀ ਦੇ ਘਰ ਨੂੰ ਸੌਂਪਦੇ ਹਾਂ।' ਉਦਾਸੀ ਤੇ ਸਿੱਖ ਲਹਿਰ ਦੇ ਮੇਲ ਨੇ ਆਉਣ ਵਾਲੇ ਬਿਖੜੇ ਸਮੇਂ ਵਿਚ ਸਿੱਖਾਂ ਦੀ ਚੰਗੀ ਮਦਦ ਕੀਤੀ।

ਬਾਬਾ ਗੁਰਦਿੱਤਾ ਜੀ ਨੇ ਪ੍ਰਚਾਰ ਲਈ ਚਾਰ ਹੋਰ ਸਾਥੀ ਵੀ ਨਾਲ ਲਏ ਜਿਨ੍ਹਾਂ ਥਾਂ-ਥਾਂ ਜਾ ਕੇ ਪ੍ਰਚਾਰ ਕੀਤਾ। ਅਲਮਸਤ, ਫੂਲ, ਗੌਂਦਾ ਅਤੇ ਬਾਲੂ ਹਸਨੇ ਨੇ ਪ੍ਰਚਾਰਕਾਂ ਵਾਲਾ ਬਾਣਾ ਪਾ ਲਿਆ। ਉਨ੍ਹਾਂ ਦੂਰ-ਦੂਰ ਜਾ ਕੇ ਗੁਰੂ ਨਾਨਕ ਜੀ ਦੀਆਂ ਸੰਗਤਾਂ ਕਾਇਮ ਕੀਤੀਆਂ। ਉਨ੍ਹਾਂ ਸੰਗਤਾਂ ਨੂੰ ਧੂਣੀਆਂ ਕਹਿੰਦੇ ਸਨ। ਇਨ੍ਹਾਂ ਧੂਣੀਆਂ ਨੇ ਠੋਸ ਪ੍ਰਚਾਰ ਕੀਤਾ। ਧੂਣੀ ਦਾ ਅਰਥ ਸੀ ਲੋਅ ਜਗਦੀ ਰਵ੍ਹੇ ਤੇ ਸਦਾ ਪ੍ਰਚਾਰ ਹੁੰਦਾ ਰਹੇ। ਮਸੰਦਾਂ ਦੀ ਥਾਂ ਇਨ੍ਹਾਂ ਨੇ ਲੈ ਲਈ। ਬਾਬਾ ਅਟੱਲ ਜੀ ਨੇ ਜਦ ਕਰਾਮਾਤ ਦਿਖਾਈ ਤਾਂ ਗੁਰੂ ਜੀ ਨੇ ਐਸੇ ਕਰਮ ਨੂੰ 'ਰੱਬ ਨਾਲ ਸ਼ਰੀਕੀ' ਕਹਿਆ ਤਾਂ ਬਾਬਾ ਅਟੱਲ ਜੀ ਨੇ ਪ੍ਰਾਣ ਚੜ੍ਹਾ ਲਏ।

ਭਾਈ ਬਿਧੀ ਚੰਦ ਜੀ ਨੂੰ ਬੰਗਾਲ ਵਿਚ ਪ੍ਰਚਾਰ ਕਰਨ ਲਈ ਭੇਜਿਆ ਗਿਆ ਤੇ ਭਾਈ ਗੁਰਦਾਸ ਜੀ ਨੇ ਕਾਬਲ ਨੂੰ ਕੇਂਦਰ ਬਣਾਇਆ। ਇਸ ਪ੍ਰਚਾਰ ਸਦਕਾ ਸਿੱਖ ਲਹਿਰ, ਵਿਰੋਧੀ ਹੱਲਿਆਂ ਦੇ ਟਾਕਰੇ 'ਤੇ ਮਜ਼ਬੂਤ ਰਹੀ।

**ਸਮਰੱਥ ਰਾਮਦਾਸ ਨਾਲ ਮੁਲਾਕਾਤ** : ਗੁਰੂ ਹਰਿਗੋਬਿੰਦ ਜੀ ਨੇ ਵੀ ਪ੍ਰਚਾਰ ਦੌਰੇ ਜਾਰੀ ਰੱਖੇ। ਪ੍ਰਚਾਰ ਦੌਰਿਆਂ ਵਿਚ ਹੀ ਗੁਰੂ ਹਰਿਗੋਬਿੰਦ ਜੀ ਨੂੰ ਸਮਰੱਥ ਰਾਮਦਾਸ, ਉੱਤਰੀ ਹਿੰਦੁਸਤਾਨ ਦੇ ਸ੍ਰੀਨਗਰ [1] ਅਸਥਾਨ ਉੱਤੇ ਮਿਲਿਆ। ਰਾਮਦਾਸ ਉਨ੍ਹਾਂ ਦਿਨਾਂ ਵਿਚ ਧਰਮ ਦਾ ਰਾਹ ਲੱਭਣ ਲਈ ਧਰਮ ਅਸਥਾਨਾਂ ਦੇ ਦਰਸ਼ਨ ਕਰ ਰਿਹਾ ਸੀ। ਗੁਰੂ ਜੀ ਸ਼ਿਕਾਰ ਖੇਡ ਕੇ ਮੁੜੇ ਸਨ ਤੇ ਫ਼ੌਜੀ ਪਹਿਰਾਵੇ ਵਿਚ ਸਨ। ਗੁਰੂ ਜੀ ਨੂੰ ਵਰਦੀ ਵਿਚ ਦੇਖ ਕੇ ਰਾਮਦਾਸ ਨੇ ਸ਼ੰਕਾ ਪ੍ਰਗਟ ਕੀਤੀ : "ਮੈਂ ਸੁਣਿਆ ਹੈ ਕਿ ਤੁਸੀਂ ਤਾਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਹੋ, ਗੁਰੂ ਨਾਨਕ ਇਕ ਤਿਆਗੀ ਸਾਧੂ ਸੀ ਤੇ ਤੁਸੀਂ ਹਥਿਆਰਬੰਦ ਹੋ। ਫ਼ੌਜਾਂ ਤੇ ਘੋੜੇ ਰੱਖੇ ਹੋਏ ਹਨ। ਸੱਚਾ ਪਾਤਸ਼ਾਹ ਅਖਵਾਉਂਦੇ ਹੋ। ਤੁਸੀਂ ਕਿਹੋ ਜਿਹੇ ਸਾਧੂ ਹੋ?"

ਗੁਰੂ ਜੀ ਨੇ ਕਿਹਾ : "ਬਾਤਨ ਫ਼ਕੀਰੀ, ਜ਼ਾਹਿਰ ਅਮੀਰੀ, ਸ਼ਸਤਰ ਗ਼ਰੀਬ ਕੀ ਰੱਖਿਆ, ਜਰਵਾਨੇ ਕੀ ਭੱਖਿਆ। ਬਾਬਾ ਨਾਨਕ ਸੰਸਾਰ ਨਹੀਂ ਤਿਆਗਿਆ

---

1. ਇਹ ਕਸ਼ਮੀਰ ਵਾਲਾ ਨਹੀਂ ਹੈ। ਇਹ ਅਸਥਾਨ ਹਰਦੁਆਰ ਦੇ ਨੇੜੇ ਗੜ੍ਹਵਾਲ ਰਿਆਸਤ ਦੀ ਰਾਜਧਾਨੀ ਹੈ।

ਥਾ, ਮਾਯਾ ਤਿਆਗੀ ਥੀ।" ਰਾਮਦਾਸ ਵੀ ਫੱਟ ਬੋਲ ਉੱਠਿਆ[1] "ਯਹ ਹਮਾਰੇ ਮਨ ਭਾਵਤੀ ਹੈ।" ਉਸ ਮਹਾਂਰਾਸ਼ਟਰ ਦੇ ਸੰਤ ਰਾਮਦਾਸ ਨੇ ਸ਼ਿਵਾ ਜੀ ਨੂੰ ਸਿੱਖਿਆ ਦਿੱਤੀ ਤੇ ਗ਼ੁਲਾਮ ਮਹਾਂਰਾਸ਼ਟਰ ਨੂੰ ਮੁਗ਼ਲਾਂ ਦੀ ਗ਼ੁਲਾਮੀ ਤੋਂ ਨਿਜਾਤ ਦਿਵਾਉਣ ਲਈ ਪ੍ਰੇਰਿਆ। ਸ਼ਸਤਰ ਚੁੱਕਣਾ ਧਰਮ ਦੱਸਿਆ।

**ਗੁਰੂ ਹਰਿ ਰਾਇ ਸਾਹਿਬ ਨੂੰ ਗੁਰ-ਜ਼ਿੰਮੇਵਾਰੀ ਲਈ ਤਿਆਰ ਕਰਨਾ** : ਗੁਰੂ ਨਾਨਕ ਜੀ ਦੇ ਪਾਏ ਹੋਏ ਪੂਰਨਿਆਂ ਉੱਤੇ ਚਲਦੇ ਹੋਏ ਗੁਰੂ ਹਰਿਗੋਬਿੰਦ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਦੇਣ ਲਈ ਕੀਰਤਪੁਰ ਹੀ ਯੋਗ ਜਾਨਸ਼ੀਨ ਦੀ ਭਾਲ ਆਰੰਭ ਕਰ ਦਿੱਤੀ। ਬਾਬਾ ਗੁਰਦਿੱਤਾ ਜੀ ਦੀ ਸੌਂਪਣੀ ਗੁਰੂ ਹਰਿਗੋਬਿੰਦ ਜੀ ਨੇ ਆਪ ਹੀ ਬਾਬਾ ਸ੍ਰੀ ਚੰਦ ਜੀ ਨੂੰ ਕਰ ਦਿੱਤੀ ਸੀ ਤੇ ਉਹ ੧੬੩੮ ਵਿਚ ਚੜ੍ਹਾਈ ਵੀ ਕਰ ਗਏ। ਉਨ੍ਹਾਂ ਦੇ ਸਪੁੱਤਰ ਗੁਰੂ ਹਰਿ ਰਾਇ ਵਿਚ ਗੁਣ ਦੇਖ ਕੇ ਗੁਰ-ਜ਼ਿੰਮੇਵਾਰੀ ਲਈ ਤਿਆਰ ਕੀਤਾ। ਉਨ੍ਹਾਂ ਨੂੰ ਹਰ ਪਾਸਿਉਂ ਯੋਗ ਸਮਝ ਕੇ ਸੰਨ ੧੬੪੪ ਨੂੰ ਗੱਦੀ ਬਖ਼ਸ਼ੀ।

**ਮਾਰਚ ੩, ੧੬੪੪ ਵਿਚ ਜੋਤੀ ਜੋਤ ਸਮਾਏ** : ਮਾਰਚ ੩, ੧੬੪੪ ਨੂੰ ਗੁਰੂ ਹਰਿਗੋਬਿੰਦ ਜੀ ਕੀਰਤਪੁਰ ਹੀ ਜੋਤੀ ਜੋਤ ਸਮਾਏ। ਕੀਰਤਪੁਰ[2] ਹੀ ਆਪ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ। ਲਤੀਫ਼ ਲਿਖਦਾ ਹੈ : "ਗੁਰੂ ਹਰਿਗੋਬਿੰਦ ਜੀ ਦੇ ਚਲਾਣੇ ਨੂੰ ਵੱਡਾ ਕੌਮੀ ਕਹਿਰ (National calamity) ਕਹਿਆ ਗਿਆ।" ਮੁਹਿਸਨ ਫਾਨੀ ਲਿਖਦਾ ਹੈ : "ਸੰਗਤਾਂ ਦਾ ਗੁਰੂ ਨਾਲ ਅਥਾਹ ਪਿਆਰ ਇਸੇ ਗੱਲ ਤੋਂ ਦੇਖਿਆ ਜਾ ਸਕਦਾ ਹੈ ਕਿ ਆਪ ਜੀ ਦੀ ਬਲ ਰਹੀ ਚਿਤਾ ਵਿਚ ਇਕ ਰਾਜਪੂਤ ਤੇ ਦੂਜਾ ਇਕ ਜੱਟ[3] ਛਾਲ ਮਾਰ ਕੇ ਮਰ ਗਏ। ਜੇ ਗੁਰੂ ਹਰਿ ਰਾਇ ਸਾਹਿਬ ਨਾ ਰੋਕਦੇ ਤਾਂ ਸ਼ਾਇਦ ਕਿਤਨੇ ਹੋਰ ਸੜ ਮਰਦੇ!"[4]

ਛੇਵੇਂ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੇ *ਮੁਹਿਸਨ ਫਾਨੀ* ਨੇ ਸਮੇਂ ਦੇ ਪ੍ਰਸਿੱਧ ਕਵੀ ਦੌਲਤ ਖ਼ਾਨ ਕਾਕਸਾਲ ਦੀ ਰੁਬਾਈ ਲਿਖੀ ਹੈ, ਜੋ ਪ੍ਰਗਟ ਕਰਦੀ ਹੈ ਕਿ ਗੁਰੂ ਹਰਿਗੋਬਿੰਦ ਸਭ ਜੀਆਂ ਦੇ ਪਿਆਰੇ ਸਨ ਤੇ ਲੋਕੀਂ ਉਨ੍ਹਾਂ ਤੋਂ ਜਾਨ ਵਾਰ ਕੇ ਆਨੰਦ ਲੈਂਦੇ ਸਨ।

ਰੁਬਾਈ ਦਾ ਭਾਵ ਹੈ :

**'ਮੁਰਸ਼ਿਦ ਦੇ ਸੌ ਸੁਖਨਾਂ ਵਿਚੋਂ ਇਕੋ ਮੈਨੂੰ ਯਾਦ ਰਹਿਆ।**
**ਜਗ ਵੀਰਾਨ ਨ ਹੋਵੇ ਜੇਕਰ ਮੈਖ਼ਾਨਾ ਆਬਾਦ ਰਹਿਆ।**
**ਜੇਕਰ ਜਿੰਦ ਦੇ ਸਕੇ ਕੋਈ, ਦਿਲ ਕੋਈ ਲੈ ਸਕਣ ਨੂੰ।**

---

1. ਪੋਥੀ ਪੰਜਾਹ ਸਾਖੀਆਂ। ਰਤਾ ਕੁ ਵੱਧ ਘੱਟ ਨਾਲ ਹਨੂਮੰਤ ਸਵਾਮੀ ਦੀ 'ਸਮਰਥਾਂਚੀ ਬਖਰ' ਵਿਚ ਅਜਿਹਾ ਹੀ ਲਿਖਿਆ ਹੈ।
2. ਇਥੇ ਪਤਾਲਪੁਰੀ ਨਾਮ ਦਾ ਗੁਰਦੁਆਰਾ ਹੈ।
3. ਰਾਜਾ ਰਾਮ ਪ੍ਰਤਾਪ ਤੇ ਰਾਮ ਸਿੰਘ।
4. ਦਬਿਸਤਾਨਿ ਮਜ਼ਾਹਬ, ਸਫ਼ਾ ੨੩੯ ।

ਜਿੰਦ ਦੇਣਾ ਤੇ ਦਿਲ ਲੈ ਲੈਣਾ, ਦੋਵੇਂ ਰੱਬ ਦੀ ਦਾਤ ਰਹਿਆ।[1]

ਗੁਰੂ ਹਰਿਗੋਬਿੰਦ ਜੀ ਨੇ ੩੮ ਸਾਲ ਗੁਰ-ਜ਼ਿੰਮੇਵਾਰੀ ਸੰਭਾਲੀ ਰੱਖੀ।

## ਗੁਰੂ ਹਰਿਗੋਬਿੰਦ ਜੀ ਦੇ ਜੀਵਨ 'ਤੇ ਇਕ ਨਜ਼ਰ

"ਬਿਰਖਹੁ ਫਲ, ਫਲ ਤੇ ਬਿਰਖ ਆਚਰਜਹੁ ਆਚਰਜ ਸੁਹਾਯਾ।"

(ਭਾਈ ਗੁਰਦਾਸ)

ਭਾਈ ਗੁਰਦਾਸ ਜੀ ਗੁਰੂ ਹਰਿਗੋਬਿੰਦ ਜੀ ਦੀ ਸ਼ਖ਼ਸੀਅਤ ਬਾਰੇ ਲਿਖਦੇ ਹਨ ਕਿ 'ਸੰਸਾਰ ਉੱਤੇ ਜੋਧੇ ਤਾਂ ਬੇਅੰਤ ਹੋਏ ਹਨ ਪਰ ਪਰਉਪਕਾਰੀ ਕੋਈ ਨਹੀਂ ਹੋਇਆ।' ਇਸ ਗੁਰੂ ਹਰਿਗੋਬਿੰਦ ਵਿਚ ਇਹ ਦੋਵੇਂ ਗੁਣ 'ਪਰਉਪਕਾਰੀ ਤੇ ਜੋਧਾ' ਵਾਲੇ ਦੇਖੇ ਜਾ ਸਕਦੇ ਹਨ। "ਦਲਿਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ।" ਬ੍ਰਿਛ ਤੋਂ ਫਲ, ਫਲ ਤੋਂ ਫਿਰ ਬ੍ਰਿਛ, ਅਚਰਜ ਰੂਪ ਸੋਭਨੀਕ ਹੋਇਆ। ਇਤਨਾ ਉਹ ਅਚਰਜ ਹੈ ਕਿ ਆਪਣੇ ਸੇਵਕ ਵੀ ਉਸ ਨੂੰ ਕਿੰਨਾ ਚਿਰ ਗ਼ਲਤ ਸਮਝਦੇ ਰਹੇ।'

*ਭਾਈ ਗੁਰਦਾਸ ਜੀ* ਨੇ ਪੂਰੀ ਸੱਚਾਈ ਕਹੀ ਹੈ ਕਿ ਗੁਰੂ ਹਰਿਗੋਬਿੰਦ ਜੀ ਨਾਲ ਇਨਸਾਫ਼ ਨਹੀਂ ਕੀਤਾ ਗਿਆ। ਸਿੱਖ ਇਤਿਹਾਸ ਵਿਚ ਵੀ ਗੁਰੂ ਹਰਿਗੋਬਿੰਦ ਜੀ ਦੀ ਸ਼ਖ਼ਸੀਅਤ ਨੂੰ ਗ਼ਲਤ-ਫਹਿਮੀ ਨਾਲ ਸਵੈ-ਵਿਰੋਧੀ ਸਮਝਿਆ ਗਿਆ ਹੈ। ਇਸ ਦਾ ਬਹੁਤਾ ਕਾਰਨ ਉਹ ਇਤਿਹਾਸਕਾਰ ਹਨ ਜਿਨ੍ਹਾਂ ਸਮਕਾਲੀ ਲਿਖਤਾਂ ਦੇ ਗ਼ਲਤ ਤਰਜਮੇ ਕਰਕੇ ਗ਼ਲਤ ਨਤੀਜੇ ਕੱਢੇ। *ਮੈਕਾਲਿਫ* ਠੀਕ ਲਿਖਦਾ ਹੈ : 'ਗੁਰੂ ਹਰਿਗੋਬਿੰਦ ਜੀ ਜਿਹੀ ਮਹਾਨ ਸ਼ਖ਼ਸੀਅਤ ਨਾਲ ਇਹ ਸਖ਼ਤ ਬੇਇਨਸਾਫ਼ੀ ਹੈ ਕਿ ਉਲੱਥਾਕਾਰ ਉਸ ਦੀ ਸ਼ਖ਼ਸ਼ੀਅਤ ਨੂੰ ਛੁਟਿਆਣ।' ਕਈ ਵਾਰੀ ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਰੂਹਾਨੀ ਤੌਰ ਉੱਤੇ ਪਹਿਲੇ ਗੁਰੂਆਂ ਨਾਲੋਂ ਕਈ ਗੱਲਾਂ ਵਿਚ ਘੱਟ ਸਨ। *ਟਰੰਪ* ਨੇ ਇਕ ਗੱਲ ਇਹ ਵੀ ਕਹੀ ਹੈ ਕਿ 'ਗੁਰੂ ਹਰਿਗੋਬਿੰਦ ਜੀ ਨੇ ਇਕ ਤੁਕ ਵੀ ਨਹੀਂ ਉਚਾਰੀ ਅਤੇ ਗੁਰੂ ਗ੍ਰੰਥ ਸਾਹਿਬ ਇਕ ਸਦੀਵੀ ਯਾਦਗਾਰ ਹੈ ਜੋ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਕਾਰਨਾਮਿਆਂ ਅਤੇ ਸਫਲਤਾਵਾਂ ਦੀ ਮੂੰਹ-ਬੋਲਦੀ ਤਸਵੀਰ ਹੈ। ਗੁਰੂ ਹਰਿਗੋਬਿੰਦ ਜੀ ਬਾਕੀ ਗੁਰੂਆਂ ਦੇ ਟਾਕਰੇ ਪਿੱਛੇ ਰਹਿ ਜਾਂਦੇ ਹਨ।'

ਇਹ ਸਾਰੀਆਂ ਗੱਲਾਂ ਵਾਧੂ ਢੁੱਚਰਾਂ ਹਨ ਤੇ ਬੇਸਮਝੀ ਕਾਰਨ ਹੀ ਕਹੀਆਂ ਗਈਆਂ ਲੱਗਦੀਆਂ ਹਨ। ਪਹਿਲੀ ਗੱਲ ਕਿ ਰੂਹਾਨੀ ਤੌਰ 'ਤੇ ਗੁਰੂ ਹਰਿਗੋਬਿੰਦ ਜੀ ਬਾਕੀ ਗੁਰੂ ਸਾਹਿਬਾਨ ਤੋਂ ਪਿੱਛੇ ਰਹਿੰਦੇ ਹਨ, ਬਿਲਕੁਲ ਹੀ ਨਿਰਮੂਲ ਹੈ। ਇਸ ਗੱਲ ਦਾ ਉੱਤਰ *ਭਾਈ ਗੁਰਦਾਸ ਜੀ* ਨੇ ਆਪਣੀਆਂ ਵਾਰਾਂ ਵਿਚ ਬੜੇ ਵਿਸਥਾਰ ਨਾਲ ਦਿੱਤਾ ਹੈ। ਉਹ ਮੁੜ ਮੁੜ ਲਿਖਦੇ ਹਨ ਕਿ ਛਿਆਂ ਗੁਰੂ ਸਾਹਿਬਾਨ ਵਿਚ ਜ਼ਰਾ ਭਰ ਵੀ ਫ਼ਰਕ ਨਹੀਂ। ਇਹ ਛੇਵਾਂ ਗੁਰੂ, ਹਰਿਗੋਬਿੰਦ ਵੀ ਉਸੇ ਮਾਲਾ

---

1. ਜਾਂ ਦਾਦਨ ਵ ਦਿਲ ਬੁਰਦਨ ਈਂ ਹਰ ਦੋ ਖ਼ੁਦਾ ਦਾਦ ਅਸਤ।
ਤਾ ਜਾਅ ਕਿ ਤੋ ਅੰਦਾਦ ਤਾ ਦਿਲ ਕਿ ਤੋ ਅੰਦ ਬੁਰਦ।

ਦਾ ਇਕ ਮਣਕਾ ਹੈ। ਪੰਜ ਪੀਰ, ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਨੇ ਪੰਜਾਂ ਪਿਆਲਿਆਂ ਵਿਚੋਂ, ਸਤ, ਸੰਤੋਖ, ਦਯਾ, ਧਰਮ ਪੀ ਕੇ, ਅਭਿਆਸ ਕੀਤਾ ਤੇ ਹੁਣ ਛੇਵਾਂ ਪੀਰ, ਗੁਰੂ ਹਰਿਗੋਬਿੰਦ ਭਾਰੀ ਗੁਰੂ ਹੋ ਕੇ ਗੱਦੀ 'ਤੇ ਬੈਠਾ[1] ਇਹ ਗੁਰੂ ਅਰਜਨ ਜੀ ਦਾ ਹੀ ਸਰੂਪ ਹਨ ਤੇ ਗੁਰੂ ਅਰਜਨ ਜੀ ਨੇ ਹੀ ਆਪਣੀ ਕਾਯਾ ਪਲਟ ਕੇ ਹਰਿਗੋਬਿੰਦ ਦੀ ਮੂਰਤੀ ਬਣਾਈ।[2] ਗੁਰੂ ਅਰਜਨ ਜੀ ਨੂੰ ਗੁਰੂ ਹਰਿਗੋਬਿੰਦ ਚੰਗਾ ਲੱਗਾ ਤਾਂ ਹੀ ਗੱਦੀ ਦਿੱਤੀ ਗਈ।[3] ਇਸੇ ਗੱਲ ਨੂੰ ਲੋਕਾਂ ਤਕ ਦ੍ਰਿੜ੍ਹ ਕਰਾਉਣ ਲਈ *ਭਾਈ ਗੁਰਦਾਸ ਜੀ* ਨੇ ਪਹਿਲੇ ਗੁਰੂ ਨਾਨਕ ਜੀ ਤੋਂ ਲੈ ਕੇ ਛੇਵੇਂ ਗੁਰੂ ਹਰਿਗੋਬਿੰਦ ਜੀ ਤਕ ਲਿਖ ਕੇ ਦੱਸਿਆ ਹੈ ਕਿ ਰਤੀ ਭਰ ਵੀ ਫਰਕ ਛਿਆਂ ਵਿਚ ਨਹੀਂ। ਉਹ ਲਿਖਦੇ ਹਨ : "ਗੁਰੂ ਨਾਨਕ ਦੇਵ ਨਿਰੰਕਾਰ ਹਨ, ਨਿਰੰਕਾਰ ਨੇ ਹੀ ਆਪਣਾ ਆਕਾਰ ਬਣਾਇਆ ਹੈ। ਗੁਰੂ ਅੰਗਦ, ਗੁਰੂ ਨਾਨਕ ਦੇ ਅੰਗ ਤੋਂ ਗੰਗਾ ਦੇ ਤਰੰਗ ਵਾਂਗ ਉਠਾਇਆ। ਗੁਰੂ ਅੰਗਦ ਤੋਂ ਗੁਰੂ ਅਮਰਦਾਸ ਜੀ ਜੋਤ ਸਰੂਪੀ ਕੌਤਕ ਵਰਤਾਇਆ। ਗੁਰੂ ਅਮਰਦਾਸ ਜੀ ਤੋਂ ਗੁਰੂ ਰਾਮਦਾਸ ਹੋਏ, ਮਾਨੋ ਅਨਹਦ ਨਾਦ ਤੋਂ ਸ਼ਬਦ ਸੁਣਾਇਆ। ਰਾਮਦਾਸ ਜੀ ਤੋਂ ਗੁਰੂ ਅਰਜਨ ਜੀ ਹੋਏ, ਜਿਸ ਤਰ੍ਹਾਂ ਸ਼ੀਸ਼ੇ ਵਿਚ ਪ੍ਰਤੀਬਿੰਬ ਦਿਖਾਈਦਾ ਹੈ। ਅਰਜਨ ਗੁਰੂ ਤੋਂ ਹਰਿਗੋਬਿੰਦ ਹੋਏ ਜਿਨ੍ਹਾਂ ਨੇ ਗੁਰੂ ਹਰਿਗੋਬਿੰਦ ਨਾਮ ਸਦਵਾਇਆ ਹੈ। ਗੁਰੂ ਦੀ ਮੂਰਤੀ ਗੁਰੂ ਦਾ ਸ਼ਬਦ ਹੈ ਜੋ ਸਾਧ ਸੰਗਤ ਵਿਚ ਸਦਾ ਪ੍ਰਗਟ ਰਹਿੰਦੀ ਹੈ।"[4] ਸਿੱਖ ਧਰਮ ਵਿਚ ਮੁੱਢ ਤੋਂ ਜ਼ੋਰ ਹੀ ਗੁਰ ਸ਼ਬਦ ਉੱਤੇ ਹੈ, ਸਰੀਰ ਉੱਤੇ ਨਹੀਂ। ਜੋਤ ਦੀ ਪੂਜਾ ਹੈ, ਜੁਗਤ ਅੱਗੇ ਸਿਰ ਨਿਵਾਉਣਾ ਹੈ। ਕਾਇਆਂ ਵੱਲ ਸਿੱਖ ਨਹੀਂ ਦੇਖਦੇ। 'ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥'

ਦੂਜੀ ਤਨਕ ਕਿ ਗੁਰੂ ਹਰਿਗੋਬਿੰਦ ਜੀ ਨੇ ਇਕ ਤੁਕ ਵੀ ਨਹੀਂ ਲਿਖੀ, ਇਹ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਕੋਈ ਘਟਾਂਦੀ ਨਹੀਂ। ਗੱਲ ਅਸਲ ਵਿਚ ਇਹ ਹੈ ਕਿ ਸਾਰੇ ਸਿਧਾਂਤਾਂ ਉੱਤੇ ਵਿਚਾਰ ਗੁਰੂ ਨਾਨਕ ਜੀ ਲਿਖ ਗਏ ਸਨ। ਬਾਕੀ ਗੁਰੂ ਸਾਹਿਬਾਂ

1. ਇਨ੍ਹਾਂ ਨੇ ਦੇਗ ਤੇਗ ਦੀਆਂ ਦੋ ਤਲਵਾਰਾਂ ਨਾਲ ਪਹਿਨੀਆਂ,
   ਸ਼ਾਂਤ ਰਸ ਦੇ ਨਾਲ ਬੀਰ ਰਸ ਦੇ ਪਿਆਲੇ ਪੀਤੇ।
2. ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ॥
   ਅਰਜਨੁ ਕਾਇਆ ਪਲਟਿ ਮੂਰਤਿ ਹਰਿਗੋਬਿੰਦ ਸਵਾਰੀ॥ ੪੮॥ ੧॥
3. ਹਰਿ ਗੋਵਿੰਦੁ ਗੁਰੂ, ਗੁਰੁ ਭਾਇਆ॥ ੨੪॥ ੨੪॥
4. ਨਿਰੰਕਾਰੁ ਨਾਨਕ ਦੇਉ ਨਿਰੰਕਾਰ ਆਕਾਰ ਬੁਝਾਇਆ।
   ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।
   ਅਮਰਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ।
   ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ।
   ਰਾਮਦਾਸਹੁ ਅਰਜਨੁ ਗੁਰੂ ਦਰਸ਼ਨ ਦਰਪਨੁ ਵਿਚ ਦਿਖਾਇਆ।
   ਹਰਿਗੋਬਿੰਦ ਗੁਰ ਅਰਜਨਹੁ ਗੁਰੁ ਗੋਬਿੰਦ ਨਾਉਂ ਸਦਵਾਇਆ।
   ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪ੍ਰਗਟੀ ਆਇਆ॥ ੨੫॥ ੨੪॥

ਨੇ ਚੰਗੀ ਤੇ ਵਿਸਥਾਰ ਸਹਿਤ ਬਹਿਸ ਕਰ ਦਿੱਤੀ ਸੀ। ਗੁਰੂ ਅਰਜਨ ਜੀ ਨੇ (ਗੁਰੂ) ਗ੍ਰੰਥ ਸਾਹਿਬ ਦੀ ਬੀੜ ਬੰਨ੍ਹ ਦਿੱਤੀ। ਨਾ ਕੇਵਲ ਇਹ ਕਿ ਗੁਰੂ ਹਰਿਗੋਬਿੰਦ ਜੀ ਨੇ ਹੀ ਬਾਣੀ ਨਹੀਂ ਲਿਖੀ ਬਲਕਿ ਗੁਰੂ ਹਰਿ ਰਾਇ ਸਾਹਿਬ ਤੇ ਗੁਰੂ ਹਰਿਕ੍ਰਿਸ਼ਨ ਜੀ ਨੇ ਵੀ ਨਹੀਂ ਲਿਖੀ। ਗੁਰੂ ਅੰਗਦ ਦੇਵ ਜੀ ਨੇ ਵੀ ਕੁੱਲ ੬੨ ਸਲੋਕ ਲਿਖੇ। ਇਸ ਨਾਲ ਉਨ੍ਹਾਂ ਦੀ ਸ਼ਖ਼ਸੀਅਤ ਕੋਈ ਛੁਟਿਆ ਨਹੀਂ ਗਈ। ਸਿੱਖ ਧਰਮ ਕੋਈ ਸਿਧਤਾਂ ਦੀ ਪੰਡ ਨਹੀਂ, ਇਹ ਕਰਣੀ ਦਾ ਅਸੂਲ ਹੈ। ਬਾਣੀ ਉਚਾਰਨੀ ਕੋਈ ਕਸਵੱਟੀ ਨਹੀਂ ਜਿਸ ਉੱਤੇ ਕੋਈ ਗੁਰੂ-ਸ਼ਖ਼ਸੀਅਤ ਪਰਖੀ ਜਾ ਸਕੇ। ਗੁਰੂ ਵਿਅਕਤੀ ਦਾ ਸਭ ਤੋਂ ਵੱਡਾ ਗੁਣ 'ਕੁਰਬਾਨੀ' ਹੈ ਤੇ ਗੁਰੂ ਹਰਿਗੋਬਿੰਦ ਜੀ ਕੁਰਬਾਨੀ ਵਿਚ ਉੱਨੇ ਹੀ ਉੱਘੇ ਹਨ, ਜਿੰਨੇ ਗੁਰੂ ਨਾਨਕ ਜੀ ਜਾਂ ਗੁਰੂ ਅਰਜਨ ਜੀ ਹਨ। ਬਾਣੀ ਨਾ ਰਚਨਾ ਵੀ ਕੁਰਬਾਨੀ ਸੀ ਕਿਉਂਕਿ ਮਹਲਾ ੬ ਦੇ ਨਾਂ ਹੇਠ ਮੇਹਰਬਾਨ ਕਵਿਤਾ ਰਚ ਰਿਹਾ ਸੀ।

*ਇੰਦੂ ਭੂਸ਼ਨ ਬੈਨਰਜੀ* ਇਸ ਸੰਬੰਧ ਵਿਚ ਠੀਕ ਲਿਖਦਾ ਹੈ : 'ਓਪਰੀ ਨਜ਼ਰ ਨਾਲ ਦੇਖਿਆਂ ਗੁਰੂ ਹਰਿਗੋਬਿੰਦ ਜੀ ਦੇ ਕੰਮ ਤੇ ਕਾਰਨਾਮੇ ਕੁਝ ਵੱਖ ਤੇ ਕਈ ਵਾਰੀ ਹੈਰਾਨਕੁੰਨ ਵੀ ਲੱਗਣਗੇ ਪਰ ਉਸ ਵੇਲੇ ਦੇ ਹਾਲਾਤ ਨੂੰ ਧਿਆਨ ਨਾਲ ਪੜ੍ਹਨ ਉਪਰੰਤ ਪਤਾ ਲੱਗੇਗਾ ਕਿ ਕਿਸ ਹੁਸ਼ਿਆਰੀ ਤੇ ਸਿਆਣਪ ਨਾਲ ਗੁਰੂ ਨੇ ਅਸਾਧਾਰਨ ਹਾਲਤ ਵਿਚ ਸ਼ਾਨਦਾਰ ਕੰਮ ਕੀਤਾ।' *ਮਹਿਮਾ ਪ੍ਰਕਾਸ਼* ਨੇ ਗੁਰੂ ਜੀ ਦੇ ਨਿੱਤ ਕਰਮ ਵਿਚ ਲਿਖਿਆ ਹੈ ਕਿ ਉਹ ਪਹਿਰ ਰਾਤ ਪਿਛਲ ਰਹਿੰਦੀ ਉੱਠਦੇ। ਇਸ਼ਨਾਨ ਕਰਕੇ ਸਮਾਧੀ ਸਥਿਤ ਹੋ ਜਾਂਦੇ। ਫਿਰ ਜਦ ਚਾਰ ਘੜੀ ਰਾਤ ਰਹਿੰਦੀ ਤਾਂ ਬਸਤਰ ਪਹਿਨ ਕੇ ਸਿੰਘਾਸਨ 'ਤੇ ਆ ਜਾਂਦੇ ਤੇ ਆਪੂੰ (ਗੁਰੂ ਸਾਹਿਬ) ਜਦ ਪਾਠ ਕਰਦੇ, ਕੋਈ ਗੱਲ ਨਾ ਕਰਦੇ। ਉਸ ਸਮੇਂ ਨੇੜੇ ਕਿਸੇ ਨੂੰ ਵੀ ਨਾ ਆਉਣ ਦੇਂਦੇ :

"ਪਾਠ ਗ੍ਰਿੰਥ ਦਿਆਲ ਗੁਰ ਕਰੇਂ।
ਮੁਖ ਰਸਨਾ ਕਰ ਨਹੀਂ ਵਾਕ ਉਚਰੈਂ। ੧੩।
ਤਵਨ ਸਮੇਂ ਕੋਊ ਨਿਕਟ ਨ ਆਵੈ।"

ਉਨ੍ਹਾਂ ਦੇ ਚਿਹਰੇ ਦੀ ਝਾਲ ਝੱਲੀ ਨਹੀਂ ਸੀ ਜਾਂਦੀ।

**ਇਕ ਕੌਮੀ ਉਸਰਈਏ ਦੀ ਹੈਸੀਅਤ ਵਿਚ** : ਗੁਰੂ ਅਰਜਨ ਦੇਵ ਜੀ ਮਹਾਰਾਜ ਮਗਰੋਂ ਸਮਾਂ ਇਤਨਾ ਬਿਖੜਾ ਸੀ ਕਿ ਕੋਈ ਸਿਆਣਾ ਆਗੂ ਹੀ ਸੰਭਾਲ ਸਕਦਾ ਸੀ। ਸਿੱਖਾਂ ਵਿਚ ਮਾਯੂਸੀ ਦੀ ਲਹਿਰ ਦੌੜੀ ਹੋਈ ਸੀ; ਕੋਈ ਉਤਸ਼ਾਹੀ ਲੀਡਰ ਹੀ ਜਨਤਾ ਨੂੰ ਢਹਿੰਦੀ ਕਲਾ ਵਿਚੋਂ ਕੱਢ ਸਕਦਾ ਸੀ। ਗੁਰੂ ਅਰਜਨ ਜੀ ਦੀ ਸ਼ਹਾਦਤ ਨੇ ਇਹ ਸਾਫ਼ ਪ੍ਰਗਟ ਕਰ ਦਿੱਤਾ ਸੀ ਕਿ ਦੁੱਖਾਂ ਦਾ ਸਮਾਂ ਅਜੇ ਸ਼ੁਰੂ ਹੀ ਹੋਇਆ ਹੈ। "ਇਹ ਸਿਰਫ਼ ਗੁਰੂ ਹਰਿਗੋਬਿੰਦ ਜੀ ਨੇ ਸਮਝਿਆ ਸੀ ਕਿ ਉਨ੍ਹਾਂ ਦੇ ਸਿੱਖ ਸੇਵਕਾਂ ਦਾ ਬਗ਼ੈਰ ਸ਼ਸਤਰ ਧਾਰਨ ਕਰਨ ਦੇ ਬਚਣਾ ਕਠਨ ਹੈ।"[1] ਗੁਰੂ ਹਰਿਗੋਬਿੰਦ ਜੀ ਦੀ ਸੁਚੱਜੀ ਅਗਵਾਈ ਹੇਠਾਂ ਦਿਨਾਂ ਵਿਚ ਹੀ ਹੌਸਲੇ ਵਧ

1. ਆਰਚਰ, "The Sikhs"

ਗਏ। ਦੋ ਕ੍ਰਿਪਾਨਾਂ ਪਹਿਨਣੀਆਂ, ਅਕਾਲ ਤਖ਼ਤ ਸਾਜਣਾ, ਲੋਹਗੜ੍ਹ ਦਾ ਕਿਲ੍ਹਾ ਬਣਾਉਣਾ, ਸੰਗਤਾਂ ਨੂੰ ਇਕ ਝੰਡੇ ਹੇਠਾਂ ਇਕੱਠਾ ਕਰਨਾ, ਇਹ ਸਭ ਕੁਝ ਕੋਈ ਦੂਰ-ਦਰਸ਼ੀ ਆਗੂ ਹੀ ਕਰ ਸਕਦਾ ਸੀ। ਆਗੂ ਦਾ ਕੰਮ ਹੈ ਕਿ ਉਹ ਲੋਕਾਂ ਵਿਚ ਉਤਸ਼ਾਹ ਭਰੀ ਰੱਖੇ ਤੇ ਸ਼ੰਕੇ ਤੇ ਡਰਾਂ ਨੂੰ ਦੂਰ ਨਸਾਏ। 'ਇਸ ਕੰਮ ਵਿਚ', ਭਾਈ ਗੁਰਦਾਸ ਜੀ ਕਹਿੰਦੇ ਹਨ, "ਗੁਰੂ ਜੀ ਨੇ ਪੂਰਨ ਸਫਲਤਾ ਪ੍ਰਾਪਤ ਕੀਤੀ।"

ਹੁਣ ਕੋਈ ਦੋ ਰਾਵਾਂ ਨਹੀਂ ਕਿ ਗੁਰੂ ਹਰਿਗੋਬਿੰਦ ਜੀ ਦੀ ਹੀ ਹੋਂਦ ਸੀ ਜਿਸ ਨੇ ਸਿੱਖੀ ਨੂੰ ਡੋਲਣ ਨਾ ਦਿੱਤਾ। *ਕਨਿੰਘਮ* ਇਸ ਸੰਬੰਧ ਵਿਚ ਸੁਹਣਾ ਲਿਖਦਾ ਹੈ : "ਜੋ ਤਾਲੀਮ ਗੁਰੂ ਹਰਿਗੋਬਿੰਦ ਜੀ ਨੇ ਸਿੱਖਾਂ ਵਿਚ ਭਰੀ ਉਸ ਨੇ ਸਿੱਖਾਂ ਨੂੰ ਹਿੰਦੂਆਂ ਤੋਂ ਚੰਗੀ ਤਰ੍ਹਾਂ ਨਿਖੇੜ ਦਿੱਤਾ ਤੇ ਉਹ ਜਜ਼ਬ ਹੋ ਜਾਣ ਵਾਲਾ ਡਰ ਗੁਰੂ ਹਰਿਗੋਬਿੰਦ ਜੀ ਤੋਂ ਬਾਅਦ ਬਿਲਕੁਲ ਹੀ ਖ਼ਤਮ ਹੋ ਗਿਆ।"

ਇਕ ਪਾਸੇ ਗੁਰੂ ਜੀ ਨੇ ਸਿੱਖ ਧਰਮ ਨੂੰ ਜਜ਼ਬ ਹੋਣ ਤੋਂ ਬਚਾਇਆ ਤੇ ਦੂਜੇ ਪਾਸੇ ਨਵ-ਜਨਮੇ ਧਰਮ ਨੂੰ ਇਕ ਪੱਕੀ ਜੱਥੇਬੰਦੀ ਦੇ ਕੇ ਆਉਣ ਵਾਲੇ ਝੱਖੜਾਂ ਤੋਂ ਵੀ ਬਚਾ ਲਿਆ। *ਟਰੰਪ* ਕਹਿੰਦਾ ਹੈ ਕਿ ਹਕੂਮਤ ਇਤਨੀ ਨਾ-ਅਹਿਸ ਸੀ ਕਿ ਉਹ ਸਿੱਖਾਂ ਦੀ ਵਧਦੀ ਤਾਕਤ ਨੂੰ ਰੋਕ ਨਾ ਸਕੀ ਤਾਂ *ਬੈਨਰਜੀ* ਕਹਿੰਦੇ ਹਨ: "ਉਹ *(ਟਰੰਪ)* ਭੁੱਲ ਜਾਂਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਇਤਨੇ ਸਿਆਣੇ ਤੇ ਹੁਸ਼ਿਆਰ ਆਗੂ ਸਨ ਜਿਨ੍ਹਾਂ ਕੋਈ ਮੌਕਾ ਹੀ ਨਾ ਆਉਣ ਦਿੱਤਾ।" *ਸੀ. ਐਚ. ਪੇਨ* ਵੀ ਇਸੇ ਗੱਲ ਦੀ ਪੁਸ਼ਟੀ ਕਰਦੇ ਹੋਏ ਕਹਿੰਦਾ ਹੈ : "ਗੁਰੂ ਹਰਿਗੋਬਿੰਦ ਜੀ ਨੇ ਗੁਰੂ ਅਰਜਨ ਦੇ ਉਪਦੇਸ਼ਾਂ ਉੱਤੇ ਪੂਰੀ ਤਰ੍ਹਾਂ ਅਮਲ ਕੀਤਾ ਅਤੇ ਇਸ ਗੱਲੋਂ ਸਾਰੇ ਸੰਤੁਸ਼ਟ ਸਨ। ਉਸ ਨੇ 'ਜੰਗ ਦਾ ਚਾਅ' ਆਪਣੇ ਸੇਵਕਾਂ ਵਿਚ ਵੀ ਭਰਿਆ ਅਤੇ ਐਸੇ ਸੂਰਮਿਆਂ ਦੀ ਫ਼ੌਜ ਤਿਆਰ ਕਰ ਲਈ ਜੋ ਹਰ ਖ਼ਤਰੇ ਨੂੰ ਮੁੱਲ ਲੈਣ ਲਈ ਤਿਆਰ ਸਨ।"

ਇਹ ਸਭ ਕੁਝ ਸੁਘੜ ਲੀਡਰ ਹੀ ਕਰ ਸਕਦਾ ਸੀ। *ਗਾਰਡਨ* ਦਾ ਇਹ ਕਥਨ ਵੀ ਇਹ ਹੀ ਸਾਬਤ ਕਰਦਾ ਹੈ ਕਿ ਉਹ ਇਕ ਉੱਚੀ ਪੱਧਰ ਦੇ ਆਗੂ ਸਨ। ਉਹ ਲਿਖਦਾ ਹੈ, ਤਖ਼ਤ ਉੱਤੇ ਬੈਠਦਿਆਂ ਹੀ ਮਾਲਾ ਦੀ ਥਾਵੇਂ ਦੋ ਕ੍ਰਿਪਾਨਾਂ ਪਹਿਨ ਕੇ ਸਿੱਖਾਂ ਵਿਚ ਧਰਮ ਲਈ ਡਟਣ ਦਾ ਜਜ਼ਬਾ ਭਰਿਆ। ਰਾਜਨੀਤਿਕ ਵਿਚਾਰਾਂ ਦਾ ਸਿੱਖਾਂ ਵਿਚ ਜਨਮ ਹੋਇਆ ਤੇ ਸਿੱਖ ਧਾਰਮਿਕ ਤੇ ਰਾਜਨੀਤਿਕ ਤੌਰ ਉੱਤੇ ਵੀ ਜੁੜ ਗਏ।

ਜਿਸ ਸਿਆਣਪ ਨਾਲ ਗੁਰੂ ਜੀ ਨੇ ਅਣ-ਸੰਵਾਰੀਆਂ ਤਾਕਤਾਂ (Crude forces) ਨੂੰ ਸੰਵਾਰ ਕੇ ਵਰਤਿਆ, ਦੁਨੀਆਂ ਦੇ ਇਤਿਹਾਸ ਵਿਚ ਉਚੇਚ ਨਾਲ ਪੜ੍ਹੇ ਜਾਣ ਵਾਲਾ ਕਾਂਡ ਹੈ। ਇਕ ਕੇਂਦਰ ਬਣਾ ਕੇ ਗੁਰੂ ਜੀ ਨੇ ਉਤਸ਼ਾਹ ਭਰਿਆ। *ਮੈਕਾਲਫ* ਕਹਿੰਦਾ ਹੈ : "ਹਜ਼ਾਰਾਂ ਦੀ ਗਿਣਤੀ ਵਿਚ ਲੋਕ ਗੁਰੂ ਦੇ ਦਰਬਾਰ ਵਿਚ ਇਕੱਠੇ ਹੋਏ ਅਤੇ ਉਨ੍ਹਾਂ ਆਪਣੀਆਂ ਜਵਾਨੀਆਂ ਭੇਟ ਕੀਤੀਆਂ। ਉਨ੍ਹਾਂ ਦੀ ਮੰਗ

ਸਿਰਫ਼ ਦੋ ਵਕਤ ਦਾ ਪ੍ਰਸ਼ਾਦਾ ਤੇ ਛੇ ਮਹੀਨਿਆਂ ਬਾਅਦ ਇਕ ਕੁਰਤਾ ਸੀ।" ਇਹ ਕਰਾਮਾਤ ਕੋਈ ਆਦਰਸ਼ਕ ਸ਼ਖ਼ਸੀਅਤ ਵਾਲਾ ਆਗੂ ਹੀ ਕਰ ਸਕਦਾ ਸੀ। ਗੁਰੂ ਹਰਿਗੋਬਿੰਦ ਜੀ ਨੇ ਹਰ ਪੁਰਸ਼, ਸਿੱਖ ਕਵੀ, ਢਾਡੀ ਨੂੰ ਟੁੰਬ ਕੇ ਜਗਾਇਆ।

ਆਮ ਜਨਤਾ ਵਿਚ ਵਿਸ਼ਵਾਸ ਭਰਨ ਲਈ ਉਨ੍ਹਾਂ ਨੂੰ ਮੁੜ-ਮੁੜ ਦੁਹਰਾਇਆ, "ਲੱਕੜ ਦੀ ਇਕ ਨਿਮਾਣੀ ਤੀਲੀ ਜੰਗਲ ਨੂੰ ਅੱਗ ਲਗਾ ਸਕਦੀ ਹੈ, ਤੁਸੀਂ ਤਾਂ ਭਲਾ ਇਨਸਾਨ ਹੋ।" ਸਦਾ ਉਤਸ਼ਾਹਤ ਰੱਖਣ ਲਈ, ਗੁਰੂ ਹਰਿਗੋਬਿੰਦ ਜੀ ਨੇ ਉਸ ਮਰਯਾਦਾ ਨੂੰ ਜ਼ਿੰਦਾ ਰੱਖਿਆ ਜਿਸ ਅਨੁਸਾਰ ਰੋਜ਼, ਉਨ੍ਹਾਂ ਦੇ ਕੈਦ ਹੋਣ ਸਮੇਂ, ਰਾਤ ਨੂੰ ਸਿੱਖ ਮਸ਼ਾਲਾਂ ਨਾਲ ਜਲੂਸ ਕੱਢਦੇ ਸਨ। ਇਸ ਤਰ੍ਹਾਂ ਢਹਿੰਦੀ ਕਲਾ ਵਾਲੀ ਅਵਸਥਾ ਸਿੱਖਾਂ ਦੇ ਮਨਾਂ ਵਿਚ ਆ ਸਕੀ। ਰਲ ਬੈਠਣ ਨਾਲ ਉਤਸ਼ਾਹ ਬਣਿਆ ਰਿਹਾ। *ਗ੍ਰੀਨਲੀਜ਼* ਗੱਲ ਨਿਬੇੜਦੇ ਲਿਖਦਾ ਹੈ : "ਗੁਰੂ ਜੀ ਨੇ ਲੋਕਾਂ ਨੂੰ ਜ਼ੁਲਮਾਂ ਦੇ ਬੰਧਨਾਂ ਤੋਂ ਛੁਡਾਉਣ ਦਾ ਕੰਮ ਸ਼ੁਰੂ ਕੀਤਾ ਤੇ ਸਿੱਖਾਂ ਦੀ ਠੀਕ ਅਗਵਾਈ ਕੀਤੀ। ਸਿੱਖ ਹੁਣ ਕੁਰਬਾਨੀਆਂ ਕਰਨ ਲਈ ਉਤਾਵਲੇ ਸਨ ਤੇ ਇਸ ਪਾਸੇ ਗੁਰੂ ਅਰਜਨ ਜੀ ਆਪਣੀ ਸ਼ਹਾਦਤ ਦੇ ਕੇ ਪੂਰਨੇ ਪਾ ਗਏ ਸਨ, ਗੁਰੂ ਹਰਿਗੋਬਿੰਦ ਜੀ ਨੇ ਉਨ੍ਹਾਂ ਨੂੰ ਠੀਕ ਅਗਵਾਈ ਦਿੱਤੀ।"

ਜਿੱਥੇ ਸਮੇਂ ਦੀ ਸਰਕਾਰ ਵੱਲੋਂ ਦਿੱਤੇ ਗਏ ਹੁਕਮਾਂ ਤੋਂ ਸਾਵਧਾਨ ਕੀਤਾ ਉਥੇ ਕੌਮ ਨੂੰ ਵੱਖ ਅਤੇ ਅੱਡਰੀ ਮਰਯਾਦਾ ਦੇ ਕੇ ਵਹਿਮਾਂ ਤੇ ਭਰਮਾਂ ਤੋਂ ਵੀ ਕੱਢਿਆ। ਇਹ ਵੀ ਡਰ ਸੀ ਕਿ ਮਤੇ ਕੌਮ ਉਨ੍ਹਾਂ ਰਵਾਇਤਾਂ ਤੇ ਰੀਤਾਂ ਦੀ ਗ਼ੁਲਾਮ ਨਾ ਹੋ ਜਾਏ। ਆਪ ਜੀ ਨੇ ਸਿੱਖਾਂ ਵਿਚ ਐਸੇ ਉਪਦੇਸ ਭਰੇ ਜਿਸ ਨਾਲ ਸਿੱਖ ਅਗਾਂਹ ਹੀ ਵਧਦੇ ਗਏ। ਖਾਣ-ਪੀਣ ਦੀ ਖੁਲ੍ਹ, ਬੁੱਤਪ੍ਰਸਤੀ ਤੋਂ ਵਰਜਣਾ, ਮੁਸਲਮਾਨਾਂ ਨੂੰ ਧਰਮ ਵਿਚ ਦਾਖ਼ਲ ਕਰਨਾ, ਸ਼ਾਸਤਰ ਤੇ ਬ੍ਰਾਹਮਣ ਮਤ ਤੋਂ ਉਤਾਂਹ ਕਰ ਦੇਣਾ ਅਤੇ ਇਤਨਾ ਵਿਸ਼ਵਾਸ ਭਰ ਦੇਣਾ ਕਿ ਇਕ ਸਿੱਖ ਗੂੜ੍ਹ ਪੰਡਿਤ ਨੂੰ ਵੀ ਜਿਚ ਕਰ ਸਕੇ, ਗੁਰੂ ਆਗੂ ਦੀ ਕਰਾਮਾਤ ਹੀ ਸੀ।

**ਇਕ ਫ਼ੌਜੀ ਜਰਨੈਲ ਦੀ ਹੈਸੀਅਤ ਵਿਚ** : ਗੁਰੂ ਹਰਿਗੋਬਿੰਦ ਜੀ ਇਕ ਵੱਡੇ ਫ਼ੌਜੀ ਜਰਨੈਲ ਵੀ ਸਨ। ਉਨ੍ਹਾਂ ਨੇ ਆਪਣੀ ਫ਼ੌਜ ਨੂੰ ਸਿਫ਼ਰ ਤੋਂ ਚੁੱਕ ਕੇ ਤਾਕਤਵਰ ਬਣਾਇਆ। *ਮੁਹਿਸਨ ਫ਼ਾਨੀ* ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਆਪਣੇ ਪਾਸ ਸਦਾ ੩੦੦ ਸਵਾਰ ਤੇ ੬੦ ਬੰਦੂਕਚੀ ਰੱਖਦੇ ਸਨ ਤੇ ੭੦੦ ਘੋੜਾ ਉਨ੍ਹਾਂ ਦੇ ਤਬੇਲੇ ਵਿਚ ਰਹਿੰਦਾ ਸੀ। ਫ਼ੌਜ ਇਤਨੀ ਮਜ਼ਬੂਤ ਹੋ ਗਈ ਕਿ ਉਸ ਨੇ ਚਾਰ ਵਾਰੀ ਮੁਗ਼ਲਾਂ ਦੀਆਂ ਫ਼ੌਜਾਂ ਦਾ ਮੁਕਾਬਲਾ ਕੀਤਾ ਤੇ ਚਾਰੇ ਵਾਰੀ ਮੁਗ਼ਲਾਂ ਨੂੰ ਹਾਰ ਦਿੱਤੀ। ਗੁਰੂ ਜੀ ਦੇ ਜਰਨੈਲਾਂ ਵਾਲੇ ਗੁਣ ਮੈਕਾਲਿਫ਼ ਦੀ ਦੱਸੀ ਕਹਾਣੀ ਤੋਂ ਦੇਖੇ ਜਾ ਸਕਦੇ ਹਨ। 'ਦੁਖਾਂ ਵਿਚ ਹੌਸਲਾ ਨਾ ਛੱਡਣਾ ਤੇ ਬਿਖੜੇ ਸਮੇਂ ਠੀਕ ਫ਼ੈਸਲਾ ਕਰਨਾ' ਹੀ ਫ਼ੌਜੀ ਆਗੂ ਦੀ ਸਭ ਤੋਂ ਵੱਡੀ ਨਿਸ਼ਾਨੀ ਹੈ। ਇਸ ਗੁਣ ਵਿਚ ਗੁਰੂ ਹਰਿਗੋਬਿੰਦ ਜੀ ਨਿਪੁੰਨ ਸਨ। ***ਮੈਕਾਲਿਫ਼*** ਲਿਖਦਾ ਹੈ : "ਮੁਖਲਿਸ ਖ਼ਾਨ ਨੇ ਅਚਨਚੇਤ ਗੁਰੂ ਜੀ ਉੱਤੇ ਹਮਲਾ ਕੀਤਾ। ਲੋਹਗੜ੍ਹ ਵਿਚ ਫ਼ੌਜਾਂ ਡੱਟ ਗਈਆਂ। ਸਿੱਖਾਂ ਨੇ ਗੁਰੂ

ਅੱਗੋ ਬੇਨਤੀ ਕੀਤੀ ਕਿ ਜੰਗ ਹੋਰ ਆਸਾਨੀ ਨਾਲ ਜਿੱਤੀ ਜਾ ਸਕਦੀ ਹੈ ਜੇ ਇਕ ਤੋਪ ਹੋਵੇ। ਗੁਰੂ ਜੀ ਨੇ ਦਰੱਖਤ ਦੇ ਇਕ ਤਣੇ ਵੱਲ ਇਸ਼ਾਰਾ ਕੀਤਾ ਕਿ ਇਸ ਨੂੰ ਤੋਪ ਵਿਚ ਤਬਦੀਲ ਕੀਤਾ ਜਾਏ। ਦੇਖਦਿਆਂ ਹੀ ਉਸ ਤਣੇ ਨੂੰ ਤੋਪ ਵਿਚ ਤਬਦੀਲ ਕਰ ਦਿੱਤਾ ਗਿਆ।" ਗੁਰੂ ਹਰਿਗੋਬਿੰਦ ਜੀ ਫ਼ੌਜੀ ਜਰਨੈਲ ਵਾਲੇ ਗੁਣਾਂ ਵਿਚ ਭਰਪੂਰ ਸਨ।

ਗੁਰੂ ਹਰਿਗੋਬਿੰਦ ਜੀ ਜੰਗ ਵਿਚ ਵੀ ਸੰਤੋਖ ਦਾ ਪੱਲਾ ਹੱਥੋਂ ਨਹੀਂ ਸਨ ਛੱਡਦੇ। ਮੱਥੇ ਉੱਤੇ ਵੱਟ ਤਲਵਾਰ ਚਲਾਉਣ ਵੇਲੇ ਵੀ ਨਹੀਂ ਸਨ ਪਾਉਂਦੇ। ਦਬਿਸਤਾਨ ਦਾ ਲਿਖਾਰੀ *ਮੁਹਿਸਨ ਫ਼ਾਨੀ* ਲਿਖਦਾ ਹੈ ਕਿ ਗੁਰੂ ਜੀ ਕਦੀ ਵੀ ਤਲਵਾਰ ਦਾ ਵਾਰ ਗ਼ੁੱਸੇ ਵਿਚ ਨਹੀਂ ਕਰਦੇ ਸਨ। ਉਹ ਲਿਖਦੇ ਹਨ : ਕਰਤਾਰਪੁਰ ਦੀ ਜੰਗ ਵਿਚ ਇਕ ਆਦਮੀ (ਓਹ ਪੈਂਦੇ ਖ਼ਾਨ ਹੀ ਹੋ ਸਕਦਾ ਹੈ) ਨੇ ਨਿਸ਼ਾਨਾ ਬਣਾ ਕੇ ਗੁਰੂ ਉੱਤੇ ਵਾਰ ਕੀਤਾ। ਗੁਰੂ ਜੀ ਨੇ ਉਸ ਦਾ ਵਾਰ ਰੋਕਿਆ ਤੇ ਜਵਾਬੀ ਵਾਰ ਕੀਤਾ ਤੇ ਆਖਿਆ, "ਇਸ ਤਰ੍ਹਾਂ ਨਹੀਂ, ਤਲਵਾਰ ਇਸ ਤਰ੍ਹਾਂ ਚਲਾਈ ਦੀ ਹੈ" ਅਤੇ ਇਕ ਹੀ ਵਾਰ ਨਾਲ ਉਸ ਦਾ ਖਾਤਮਾ ਕਰ ਦਿੱਤਾ। ਗੁਰੂ ਹਰਿਗੋਬਿੰਦ ਜੀ ਦੇ ਇਕ ਸਾਥੀ ਨੇ ਮੁਹਿਸਨ ਫ਼ਾਨੀ ਤੋਂ ਪੁੱਛਿਆ ਕਿ ਗੁਰੂ ਤਲਵਾਰ ਕਿਸ ਤਰ੍ਹਾਂ ਚਲਾਉਂਦੇ ਹਨ ਤਾਂ *ਮਹਿਸਨ ਫ਼ਾਨੀ* ਨੇ ਕਿਹਾ, "ਜਿਸ ਤਰ੍ਹਾਂ ਕਿਸੇ ਨੂੰ ਕੁਝ ਸਿਖਾਈਦਾ ਹੈ। ਗੁਰੂ ਤਲਵਾਰ ਚਲਾਉਂਦੇ ਹਨ ਜਿਵੇਂ ਕੋਈ ਉਸਤਾਦ ਕਿਸੇ ਸ਼ਗਿਰਦ ਨੂੰ ਕਲਮ ਘੜਨ ਦਾ ਵੱਲ ਸਿਖਾਉਂਦਾ ਹੈ ਅਤੇ ਗੁਰੂ ਦੇ ਅਰਥ ਹੀ ਉਸਤਾਦ ਹਨ। ਗੁਰੂ ਨੇ ਕਦੇ ਗ਼ੁੱਸੇ ਵਿਚ ਤਲਵਾਰ ਨਹੀਂ ਚਲਾਈ, ਜੇ ਉਹ ਗ਼ੁੱਸੇ ਵਿਚ ਚਲਾਉਂਦੇ ਤਾਂ ਮਾੜਾ ਕਿਹਾ ਜਾ ਸਕਦਾ ਸੀ।"[1]

ਹਰ ਜੰਗ ਵਿਚ ਗੁਰੂ ਜੀ ਨੇ ਆਪ ਹੀ ਵਿਰੋਧੀ ਸੈਨਾਪਤੀ ਨੂੰ ਮਾਰ ਮੁਕਾਇਆ। ਪਹਿਲੀ ਜੰਗ ਵਿਚ ਇਕੋ ਵਾਰ ਨਾਲ ਮੁਖਲਿਸ ਖ਼ਾਨ ਨੂੰ ਮਾਰ ਮੁਕਾਇਆ। ਦੂਜੀ ਵਿਚ ਜਦ ਅਬਦੁਲਾ, ਕਰਮ ਚੰਦ ਤੇ ਰਤਨ ਚੰਦ ਨੇ ਇਕੱਠੇ ਹੋ, ਗੁਰੂ ਨੂੰ ਇਕੱਲਿਆਂ ਜਾਣ ਇਕ ਟਕ ਵਾਰ ਕੀਤੇ ਤਾਂ ਆਪ ਜੀ ਦੀ ਦ੍ਰਿੜ੍ਹਤਾ ਦੇਖਣ ਵਾਲੀ ਸੀ। ਇਕ ਨੂੰ ਢਾਲ ਨਾਲ ਦੂਜੇ ਨੂੰ ਤੀਰ ਨਾਲ ਤੇ ਤੀਜੇ ਨੂੰ ਤਲਵਾਰ ਨਾਲ ਮਾਰ ਮੁਕਾਇਆ। ਤੀਜੀ ਜੰਗ ਵਿਚ ਕਾਬਲੀ ਬੇਗ ਅਤੇ ਲੱਲਾ ਬੇਗ ਨੂੰ ਆਪ ਨੇ ਹੀ ਖੇਤ ਕੀਤਾ। ਚੌਥੀ ਜੰਗ ਵਿਚ ਵੀ ਪਹਿਲਾਂ ਪੈਂਦੇ ਖ਼ਾਨ ਨੂੰ ਤੇ ਫਿਰ ਕਾਲੇਖ਼ਾਨ ਦਾ ਆਪਣੇ ਹੱਥੀਂ ਸਿਰ ਉਤਾਰਿਆ। ਮੈਦਾਨੇ-ਜੰਗ ਵਿਚ ਜੰਗਬੰਦੀ ਦੀ ਵਿਉਂਤ ਉਹ ਬਹੁਤ ਹੀ ਸੁਚੱਜੇ ਢੰਗ ਨਾਲ ਕਰਦੇ ਸਨ। ਉਹ ਜੰਗ ਦਾ ਮੈਦਾਨ ਵੀ ਉਹ ਹੀ ਥਾਂ ਬਣਾਂਦੇ ਸਨ ਜਿੱਥੋਂ ਦੀ ਸਾਰੀ ਲੋਕਾਈ ਉਨ੍ਹਾਂ ਦੇ ਵੱਲ ਦੀ ਹੁੰਦੀ ਸੀ।

ਅੰਮ੍ਰਿਤਸਰ, ਹਰਿਗੋਬਿੰਦਪੁਰ, ਨਥਾਣਾ ਅਤੇ ਫਿਰ ਕਰਤਾਰਪੁਰ ਦੀਆਂ ਜਿੱਤਾਂ ਦਾ ਇਕ ਇਹ ਵੱਡਾ ਕਾਰਨ ਸੀ।

ਗੁਰੂ ਹਰਿਗੋਬਿੰਦ ਜੀ ਨੇ ਬੇਸ਼ੱਕ ਜੰਗਾਂ ਲੜੀਆਂ ਪਰ ਸਾਰੀਆਂ ਹੀ ਸਵੈ-ਰੱਖਿਆ

1. ਨ ਖ਼ਸ਼ਮ (ਗੁਸੇ) ਚਿ ਆਂ ਨਕੋਹੀਦਾ (ਅਤਿ ਮਾੜੀ ਗੱਲ) ਅਸਤ।

ਲਈ। ਕੋਈ ਵੀ ਜ਼ਰ, ਜੋਰੂ ਜਾਂ ਜ਼ਮੀਨ ਲਈ ਨਹੀਂ। *ਬੈਨਰਜੀ* ਲਿਖਦਾ ਹੈ : "ਜੰਗਾਂ ਦੇ ਫੌਰੀ ਸਿੱਟੇ ਜੋ ਮਰਜ਼ੀ ਕੱਢ ਲਏ ਜਾਣ ਪਰ ਇਹ ਗੱਲ ਮੰਨਣ ਤੋਂ ਇਨਕਾਰੀ ਨਹੀਂ ਹੋ ਸਕਦਾ ਕਿ ਜਿੱਤਾਂ ਯਕੀਨਨ ਬੇਫਾਇਦਾ ਨਹੀਂ ਸਨ। ਉਸ ਵੇਲੇ ਤਕੜੇ ਸਾਮਰਾਜ ਦੇ ਵਿਰੁੱਧ ਹੋਈਆਂ ਜਿੱਤਾਂ ਨੇ ਸਿੱਖਾਂ ਵਿਚ ਸਵੈ-ਭਰੋਸਾ ਭਰਿਆ ਅਤੇ ਉਨ੍ਹਾਂ ਨੂੰ ਚੜ੍ਹਦੀ ਕਲਾ ਮਿਲੀ। ਉਸ ਦਿਨ ਤਕ ਉਹ ਜਾਬਰਾਂ ਦੀਆਂ ਅੱਡੀਆਂ ਥੱਲੇ ਸਨ ਪਰ ਹੁਣ ਉਨ੍ਹਾਂ ਨੂੰ ਪਹਿਲੀ ਵਾਰ ਇਸ ਗੱਲ ਦਾ ਅਹਿਸਾਸ ਹੋਇਆ ਕਿ ਚੰਗੀ ਤੇ ਸੁਘੜ ਅਗਵਾਈ ਹੇਠਾਂ ਉਹ ਵੱਡੇ ਤੋਂ ਵੱਡੇ ਸਾਮਰਾਜ ਦਾ ਟਾਕਰਾ ਕਰ ਸਕਦੇ ਹਨ।" ਇਹ ਗੁਰੂ ਹਰਿਗੋਬਿੰਦ ਦੀ ਅਗਵਾਈ ਹੀ ਸੀ ਜੋ ਹਰ ਸਮੇਂ ਸਿੱਖਾਂ ਨੂੰ ਬਚਾਉਂਦੀ ਰਹੀ। *ਬਿੰਗਲੇ* ਲਿਖਦਾ ਹੈ : "ਗੁਰੂ ਨੇ ਮੁਰਦਾ ਰੂਹਾਂ ਵਿਚ ਜਾਨ ਭਰੀ ਤੇ ਜਨਤਾ ਵਿਚ ਫ਼ੌਜੀ ਅੰਸ਼ ਵੀ ਪਾਇਆ ਜਿਸ ਨੇ ਕੌਮ ਨੂੰ ਪੱਕਿਆਂ ਪੈਰਾਂ ਉੱਤੇ ਖੜ੍ਹਾ ਕਰ ਦਿੱਤਾ।"

**ਧਾਰਮਿਕ ਆਗੂ ਦੀ ਹੈਸੀਅਤ ਵਿਚ** : ਗੁਰੂ ਹਰਿਗੋਬਿੰਦ ਸਿਰਫ਼ ਇਕ ਲੜਾਕੇ ਸਿਪਾਹੀ ਹੀ ਨਹੀਂ ਸਨ ਸਗੋਂ ਸਭ ਤੋਂ ਪਹਿਲਾਂ ਇਕ ਮਹਾਨ ਧਾਰਮਕ ਆਗੂ ਸਨ। "ਜੋਤ ਉਹੋ ਸੀ, ਸਿਰਫ਼ ਸਰੀਰ ਬਦਲੇ ਸਨ" ਆਪ ਜੀ ਗੁਰੂ ਨਾਨਕ ਦੀ ਗੱਦੀ ਉੱਤੇ ਬੈਠੇ ਰੂਹਾਨੀ ਆਗੂ ਵੀ ਸਨ। ਸਿੱਖ ਗੁਰੂ ਧਾਰਮਕ ਅਗਵਾਈ ਉਸੇ ਤਰ੍ਹਾਂ ਹੀ ਲੈਂਦੇ ਸਨ। ਰੂਹਾਨੀਅਤ ਦੇ ਉਹ ਭੰਡਾਰ ਸਨ। ਜਦ ਵੀ ਕਿਸੇ ਨੂੰ ਉਹ ਉਪਦੇਸ਼ ਦਿੰਦੇ ਗੁਰਬਾਣੀ ਹੀ ਪੜ੍ਹ ਕੇ ਸੁਣਾਂਦੇ। ਜਦ ਵੀ ਕਿਸੇ ਫਿਰ ਦਰਸ਼ਨ ਦੇਣ ਲਈ ਕਿਹਾ ਤਾਂ ਆਪ ਜੀ 'ਪੋਥੀ' ਤੇ 'ਕਟਾਰ' ਬਖ਼ਸ਼ਦੇ। *ਬਰਾਊਨ* ਲਿਖਦਾ ਹੈ ਕਿ (ਗੁਰੂ) ਹਰਿਗੋਬਿੰਦ ਜੀ ਸਮਝਦੇ ਸਨ ਕਿ ਮਨੁੱਖ ਲਈ ਜ਼ਮੀਰ, ਸ਼ੁੱਧ ਵਿਚਾਰ ਹੀ ਕੇਵਲ ਦੋ ਰੱਬੀ ਆਗੂ ਹਨ। ਜਦ ਲਖਨਊ ਤੋਂ ਭਾਈ ਚੂਹੜ ਚਉਝੜ ਨੇ ਸਿੱਖੀ ਬ੍ਰਿਛ ਦੀ ਵਿਆਖਿਆ ਪੁੱਛੀ ਤਾਂ ਆਪ ਜੀ ਨੇ ਫ਼ਰਮਾਇਆ : "ਸਿੱਖੀ ਦਾ ਮੁੱਢ, ਮਨ ਨੀਵਾਂ ਹੈ। ਟਾਹਣੀਆਂ, ਸੇਵਾ ਤੇ ਟਹਿਲ ਹੈ। ਪੁੱਤਰ, ਸਾਧ ਸੰਗਤ ਹੈ। ਫੁੱਲ, ਸ਼ਬਦ ਦੀ ਸੂਝ ਹੈ ਤੇ ਫਲ ਸਰੀਰ ਤੋਂ ਉਤਾਂਹ ਦੇਖਣਾ ਤੇ ਜਾਣਨਾ ਹੈ।" ਭਾਈ ਭਾਗ ਭਰੀ, ਭਾਈ ਸਾਧੂ ਤੇ ਰੂਪਾ ਜੀ, ਪਿਉ ਪੁਤਰ ਦਾ ਠੰਡਾ ਜਲ ਛਕਾਉਣਾ ਜਾਨ ਦੀ ਬਾਜ਼ੀ ਲਗਾਉਣਾ, ਭਾਈ ਸਾਵਨ ਮਲ ਅਤੇ ਮਾਈ ਸੁਲੱਖਣੀ ਦੀਆਂ ਸਾਖੀਆਂ ਸਿੱਖੀ ਇਤਿਹਾਸ ਵਿਚ ਚਾਨਣ-ਮੁਨਾਰੇ ਹੀ ਹਨ। ਗੁਰੂ ਨਾਨਕ ਉਪਰੰਤ ਉਹ ਪਹਿਲੇ ਗੁਰੂ ਸਨ ਜਿਨ੍ਹਾਂ ਪੱਕੇ ਪ੍ਰਚਾਰ ਵੱਲ ਧਿਆਨ ਦਿੱਤਾ। ਉਨ੍ਹਾਂ ਵੀ ਯਾਤਰਾਵਾਂ ਕੀਤੀਆਂ। ਉੱਤਰ ਵੱਲ ਉਹ ਕਸ਼ਮੀਰ ਤਕ ਗਏ ਤੇ ਪੂਰਬ ਵੱਲ ਪੀਲੀਭੀਤ ਤਕ ਪੁੱਜ ਕੇ ਪ੍ਰਚਾਰ ਕੇਂਦਰ ਕਾਇਮ ਕੀਤੇ। *ਮੁਹਿਸਨ ਫ਼ਾਨੀ* ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਦੇ ਪ੍ਰਚਾਰ ਨੇ ਬੇਅੰਤ ਸਿੱਖ ਬਣਾਏ। ਕਈ ਮੁਸਲਮਾਨਾਂ ਨੇ ਵੀ ਸਿੱਖ ਧਰਮ ਅਪਣਾਇਆ। ਕਸ਼ਮੀਰ ਵਿਚ ਕਈ ਉਨ੍ਹਾਂ ਮੁਸਲਮਾਨਾਂ ਸਿੱਖੀ ਧਾਰਨ ਕੀਤੀ ਜੋ ਭੂਤਕਾਲ ਵਿਚ ਜ਼ਬਰਦਸਤੀ ਮੁਸਲਮਾਨ ਬਣਾਏ ਗਏ ਸਨ।

ਇਸ ਖ਼ਿਆਲ ਨੂੰ ਮੁੱਖ ਰੱਖ ਕੇ ਜੰਗ ਸਮੇਂ ਪ੍ਰਚਾਰ ਦਾ ਕੰਮ ਢਿੱਲਾ ਨਾ ਪਵੇ,

ਬਾਬਾ ਗੁਰਦਿੱਤਾ ਜੀ ਨੂੰ ਨਿਰੋਲ ਪ੍ਰਚਾਰ ਦਾ ਕੰਮ ਸੌਂਪਿਆ ਗਿਆ। ਗੁਰੂ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ਹੋਰ ਚਾਰ ਮੁੱਖ ਪ੍ਰਚਾਰਕ ਨਿਯਤ ਕਰਨ ਲਈ ਵੀ ਕਿਹਾ। ਉਨ੍ਹਾਂ ਚਾਰਾਂ ਅਲਮਸਤ, ਫੂਲ, ਗੋਂਦਾ ਤੇ ਬਾਲੂ ਹਸਨਾ ਨੇ 'ਧੂਣੀਆਂ' ਰਮਾ ਕੇ ਦਿਨ-ਰਾਤ ਪ੍ਰਚਾਰ ਕੀਤਾ। ਦੂਰ ਅਪਹੁੰਚ ਥਾਵਾਂ ਉੱਤੇ ਪ੍ਰਚਾਰਕਾਂ ਨੇ ਪੁੱਜ ਕੇ ਗੁਰੂ ਨਾਨਕ ਦਾ ਉਪਦੇਸ਼ ਪਹੁੰਚਾਇਆ। ਭਾਈ ਸੁੰਦਰ, ਸ਼ਾਹ ਚੰਦ, ਭਾਈ ਬਿਧੀ ਚੰਦ ਜੀ ਨੂੰ ਬੰਗਾਲ ਤੇ ਉੜੀਸਾ ਵੱਲ ਪ੍ਰਚਾਰ ਲਈ ਭੇਜਿਆ। ਕਾਬਲ ਵੱਲ ਭਾਈ ਕਟਾਰੂ ਤੇ ਭਾਈ ਤ੍ਰਿਲੋਕਾ ਜੀ ਨੂੰ ਭੇਜਿਆ। ਬਲਖ ਤੇ ਬੁਖਾਰਾ ਵੱਲ ਭਾਈ ਸਾਧ ਨੂੰ ਪ੍ਰਚਾਰ ਦੇ ਕੰਮ ਲਈ ਨਿਯਤ ਕੀਤਾ। ਮੁਹਿਸਨ ਫਾਨੀ ਤੇ ਹੋਰ ਇਤਿਹਾਸਕਾਰ ਇਹ ਵੀ ਮੰਨਦੇ ਹਨ ਕਿ ਗੁਰੂ ਹਰਿਗੋਬਿੰਦ ਜੀ ਦੀ ਗੁਰਿਆਈ ਸਮੇਂ ਸਿੱਖੀ ਸਾਰੇ ਪਾਸੇ ਫ਼ੈਲੀ। ਉਸ ਦੇ ਅੱਖਰ ਹਨ : "ਕੋਈ ਐਸੀ ਥਾਂ ਤੇ ਸ਼ਹਿਰ ਨਹੀਂ ਜਿੱਥੇ ਸਿੱਖ ਨਹੀਂ ਸਨ ਮਿਲ ਸਕਦੇ।" *ਗ੍ਰੀਨਲੀਸ* ਸੁਹਣਾ ਲਿਖਦਾ ਹੈ : "ਭਾਵੇਂ ਗੁਰੂ ਹਰਿਗੋਬਿੰਦ ਜੀ ਦੇਖਣ ਨੂੰ ਪਹਿਲੇ ਗੁਰੂਆਂ ਨਾਲੋਂ ਕੁਝ ਵੱਖ ਮਰਯਾਦਾ ਨਿਬਾਹੁੰਦੇ ਰਹੇ ਪਰ ਇਸ ਵਿਚ ਸ਼ੱਕ ਨਹੀਂ ਕਿ ਉਨ੍ਹਾਂ ਵਿਚ ਗੁਰੂ ਨਾਨਕ ਵਾਲੀ ਹੀ ਜੋਤ ਕੰਮ ਕਰ ਰਹੀ ਸੀ ਤੇ ਉਸ ਨੇ ਹੀ ਲੋਕਾਂ ਨੂੰ ਲੜਨ ਲਈ ਤਿਆਰ ਕੀਤਾ।" ਉਹ ਜੋਤ ਨਾਮ ਦੀ ਸੀ। ਜਦ ਸ੍ਰੀ ਨਗਰ ੧੬੩੪ ਵਿਚ ਸਮਰੱਥ ਰਾਮਦਾਸ ਨੇ ਸ਼ਾਹੀ ਠਾਠ-ਬਾਠ ਦੇਖ ਕੇ ਸਵਾਲ ਕੀਤਾ ਸੀ ਤਾਂ ਆਪ ਜੀ ਦਾ ਉੱਤਰ ਸਾਰੀ ਗੱਲ ਸਪੱਸ਼ਟ ਕਰ ਦੇਂਦਾ ਹੈ। "ਬਾਤਨ ਫ਼ਕੀਰੀ, ਜ਼ਾਹਿਰ ਅਮੀਰੀ, ਸ਼ਸਤਰ ਗ਼ਰੀਬ ਕੀ ਰੱਖਿਆ, ਜਰਵਾਨੇ ਕੀ ਭਖਿਆ। ਬਾਬਾ ਨਾਨਕ ਸੰਸਾਰ ਨਹੀਂ ਤਿਆਗਿਆ ਥਾ, ਮਾਯਾ ਤਿਆਗੀ ਥੀ।' ਸੋ ਅਸੀਂ ਦੇਖ ਸਕਦੇ ਹਾਂ ਕਿ ਧਾਰਮਿਕ ਤੌਰ ਉੱਤੇ ਵੀ ਗੁਰੂ ਹਰਿਗੋਬਿੰਦ ਜੀ ਇਕ ਮਹਾਨ ਸ਼ਖ਼ਸੀਅਤ ਸਨ।

**ਇਕ ਮਨੁੱਖ ਦੇ ਤੌਰ 'ਤੇ** : 'ਦੂਜਿਆਂ ਲਈ ਮਰਨ ਦਾ 'ਸਬਕ' ਪਹਿਲੇ ਦਿਨ ਤੋਂ ਸਿੱਖ ਘਰ ਵਿਚ ਦਿੱਤਾ ਜਾਂਦਾ ਰਿਹਾ ਹੈ।' ਮਨੁੱਖ ਨਾਲ ਪਿਆਰ ਤੇ 'ਖਾਲਕ ਨੂੰ ਖਲਕ' ਵਿਚ ਦੇਖਣਾ ਹੀ ਸਿੱਖੀ ਦਾ ਇਕ ਆਦਰਸ਼ ਹੈ। ਪਰਉਪਕਾਰ ਕਰਦਿਆਂ ਜੀਵਨ ਭੇਂਟ ਕਰ ਦੇਣਾ ਸਿੱਖੀ ਦਾ ਮੁੱਖ ਅਸੂਲ ਹੈ। "ਸਬਰ, ਸੰਤੋਖ, ਸਹਿਨਸ਼ੀਲਤਾ ਤੇ ਖੁੱਲ੍ਹਦਿਲੀ ਮਨੁੱਖ ਦੇ ਵੱਡੇ ਗੁਣ ਗਿਣੇ ਗਏ ਹਨ।" ਜਿਸ ਗੁਰੂ ਦੇ ਜੀਵਨ ਉੱਤੇ ਅਸੀਂ ਇਕ ਨਜ਼ਰ ਮਾਰ ਰਹੇ ਹਾਂ ਉਹ ਗੁਰੂ ਵੀ 'ਪਰਉਪਕਾਰੀ, ਸਬਰ ਵਾਲਾ, ਸੰਤੋਖੀ, ਖੁਲ੍ਹ-ਦਿਲਾ, ਦੂਜਿਆਂ ਲਈ ਮਰਨ ਵਾਲਾ ਮਨੁੱਖ ਸੀ।' ਗੁਰੂ ਹਰਿਗੋਬਿੰਦ ਜੀ ਇਕ ਆਦਰਸ਼ਕ ਮਨੁੱਖ ਸਨ। ਜਦ ਉਨ੍ਹਾਂ ਕੀਰਤਪੁਰ ਤੇ ਹਰਿਗੋਬਿੰਦਪੁਰ ਬਣਾਏ ਤਾਂ ਆਪਣੇ ਕੋਲੋਂ ਖ਼ਰਚ ਦੇ ਕੇ ਮੁਸਲਮਾਨਾਂ ਲਈ ਮਸਜਦਾਂ ਬਣਵਾਈਆਂ। ਆਖ਼ਰੀ ਦਮਾਂ ਉੱਤੇ ਪੈਂਦੇ ਖ਼ਾਨ ਨੂੰ ਦੇਖ ਕੇ ਗੁਰੂ ਨੇ ਉਸ ਨੂੰ ਕਲਮਾ ਹੀ ਪੜ੍ਹਨ ਲਈ ਆਖਿਆ। ਇਹ ਵੱਖਰੀ ਗੱਲ ਹੈ, ਅੱਗੋਂ ਪੈਂਦੇ ਖ਼ਾਨ ਨੇ ਕਿਹਾ ਕਿ 'ਤੇਰੀ ਤਲਵਾਰ ਦਾ ਵਾਰ ਹੀ ਮੇਰਾ ਕਲਮਾ ਹੈ।' ਪਰ ਗੁਰੂ ਜੀ ਦੇ ਇਕ ਥਾਵੇਂ ਵੀ ਕੱਟੜਪੁਣਾ ਜਾਂ ਤੁਅੱਸਬ ਨਹੀਂ ਦੱਸਿਆ। ਦੂਜਿਆਂ ਲਈ ਦਰਦ ਉਸ ਮਨੁੱਖ ਦੇ ਮਨ ਵਿਚ ਕਿੰਨਾ ਸੀ, ਇਹ

ਗਵਾਲੀਅਰ ਦੀ ਸਾਖੀ ਤੋਂ ਦੇਖਿਆ ਜਾ ਸਕਦਾ ਹੈ। ਜਦ ਗੁਰੂ ਜੀ ਦੀ ਰਿਹਾਈ ਦੇ ਕਾਗਜ਼ ਆਏ ਤਾਂ ਆਪ ਜੀ ਨੇ ਉਤਨਾ ਚਿਰ ਰਿਹਾ ਹੋਣ ਤੋਂ ਇਨਕਾਰ ਕਰ ਦਿੱਤਾ ਜਿੰਨਾ ਚਿਰ ਤਕ ੫੨ ਬੇਦੋਸ਼ੇ ਕੈਦ ਕੀਤੇ ਰਾਜੇ ਨਹੀਂ ਛੱਡੇ ਜਾਂਦੇ। 'ਬੰਦੀ ਛੋੜ' ਵਾਲਾ ਲਕਬ ਇਸੇ ਗੱਲ ਦਾ ਲਖਾਇਕ ਹੈ।

'ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ ਹੈ', ਇਹ ਆਦਰਸ਼ ਗੁਰੂ ਹਰਿਗੋਬਿੰਦ ਜੀ ਨੇ ਉਸ ਵੇਲੇ ਦ੍ਰਿੜ੍ਹਾਇਆ ਜਦ ਇਕ ਸਿੱਖ ਨੇ ਇਕ ਗ਼ਰੀਬ ਸਿੱਖ ਭਾਈ ਕੱਟੂ ਨੂੰ ਗੁਰੂ ਲਈ ਉਚੇਚਾ ਕੱਢਿਆ, ਸ਼ਹਿਦ ਚਖਾਣ ਤੋਂ ਇਨਕਾਰ ਕਰ ਦਿੱਤਾ। ਗੁਰੂ ਹਰਿਗੋਬਿੰਦ ਜੀ ਨੇ ਉਸ ਸ਼ਹਿਦ ਨੂੰ ਕੀੜਿਆਂ ਨਾਲ ਭਰਿਆ ਕਿਹਾ ਜੋ ਗ਼ਰੀਬ ਸਿੱਖ ਨੂੰ ਮੰਗਣ ਉੱਤੇ ਵੀ ਨਹੀਂ ਦਿੱਤਾ ਗਿਆ। *ਮੁਹਿਸਨ ਫ਼ਾਨੀ* ਹੀ ਲਿਖਦਾ ਹੈ ਕਿ ਗੁਰੂ ਨਿਮਰਤਾ ਤੇ ਹਲੀਮੀ ਦੇ ਪੁੰਜ ਸਨ। ਉਹ ਸਦਾ ਸੰਗਤਾਂ ਨੂੰ ਕਹਿੰਦੇ ਸਨ ਕਿ ਇਹ ਅਰਦਾਸ ਕਰਨ ਕਿ ਵਾਹਿਗੁਰੂ ਉਨ੍ਹਾਂ ਨੂੰ ਗ਼ਰੀਬੀ ਬਖ਼ਸ਼ੇ। ਜਦ ਕਿਸੇ ਨੇ ਆਈ ਸੰਗਤ ਲਈ ਮਠਿਆਈ ਇਹ ਕਹਿ ਕੇ ਨਾ ਦਿੱਤੀ ਕਿ ਇਹ ਗੁਰੂ ਦੀ ਬੱਚੀ ਵੀਰੋ ਦੀ ਬਰਾਤ ਲਈ ਹੈ ਤਾਂ ਗੁਰੂ ਹਰਿਗੋਬਿੰਦ ਜੀ ਨੇ ਫ਼ਰਮਾਇਆ :

"ਸਿੱਖ ਸਮਾਨ ਔਰ ਨਹੀਂ ਨਾਤਾ।
ਸਿਖਨ ਕਰ ਤੇ ਸਵਰੇ ਬਾਤਾ।
ਕਹਾਂ ਤੁਛ ਥੀ ਵਹੁ ਮਠਿਆਈ।
ਜੋ ਸਿਖਨ ਕੈ ਕਾਮ ਨਾ ਆਈ।੧੩੬।
ਸਿਖਿ ਤ੍ਰਿਪਤਿ ਤੇ ਮੈਂ ਤ੍ਰਿਪਤਾਯੋ,
ਸਿਖ ਮੈਂ ਮੇਰੇ ਰੂਪ ਸੁਹਾਯੋ। ੧੩੭।

(ਗੁਰਬਿਲਾਸ, ਪਾਤਸ਼ਾਹੀ ਛੇਵੀਂ)

ਭਾਈ ਸੇਵਾ ਦਾਸ ਦੀਆਂ ਪਰਚੀਆਂ ਨੇ ਗੁਰੂ ਹਰਿਗੋਬਿੰਦ ਜੀ ਦਾ ਇਸ ਸੰਬੰਧ ਵਿਚ ਇਕ ਬਚਨ ਲਿਖਿਆ ਹੈ ਕਿ 'ਜੇਤਾ ਸਾਹਿਬ ਲੋਕਾਂ ਦਾ ਅਦਬ ਕਰੇਗਾ, ਤੇਤੀ ਅਪਨੀ ਭਲਾਈ ਕਰੇਗਾ।'

ਗੁਰੂ ਹਰਿਗੋਬਿੰਦ ਜੀ ਦੀ ਸਹਿਨਸ਼ੀਲਤਾ ਵੀ ਇਕ ਮਿਸਾਲ ਸੀ। *ਮੁਹਿਸਨ ਫ਼ਾਨੀ* ਨੇ ਇਸੇ ਸੰਬੰਧ ਵਿਚ ਕਈ ਕਹਾਣੀਆਂ ਲਿਖੀਆਂ ਹਨ। ਇਕ ਥਾਂ 'ਤੇ ਉਹ ਲਿਖਦਾ ਹੈ ਕਿ ਇਕ ਵਾਰੀ ਇਕ ਬ੍ਰਾਹਮਣ ਜਿਸ ਦਾ ਨਾਂ ਨਾਮਦੇਵ ਸੀ, ਉਸ ਨੇ ਗੁਰ-ਮਰਯਾਦਾ ਦੀ ਉਲੰਘਣਾ ਕੀਤੀ ਤੇ ਗੁਰੂ ਜੀ ਦੇ ਸਪੁੱਤਰ ਲਈ ਨਿਯਤ ਕੀਤੀ ਥਾਂ ਉੱਤੇ ਬੈਠ ਗਿਆ। ਜਦ ਪੁੱਛਿਆ ਗਿਆ ਕਿ ਐਸਾ ਤੂੰ ਕਿਉਂ ਕਰ ਰਿਹਾ ਹੈਂ ਤਾਂ ਉਸ ਕੁਬੋਲ ਬੋਲਣੇ ਸ਼ੁਰੂ ਕਰ ਦਿੱਤੇ। ਗੁਰੂ ਜੀ ਨੇ ਉਸ ਨੂੰ ਬੁਲਾਇਆ ਤੇ ਪੁੱਛਿਆ, "ਓ ਦੇਵ, ਕੀ ਸਾਰੀ ਦੁਨੀਆਂ ਉਸ ਵਾਹਿਗੁਰੂ ਦੀ ਬਣਾਈ ਹੋਈ ਨਹੀਂ?" ਉਸ ਜਵਾਬ ਦਿੱਤਾ ਕਿ ਉਸ ਦੀ ਹੀ ਬਣਾਈ ਹੈ। ਫਿਰ ਗੁਰੂ ਜੀ ਨੇ ਇਕ ਗਧੇ ਵੱਲ ਇਸ਼ਾਰਾ ਕਰ ਕੇ ਪੁੱਛਿਆ : "ਕੀ ਤੂੰ ਜਾਣਦਾ ਹੈਂ ਇਹ ਕੀ ਹੈ?" ਦੇਵ ਨੇ ਉੱਤਰ ਦਿੱਤਾ, "ਤੁਸੀਂ ਵਾਹਿਗੁਰੂ ਨਾਲ ਇਕਮਿਕ ਹੋ, ਸੋ ਤੁਸੀਂ ਵੀ ਇਹ ਹੀ ਹੋ।" ਗੁਰੂ ਜੀ ਨੇ ਸਿਰਫ਼ ਹੱਸ ਦਿੱਤਾ ਤੇ ਜ਼ਰਾ ਭਰ ਵੀ ਗ਼ੁੱਸਾ ਨਾ ਮਨਾਇਆ।

ਇਹ ਤੇ ਕਈ ਹੋਰ ਸਾਖੀਆਂ ਸਾਡੇ ਕਥਨ ਦੀ ਪ੍ਰੋੜ੍ਹਤਾ ਕਰਦੀਆਂ ਹਨ ਕਿ ਸਹਿਨਸ਼ੀਲਤਾ ਦੇ ਗੁਰੂ ਪੁੰਜ ਸਨ। ਕਦੀ ਗ਼ੁੱਸਾ ਉਨ੍ਹਾਂ ਦੇ ਨੇੜੇ ਨਹੀਂ ਸੀ ਆਇਆ। ਨਿਮਰਤਾ ਇਤਨੀ ਕਿ ਜਦ ਬਾਬਾ ਆਨੰਦ ਜੀ ਬ੍ਰਿਧ ਅਵਸਥਾ ਵਿਚ ਗੋਇੰਦਵਾਲ ਤੋਂ ਆਏ ਤਾਂ ਆਪ ਜੀ ਨੇ ਪਾਲਕੀ ਨੂੰ ਆਪ ਮੋਢਾ ਦਿੱਤਾ :

**"ਮਾਨ ਬਢਾਵਨੁ ਕੇ ਨਿਮਿਤ ਪਾਲਕੀ ਲੀਨ ਉਠਾਇ।"**

ਇਹ ਹੋਰ ਗੱਲ ਹੈ ਕਿ ਆਨੰਦ ਜੀ ਛਾਲ ਮਾਰ ਕੇ ਪਾਲਕੀ ਤੋਂ ਬਾਹਰ ਨਿਕਲ ਆਏ। "ਪਰੇ ਕੂਦ ਪਾਲਕੀ ਤਿਆਗੀ।" 'ਸੰਕੋਚ ਦਾਮਨ ਚਲੋ' ਦਾ ਵਾਕ ਗੁਰੂ ਹਰਿ ਰਾਇ ਜੀ ਨੂੰ ਆਪ ਨੇ ਹੀ ਕਿਹਾ ਸੀ।

"ਇਹ ਕਾਰਨ ਹੈ", *ਬੈਨਰਜੀ* ਲਿਖਦਾ ਹੈ, "ਕਿ ਗੁਰੂ ਜੀ ਨੂੰ ਸਾਰੇ ਦਿਲੋਂ ਚਾਹੁੰਦੇ ਤੇ ਪਿਆਰ ਕਰਦੇ ਸਨ ਤੇ ਹਰ ਦੁੱਖ ਤਕਲੀਫ ਤੇ ਬਿਖੜੇ ਸਮੇਂ ਉਨ੍ਹਾਂ ਦਾ ਸਾਥ ਦੇਂਦੇ ਸਨ।" ਗੁਰੂ ਜੀ ਦੇ ਅਕਾਲ ਚਲਾਣੇ ਨੂੰ ਸਾਰਿਆਂ ਇਕ ਕੌਮੀ ਕਹਿਰ ਸਮਝਿਆ ਤੇ ਕਈ ਇਕ ਚਿਤਾ ਵਿਚ ਸੜਨ ਲਈ ਤਿਆਰ ਹੋ ਗਏ। ਦੋ ਇਕ (ਰਾਮ ਸਿੰਘ ਆਦਿ) ਤਾਂ ਗੁਰੂ ਹਰਿ ਰਾਇ ਜੀ ਦੇ ਰੋਕਦਿਆਂ-ਰੋਕਦਿਆਂ ਸੜ ਵੀ ਮਰੇ।

ਗੁਰੂ ਹਰਿਗੋਬਿੰਦ ਜੀ ਇਕ ਮਹਾਨ ਗੁਰੂ, ਮਹਾਨ ਯੋਧੇ, ਮਹਾਨ ਪਰਉਪਕਾਰੀ ਤੇ ਇਕ ਆਦਰਸ਼ਕ ਇਨਸਾਨ ਸਨ। ਉਨ੍ਹਾਂ ਦੀ ਗੁਰਿਆਈ ਸਮੇਂ ਸਿੱਖੀ ਪੱਕੇ ਪੈਰਾਂ ਉੱਤੇ ਖੜ੍ਹੀ ਹੋ ਗਈ ਜਿਸ ਨੂੰ ਔਰੰਗਜ਼ੇਬੀ ਝੱਖੜ ਵੀ ਹਿਲਾ ਨਾ ਸਕੇ।






# ਗੁਰੂ ਹਰਿ ਰਾਇ ਸਾਹਿਬ

## (੧੬੩੦-੧੬੬੧)

"ਅਨ ਭੈ ਛਬਿ ਸਤਿਗੁਰ ਹਰਿ ਰਾਇ"

**ਮੁੱਢਲਾ ਜੀਵਨ** : ਗੁਰੂ ਹਰਿ ਰਾਇ ਸਾਹਿਬ[1] ਦਾ ਜਨਮ ਕੀਰਤਪੁਰ ਵਿਖੇ ੩੦ ਜਨਵਰੀ ਸੰਨ ੧੬੩੦ ਨੂੰ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਬਾਬਾ ਗੁਰਦਿੱਤਾ ਜੀ ਸੀ ਜੋ ਗੁਰੂ ਹਰਿਗੋਬਿੰਦ ਜੀ ਮਹਾਰਾਜ ਦੇ ਸਭ ਤੋਂ ਵੱਡੇ ਸਪੁੱਤਰ ਸਨ। ਗੁਰੂ ਹਰਿ ਰਾਇ ਜੀ ਤੋਂ ਵੱਡੇ ਬਾਬਾ ਧੀਰ ਮੱਲ ਸਨ ਪਰ ਉਹ ਆਪਣੀਆਂ ਕੁਟਲ ਚਾਲਾਂ ਤੇ ਸਾਜ਼ਿਸ਼ਾਂ ਕਰਕੇ ਛੇਤੀ ਹੀ ਬਦਨਾਮ ਹੋ ਗਏ ਸਨ।

**ਬਾਲਪਣ** : ਸਾਰਾ ਬਚਪਨ ਕੀਰਤਪੁਰ ਦੀ ਵਿਸ਼ਾਲ ਦੂਨ ਵਿਚ ਗੁਜ਼ਾਰਿਆ ਤੇ ਸੁਭਾਅ ਵਿਚ ਕੋਮਲਤਾ ਤੇ ਪਿਆਰ ਜਿਹੇ ਗੁਣ ਉੱਚੇ ਹੋਣ ਲੱਗੇ। ਇਕ ਛੋਟੀ ਜਿਹੀ ਘਟਨਾ ਨੇ ਉਨ੍ਹਾਂ ਦੇ ਜੀਵਨ ਉੱਤੇ ਦੂਰ-ਰਸੀ ਅਸਰ ਪਾਇਆ। ਇਕ ਵਾਰੀ ਬਾਗ ਵਿਚ ਸੈਰ ਕਰਦਿਆਂ (ਗੁਰੂ) ਹਰਿ ਰਾਇ ਸਾਹਿਬ ਦੇ ਕਲੀਆਂ ਵਾਲੇ ਚੋਲੇ ਨਾਲ ਟਹਿਣੀ ਨਾਲੋਂ ਇਕ ਫੁੱਲ ਟੁੱਟ ਕੇ ਜ਼ਮੀਨ ਉੱਤੇ ਡਿੱਗ ਪਿਆ। ਗੁਰੂ ਹਰਿਗੋਬਿੰਦ ਜੀ ਨੇ ਸਹਿਜ ਸੁਭਾਅ ਕਿਹਾ, 'ਚੋਲਾ ਸੰਭਾਲ ਕੇ ਟੁਰੀਦਾ ਹੈ।' 'ਦਾਮਨ ਸੰਕੋਚ ਚਲੋ।' ਉਸ ਦਿਨ ਤੋਂ ਲੈ ਕੇ ਜੋਤੀ ਜੋਤ ਸਮਾਉਣ ਤਕ ਗੁਰੂ ਜੀ ਨੇ ਭਾਵੇਂ ਕਈ ਵਾਰੀ ਕਲੀਆਂ ਵਾਲਾ ਚੋਲਾ ਪਾਇਆ ਪਰ ਉਸ ਨੂੰ ਸਮੇਟ ਕੇ ਹੀ ਰੱਖਿਆ। ਨਾਲ ਹੀ ਫੁੱਲ ਡਿੱਗਣ ਦਾ ਅਸਰ ਕੋਮਲ ਮਨ ਉੱਤੇ ਐਸਾ ਪਿਆ ਕਿ ਸਾਰੀ ਉਮਰ ਕਿਸੇ ਦਾ ਦਿਲ ਨਾ ਦੁਖਾਇਆ। ਲੋਕਾਂ ਨਾਲ ਪੁੱਜ ਕੇ ਪਿਆਰ ਕੀਤਾ। ਬਾਬਾ ਫ਼ਰੀਦ ਜੀ ਦੇ ਸਲੋਕ "ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥ ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ" ਦਾ ਅਮਲੀ ਅਰਥ ਕਰਕੇ ਦੱਸਦੇ ਰਹੇ।

**ਗੁਰ-ਗੱਦੀ ਮਿਲਣੀ** : ਗੁਰੂ ਹਰਿਗੋਬਿੰਦ ਜੀ ਦੇਖ ਰਹੇ ਸਨ ਕਿ ਉਨ੍ਹਾਂ ਦੇ ਆਪਣੇ ਪੁੱਤਰਾਂ ਵਿਚੋਂ ਕੋਈ ਵੀ ਗੁਰ-ਗੱਦੀ ਦੀ ਮਹਾਨ ਜ਼ਿੰਮੇਵਾਰੀ ਸੰਭਾਲਣ ਦੇ ਅਜੇ ਯੋਗ ਨਹੀਂ। ਬਾਬਾ ਗੁਰਦਿੱਤਾ ਜੀ ਸੰਨ ੧੬੩੮ ਨੂੰ ਅਕਾਲ ਚਲਾਣਾ ਕਰ ਗਏ ਸਨ। (ਗੁਰੂ) ਤੇਗ਼ ਬਹਾਦਰ ਦੁਨੀਆਂ ਤੋਂ ਉਪਰਾਮ ਸਮਾਧੀ ਵਿਚ ਜੁੜੇ ਹੋਏ ਸਨ।

---

1. ਸਮੁੱਚੀ ਜੀਵਨੀ ਲਈ ਮੇਰੀ ਹੀ ਕ੍ਰਿਤ 'ਨਿਰਭਉ ਨਿਰਵੈਰ' ਪੜ੍ਹੋ।

ਬਾਬਾ ਅਟੱਲ ਜੀ ਵੀ ਛੋਟੀ ਉਮਰੇ ਗੁਜ਼ਰ ਗਏ ਸਨ। ਬਾਕੀ ਦੋਨੋਂ ਸਪੁੱਤਰ ਬਾਬਾ ਅਣੀ ਰਾਇ ਜੀ ਤੇ ਬਾਬਾ ਸੂਰਜ ਮੱਲ ਦੁਨੀਆਂਦਾਰ ਜ਼ਿਆਦਾ ਸਨ। ਗੁਰਗੱਦੀ ਲਈ ਯੋਗ ਸੱਜਣ ਤਿਆਰ ਕਰਨ ਦਾ ਕੰਮ ਉਨ੍ਹਾਂ ਆਪਣੇ ਜ਼ਿੰਮੇ ਲਿਆ ਤੇ ਕੀਰਤਪੁਰ ਰਹਿੰਦਿਆਂ (ਗੁਰੂ) ਹਰਿ ਰਾਇ ਜੀ ਨੂੰ ਆਪਣੀ ਛਤਰ ਛਾਇਆ ਹੇਠ ਸਿੱਖਿਆ ਦਿੱਤੀ। ਗੁਰੂ ਜੀ ਨੇ ਪਰਖ ਲਿਆ ਸੀ ਕਿ (ਗੁਰੂ) ਹਰਿ ਰਾਇ ਜੀ ਹੀ ਗੁਰਿਆਈ ਦੀ ਜ਼ਿੰਮੇਵਾਰੀ ਨਿਬਾਹ ਸਕਦੇ ਹਨ। ਧੀਰ ਮੱਲ ਜੀ ਵੀ ਆਪਣੇ ਆਪ ਨੂੰ ਟਾਕਰੇ ਦਾ ਸਮਝਦੇ ਸਨ ਪਰ ਉਨ੍ਹਾਂ ਦਾ ਸਾਜ਼ਿਸ਼ੀ ਤੇ ਦੁਨੀਆਂਦਾਰੀ ਵਾਲਾ ਸੁਭਾਅ ਰੁਕਾਵਟ ਬਣਿਆ। ੩ ਮਾਰਚ, ਸੰਨ ੧੬੪੪ ਨੂੰ ਗੁਰੂ ਹਰਿਗੋਬਿੰਦ ਜੀ ਜੋਤੀ ਜੋਤ ਸਮਾਏ ਤਾਂ ਗੁਰ-ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿ ਰਾਇ ਜੀ ਨੂੰ ਦੇ ਗਏ।

## ਗੁਰੂ ਜੀਵਨ

**ਸ੍ਰੀ ਪਤਿ, ਜੋਤਿ ਸਰੂਪ ਅਨੂਪਮ, ਭੂਪਨ ਭੂਪ, ਨਮੋ ਹਰਿਰਾਯਾ॥**

**(ਕਵੀ ਸੰਤੋਖ ਸਿੰਘ)**

**ਫ਼ੌਜ ਕਾਇਮ ਰੱਖਣੀ** : ਗੁਰੂ ਹਰਿ ਰਾਇ ਸਾਹਿਬ ਨੇ ਇਹ ਜ਼ਰੂਰੀ ਸਮਝਿਆ ਕਿ ਫ਼ੌਜ ਗੁਰੂ ਹਰਿਗੋਬਿੰਦ ਜੀ ਨੇ ਸਾਜੀ ਸੀ, ਉਹ ਕਾਇਮ ਰੱਖੀ ਜਾਏ। ੨੨੦੦ ਦੇ ਨੇੜੇ ਸਵਾਰ ਗੁਰੂ ਜੀ ਨੇ ਆਪਣੇ ਕੋਲ ਰੱਖ ਲਏ। ਫ਼ੌਜ ਉਸੇ ਤਰ੍ਹਾਂ ਹਰ ਮੌਕੇ ਲਈ ਤਿਆਰ ਸੀ ਪਰ ਗੁਰੂ ਹਰਿ ਰਾਇ ਸਾਹਿਬ ਨੇ ਅੰਦਰ ਹੀ ਅੰਦਰ ਮਨ ਵਿਚ ਇਕ ਹੋਰ ਫ਼ੈਸਲਾ ਵੀ ਕੀਤਾ ਹੋਇਆ ਸੀ ਕਿ ਫ਼ੌਜ ਨੂੰ ਕਦੀ ਵੀ ਜੰਗ ਵਿਚ ਨਹੀਂ ਧਕੇਲਣਾ ਤੇ ਵਾਹ ਲੱਗਦੀ ਹੱਥ ਨਹੀਂ ਉਠਾਣਾ। ਇਥੋਂ ਤਕ ਕਿ ਸ਼ਿਕਾਰ ਕਰਨ ਵੇਲੇ ਵੀ ਸ਼ਿਕਾਰ ਜ਼ਿੰਦਾ ਹੀ ਪਕੜਦੇ ਅਤੇ ਫਿਰ ਰੱਖ (ਸੈਂਕਚੂਅਰੀ) ਵਿਚ ਖੁੱਲ੍ਹਾ ਛੱਡ ਦੇਂਦੇ। ਤਾਕਤ ਹੁੰਦੇ ਵਰਤੋਂ ਵਿਚ ਨਾ ਲਿਆਉਣੀ ਅਸਲ ਅਹਿੰਸਾ ਹੈ। ਤਾਣ ਹੁੰਦੇ ਨਿਤਾਣਾ ਰਹਿਣਾ, ਮਾਣ ਹੁੰਦੇ ਨਿਮਾਣਾ ਰਹਿਣਾ ਅਸਲ ਵਿਚ ਦੈਵੀ ਗੁਣ ਹਨ। ਗੁਰੂ ਹਰਿ ਰਾਇ ਜੀ ਨੇ ਆਪਣੀ ਜ਼ਿੰਦਗੀ ਵਿਚ ਇਕ ਵੀ ਲੜਾਈ ਨਾ ਲੜੀ। ਵਿਰੋਧੀਆਂ ਨੇ ਕਈ ਵਾਰੀ ਹੱਲਾ ਬੋਲਿਆ ਜੰਗ ਤਕ ਨੌਬਤ ਵੀ ਆਈ ਪਰ ਗੁਰੂ ਹਰਿ ਰਾਇ ਸਾਹਿਬ ਜੀ ਨੇ ਸੂਝ ਤੇ ਸਿਆਣਪ ਨਾਲ ਖ਼ਤਰਿਆਂ ਨੂੰ ਟਾਲਿਆ। ਧੀਰ ਮੱਲ ਨੇ ਵਿਰੋਧ ਵੀ ਕੀਤੇ ਪਰ ਗੁਰੂ ਜੀ ਨੇ ਤਲਵਾਰ ਨਾ ਉਠਾਈ। ਸ਼ਾਹ ਜਹਾਨ ਦੇ ਪੁੱਤਰਾਂ ਵਿਚਕਾਰ ਤਖ਼ਤ-ਨਸ਼ੀਨੀ ਜੰਗ ਵੇਲੇ ਜਦ ਖ਼ਤਰਾ ਸਿਰ ਉੱਤੇ ਆ ਗਿਆ ਤਾਂ ਵੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਜੰਗ ਦੀ ਨੀਤੀ ਨੂੰ ਨਾ ਅਪਣਾਇਆ। ਇਸ ਨੀਤੀ ਦਾ ਸਦਕਾ ਸਿੱਖਾਂ ਵਿਚ ਸਹਿਨਸ਼ੀਲਤਾ ਵਰਗਾ ਉੱਚਾ ਗੁਣ ਪੈਦਾ ਹੋਇਆ।

**ਨਿੱਤ-ਕਰਮ** : ਪਹਿਰ ਰਾਤ ਆਪ ਜੀ ਉੱਠਦੇ। ਪੰਜ ਇਸ਼ਨਾਨਾ ਕਰਕੇ ਸੈਰ ਕਰਦੇ ਤੇ ਫਿਰ ਖੁੱਲ੍ਹਾ ਇਸ਼ਨਾਨ ਕਰਦੇ। ਇਕ ਸੌ ਇਕ ਗਾਗਰ ਨਾਲ ਇਸ਼ਨਾਨ ਕਰਨ ਦੀ ਗੱਲ ਮਹਿਮਾ ਪ੍ਰਕਾਸ਼ ਨੇ ਲਿਖੀ ਹੈ।[1] ਫਿਰ ਸਮਾਧੀ ਲਗਾ ਲੈਂਦੇ : "ਨਿਰ

1. ਏਕ ਸੌ ਗਾਗਰ ਜਲ ਭਰੇ। ਤਾ ਸੌ ਮਜਨ ਸਤਿਗੁਰ ਕਰੇ। (ਸਾਖੀ ਦੂਜੀ ਪਾਤਸ਼ਾਹੀ ਸਤਵੀਂ)

ਬਿਪਲਕ ਸਮਾਧ ਦ੍ਰਿੜ ਗਹੈ।"

ਫਿਰ ਸੰਗਤ ਵਿਚ ਪੁੱਜਦੇ। ਪਹਿਲਾਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਹੁੰਦਾ ਫਿਰ ਨਿਰੋਲ ਕੀਰਤਨ ਰਬਾਬੀ ਕਰਦੇ। ਜੋਟੀਆਂ ਦੇ ਸ਼ਬਦ ਜ਼ਰੂਰ ਪੜ੍ਹਵਾਂਦੇ। ਫਿਰ ਜੋ ਵੀ ਕਿਸੇ ਨੇ ਕੁਝ ਪ੍ਰਸ਼ਨ ਕਰਨਾ ਹੁੰਦਾ, ਸੰਗਤ ਵਿਚ ਹੀ ਕਰਦਾ। ਆਪ ਜੀ ਪ੍ਰਸ਼ਾਦ ਲੰਗਰ ਵਿਚ ਛਕਦੇ। ਹੁਣ ਲੰਗਰ ਵਿਚ ਮਾਸ ਨਹੀਂ ਸੀ ਬਣਦਾ। ਫਿਰ ਦੁਪਹਿਰ ਨੂੰ ਕੁਝ ਆਰਾਮ ਕਰਦੇ ਤੇ ਸ਼ਿਕਾਰ ਨੂੰ ਚੜ੍ਹ ਪੈਂਦੇ। ਜੀਵਤ ਹੀ ਸ਼ਿਕਾਰ ਪਕੜ ਲਿਆਂਦੇ ਅਤੇ :

"ਗ੍ਰਹ ਮੈਂ ਰਾਖ ਪਾਲਨਾ ਹੋਇ। ਖਾਨ ਪਾਨ ਦੁਖ ਤਿਨੇ ਨ ਕੋਇ॥"

ਸ਼ਾਮ ਨੂੰ ਕਥਾ ਹੁੰਦੀ। ਕਥਾ ਆਪੂੰ ਹੀ ਕਰਦੇ। ਕੀਰਤਨ ਉਪਰੰਤ ਰਹਿਰਾਸ ਦਾ ਪਾਠ ਹੁੰਦਾ। ਲੰਗਰ ਛਕ ਕੇ ਸੋਹਿਲਾ ਦਾ ਪਾਠ ਕਰਕੇ ਪਹਿਰ ਰਾਤ ਲਈ ਬਿਰਾਜ ਜਾਂਦੇ।

**ਪ੍ਰਚਾਰ ਵੱਲ ਖ਼ਾਸ ਧਿਆਨ** : ਗੁਰੂ ਹਰਿ ਰਾਇ ਜੀ ਨੇ ਪ੍ਰਚਾਰ ਦੇ ਕੰਮ ਨੂੰ ਢਿੱਲਾ ਨਾ ਹੋਣ ਦਿੱਤਾ। ਜੋ ਕੋਈ ਵੀ ਦਰਬਾਰ ਵਿਚ ਆਉਂਦਾ ਉਸ ਨੂੰ 'ਵੰਡ ਛਕਣ' ਤੇ 'ਸੇਵਾ' ਅਪਣਾਉਣ ਲਈ ਕਹਿੰਦੇ। ਕਈ ਨਵੇਂ ਪ੍ਰਚਾਰਕ ਨਿਯਤ ਕਰਕੇ ਦੂਰ-ਦੁਰਾਡੇ ਮੁਲਕ ਵਿਚ ਭੇਜੇ ਗਏ। ਇਕ ਸੰਨਿਆਸੀ ਭਗਤ ਭਗਵਾਨ ਨੂੰ ਪੂਰਬ ਵੱਲ ਭੇਜਿਆ। ਸੁਥਰੇ ਸ਼ਾਹ ਨੂੰ ਦਿੱਲੀ ਤੇ ਭਾਈ ਫੇਰੂ ਜੀ ਨੂੰ ਰਾਜਸਥਾਨ ਵੱਲ ਪ੍ਰਚਾਰ ਲਈ ਭੇਜਿਆ। ਕੈਥਲ ਤੇ ਬਾਗੜੀਆਂ ਖ਼ਾਨਦਾਨਾਂ ਦੇ ਮੋਢੀ ਭਾਈਆਂ ਨੂੰ ਮਾਲਵੇ ਦੇ ਇਲਾਕੇ ਵਿਚ ਪ੍ਰਚਾਰ ਕਰਨ ਦਾ ਕੰਮ ਸੌਂਪਿਆ। ਦੁਆਬਾ ਬਾਰੀ ਵਿਚ ਭਾਈ ਫੇਰੂ ਨੂੰ ਸਿੱਖੀ ਦੇ ਪ੍ਰਚਾਰ ਲਈ ਮੁਕੱਰਰ ਕੀਤਾ। ਆਦਿ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਬੀੜਾਂ ਆਪ ਜੀ ਨੇ ਲਿਖਵਾ ਤਿਆਰ ਕੀਤੀਆਂ। ਆਪਣੀ ਹੱਥੀਂ ਮੂਲ ਮੰਤਰ ਨੂੰ ਨਿਖੇੜ ਕੇ ਲਿਖਿਆ ਤਾਂ ਕਿ ਬਾਣੀ ਪੜ੍ਹਨ ਸਮਝਣ ਵਿਚ ਆਸਾਨੀ ਰਹੇ। ਇਸ ਪ੍ਰਚਾਰ ਨੇ ਸਮੇਂ ਸਿਰ ਠੱਲ੍ਹ ਪਾਈ। ਜਦ ਔਰੰਗਜ਼ੇਬ ਸੰਨ ੧੬੫੮ ਨੂੰ ਤਖ਼ਤ ਉੱਤੇ ਬੈਠਾ ਤਾਂ ਉਸ ਇਸਲਾਮ ਤੋਂ ਇਲਾਵਾ ਹੋਰ ਧਰਮਾਂ ਨੂੰ ਮੁਕਾਉਣ ਦੀਆਂ ਜਦ ਵਿਉਂਤਾਂ ਬਣਾਈਆਂ। ਇਸੇ ਪ੍ਰਚਾਰ ਦਾ ਸਦਕਾ ਸਿੱਖ ਉਨ੍ਹਾਂ ਅੱਤਿਆਚਾਰਾਂ ਦਾ ਮੁਕਾਬਲਾ ਕਰ ਸਕੇ।

**ਝੜਪ** : ਗੁਰੂ ਹਰਿ ਰਾਇ ਜੀ ਦੁਆਬੇ ਵਿਚ ਵਿਚਰ ਰਹੇ ਸਨ ਕਿ ਮੁਖਲਿਸ ਖਾਂ ਦੇ ਪੋਤਰੇ ਉਮਰ ਹਯਾਤ ਖ਼ਾਨ ਨੇ ਗੁਰੂ ਹਰਿ ਰਾਇ ਜੀ 'ਤੇ ਹੱਲਾ ਬੋਲ ਦਿੱਤਾ। ਆਪ ਜੀ ਪਿੱਛੇ ਭਾਈ ਭਗਤੂ ਦਾ ਪੁੱਤਰ 'ਗੌਰਾ' ਕੁਝ ਚੋਣਵੇਂ ਫ਼ੌਜੀਆਂ ਨਾਲ ਆ ਰਿਹਾ ਸੀ। ਉਸ ਨੇ ਹਯਾਤ ਖ਼ਾਨ ਦੀ ਫ਼ੌਜ ਨੂੰ ਫਗਵਾੜੇ ਦੇ ਨੇੜੇ 'ਪਲਾਹੀ' ਰੋਕ ਪਾਈ ਤੇ ਹਯਾਤ ਨੂੰ ਹਾਰ ਦਿੱਤੀ। ਗੌਰਾ ਨੂੰ ਵੀ ਵਰ ਦਿੱਤਾ ਕਿ ਤੇਰਾ ਰਾਜ ਤੇ ਰਾਜਧਾਨੀ ਹੋਵੇਗੀ। ਇਸੇ ਦੀ ਸੰਤਾਨ ਪਿੱਛੋਂ ਕੈਥਲ ਦੀ ਮਾਲਕ ਬਣੀ ਜਿਸ ਪਾਸ ਪ੍ਰਸਿੱਧ ਵਿਦਵਾਨ ਭਾਈ ਸੰਤੋਖ ਸਿੰਘ ਜੀ ਨੇ ਟਿਕ ਕੇ ਸੂਰਜ ਪ੍ਰਕਾਸ਼ ਜਿਹਾ ਮਹਾਨ ਗ੍ਰੰਥ ਰਚਿਆ।

**ਪ੍ਰਚਾਰ ਦੌਰੇ** : ਮਾਝੇ ਅਤੇ ਦੁਆਬੇ ਵਿਚ ਤਾਂ ਸਦੀਆਂ ਤੋਂ ਪ੍ਰਚਾਰ ਹੋ ਰਿਹਾ ਸੀ ਪਰ ਮਾਲਵੇ ਵਿਚ ਸਿਵਾਇ ਗੁਰੂ ਹਰਿਗੋਬਿੰਦ ਜੀ ਦੇ ਕਿਸੇ ਗੁਰੂ ਨੇ ਚਰਨ ਨਹੀਂ ਪਾਏ ਸਨ ਪਰ ਗੁਰੂ ਹਰਿ ਰਾਇ ਸਾਹਿਬ ਨੇ ਇਸ ਇਲਾਕੇ ਵਿਚ ਜਾ ਕੇ ਪ੍ਰਚਾਰ ਦਾ ਕੰਮ ਆਰੰਭਿਆ। ਆਪ ਜੀ ਨੇ ਬਖ਼ਸ਼ਸ਼ਾਂ ਵੀ ਸਾਜੀਆਂ। ਪਟਿਆਲਾ, ਨਾਭਾ ਤੇ ਜੀਂਦ ਦੇ ਵਡੇਰਿਆਂ 'ਰਾਮਾ ਤੇ ਤਿਲੋਕਾ' ਨੂੰ ਗੁਰੂ ਹਰਿ ਰਾਇ ਸਾਹਿਬ ਨੇ ਵਰ ਬਖ਼ਸ਼ੇ ਕਿ "ਉਹ ਰਾਜ ਕਮਾਉਣਗੇ।" ਇਸੇ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦੇ ਵਡੇਰਿਆਂ ਭਾਈ ਬੁੱਢਾ ਜੀ ਨੂੰ ਵੀ ਅਸੀਸਾਂ ਦਿੱਤੀਆਂ। ਗੁਰੂ ਜੀ ਮਾਲਵੇ ਦੇ ਬਹੁਤ ਸਾਰੇ ਪਿੰਡਾਂ ਵਿਚ ਵਿਚਰੇ। ਪਿਆਰ ਤੇ ਹਲੀਮੀ ਦਾ ਪ੍ਰਚਾਰ ਕੀਤਾ।

**ਭਾਈ ਹਕੀਕਤ ਰਾਏ ਦੇ ਦਾਦਾ ਭਾਈ ਨੰਦ ਲਾਲ ਪੁਰੀ ਦਾ ਗੁਰੂ ਪਾਸ ਆਉਣਾ**: ਗੁਰੂ ਹਰਿ ਰਾਇ ਜੀ ਸਿੱਖੀ ਨੂੰ ਪੱਕੇ ਪੈਰਾਂ 'ਤੇ ਕਰਨ ਲਈ ਵੱਖਰੀ ਮਰਯਾਦਾ ਦੀ ਰੱਖੀ ਨੀਂਹ ਤੇ ਮਹੱਲ ਉਸਾਰੇ ਜਾ ਰਹੇ ਸਨ। ਜਦ ਆਪ ਜੀ ਸਿਆਲਕੋਟ ਦੇ ਨਜ਼ਦੀਕ ਗਲੋਟੀਆਂ ਖੁਰਦ ਪੁੱਜੇ ਤਾਂ ਉਥੇ ਭਾਈ ਨੰਦ ਲਾਲ ਜੀ ਪੁਰੀ ਦਰਸ਼ਨਾਂ ਨੂੰ ਆਏ। ਉਨ੍ਹਾਂ ਦੇ ਹੀ ਪੋਤਰੇ ਭਾਈ ਹਕੀਕਤ ਰਾਏ ਜੀ ਸਨ। ਭਾਈ ਨੰਦ ਲਾਲ ਜੀ ਨੇ ਜਦ ਉਪਦੇਸ਼ ਮੰਗਿਆ ਤਾਂ ਸਤਵੇਂ ਪਾਤਸ਼ਾਹ ਨੇ ਫ਼ਰਮਾਇਆ : ਤਿੰਨ ਗੱਲਾਂ ਨਹੀਂ ਕਰੇਗਾ ਤਾਂ 'ਧਰਮ ਤੇਰੇ ਘਰ ਰਵ੍ਹੇਗਾ। ਇਕ, ਟੋਪੀ ਨਾ ਪਹਿਨਣੀ, ਦੂਜੇ, ਤੰਮਾਕੂ ਨਾ ਪੀਣਾ ਅਤੇ ਤੀਜੇ ਕੇਸ ਕਤਲ ਨਾ ਕਰਾਉਣੇ।' ਭਾਈ ਜੀ ਨੇ ਤਿੰਨੇ ਗੱਲਾਂ ਪੱਲੇ ਬੰਨ੍ਹ ਲਈਆਂ ਅਤੇ ਉਨ੍ਹਾਂ ਦਾ ਨਾਂ 'ਧਰਮੀ' ਪੈ ਗਿਆ। ਉਨ੍ਹਾਂ ਦੇ ਪੁੱਤਰ ਭਾਈ ਮਾਘਮੱਲ ਜੀ ਸਿੱਖਾਂ ਨਾਲ ਹਮਦਰਦੀ ਰੱਖਦੇ ਸਨ ਤੇ ਲੋੜ ਵੇਲੇ ਰਸਦ ਤੇ ਰਕਮ ਪੁਜਾਂਦੇ ਸਨ। ਭਾਈ ਮਾਘ ਮੱਲ ਦਾ ਪੁੱਤਰ ਹੀ ਹਕੀਕਤ ਰਾਏ ਜੀ ਸੀ, ਜੋ ਜ਼ਕਰੀਆ ਖਾਂ ਹੱਥੋਂ ਸ਼ਹੀਦ ਹੋਏ।

**ਗੁਰੂ ਜੀ ਨੇ ਆਪਣੇ ਤੋਸ਼ੇਖ਼ਾਨੇ ਤੋਂ ਬੀਮਾਰ ਦਾਰਾ ਲਈ ਹਰੀੜਾਂ ਭੇਜੀਆਂ**: ਗੁਰੂ ਨਾਨਕ ਜੀ ਨੇ ਆਪਣੀ ਉਦਾਸੀ ਦੇ ਆਰੰਭ ਵਿਚ ਕੋਹੜੀਆਂ ਨਾਲ ਪਿਆਰ ਕਰ ਕੇ ਇਨਸਾਨੀ ਹਮਦਰਦੀ ਦਾ ਅਮਲੀ ਸਬੂਤ ਦਿੱਤਾ ਸੀ। ਬਾਕੀ ਗੁਰੂ ਸਾਹਿਬਾਨ ਵੀ ਉਸੇ ਤਰ੍ਹਾਂ ਕਰਦੇ ਰਹੇ। ਗੁਰੂ ਅਰਜਨ ਸਾਹਿਬ ਨੇ ਕੋਹੜੀਆਂ ਲਈ ਘਰ ਵੀ ਬਣਾਇਆ ਜੋ ਵਿਤਕਰੇ ਤੋਂ ਉੱਤੇ ਉੱਠ ਕੇ ਹਰ ਪ੍ਰਾਣੀ ਮਾਤਰ ਨੂੰ ਪਨਾਹ ਦੇਂਦਾ ਸੀ। ਗੁਰੂ ਘਰ ਵਿਚ ਲੋੜਵੰਦਾਂ ਲਈ ਤੇ ਕਈ ਬੀਮਾਰੀਆਂ ਲਈ ਅਮੁੱਲ ਔਖਧ ਵੀ ਸਨ। ਸ਼ਾਹਜਹਾਨ ਦਾ ਵੱਡਾ ਪੁੱਤਰ ਦਾਰਾ ਬੀਮਾਰ ਪੈ ਗਿਆ। ਇਹ ਕਿਹਾ ਜਾਂਦਾ ਹੈ ਕਿ ਖਾਣੇ ਵਿਚ ਔਰੰਗਜ਼ੇਬ ਨੇ ਦਾਰਾ ਨੂੰ ਸ਼ੇਰ ਦੀ ਮੁੱਛ ਦਾ ਵਾਲ ਖਵਾ ਦਿੱਤਾ ਸੀ। ਹਕੀਮਾਂ ਤੇ ਵੈਦਾਂ ਨੇ ਬੀਮਾਰੀ ਸਖ਼ਤ ਦੱਸੀ ਤੇ ਇਲਾਜ ਦੱਸਿਆ :

"ਹਰੜ ਆਇ ਬੜਿਤੋਲ ਕੀ ਚੰਦੈ ਸਿਰਸਾਹੀ।
ਇਕ ਮਾਸੇ ਕੋ ਲੌਂਗ ਹੁਇ ਅਨੁਵਾਵਹੁ ਪਾਹੀ।"

ਸਾਰਿਆਂ ਪਾਸੇ ਢੂੰਡ-ਭਾਲ ਕੀਤੀ ਗਈ ਪਰ ਵਿਅਰਥ। 'ਖੋਜੇ ਨਹੀਂ ਮਿਲੇ ਕਾਰਜ ਅਤਿ ਭੀੜ।' ਆਖ਼ਿਰ ਕਿਸੇ ਦੱਸ ਪਾਈ ਕਿ ਗੁਰੂ ਸਾਹਿਬ ਕੋਲ ਦਵਾਈਆਂ

ਦਾ ਅਮੁੱਲ ਖ਼ਜ਼ਾਨਾ ਹੈ। ਗੁਰੂ ਹਰਿ ਰਾਇ ਜੀ ਨੇ ਸ਼ਾਹ ਨੂੰ ਲੋੜਵੰਦ ਜਾਣ ਕੇ ਉਹ ਕੀਮਤੀ ਦਵਾਈ ਭੇਜੀ। ਨਾਲ ਹੀ ਗੁਰੂ ਪਾਤਸ਼ਾਹ ਨੇ ਇਕ ਮੋਤੀ ਵੀ ਭੇਜਿਆ ਕਿ ਉਸ ਨੂੰ ਪੀਸ ਕੇ ਦਵਾਈ ਦੇ ਤੌਰ 'ਤੇ ਵਰਤਿਆ ਜਾਏ। *ਮੈਕਾਲਫ਼* ਦਾ ਲਿਖਣਾ ਹੈ ਕਿ ਸ਼ਾਹਜਹਾਨ ਨੇ ਆਪੂੰ ਚਿੱਠੀ ਲਿਖੀ ਸੀ। ਦਾਰਾ ਬਿਲਕੁਲ ਅਰੋਗ ਹੋ ਗਿਆ। ਦਾਰਾ ਉਂਝ ਵੀ ਸੂਫ਼ੀ ਖ਼ਿਆਲਾਂ ਦਾ ਸੀ। ਦਾਰਾ ਮੀਆਂ ਮੀਰ ਦਾ ਚੇਲਾ ਸੀ। ਮੀਆਂ ਮੀਹ ਜੀ ਵੀ ਬੜਾ ਪਿਆਰ ਕਰਦੇ ਸਨ। ਉਸ ਨੇ ਮੀਆਂ ਮੀਰ ਜੀ ਕੋਲੋਂ ਹੀ ਗੁਰੂ ਹਰਿ ਰਾਇ ਜੀ ਤੇ ਗੁਰੂ ਹਰਿਗੋਬਿੰਦ ਦੀ ਉਪਮਾ ਸੁਣੀ ਸੀ। ਦਾਰਾ ਬਾਰੇ ਸਾਡੇ ਇਤਿਹਾਸ ਨੇ ਵੀ ਲਿਖਿਆ ਹੈ ਕਿ ਉਹ :

**"ਅਤਿ ਸੁੰਦਰ ਸੀਲਵੰਤ ਸ਼ੁਭ ਕਾਮ।**
**ਸਾਬਤ ਦੀਨ ਅਹਲ ਇਸਲਾਮ।"**

ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਕਈ ਵਿਚਾਰਾਂ ਉਸ ਨੇ ਸਾਂਝੀਆਂ ਕੀਤੀਆਂ। ਇਹ ਹੀ ਕਹਿੰਦਾ ਗਿਆ :

**"ਵੈ ਫ਼ਕੀਰ ਰਬ ਕੀ ਜਾਤ।**
**ਬੇ ਖਾਹਸ਼, ਜਾਹਰ ਕਰਾਮਾਤ।"**

**ਤਖ਼ਤ-ਨਸ਼ੀਨੀ ਦੀ ਜੰਗ ਤੇ ਦਾਰਾ ਦੀ ਮਦਦ** : ਦਸੰਬਰ ੧੬੫੭ ਵਿਚ ਸ਼ਾਹਜਹਾਨ ਸਖ਼ਤ ਬੀਮਾਰ ਹੋ ਗਿਆ। ਉਸ ਦੀ ਬੀਮਾਰੀ ਨੂੰ ਨਾ ਠੀਕ ਹੋਣ ਵਾਲੀ ਸਮਝ ਕੇ ਸ਼ਾਹਜਹਾਨ ਦੇ ਪੁੱਤਰਾਂ : ਦਾਰਾ, ਸੁਜ਼ਾਹ, ਔਰੰਗਜ਼ੇਬ ਤੇ ਮੁਰਾਦ ਨੇ ਆਪਣਾ ਆਪਣਾ ਹੱਕ ਜਤਾਣਾ ਸ਼ੁਰੂ ਕੀਤਾ। ਮੁਰਾਦ ਅਤੇ ਔਰੰਗਜ਼ੇਬ ਨੇ ਰਲ ਕੇ ਆਗਰੇ ਵੱਲ ਚੜ੍ਹਾਈ ਕੀਤੀ। ਧਰਮਕੋਟ ਅਤੇ ਸ਼ਾਮੂਗੜ੍ਹ ਦੇ ਅਸਥਾਨ ਉੱਤੇ ਦਾਰਾ ਨੂੰ ਤਕੜੀ ਹਾਰ ਹੋਈ। ਉਹ ਆਪਣੇ ਬੱਚਿਆਂ ਸਮੇਤ ਪੰਜਾਬ ਵੱਲ ਜੂਨ ੧੬੫੮ ਈ: ਨੂੰ ਭੱਜ ਉੱਠਿਆ। ਪੰਜਾਬ ਵਿਚ ਗੁਰੂ ਹਰਿ ਰਾਇ ਸਾਹਿਬ ਨਾਲ ਜਾਣ-ਪਹਿਚਾਣ ਹੋਣ ਕਰਕੇ ਪਹਿਲਾਂ ਕੀਰਤਪੁਰ ਗਿਆ। ਉਥੇ ਗੁਰੂ ਜੀ ਨੂੰ ਨਾ ਪਾ ਕੇ ਗੋਇੰਦਵਾਲ ਪਹਿਲੀ ਜੁਲਾਈ ੧੬੫੮ ਈ: ਨੂੰ ਪੁੱਜਾ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਦਰਿਆਉ ਉਤਰ ਦਾਰਾ ਸ਼ਿਕੋਹ ਸਤਿਗੁਰ ਸੋ ਕੀਆ ਮਿਲਾਪ।**
**ਗੁਰ ਅੰਤਰਜਾਮੀ ਜਾਨਿਆ ਦੇਖ ਅਮਿਤ ਪ੍ਰਤਾਪ। ੧੬।**

ਗੁਰੂ ਜੀ ਕੋਲੋਂ ਮਦਦ ਮੰਗੀ ਕਿ ਉਸ ਨੂੰ ਔਰੰਗਜ਼ੇਬ ਕੋਲੋਂ ਬਚਾਇਆ ਜਾਏ। ਚੌਧਰੀ ਲੰਘਾਹ ਦੇ ਪੁੱਤਰ ਸਕੰਦਰ ਨੂੰ ਗੁਰੂ ਮਹਾਰਾਜ ਨੇ ਆਪਣੀ ਫ਼ੌਜ ਦੇ ਕੇ ਦਾਰਾ ਨੂੰ ਬਿਆਸ ਪਾਰ ਕਰਾਇਆ ਅਤੇ ਉਹ ਲਾਹੌਰ ੨੩ ਜੁਲਾਈ ਨੂੰ ਪੁੱਜ ਗਿਆ। ੧੮ ਅਗਸਤ ਨੂੰ ਦਾਰਾ ਲਾਹੌਰ ਤੋਂ ਮੁਲਤਾਨ ਨੱਸ ਉਠਿਆ ਅਤੇ ੧੮ ਅਗਸਤ ਨੂੰ ਔਰੰਗਜ਼ੇਬ ਦਾ ਲਾਹੌਰ 'ਤੇ ਵੀ ਕਬਜ਼ਾ ਹੋ ਗਿਆ। ਪਰ ਦਾਰਾ ਬਹੁਤੀ ਦੇਰ ਬਚਿਆ ਨਾ ਰਹਿ ਸਕਿਆ ਤੇ ਪਕੜਿਆ ਗਿਆ ਅਤੇ ਕਤਲ ਕੀਤਾ ਗਿਆ।

**ਔਰੰਗਜ਼ੇਬ ਦੇ ਕੰਨ ਭਰਨੇ** : ਇਸ ਘਟਨਾ ਤੋਂ ਫ਼ਾਇਦਾ ਉਠਾਉਂਦੇ ਹੋਏ ਕੁਝ ਦੋਖੀਆਂ ਨੇ ਔਰੰਗਜ਼ੇਬ ਦੇ ਕੰਨ ਭਰੇ ਕਿ ਗੁਰੂ ਜੀ ਨੇ ਦਾਰਾ ਦੀ ਮਦਦ ਕੀਤੀ

ਹੈ। ਨਾਲੇ ਜੋ ਇਨ੍ਹਾਂ ਨੇ ਧਰਮ ਗ੍ਰੰਥ ਰਚਿਆ ਹੈ ਉਸ ਵਿਚ ਮੁਸਲਮਾਨਾਂ ਤੇ ਇਸਲਾਮ ਵਿਰੁੱਧ ਲਿਖਿਆ ਹੈ। ਔਰੰਗਜ਼ੇਬ ਨੇ ਸਫ਼ਾਈ ਲਈ ਗੁਰੂ ਹਰਿ ਰਾਇ ਸਾਹਿਬ ਨੂੰ ਦਿੱਲੀ ਸੱਦ ਘੱਲਿਆ। ਗੁਰੂ ਹਰਿ ਰਾਇ ਜੀ ਔਰੰਗਜ਼ੇਬ ਦੀਆਂ ਫ਼ਰੇਬੀ ਚਾਲਾਂ ਨੂੰ ਸਮਝਦੇ ਸਨ। ਉਨ੍ਹਾਂ ਆਪ ਦਿੱਲੀ ਜਾਣਾ ਯੋਗ ਨਾ ਸਮਝਿਆ[1] ਤੇ ਆਪਣੇ ਵੱਡੇ ਪੁੱਤਰ ਬਾਬਾ ਰਾਮ ਰਾਇ ਜੀ ਨੂੰ ਦਿੱਲੀ ਭੇਜਿਆ। *ਮਹਿਮਾ ਪ੍ਰਕਾਸ਼* ਦਾ *ਲਿਖਾਰੀ* ਕਹਿੰਦਾ ਹੈ : ਗੁਰੂ ਹਰਿ ਰਾਇ ਜੀ ਨੇ ਰਾਮ ਰਾਇ ਜੀ ਨੂੰ ਸਮਝਾਇਆ ਕਿ ਦਿੱਲੀ ਜਾ ਕੇ ਔਰੰਗਜ਼ੇਬ ਜੋ ਪੁੱਛੇ, ਨਿਡਰ ਹੋ ਕੇ ਸੱਚੀ ਗੱਲ ਕਹਿਣੀ ਤੇ ਕਰਾਮਾਤ ਨਹੀਂ ਵਿਖਾਉਣੀ :

"ਸੁਨੋ ਪੁੱਤਰ ਮੈਂ ਬਚਨ ਜੋ ਕਹੌਂ।
ਤੁਮਰੇ ਸੰਗ ਸਦਾ ਮੈਂ ਰਹੌਂ।
ਦਿੱਲੀ ਪਤ ਸੋ ਜਾਇ ਤੁਮ ਮਿਲੋ।
ਕੁਝ ਸ਼ੰਕ ਭੈ ਨਾਹੀ ਮਨ ਮੈ ਗਿਲੋ। ੪।
ਤੁਮਾਰਾ ਬਚਨ ਸੁਫ਼ਲ ਸਭ ਹੋਏ।
ਤੁਮ ਸਮਾਨ ਬਲੀ ਨਹੀਂ ਕੋਏ।
ਜੋ ਪੂਛੇ ਸੋ ਸਤ ਕਹਿ ਦੀਜੇ।
ਕਛੁ ਕਰਾਮਾਤ ਪ੍ਰਗਟ ਨਹੀਂ ਕੀਜੇ" ।੫।

(ਸਾਖੀ ੧੮)

**ਰਾਮ ਰਾਇ ਜੀ ਦਾ ਕਰਾਮਾਤਾਂ ਦਿਖਾਣਾ ਤੇ ਮਿੱਟੀ ਬੇਈਮਾਨ ਦੀ ਕਹਿਣੀ :** ਰਾਮ ਰਾਇ ਜੀ ਨੇ ਦਿੱਲੀ ਜਾ ਕੇ ਔਰੰਗਜ਼ੇਬ ਵੱਲੋਂ ਉਠਾਏ ਗਏ ਪ੍ਰਸ਼ਨਾਂ ਦਾ ਉੱਤਰ ਦਿੱਤਾ। ਔਰੰਗਜ਼ੇਬ ਦੀ ਤਸੱਲੀ ਹੋ ਗਈ। ਰਾਮ ਰਾਇ ਜੀ ਹੰਕਾਰ ਵਿਚ ਆ ਗਏ। ਔਰੰਗਜ਼ੇਬ ਨੇ ਕਰਾਮਾਤ ਦਿਖਾਉਣ ਲਈ ਆਖਿਆ। ਗੁਰੂ ਜੀ ਦੇ ਬਚਨ ਭੁੱਲ ਕੇ ਰਾਮ ਰਾਇ ਜੀ ਨੇ ਕਰਾਮਾਤਾਂ ਦਿਖਲਾਣੀਆਂ ਸ਼ੁਰੂ ਕੀਤੀਆਂ। ਗੁਰੂ-ਪੁੱਤਰ ਦਾ ਕੰਮ ਛੱਡ ਕੇ ਮਦਾਰੀਆਂ ਵਾਲਾ ਕੰਮ ਫੜ ਲਿਆ। ਦਰਬਾਰ ਵਿਚ ੫੨ ਤੋਂ ਵੱਧ ਕਰਾਮਾਤਾਂ ਦਿਖਾਈਆਂ। ਮੋਇਆ ਬੱਕਰਾ ਜ਼ਿੰਦਾ ਕਰ ਦਿੱਤਾ, ਮਸਤ ਹਾਥੀ ਉੱਤੇ ਚੜ੍ਹ ਗਏ, ਨਿੰਦਕ ਦੀ ਜ਼ਬਾਨ ਬੰਦ ਕਰ ਦਿੱਤੀ ਦਿਨੇ ਤਾਰੇ ਦਿਖਲਾ ਦਿੱਤੇ ਖਾਧਾ ਦੱਸਿਆ, ਜੰਦਰੇ ਖੋਲ੍ਹੇ ਤੇ ਹੋਰ ਕਰਾਮਾਤਾਂ ਦੱਸੀਆਂ। ਗੁਰੂ ਹਰਿ ਰਾਇ ਜੀ ਇਸ ਆਪਹੁਦਰੀ ਨੂੰ ਤਾਂ ਸ਼ਾਇਦ ਬਰਦਾਸ਼ਤ ਕਰ ਹੀ ਲੈਂਦੇ ਪਰ ਜਦ ਬਾਬਾ ਰਾਮ ਰਾਇ ਜੀ ਨੇ ਗੁਰਬਾਣੀ ਹੀ ਬਦਲਾ ਦਿੱਤੀ ਤਾਂ ਆਪ ਜੀ ਨੇ ਬਹੁਤ ਗ਼ੁੱਸਾ ਕੀਤਾ। ਔਰੰਗਜ਼ੇਬ ਨੇ ਰਾਮ ਰਾਇ ਕੋਲੋਂ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ' ਦੇ ਅਰਥ ਪੁੱਛੇ ਕਿ ਇਹ ਕਿਸ ਪ੍ਰਸੰਗ ਅਨੁਸਾਰ ਵਰਤਿਆ ਗਿਆ ਹੈ ਤਾਂ ਰਾਮਰਾਇ ਜੀ ਡਰ ਗਏ। ਦਿੱਲੀ ਵਿਖੇ ਛੋਟੀ-ਛੋਟੀ ਗੱਲੋਂ ਸਿਰ ਲੱਥਦੇ ਤੇ ਤਸੀਹੇ ਮਿਲਦੇ

1. ਇਹ ਬਚਨ ਵੀ ਕਹੇ ਸਨ :
ਤੇਰੇ ਦਾਮ ਨਹੀਂ ਹਮ ਦੇਨੇ।
ਅਰ ਨਹਿ ਖਾਹਿਸ਼ ਤੁਮ ਤੇ ਲੈਨੇ।

ਉਹ ਦੇਖ ਰਹੇ ਸਨ। ਭੈ-ਭੀਤ ਹੋਏ, ਯਕਦਮ ਬੋਲ ਉੱਠੇ ਕਿ ਇਹ ਤੁਕ ਗ਼ਲਤ ਪੜ੍ਹੀ ਤੇ ਲਿਖੀ ਗਈ ਹੈ। ਅਸਲ 'ਮਿਟੀ ਬੇਈਮਾਨ ਕੀ ਪੇੜੈ ਪਈ ਕੁਮ੍ਹਿਆਰ' ਹੈ। ਔਰੰਗਜ਼ੇਬ ਦੀ ਤਸੱਲੀ ਹੋ ਗਈ। ਗੁਰੂ ਹਰਿ ਰਾਇ ਸਾਹਿਬ ਨੂੰ ਜਦ ਉੱਪਰਲੀਆਂ ਘਟਨਾਵਾਂ ਦਾ ਪਤਾ ਲੱਗਾ ਤਾਂ ਆਪ ਜੀ ਨੇ ਉਸ ਨੂੰ ਛੋਟੀ ਮੱਤ ਵਾਲਾ ਕਿਹਾ। ਗੁਰੂ ਜੀ ਨੇ ਕਹਿਲਾ ਭੇਜਿਆ ਕਿ ਰਾਮਰਾਇ ਨੇ ਡਰ ਤੇ ਖ਼ੁਸ਼ਾਮਦ ਵੱਸ ਹੋ ਕੇ ਗੁਰਬਾਣੀ ਦੀਆਂ ਤੁਕਾਂ ਬਦਲਾਈਆਂ ਹਨ, ਉਸ ਬਾਣੀ ਦਾ ਸਤਿਕਾਰ ਨਹੀਂ ਰੱਖਿਆ। ਉਸ ਨੂੰ ਸਜ਼ਾ ਇਹ ਹੈ ਕਿ ਉਹ ਹੁਣ ਸਾਡੇ ਮੱਥੇ ਨ ਲੱਗੇ। ਇਹ ਵੀ ਲਿਖ ਭੇਜਿਆ ਕਿ ਉਹ ਕੀਰਤਪੁਰ[1] ਨਾ ਆਏ। ਸੂਰਜ ਪ੍ਰਕਾਸ਼ ਦੇ ਲਿਖਾਰੀ ਨੇ ਗੁਰੂ ਹਰਿ ਰਾਇ ਸਾਹਿਬ ਦੇ ਮੁਖ 'ਚੋਂ ਨਿਕਲੇ ਸ਼ਬਦਾਂ ਨੂੰ ਇਸ ਤਰ੍ਹਾਂ ਲਿਖਿਆ ਹੈ :

"ਇਮ ਸੁਨਿ ਸ੍ਰੀ ਸਤਿਗੁਰ ਹਰਿ ਰਾਇ।
ਸੁਤ ਦਿਸ਼ਿ ਤੇ ਕੁਛ ਰਿਸਮਨ ਲਯਾਇ।
ਗੁਰਤਾ ਉਚਿਤ ਨਹੀਂ ਰਾਖਯੋ ਮਾਨ।
ਸ਼ਬਦ ਬਿਪਰਜੈ ਕੀਨਿ ਬਖਾਨਿ।
ਪਹਿਲੇ ਪਾਤਿਸ਼ਾਹ ਕੇ ਬਾਕ।
ਫੇਰ ਸਕਿਹ ਕੋ ਇਨ ਮਤਿ ਰਾਕ।"[2]

ਫਿਰ ਹੁਕਮ ਦਿੱਤਾ ਕਿ ਰਾਮ ਰਾਇ ਔਰੰਗਜ਼ੇਬ ਦੇ ਰੋਹਬ ਵਿਚ ਆ ਗਿਆ ਹੈ, ਕਮਜ਼ੋਰ ਮਨ ਹੈ, ਗੁਰੂ ਘਰ ਵਿਚ ਕਿਸੇ ਕਿਸਮ ਦੀ ਕਮਜ਼ੋਰੀ ਪ੍ਰਵਾਨ ਨਹੀਂ। ਰਾਮ ਰਾਇ ਨੇ ਐਸ਼ਾਂ ਵਿਚ ਪੈ ਕੇ ਗੁਰੂ ਆਸ਼ੇ ਨੂੰ ਹੀ ਭੁਲਾ ਦਿੱਤਾ ਹੈ :

"ਬਡ ਐਸ਼੍ਵਰਜ ਹੇਠ ਕਰਿ ਫੂਲਾ।
ਆਸ਼ੈ ਸਤਿਗੁਰ ਉਰ ਤੇ ਭੂਲਾ।
ਅਬ ਹਮਰੈ ਮੁਖ ਲਾਗਹਿ ਨਾਹੀ।
ਰਹੁਹ ਆਪ ਤੁਰਕੇਸੁਰ ਮਾਹੀ।
ਦਰਸਹਿ ਨਹਿ ਦਰਸਾਵਹਿ ਦਰਸ਼ਨ।

1. ਬਾਬਾ ਰਾਮ ਰਾਇ ਜੀ ਨੇ ਗੁਰੂ ਹਰਿ ਰਾਇ ਵਿਰੁੱਧ ਬੋਲਣਾ ਸ਼ੁਰੂ ਕਰ ਦਿੱਤਾ। ਕੀਰਤਪੁਰ ਦੀ ਬਜਾਏ ਉਹ ਲਾਹੌਰ ਚਲੇ ਗਏ ਤੇ ਉਥੋਂ ਹੀ ਸਾਜ਼ਿਸ਼ਾਂ ਸ਼ੁਰੂ ਕੀਤੀਆਂ।
2. ਕੋਈ ਵੀ ਕੰਗਾਲ ਬੁੱਧੀ ਵਾਲਾ ਗੁਰੂ ਨਾਨਕ ਦੇ ਵਾਕ ਨੂੰ ਨਹੀਂ ਬਦਲ ਸਕਦਾ। ਮੈਕਾਲਫ਼ ਦੇ ਲਿਖਣ ਅਨੁਸਾਰ ਸੀ : ਗੁਰੂ ਨਾਨਕ ਇਜ਼ ਸਾਵਰੈਨ। (Guru Nanak is Sovereign)।
3. ਨਾ ਦਰਸ਼ਨ ਕਰੇ ਤੇ ਨਾ ਆਪਣਾ ਮੂੰਹ ਦਿਖਾਵੇ, ਤੁਰਕਾਂ ਦੀ ਮਾਯਾ ਦੀ ਪ੍ਰਾਪਤੀ ਵਿਚ ਖ਼ੁਸ਼ ਰਹੇ।
ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :
ਯਹਿ ਸਤਿਗੁਰ ਬਚਨ ਕਾਹੇ ਕੋ ਟਾਰਾ।
ਅਬ ਮੋ ਕੋ ਨਹੀਂ ਲਗੇ ਪਿਆਰਾ।
ਲਿਖ ਹੁਕਮ ਨਾਮਾ ਸਤਿਗੁਰ ਪਠਾਯਾ।
ਤੁਮ ਭਲਾ ਨਹੀਂ ਕੀਆ, ਹਮ ਕੋ ਨਹੀਂ ਭਾਇਆ। ੧੬।

ਕਰਹਿ ਤੁਰਕ ਲਛਮੀ ਜੁ ਸਪਰਸੁਨ।"[3]

*ਮੁਆਸਰੇ ਆਲਮਗੀਰੀ* ਦੇ ਉਨੱਤੀਵੇਂ ਸਾਲ ਵਿਚ ਲਿਖਿਆ ਹੈ ਕਿ ਔਰੰਗਜ਼ੇਬ ਭਰੇ ਦਰਬਾਰ ਵਿਚ ਗੁਰਬਾਣੀ ਦੀਆਂ ਤੁਕਾਂ ਸਹਿਜੇ ਹੀ ਬੋਲ ਜਾਂਦਾ ਸੀ। ਉਸ ਨੇ ਇਕ ਵਾਰੀ ਇਕ ਦੰਭੀ ਫ਼ਕੀਰ ਬਾਰੇ ਸੁਣ ਕੇ ਕਿਹਾ ਸੀ :

'ਕੁਲਹਾਂ (ਟੋਪੀ) ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ॥
ਚੂਹਾ ਖਡ ਨਾ ਮਾਵਈ, ਤਿਕਲਿ ਬੰਨ੍ਹੈ ਛਜ॥'

(ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੬)

ਇਹ ਔਰੰਗਜ਼ੇਬ ਦਾ ਸੁਲਤਾਨਪੁਰ ਲੋਧੀ ਤੋਂ ਲਈ ਵਿੱਦਿਆ ਦਾ ਪ੍ਰਭਾਵ ਹੀ ਹੋ ਸਕਦਾ ਹੈ। ਇਥੋਂ ਕਈਆਂ ਇਹ ਨਤੀਜੇ ਵੀ ਕੱਢੇ ਹਨ ਕਿ ਔਰੰਗਜ਼ੇਬ ਸਿੱਖੀ ਘਰ ਨਾਲ ਵੈਰ ਨਹੀਂ ਸੀ ਰੱਖਦਾ।

**ਗੱਦੀ ਦੀ ਪਵਿੱਤਰਤਾ ਕਾਇਮ ਰੱਖਣੀ** : ਐਸੇ ਕਰੜੇ ਹੁਕਮ ਦੇ ਕੇ ਗੁਰੂ ਹਰਿ ਰਾਇ ਜੀ ਨੇ ਗੁਰ-ਗੱਦੀ ਦੀ ਪਵਿੱਤਰਤਾ ਨੂੰ ਕਾਇਮ ਰੱਖਿਆ। ਪਹਿਲੇ ਸਤਿਗੁਰੂ ਸਾਹਿਬਾਨ ਤੋਂ ਇਹ ਚਲਦਾ ਆਇਆ ਹੈ ਕਿ ਜ਼ਾਲਮਾਂ ਤੇ ਬਦਾਂ ਨਾਲ ਮੇਲ-ਜੋਲ ਨਹੀਂ ਰੱਖਣਾ। ਰਾਮ ਰਾਇ ਨੇ ਤੁਕ ਨੂੰ ਬਦਲਾ ਕੇ ਸੱਚ ਨੂੰ ਹੱਥੋਂ ਗਵਾ ਦਿੱਤਾ। ਗੁਰੂ ਨਾਨਕ ਦਾ ਘਰ ਮੁੱਢ ਤੋਂ ਹੀ ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦਾ ਰਾਖਾ ਤੁਰਿਆ ਆਇਆ ਹੈ। ਰਾਮ ਰਾਇ ਨੇ ਅਰਥ ਬਦਲਾ ਕੇ ਬਾਦਸ਼ਾਹ ਨਾਲ ਬਣਾਈ ਰੱਖਣੀ ਚਾਹੀ। ਉਨ੍ਹਾਂ ਸੱਚ ਨੂੰ ਕਿਸੇ ਲਾਭ ਲਈ ਦਬਾ ਦਿੱਤਾ। ਇਹ ਗੱਲ ਗੁਰੂ ਘਰ ਵਿਚ ਪ੍ਰਵਾਨ ਨਹੀਂ। ਗੁਰੂ ਜੀ ਨੇ ਸਮਝ ਲਿਆ ਕਿ ਐਸਾ ਪੁਰਸ਼ ਭਾਵੇਂ ਕਿਤਨਾ ਸਿਆਣਾ ਹੋਵੇ, ਸੱਚ ਦੀ ਨੀਂਹ ਉੱਤੇ ਖੜ੍ਹੇ ਸਤਿਸੰਗ ਦਾ ਆਗੂ ਨਹੀਂ ਹੋ ਸਕਦਾ। ਗੁਰੂ ਹਰਿ ਰਾਇ ਜੀ ਨੇ ਵੱਡੇ ਪੁੱਤਰ ਨੂੰ ਤਿਆਗ ਕੇ ਅਸੂਲ ਕਾਇਮ ਰੱਖੇ। ਗੁਰੂ ਜੀ ਦੇ ਇਸ ਹੁਕਮ ਨੇ ਸੱਚ ਨੂੰ ਉੱਚਾ ਕਰ ਦਿੱਤਾ। ਉਨ੍ਹਾਂ ਦਾ ਔਰੰਗਜ਼ੇਬ ਤੋਂ ਨਾ ਡਰਨਾ, ਨਾ ਹੀ ਰਾਮ ਰਾਇ ਜੀ ਦੇ ਪਾਤਸ਼ਾਹ ਨਾਲ ਨਵੇਂ ਬਣੇ ਰਸੂਖ ਤੋਂ ਭੈ ਖਾਣਾ ਅਤੇ ਨਾ ਹੀ ਪੁੱਤਰ ਦੀ ਮੋਹ ਮਮਤਾ ਤੋਂ ਪ੍ਰਭਾਵਤ ਹੋਣਾ, ਗੁਰੂ ਹਰਿ ਰਾਇ ਜੀ ਦੀ ਉੱਚ ਭੈ-ਰਹਿਤ ਸ਼ਖ਼ਸੀਅਤ ਦਰਸਾਉਣ ਲਈ ਕਾਫ਼ੀ ਹੈ।

**ਕੁਝ ਹੋਰ ਬਚਨ** : ਗੁਰੂ ਹਰਿ ਰਾਇ ਸਦਾ ਇਹ ਬਚਨ ਕਰਦੇ ਸਨ ਕਿ ਆਏ ਅਤਿਥੀ ਨੂੰ ਪੂਰਾ ਆਦਰ ਦੇਣਾ ਚਾਹੀਦਾ ਹੈ। ਕਿਸੇ ਨੇ ਪੁੱਛਿਆ ਸੀ ਕਿ ਗ੍ਰਹਿਸਤੀ ਦਾ ਘਰ ਕਿਹੜਾ ਉੱਚਾ ਹੈ ਤਾਂ ਆਪ ਜੀ ਨੇ ਫ਼ਰਮਾਇਆ ਸੀ : 'ਚੂਕੇ ਸਮੇਂ ਅਥਿਤੁ ਜੋ ਆਵੈ। ਕਰ ਭਾਉ ਭਗਤ ਤਿਸ ਤ੍ਰਿਤ ਭੁਗਾਵੈ।' ਬਾਣੀ ਦਾ ਆਦਰ ਇਤਨਾ ਕਰਦੇ ਸਨ ਕਿ ਇਕ ਵਾਰੀ ਗੁਰੂ ਸ਼ਬਦ ਸੁਣਦੇ ਹੀ ਅਚਾਨਕ ਮੰਜੇ ਤੋਂ ਭੁੰਜੇ ਆ ਗਏ ਤੇ ਚੋਟ ਵੀ ਲੱਗੀ। ਜਦ ਵੀ ਗੁਰੂ ਅਸਥਾਨਾਂ ਤੇ ਜਾਂਦੇ ਜ਼ਮੀਨ ਤੇ ਹੀ ਬਿਸਰਾਮ ਕਰਦੇ 'ਭੂਮਾਸਨ ਸੈਨ ਦਿਆਲ ਤਹਾ ਕੀਆ।'[1]

ਇਹ ਵੀ ਫ਼ਰਮਾਇਆ ਕਰਦੇ ਸਨ : ਯਕੀਨ ਦੇ ਘਰ ਰਵ੍ਹੋ। ਸ਼ੁਭ ਕਰਮਨ 'ਤੇ

1. ਮਹਿਮਾ ਪ੍ਰਕਾਸ਼, ਸਾਖੀ ੬ ਪਾਤਸ਼ਾਹੀ।

ਕਦੇ ਨ ਟਰੋ। ਕਿਰਤ ਸੁੱਚੀ ਰੱਖੋ। ਮੰਦਾ ਕਿਸੇ ਨੂੰ ਨਾ ਆਖੋ। ਦਿਲ ਦੁਖਾਉਣਾ ਹਰਾਮ ਜਾਣੋ। ਮਾਂ ਪਿਉ ਦੀ ਸੇਵਾ ਹੀ ਭਗਤੀ ਹੈ। ਮਨੁੱਖ ਦੇਹ ਦੁਰਲੱਭ ਹੈ, ਵਿਸ਼ੈ-ਵਿਕਾਰ ਵਿਚ ਪੈ ਕੇ ਜੀਵਨ ਦੀ ਬਾਜ਼ੀ ਨਾ ਹਾਰੋ। 'ਵਿਸ਼ਅਨ ਵਿਖੈ ਇਸ ਕੋ ਨਹਿ ਹਾਰੋ।' ਪਰਪੰਚ ਤਜੋ। ਸੰਸਾਰ ਪਾਰ ਕਰਨ ਦਾ ਜਹਾਜ਼ ਸਾਧ ਸੰਗਤ ਹੈ। ਦਸਵੰਧ ਜ਼ਰੂਰ ਕੱਢੋ। ਘਰ ਦੇ ਸਾਰੇ ਸੁਖ ਬਣੇ ਰਹਿਣਗੇ।

**ਗੁਰ-ਗੱਦੀ ਛੋਟੇ ਸਪੁੱਤਰ ਨੂੰ ਬਖ਼ਸ਼ਣੀ** : ਰਾਮ ਰਾਇ ਜੀ ਨੂੰ ਗੁਰ-ਗੱਦੀ ਦੇ ਯੋਗ ਨਾ ਜਾਣ ਕੇ ਗੁਰੂ ਹਰਿ ਰਾਇ ਜੀ ਦੇ ਗੁਰ-ਗੱਦੀ ਛੋਟੇ ਸਪੁੱਤਰ (ਗੁਰੂ) ਹਰਿ ਕ੍ਰਿਸ਼ਨ ਨੂੰ ਦੇਣ ਦਾ ਫ਼ੈਸਲਾ ਕਰ ਲਿਆ। ਗੁਰੂ ਹਰਿ ਕ੍ਰਿਸ਼ਨ ਜੀ ਦੀ ਵਿੱਦਿਆ ਦਾ ਖ਼ਾਸ ਪ੍ਰਬੰਧ ਕਰ ਦਿੱਤਾ ਅਤੇ ਗੁਰ-ਗੱਦੀ ਦੇ ਯੋਗ ਜਾਣ ਕੇ ਅਕਤੂਬਰ ੧੬੬੧ ਵਿਚ ਗੱਦੀ ਦੀ ਜ਼ਿੰਮੇਵਾਰੀ ਦੇ ਦਿੱਤੀ।

**ਜੋਤੀ ਜੋਤ ਸਮਾਉਣਾ** : ਥੋੜ੍ਹੇ ਹੀ ਦਿਨਾਂ ਉਪਰੰਤ ੬ ਅਕਤੂਬਰ, ਸੰਨ ੧੬੬੧ ਨੂੰ ਗੁਰੂ ਹਰਿ ਰਾਇ ਸਾਹਿਬ ਜੀ ੩੧ ਸਾਲ ਦੀ ਆਯੂ ਵਿਚ ਜੋਤੀ ਜੋਤ ਸਮਾ ਗਏ। ਆਪ ਜੀ ਨੇ ਸਤਾਰ੍ਹਾਂ ਸਾਲ ਗੁਰ-ਜ਼ਿੰਮੇਵਾਰੀ ਨੂੰ ਸੰਭਾਲੀ ਰੱਖਿਆ ਤੇ ਸਿੱਖ ਧਰਮ ਦੀਆਂ ਜੜ੍ਹਾਂ ਨੂੰ ਹੋਰ ਮਜ਼ਬੂਤ ਕੀਤਾ। ਲੰਗਰ ਵਰਤਾਉਣ ਵੇਲੇ ਨਗਾਰਾ, ਖੜ੍ਹੇ ਹੋ ਕੇ ਅਰਦਾਸ ਕਰਨ ਦਾ ਵਿਧਾਨ, ਗੁਰਬਾਣੀ ਦਾ ਅਥਾਹ ਅਦਬ, ਪ੍ਰਚਾਰ ਲਈ ਉਚੇਚੇ ਉਦਮ, ਪੰਥਕ ਬੇੜੇ ਨੂੰ ਆਉਣ ਵਾਲੇ ਖ਼ਤਰਿਆਂ ਤੋਂ ਆਗਾਹ ਕਰਨਾ, ਦਿੱਲੀ ਨਾਲ ਪੰਥ ਦੇ ਸੰਬੰਧਾਂ ਬਾਰੇ ਹੁਕਮ, ਖ਼ੁਸ਼ਾਮਦੀਆਂ ਨੂੰ ਦੁਰਕਾਰ ਭਾਵੇਂ ਉਹ ਪੁੱਤਰ ਹੀ ਹੋਵੇ, ਅਨੇਕਾਂ ਵਿਚੋਂ ਕੁਝ ਕੁ ਕੌਤਕ ਹਨ।






# ਗੁਰੂ ਹਰਿ ਕ੍ਰਿਸ਼ਨ ਜੀ

## (੧੬੫੬-੧੬੬੪)

(ਸ੍ਰੀ ਹਰਿਕਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ) [1]

## ਮੁੱਢਲਾ ਜੀਵਨ

## (੧੬੫੬-੧੬੬੧)

**ਜਨਮ ਤੇ ਬਚਪਨ :** (ਗੁਰੂ) ਹਰਿ ਕ੍ਰਿਸ਼ਨ ਜੀ ਦਾ ਜਨਮ ੭ ਜੁਲਾਈ ੧੬੫੬ ਈ: ਨੂੰ ਕੀਰਤਪੁਰ ਵਿਖੇ ਮਾਤਾ ਰਾਜ ਕੌਰ ਜੀ ਦੀ ਕੁੱਖੋਂ ਹੋਇਆ। ਬਾਲਪਣ ਤੋਂ ਹੀ ਰੁਚੀਆਂ ਧਾਰਮਕ ਸਨ। ਭਾਵੇਂ ਉਨ੍ਹਾਂ ਦੇ ਵੱਡੇ ਭਰਾ ਰਾਮ ਰਾਇ ਜੀ ਗੁਰ-ਗੱਦੀ ਦੀ ਆਸ ਲਗਾਈ ਬੈਠੇ ਸਨ ਪਰ ਗੁਰੂ ਹਰਿ ਰਾਇ ਜੀ ਦੀ ਪਾਰਖੂ ਅੱਖ ਨੇ ਦੋਵਾਂ ਪੁੱਤਰਾਂ ਵਿਚ ਫ਼ਰਕ ਦੇਖ ਲਿਆ ਸੀ। ਇਹ ਹੀ ਦੇਖਣ ਲਈ ਕਿ ਦੋਹਾਂ ਵਿਚੋਂ ਕਿਹੜਾ ਬਾਣੀ ਵਿਚ ਜੁੜਿਆ ਹੈ, ਗੁਰੂ ਜੀ ਨੇ ਇਕ ਵਾਰੀ ਛੋਟੀ ਜਿਹੀ ਪਰਖ ਵੀ ਕੀਤੀ। ਇਕ ਸਿੱਖ ਨੂੰ ਭੇਜਿਆ ਕਿ ਉਹ ਬਾਣੀ ਪੜ੍ਹਦਿਆਂ ਦੋਵਾਂ ਨੂੰ ਵਾਰੋ ਵਾਰੀ ਖੰਦੂਹੀ ਚੁਭੋਈ ਜਾਏ। ਸਿੱਖ ਨੇ ਪਹਿਲਾਂ ਰਾਮ ਰਾਇ ਨੂੰ ਖੰਦੂਹੀ ਚੁਭੋਈ ਤਾਂ ਉਹ ਤ੍ਰਭਕ ਉੱਠੇ ਤੇ ਬੁਰਾ-ਭਲਾ ਕਿਹਾ ਪਰ ਜਦ (ਗੁਰੂ) ਹਰਿ ਕ੍ਰਿਸ਼ਨ ਜੀ ਨੂੰ ਚੁਭੋਈ ਗਈ ਤਾਂ ਉਹ ਉਸੇ ਤਰ੍ਹਾਂ ਹੀ ਗੁਰਬਾਣੀ ਵਿਚ ਲਿਵਲੀਨ ਰਹੇ। ਸਿੱਖ ਨੇ ਕਈ ਵਾਰੀ ਪਰਤਾਵਾ ਲਿਆ ਪਰ ਗੁਰੂ ਜੀ ਅਡੋਲ ਸਨ। ਸਿੱਖ ਨੇ ਆ ਕੇ ਸਾਰੀ ਵਾਰਤਾ ਸੁਣਾਈ। ਗੁਰੂ ਜੀ ਨੇ ਉਸ ਸਮੇਂ ਗੁਰ-ਗੱਦੀ ਦੇਣ ਦਾ ਫ਼ੈਸਲਾ ਕਰ ਲਿਆ। ਜਦ ਰਾਮ ਰਾਇ ਜੀ ਨੇ ਦਿੱਲੀ ਦਰਬਾਰ ਜਾ ਕੇ ਕਮਜ਼ੋਰੀ ਦਿਖਲਾਈ।

---

1. ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤੁਕ ਵਿਚ ਗੁਰੂ ਹਰਿ ਕ੍ਰਿਸ਼ਨ ਜੀ ਦੀ ਅਜ਼ਮਤ ਦ੍ਰਿੜ੍ਹ ਕਰਾਈ। ਬਾਕੀ ਗੁਰੂ ਸਾਹਿਬਾਨ ਨਾਲੋਂ ਵੱਖਰੀ ਸਿਫ਼ਤ ਦਾ ਕਾਰਨ ਪਿਛਲੇ ਅਧਿਆਇ ਵਿਚ ਲਿਖੀ ਜਾ ਚੁੱਕੀ ਸਾਖੀ ਹੈ। ਇਕ ਪਾਸੇ ਗੁਰੂ ਹਰਿ ਰਾਇ ਜੀ ਦਾ ਹੁਕਮ ਸੀ ਕਿ ਜੋ ਕੋਈ ਰਾਮ ਰਾਇ ਦੇ ਮੱਥੇ ਲੱਗੇਗਾ ਉਹ ਸਿੱਖ ਨਹੀਂ ਤੇ ਦੂਜੇ ਪਾਸੇ ਜੋ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਰਸ਼ਨ ਕਰੇਗਾ ਉਸ ਦੇ ਦੁੱਖ ਦੂਰ ਹੋ ਜਾਣਗੇ। ਰਾਮ ਰਾਇ ਖ਼ੁਸ਼ਾਮਦ ਕਰ ਨੀਵਾਂ ਹੋ ਗਿਆ ਹੈ ਤੇ ਗੁਰੂ ਹਰਿ ਕ੍ਰਿਸ਼ਨ ਗੀਤ ਗੁਣ ਗਾ ਕੇ ਉੱਚੇ ਤੇ ਅਪਹੁੰਚ।
ਸਮੁੱਚੀ ਜੀਵਨੀ ਲਈ ਮੇਰੀ ਹੀ ਕ੍ਰਿਤ 'ਅਸ਼ਟਮ ਬਲਬੀਰਾ' ਪੜ੍ਹੋ।

ਇਹ ਵੀ ਪ੍ਰਸਿੱਧ ਸੀ ਕਿ ਜਿੱਥੇ ਗੁਰੂ ਹਰਿ ਕ੍ਰਿਸ਼ਨ ਜੀ ਪਾਠ ਕਰਦੇ ਸਨ ਉਥੇ ਜੜ੍ਹ-ਵਸਤੂਆਂ ਵੀ ਮੋਮ ਹੋ ਜਾਂਦੀਆਂ ਸਨ। ਇਕ ਸਿੱਖ ਨੇ ਜਦ ਉਸ ਪੀੜ੍ਹੀ ਦੇ ਪਾਵੇ ਜਿਸ 'ਤੇ ਪੋਥੀ ਰੱਖ ਕੇ ਉਹ ਪਾਠ ਕਰਦੇ ਸਨ, ਨੂੰ ਸੂਈ ਚੁਭੋਈ ਤਾਂ ਉਹ ਵਿਚੋਂ ਹੀ ਪਾਰ ਨਿਕਲ ਗਈ ਜਿਵੇਂ ਉਹ ਲੱਕੜ ਨਾ ਹੋਵੇ ਮੋਮ ਹੋਵੇ।

## ਗੁਰੂ ਜੀਵਨ

(ਬਾਲ ਬੈਸ ਬ੍ਰਿਧ ਗਿਯਾਨ ਮਹਿ ਸਮਰਥ ਸ੍ਰੀ ਗੁਰਦੇਵ।
ਪਦ ਅਰਵਿੰਦਨਿ ਬੰਦਨਾ ਮੁਕਤਿ ਪਾਇ ਜਿਨ ਸੇਵ)।[1]

**ਰਾਮ ਰਾਇ ਜੀ ਦੀ ਵਿਰੋਧਤਾ** : ਗੁਰੂ ਹਰਿ ਕ੍ਰਿਸ਼ਨ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਅਕਤੂਬਰ ੧੬੬੧ ਨੂੰ ਸੰਭਾਲ ਲਈ। ਉਨ੍ਹਾਂ ਦੀ ਛੋਟੀ ਆਯੂ ਦਾ ਫਾਇਦਾ ਉਠਾਉਂਦੇ ਹੋਏ ਰਾਮ ਰਾਇ ਜੀ ਨੇ ਆਪਣੇ ਆਪ ਨੂੰ ਗੁਰੂ ਪ੍ਰਗਟ ਕਰ ਦਿੱਤਾ। ਕਈ ਮਸੰਦ ਉਸ ਨੇ ਆਪਣੇ ਪਾਸੇ ਦੇ ਕਰ ਲਏ। ਮਸੰਦਾਂ ਨੇ ਲਾਲਚ-ਵਸ ਰਾਮ ਰਾਇ ਦੀ ਹੀ ਗੁਰਿਆਈ ਦਾ ਢੰਡੋਰਾ ਦੇਣਾ ਸ਼ੁਰੂ ਕਰ ਦਿੱਤਾ। ਪਹਿਲਾਂ-ਪਹਿਲਾਂ ਕੁਝ ਕਾਮਯਾਬੀ ਵੀ ਹੁੰਦੀ ਦਿੱਸੀ ਪਰ ਬਹੁਤੀ ਦੇਰ ਨਾ ਚੱਲ ਸਕੀ। ਸਿੱਖ ਜਗਤ ਨੂੰ ਗੁਰੂ ਹਰਿ ਰਾਇ ਸਾਹਿਬ ਦਾ ਹੁਕਮ ਯਾਦ ਸੀ : "ਇਸ ਨੂੰ ਮੱਥੇ ਨਹੀਂ ਲਗਾਉਣਾ!" ਸਿੱਖਾਂ ਰਾਮ ਰਾਇ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ।

**ਗੁਰੂ ਵਿਅਕਤੀ ਵਿਰੁੱਧ ਪ੍ਰਚਾਰ** : ਰਾਮ ਰਾਇ ਜੀ ਨੇ ਗੁਰੂ ਹਰਿ ਕ੍ਰਿਸ਼ਨ ਜੀ ਵਿਰੁੱਧ ਜਾਤੀ ਪ੍ਰਚਾਰ ਦੀ ਮੁਹਿੰਮ ਜਾਰੀ ਕਰ ਦਿੱਤੀ। ਅਠਵੇਂ ਪਾਤਸ਼ਾਹ ਨੂੰ ਉਹ 'ਮਾਤਾ ਦਾ ਮਾਲ' ਕਹਿਣ ਲੱਗਾ। ਸਿੱਖਾਂ ਸਖ਼ਤ ਰੋਸ ਮਨਾਇਆ। ਗੁਰੂ ਹਰਿ ਕ੍ਰਿਸ਼ਨ ਦੀ ਪਰਖ ਲਈ ਉਸ ਕਈ ਪੰਡਤ ਵੀ ਭੇਜੇ। ਪੰਜੋਖਰੇ (ਅੰਬਾਲਾ) ਵਿਖੇ ਜਦ ਇਕ ਬ੍ਰਾਹਮਣ ਨੇ ਵਿਅੰਗ ਨਾਲ ਇਹ ਕਹਿਆ : 'ਨਾਮ ਤਾਂ ਤੁਹਾਡਾ ਹਰਿ ਕ੍ਰਿਸ਼ਨ ਹੈ, ਤੁਸੀਂ ਗੀਤਾ ਦੇ ਅਰਥ ਦੱਸੋ, ਗੁਰੂ ਮਹਾਰਾਜ ਨੇ ਭਾਈ ਛੱਜੂ, ਜੋ ਘਾਹ ਦੀ ਪੰਡ ਗੁਰੂ-ਘੋੜਿਆਂ ਲਈ ਲਿਆਇਆ ਸੀ, ਵੱਲ ਅੰਮ੍ਰਿਤ-ਦ੍ਰਿਸ਼ਟੀ ਕਰਕੇ ਅਰਥ ਸਮਝਾਉਣ ਲਈ ਕਿਹਾ। ਭਾਈ ਛੱਜੂ ਨੇ ਕਿਹਾ : "ਗੀਤਾ ਦਾ ਗਿਆਨ ਹੈ, ਆਤਮਾ ਅਮਰ ਹੈ, ਇਸ ਨੂੰ ਕੋਈ ਜਲ, ਅਗਨ, ਵਾਯੂ ਖ਼ਤਮ ਨਹੀਂ ਕਰ ਸਕਦਾ। ਸੋ ਕਦੇ ਕਿਸੇ ਵੇਲੇ ਕਾਲ ਤੋਂ ਡਰਨਾ ਨਹੀਂ ਚਾਹੀਦਾ।" ਪੰਡਤ ਨੇ ਗੁਰੂ ਅੱਗੇ ਸਿਰ ਨਿਵਾਇਆ ਅਤੇ ਹੰਕਾਰ ਵਿਤਕਰੇ ਦਾ ਚਿੰਨ੍ਹ ਜੰਞੂ ਉਤਾਰ ਗੁਰੂ-ਚਰਨਾਂ ਵਿਚ ਰੱਖਿਆ।

**ਔਰੰਗਜ਼ੇਬ ਨਾਲ ਮਿਲ ਕੇ ਰਾਮ ਰਾਇ ਦੀ ਸਾਜ਼ਿਸ਼** : ਔਰੰਗਜ਼ੇਬ ਨੇ ਆਪਣੀ ਨਵੀਂ ਧਾਰਮਕ ਪਾਲਿਸੀ ਦਾ ਐਲਾਨ ਕਰ ਦਿੱਤਾ ਸੀ। ਰਾਮ ਰਾਇ ਜੀ ਔਰੰਗਜ਼ੇਬ ਨੂੰ ਆਪਣੀਆਂ ਕਰਾਮਾਤਾਂ ਤੇ ਖੁਸ਼ਾਮਦ ਨਾਲ ਪ੍ਰਭਾਵਤ ਕਰ ਚੁੱਕੇ ਸਨ। ਜਦ ਮਸੰਦਾਂ

1. ਬਾਲ ਅਵਸਥਾ ਵਿਚ ਬਾਲਕ ਅਚੇਤ ਤੇ ਨਿਰਬਲ ਹੁੰਦਾ ਹੈ ਅਤੇ ਆਪਣੇ ਸੇਵਕ ਨੂੰ ਸੁਤੰਤਰ ਕੁਝ ਦੇਣ ਤੋਂ ਅਸਮਰੱਥ ਹੁੰਦਾ ਹੈ ਪਰ ਗੁਰੂ ਹਰਿਕ੍ਰਿਸ਼ਨ ਜੀ ਤਿੰਨੇ ਕਮਜ਼ੋਰੀਆਂ ਤੋਂ ਰਹਿਤ ਸਨ। ਉਹ ਗਿਆਨ ਬ੍ਰਿਧ ਹਨ, ਪਰਮ ਸਮਰੱਥ ਹਨ ਅਤੇ ਸੇਵਕਾਂ ਉੱਤੇ ਬਖ਼ਸ਼ਸ਼ ਕਰਦੇ ਹਨ।

ਦੇ ਜ਼ੋਰ ਨਾਲ ਗੁਰ-ਗੱਦੀ ਪ੍ਰਾਪਤ ਕਰਨ ਵਿਚ ਕਾਮਯਾਬ ਨਾ ਹੋ ਸਕੇ ਤਾਂ ਬਾਦਸ਼ਾਹ ਦੀ ਮਦਦ ਮੰਗੀ। *ਮਗੋਗਰ* ਦਾ ਕਹਿਣਾ ਹੈ ਕਿ ਰਾਮ ਰਾਇ ਨੇ ਇਸ ਪ੍ਰਕਾਰ ਦੀ ਫ਼ਰਿਆਦ ਕੀਤੀ ਕਿ ਵੱਡਾ ਪੁੱਤਰ ਹੋਣ ਦੇ ਨਾਤੇ ਉਸ ਦਾ ਗੁਰ-ਗੱਦੀ 'ਤੇ ਹੱਕ ਹੈ ਤੇ ਉਹ ਬਾਦਸ਼ਾਹ ਦੀ ਸ਼ਰਨ ਹੈ। ਉਸ ਨੂੰ ਇਨਸਾਫ਼ ਦਿਲਵਾਇਆ ਜਾਏ ਤੇ ਫ਼ਰਮਾਨ ਜਾਰੀ ਕਰਕੇ ਗੁਰੂ ਹਰਿ ਕ੍ਰਿਸ਼ਨ ਨੂੰ ਦਿੱਲੀ ਦਰਬਾਰ ਪੇਸ਼ ਕੀਤਾ ਜਾਏ। ਬਾਦਸ਼ਾਹ ਨੇ ਇਹ ਫ਼ਰਿਆਦ ਮੰਨ ਕੇ ਹੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਸੱਦਾ ਘੱਲਿਆ। ਇਥੇ ਇਕ ਗੱਲ ਫਿਰ ਆਖ ਦੇਣੀ ਠੀਕ ਰਹੇਗੀ ਕਿ ਗੁਰੂ ਘਰ ਵਿਚ ਵੱਡੇ, ਛੋਟੇ ਦਾ ਖ਼ਿਆਲ ਨਹੀਂ। ਗੁਰੂ ਹਰਿਗੋਬਿੰਦ ਜੀ ਨੇ ਗੁਰ-ਗੱਦੀ ਆਪਣੇ ਪੋਤਰੇ ਨੂੰ ਦਿੱਤੀ ਸੀ ਜਦ ਕਿ (ਗੁਰੂ) ਤੇਗ਼ ਬਹਾਦਰ ਜੀ ਮੌਜੂਦ ਸਨ। ਫਿਰ ਔਰੰਗਜ਼ੇਬ ਜਿਸ ਨੇ ਆਪੂੰ ਛੋਟੇ ਹੋਣ ਕਾਰਨ ਗੱਦੀ ਸੰਭਾਲ ਲਈ ਸੀ, ਕੋਈ ਕਾਹਲ ਨਹੀਂ ਸੀ ਕਰਨਾ ਚਾਹੁੰਦਾ। ਔਰੰਗਜ਼ੇਬ ਨੇ ਗਹੁ ਨਾਲ ਰਾਮ ਰਾਇ ਦੀ ਗੱਲ ਸੁਣੀ ਅਤੇ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਦਿੱਲੀ ਸੱਦ ਘੱਲਿਆ।

**ਗੁਰੂ ਹਰਿ ਕ੍ਰਿਸ਼ਨ ਜੀ ਦਾ ਦਿੱਲੀ ਜਾਣ ਤੋਂ ਇਨਕਾਰ** : ਗੁਰੂ ਹਰਿ ਰਾਇ ਜੀ ਨੇ ਜੋਤੀ ਜੋਤ ਸਮਾਉਣ ਵਾਲੇ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਮਨ੍ਹਾਂ ਕਰ ਦਿੱਤਾ ਸੀ ਕਿ ਔਰੰਗਜ਼ੇਬ ਦੇ ਸਾਹਮਣੇ ਨਹੀਂ ਹੋਣਾ; ਨਾ ਹੀ ਕਿਸੇ ਦੀਆਂ ਧਮਕੀਆਂ ਵਿਚ ਆਉਣਾ ਹੈ। ਉਸ ਹੁਕਮ ਦੀ ਰੋਸ਼ਨੀ ਵਿਚ ਹਰਿ ਕ੍ਰਿਸ਼ਨ ਜੀ ਨੇ ਦਿੱਲੀ ਜਾਣ ਤੋਂ ਇਨਕਾਰ ਕਰ ਦਿੱਤਾ। ਝਗੜਾ ਕਾਫ਼ੀ ਵਧ ਗਿਆ। ਆਖਿਰ ਮਿਰਜ਼ਾ ਰਾਜਾ ਜੈ ਸਿੰਘ ਨੇ ਵਿਚ ਪੈ ਕੇ ਵਿਉਂਤ ਕੱਢੀ। ਗੁਰੂ ਹਰਿ ਕ੍ਰਿਸ਼ਨ ਜੀ ਨੂੰ ਉਸ ਨੇ ਇਸ ਗੱਲ 'ਤੇ ਲੈ ਆਂਦਾ ਕਿ ਉਹ ਔਰੰਗਜ਼ੇਬ ਨੂੰ ਨਾ ਮਿਲਣ ਪਰ ਦਿੱਲੀ ਜ਼ਰੂਰ ਆਉਣ; ਔਰੰਗਜ਼ੇਬ ਦੇ ਦਰਬਾਰ ਵਿਚ ਨਾ ਜਾਣ, ਉਸ ਦੇ 'ਬੰਗਲੇ'[1] ਟਿਕਣ। ਉਧਰ ਮਿਰਜ਼ਾ ਰਾਜਾ ਨੇ ਔਰੰਗਜ਼ੇਬ ਨੂੰ ਵੀ ਮੰਨਵਾ ਲਿਆ ਸੀ ਕਿ ਉਹ ਰਾਮ ਰਾਇ ਦੀ ਰੌ-ਰਿਆਇਤ ਨਹੀਂ ਕਰੇਗਾ। ਮਿਰਜ਼ਾ ਰਾਜਾ ਨੇ ਦੀਵਾਨ ਪਰਸ ਰਾਮ ਭੇਜਿਆ ਕਿ ਆਦਰ ਨਾਲ ਗੁਰੂ ਜੀ ਨੂੰ ਦਿੱਲੀ ਲਿਆਂਦਾ ਜਾਏ। *ਗਿਆਨੀ ਗਿਆਨ ਸਿੰਘ ਜੀ* ਅਨੁਸਾਰ ਗੁਰੂ ਜੀ ਨੇ ਕਿਹਾ : "ਅਸੀਂ ਰਾਜੇ ਦੇ ਪ੍ਰੇਮ ਕਰਕੇ ਚੱਲੇ ਹਾਂ ਪਰ ਬਾਦਸ਼ਾਹ ਨੂੰ ਦਰਸ਼ਨ ਨਹੀਂ ਦੇਵਾਂਗੇ।' ਇਹ ਦਰਸਾ ਕੇ ਗੁਰੂ ਜੀ ਦਿੱਲੀ ਗਏ ਤੇ ਮਿਰਜਾ ਰਾਜਾ ਜੈ ਸਿੰਘ ਦੇ ਘਰ ਹੀ ਠਹਿਰੇ।

**ਦਿੱਲੀ ਵੱਲ** : ਜਦ ਗੁਰੂ ਹਰਿ ਕ੍ਰਿਸ਼ਨ ਜੀ ਦਾ ਦਿੱਲੀ ਵੱਲ ਸਿੱਖਾਂ ਨੇ ਜਾਣਾ ਸੁਣਿਆ ਤਾਂ ਉਨ੍ਹਾਂ ਨਾਲ ਹਜ਼ਾਰਾਂ ਸਿੱਖ ਆਪਣਾ ਕੰਮ-ਕਾਜ ਛੱਡ ਕੇ ਦਿੱਲੀ ਵੱਲ ਚੱਲ ਪਏ। ਸਿੱਖਾਂ ਨੂੰ ਇਹ ਡਰ ਸੀ ਕਿ ਔਰੰਗਜ਼ੇਬ ਜਿਸ ਨੇ ਸਰਮਦ ਜਿਹੇ ਸੰਤ ਅਤੇ ਪੀਰ ਸ਼ਾਹ ਮੁਹੰਮਦ ਬਦਖ਼ਸ਼ਾਨੀ ਵਰਗੇ ਫ਼ਕੀਰ ਨਹੀਂ ਛੱਡੇ, ਉਹ ਗੁਰੂ ਜੀ 'ਤੇ ਜ਼ਰੂਰ ਹੱਥ ਉਠਾਏਗਾ। ਐਸੀ ਸੂਰਤ ਵਿਚ ਉਹ ਜਾਨਾਂ ਵਾਰ ਦੇਣਗੇ। ਪਰ ਗੁਰੂ ਜੀ ਨੇ ਸਾਰਿਆਂ ਨੂੰ ਹੀ ਵਰਜ ਦਿੱਤਾ ਤੇ ਪੰਜੋਖਰੇ ਪੁੱਜ ਕੇ ਲਕੀਰ ਪਾ ਦਿੱਤੀ

1. ਉਹ ਥਾਂ ਜਿੱਥੇ ਗੁਰੂ ਜੀ ਠਹਿਰੇ; ਹੁਣ ਬੰਗਲਾ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ।

ਅਤੇ ਹੁਕਮ ਕੀਤਾ ਕਿ ਜੇ ਕੋਈ ਗੁਰੂ ਦਾ ਸਿੱਖ, ਇਸ ਲਕੀਰ ਨੂੰ ਟੱਪ ਕੇ ਨਾਲ ਆਏਗਾ ਉਹ ਗੁਰੂ ਕਾ ਸਿੱਖ ਨਹੀਂ। ਸਿਰਫ਼ ਕੁਝ ਚੋਣਵੇਂ ਸਿੱਖ ਨਾਲ ਰੱਖੇ। ਇਤਿਹਾਸ ਵਿਚ ਉਨ੍ਹਾਂ ਦੇ ਪਾਵਨ ਨਾਂ ਭਾਈ ਦਰਘਾਹ ਮੱਲ, ਭਾਈ ਮਤੀ ਦਾਸ, ਭਾਈ ਦਯਾਲਾ, ਭਾਈ ਗੁਰਦਿੱਤਾ, ਭਾਈ ਸਤੀ ਦਾਸ ਅਤੇ ਮਸੰਦ ਗੁਰਬਖ਼ਸ਼ ਮੱਲ ਕਰਕੇ ਲਿਖੇ ਹਨ। ਮਾਤਾ ਜੀ ਨੂੰ ਵੀ ਉਨ੍ਹਾਂ ਨਾਲ ਟੁਰਨ ਲਈ ਕਿਹਾ।

**ਖਲ ਚਤਰ ਬਕੀਤਾ** : ਪੰਜੋਖਰੇ ਗੁਰੂ ਜੀ ਦੇ ਗਿਰਦ ਇਤਨੀ ਸੰਗਤ ਇਕੱਠੀ ਦੇਖ ਕੇ ਇਕ ਹੰਕਾਰੀ ਪੰਡਤ ਲਾਲ ਚੰਦ ਨੇ ਪੁੱਛਿਆ ਕਿ ਇਹ ਕੌਣ ਹਨ? ਉਸ ਨੂੰ ਜਦ ਦੱਸਿਆ ਗਿਆ ਕਿ ਇਹ ਗੁਰੂ ਹਰਿ ਕ੍ਰਿਸ਼ਨ ਜੀ ਹਨ ਤਾਂ ਉਸ ਕਿਹਾ ਨਾਂ ਤਾਂ ਭਗਵਾਨ ਕ੍ਰਿਸ਼ਨ ਵਾਲਾ ਹੈ ਪਰ ਗੀਤਾ ਦੀ ਸਾਰ ਨਹੀਂ। ਜਦ ਪੰਡਿਤ ਸਾਹਮਣੇ ਹੋਇਆ ਤਾਂ ਉਸੇ ਹੰਕਾਰ ਵਿਚ ਫਿਰ ਬੋਲਿਆ। ਗੁਰੂ ਜੀ ਨੇ ਕਿਸੇ ਵੀ ਪੁਰਸ਼ ਨੂੰ ਲਿਆਉਣ ਲਈ ਕਿਹਾ, ਤਾਂ ਕਿ ਪੰਡਤ ਦੀ ਤਸੱਲੀ ਹੋ ਜਾਏ। ਪੰਡਿਤ ਪਿੰਡ ਪੰਜੋਖਰੇ ਤੋਂ ਜਾਤ ਇਕ ਝੀਉਰ ਮਹਿਰੇ ਨੂੰ ਲੈ ਗਿਆ ਜੋ ਘਾਹ ਚੁੱਕੀ ਆ ਰਿਹਾ ਸੀ। ਮਹਾਰਾਜ ਨੇ ਦ੍ਰਿਸ਼ਟੀ ਕੀਤੀ ਤੇ ਉਸ ਨੇ ਪੰਡਿਤ ਦੇ ਪੜ੍ਹੇ ਗੀਤਾ ਦੇ ਸਲੋਕਾਂ ਦੇ ਅਰਥ ਕਰਕੇ ਸਾਰਿਆਂ ਨੂੰ ਚਕ੍ਰਿਤ ਕਰ ਦਿੱਤਾ। ਲਾਲ ਚੰਦ ਗੁਰੂ ਦਾ ਸਿੱਖ ਹੋਇਆ ਅਤੇ ਉਸੇ ਝੀਵਰ ਦੇ ਘਰ ਭਾਈ ਹਿੰਮਤ ਸਿੰਘ 'ਪਿਆਰੇ' ਦਾ ਜਨਮ ਹੋਇਆ। ਭਾਈ ਨੰਦ ਲਾਲ ਜੀ ਨੇ ਠੀਕ ਲਿਖਿਆ ਹੈ ਕਿ ਗੁਰੂ ਹਰਿ ਕ੍ਰਿਸ਼ਨ ਦੀ ਰਹਿਮਤ ਮਿਹਰ ਕਰਕੇ ਹਰ ਕਿਣਕੇ ਵਿਚ ਸੂਰਜ ਦੀ ਚਮਕ ਆ ਜਾਂਦੀ ਹੈ।

**ਜੋਤ ਓਹਾ ਹੈ** : ਇਹ ਪਰਖਣ ਲਈ ਕਿ ਗੁਰੂ ਨਾਨਕ ਦੀ ਗੱਦੀ ਉੱਤੇ ਬੈਠਣ ਵਾਲੀ ਜੋਤ ਦਾ ਸਰੂਪ ਓਹ ਹੀ ਹੈ ਜਾਂ ਨਹੀਂ, ਮਿਰਜਾ ਰਾਜਾ ਜੈ ਸਿੰਘ ਨੇ ਇਕ ਪਰਚਾ ਜਿਹਾ ਗੁਰੂ ਸਾਹਮਣੇ ਪਾ ਦਿੱਤਾ।[1] ਜੈ ਸਿੰਘ ਦੇ ਘਰ ਰਾਣੀਆਂ ਤੇ ਗੋਲੀਆਂ ਸਨ। ਸਾਰੀਆਂ ਦਾ ਲਿਬਾਸ ਤੇ ਬੰਨ੍ਹਣੀ ਇਕੋ ਜਿਹੀ ਹੀ ਸੀ। ਗੁਰੂ ਜੀ ਨੇ ਆਪਣੀ ਛੜੀ ਦੇ ਇਸ਼ਾਰੇ ਨਾਲ 'ਪਟਰਾਣੀ' ਨੂੰ ਵੱਖ ਕਰਕੇ ਦੱਸਿਆ। ਔਰੰਗਜ਼ੇਬ ਤਕ ਵੀ ਗੁਰੂ ਜੀ ਦੀ ਅਜ਼ਮਤ ਦੀਆਂ ਸਾਖੀਆਂ ਪੁੱਜੀਆਂ। ਉਸ ਨੇ ਰਾਮ ਰਾਇ ਦੇ ਪੱਖ ਨੂੰ ਝੂਠਾ ਕਹਿ ਕੇ ਰੱਦ ਕਰ ਦਿੱਤਾ। *ਫ਼ਾਰਸਟਰ ਅਤੇ ਮੈਲਕਮ* ਦਾ ਕਹਿਣਾ ਹੈ ਕਿ ਔਰੰਗਜ਼ੇਬ ਨੇ ਦਖ਼ਲ ਦੇਣਾ ਬੰਦ ਕਰ ਦਿੱਤਾ ਅਤੇ ਸਿੱਖਾਂ ਨੇ (ਗੁਰੂ) ਹਰਿ ਕ੍ਰਿਸ਼ਨ ਜੀ ਨੂੰ ਆਪਣਾ ਇਸ਼ਟ ਕਿਹਾ। ਰਾਮ ਰਾਇ ਨੂੰ ਸੱਤ ਪਿੰਡ ਖੁਰਵੜਾ, ਧਮਵਾਲ, ਚਮਾਧਰੀ, ਦਰਤਨਾਵਲੀ, ਪੰਡਿਤਵਾੜੀ, ਮਿਆਵਲ ਤੇ ਰਾਜਪੁਰਾ ਜਾਗੀਰ ਵਜੋਂ ਔਰੰਗਜ਼ੇਬ ਨੇ ਦਿੱਤੇ। ਇਥੇ ਹੀ ਪਿੱਛੋਂ ਦੇਹਰਾਦੂਨ ਵੱਸਿਆ।

**ਦਿੱਲੀ ਵਿਚ ਪ੍ਰਚਾਰ** : ਕੁਝ ਸਮਾਂ ਪਾ ਕੇ ਦਿੱਲੀ ਵਿਚ ਧਰਮ-ਪ੍ਰਚਾਰ ਦੇ ਕੰਮ ਨੂੰ ਦੇਖਦੇ ਰਹੇ। ਰੋਜ਼ ਦੀਵਾਨ ਹੁੰਦੇ ਤੇ ਸੰਗਤਾਂ ਬਾਲ-ਗੁਰੂ ਦੇ ਦਰਸ਼ਨ ਕਰਕੇ ਮੁੜਦੀਆਂ। ਇਸ ਪ੍ਰਚਾਰ ਨੇ ਸਿੱਖੀ, ਦਿੱਲੀ ਦੀਆਂ ਕਈ ਨੁੱਕਰਾਂ ਤਕ ਪਹੁੰਚਾਈ। ਜੋ ਵੀ ਗੁਰੂ ਜੀ ਨੂੰ ਭੇਟਾ ਵਜੋਂ ਆਉਂਦਾ, ਆਪ ਜੀ ਲੋੜਵੰਦਾਂ ਵਿਚ ਵੰਡ ਦਿੰਦੇ।

---

1. ਇਹ ਸਾਜ਼ਿਸ਼ ਵੀ ਮਿਰਜ਼ਾ ਰਾਜਾ ਨੇ ਔਰੰਗਜ਼ੇਬ ਦੇ ਕਹਿਣ 'ਤੇ ਹੀ ਕੀਤੀ ਸੀ। ਵਿਸਥਾਰ ਲਈ ਜੀਵਨੀ ਗੁਰੂ ਹਰਿ ਕ੍ਰਿਸ਼ਨ 'ਅਸ਼ਟਮ ਬਲਬੀਰਾ' ਪੜ੍ਹੋ।

ਜਦ ਹੈਜੇ ਦੀ ਬੀਮਾਰੀ ਫ਼ੈਲੀ ਤਾਂ ਆਪ ਜੀ ਲੋਕਾਂ ਦੀਆਂ ਪੀੜਾਂ ਹਰਨ ਲਈ ਮਹੱਲਿਆਂ ਤੇ ਘਰਾਂ ਵਿਚ ਵੀ ਜਾਂਦੇ। ਆਪ ਜੀ ਝਰੋਖੇ ਵਿਚ ਬੈਠ ਦਰਸ਼ਨ ਵੀ ਦਿੰਦੇ ਤੇ ਦੁਖੀ ਚਰਨਾਮ੍ਰਿਤ ਲੈ ਕੇ ਦੁੱਖ ਦਰਦ ਦੂਰ ਕਰਦੇ। ਰਾਮ ਰਾਇ ਆਪਣੀ ਦਾਲ ਗਲਦੀ ਨਾ ਦੇਖ ਕੇ ਡੇਹਰਾਦੂਨ ਵੱਲ ਚਲਾ ਗਿਆ ਤੇ ਆਪਣੀ ਵੱਖ ਸੰਪਰਦਾਇ ਬਣਾ ਕੇ ਬੈਠ ਗਿਆ।

**ਔਰੰਗਜ਼ੇਬ ਨੂੰ ਖਰੀਆਂ-ਖਰੀਆਂ** : ਜਦ ਸਾਰਾ ਝਗੜਾ ਨਿੱਬੜ ਗਿਆ ਤਾਂ ਔਰੰਗਜ਼ੇਬ ਨੇ ਖਾਹਿਸ਼ ਪ੍ਰਗਟ ਕੀਤੀ ਕਿ ਹੁਣ ਤਾਂ ਗੁਰੂ ਜੀ ਦਰਸ਼ਨ ਦੇਣ, ਬਾਬਾ ਨਾਨਕ ਦਾ ਸੁਖਨ ਪੁੱਛਣਾ ਹੈ। *ਭਾਈ ਸੇਵਾ ਰਾਮ* ਜੀ ਆਪਣੀਆਂ ਪਰਚੀਆਂ ਵਿਚ ਲਿਖਦੇ ਹਨ ਤਦ ਵੀ ਗੁਰੂ ਜੀ ਨਾ ਗਏ, ਸਿਰਫ਼ ਇਹ ਸ਼ਬਦ ਲਿਖ ਕੇ ਭੇਜਿਆ। ਜਿਸ ਨੂੰ ਪਹਿਲਾ ਜ਼ਫਰਨਾਮਾ ਵੀ ਕਿਹਾ ਜਾ ਸਕਦਾ ਹੈ :

**"ਕਿਆ ਖਾਧੈ ਕਿਆ ਪੈਧੈ ਹੋਇ॥**
**ਜਾ ਮਨਿ ਨਾਹੀ ਸਚਾ ਸੋਇ॥**
**ਕਿਆ ਮੇਵਾ, ਕਿਆ ਘਿਉ ਗੁੜੁ ਮਿਠਾ,**
**ਕਿਆ ਮੈਦਾ ਕਿਆ ਮਾਸੁ॥**
**ਕਿਆ ਕਪੜੁ ਕਿਆ ਸੇਜ ਸੁਖਾਲੀ,**
**ਕੀਜਹਿ ਭੋਗ ਬਿਲਾਸ॥**
**ਕਿਆ ਲਸਕਰ ਕਿਆ ਨੇਬ ਖਵਾਸੀ,**
**ਆਵੈ ਮਹਲੀ ਵਾਸੁ॥**
**ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥"**

*ਬੰਸਾਵਲੀ ਨਾਮੇ* ਨੇ ਇਹ ਵੀ ਜ਼ਿਕਰ ਕੀਤਾ ਹੈ ਕਿ ਔਰੰਗਜ਼ੇਬ ਨੇ ਦਰਸ਼ਨਾਂ ਲਈ ਤਰਲੇ ਕੀਤੇ। ਅੱਧੀ ਘੜੀ ਔਰੰਗਜ਼ੇਬ ਬੰਗਲਾ ਸਾਹਿਬ ਸਾਹਮਣੇ ਖੜ੍ਹਾ ਰਿਹਾ। ਉਹ ਇਹ ਕਹੇ ਕਿ ਮੈਂ ਆਜਿਜ਼ ਹੋਇ, ਆਇਆ ਹਾਂ ਪਰ ਮਹਾਰਾਜ ਨੇ ਫਿਰ ਵੀ ਦਰਸ਼ਨ ਨਾ ਦਿੱਤੇ। ਇਥੇ ਇਹ ਨਾ ਭੁੱਲਣਾ ਕਿ ਇਕ ਪਾਸੇ ਔਰੰਗਜ਼ੇਬ ਦੇ ਚੱਕਰ ਰਾਮ ਰਾਇ ਕੱਟ ਰਿਹਾ ਸੀ ਤੇ ਇਧਰ ਔਰੰਗਜ਼ੇਬ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਰਸ਼ਨ ਲਈ ਤਰਲੇ ਲੈ ਰਿਹਾ ਸੀ। ਬੰਸਾਵਲੀ ਨਾਮਾ ਦੇ ਸ਼ਬਦ ਇਸ ਪ੍ਰਕਾਰ ਹਨ :

ਗੁਰੂ ਹਰਿ ਕ੍ਰਿਸ਼ਨ ਜੀ ਨੇ ਕਿਹਾ :

**ਸੀਸ ਹੈ ਡੇਣਾ, ਹੁਣ ਕਿਹਾ ਕੂਚ ਕੇਹਾ ਡਰਨਾ।**
**ਇਹ ਬਚਨ ਹੋਂਦਿਆਂ ਜੋ ਅਉਰੰਗਾ ਚੜ੍ਹ ਆਇਆ।**
**ਸਾਹਿਬ ਸੁਣਦੇ ਹੀ ਬੂਹਾ ਬੰਦ ਕਰਾਇਆ। ੧੧।**
**ਜਬਾਬ ਸਵਾਲ ਵਿਚ ਦੁਰਘਾ ਮਲ ਪਇਆ।**
**ਅਧੀ ਘੜੀ ਬੂਹੇ ਤੇ ਅਉਰੰਗਾ ਖੜਾ ਰਹਿਆ।**

ਔਰੰਗਜ਼ੇਬ ਕਹਿੰਦਾ ਸੀ : 'ਮੈਂ ਆਪ ਚਲ ਆਇਆ ਹਾਂ ਫ਼ਕੀਰ ਦਰਬਾਰ।'

**(ਚਰਨ ਅਠਵਾਂ)**

**ਜੋਤੀ ਜੋਤ ਸਮਾਉਣਾ ਅਤੇ ਗੁਰ-ਗੱਦੀ ਬਖ਼ਸ਼ਣੀ** : ਦਿੱਲੀ ਤੋਂ ਗੁਰੂ ਹਰਿਕ੍ਰਿਸ਼ਨ ਜੀ ਮੁੜਨ ਹੀ ਲੱਗੇ ਸਨ ਤਾਂ ਬੀਮਾਰੀ ਦਾ ਅਚਾਨਕ ਹਮਲਾ ਹੋ ਗਿਆ। ਬੀਮਾਰੀ

ਨਾਲ ਹੀ ਚੇਚਕ ਨਿਕਲ ਆਈ। ਬੀਮਾਰੀ ਸਖ਼ਤ ਹੋ ਗਈ ਤੇ ਸਿੱਖਾਂ ਨੇ ਅੰਤਮ ਸਮਾਂ ਜਾਣ ਕੇ ਬੇਨਤੀ ਕੀਤੀ ਕਿ ਆਪ ਜੀ ਗੁਰ-ਗੱਦੀ ਦੀ ਜ਼ਿੰਮੇਵਾਰੀ ਕਿਸ ਨੂੰ ਦੇ ਚੱਲੇ ਹੋ। ਆਪ ਕਈਆਂ ਦਿਨਾਂ ਤੋਂ ਬੀਮਾਰੀ ਦੇ ਹਮਲੇ ਥੱਲੇ ਸਨ। ਆਪ ਆਖ਼ਿਰ ਵਿਚ ਦੋ ਸ਼ਬਦ 'ਬਾਬਾ....ਬਕਾਲੇ'[1] ਕਹਿ ਕੇ ਸਿਰ ਨਿਵਾਇਆ ਅਤੇ ਨਾਰੀਅਲ ਬਾਬਾ ਬੁੱਢਾ ਜੀ ਦੇ ਪੋਤਰੇ ਭਾਈ ਗੁਰਦਿੱਤਾ ਜੀ ਦੇ ਹੱਥ ਰੱਖ ਦਿੱਤਾ।

ਜਦ ਸੰਗਤਾਂ ਨੇ ਬਹੁਤ ਹੀ ਜ਼ੋਰ ਲਗਾਇਆ ਤਾਂ ਆਪ ਜੀ ਨੇ ਸਿਰਫ਼ ਮੁੱਠ ਮੀਟ ਲਈ ਜਿਸ ਦਾ ਭਾਵ ਸੀ ਸਾਰੇ ਹੋਰ ਕੁਝ ਨਾ ਪੁੱਛਣ ਤੇ ਚੁੱਪ ਰਹਿਣ। ਗੁਲਾਬ ਸਿੰਘ ਨੇ ਅਠਵੀਂ ਨੌਵੀਂ ਪਾਤਸ਼ਾਹੀ ਦੇ ਸ਼ਹੀਦੀ ਪ੍ਰਸੰਗ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਫ਼ਰਮਾਇਆ :

**"ਅਬ ਬਾਬਾ ਜੀ ਬੀਚ ਬਕਾਲੇ ਭਏ,**
**ਸਭ ਸੰਗਤਿ ਧਰ ਸੁਣੈ ਜੀਉ।"**

ਮਹਿਮਾ ਪ੍ਰਕਾਸ਼ ਨੇ ਗਵਾਹੀ ਭਰਦੇ ਕਿਹਾ ਹੈ :

**'ਜੋ ਸੁਣ ਸਤਿਗੁਰ ਦਿਆਲ ਬੀਚਾਰਾ।**
**ਬਾਬਾ ਜੀ ਅਹਿ ਬਕਾਲੇ ਮਾਹਿ,**
**ਸਭ ਸੰਗਤਿ ਦਰਸਨ ਪਾਹਿ।'**

ਅਤੇ ਸੰਗਤਾਂ ਨੂੰ ਸੰਕੇਤ ਦੇ ਦਿੱਤਾ। ਉਸ ਉਪਰੰਤ ਆਪ ਜੀ ਬੀਮਾਰੀ ਤੋਂ ਉੱਠ ਨਾ ਸਕੇ ਤੇ ੩੦ ਮਾਰਚ, ਸੰਨ ੧੬੬੪ ਨੂੰ ਜੋਤੀ ਜੋਤ ਸਮਾ ਗਏ।

**ਜੀਵਨ 'ਤੇ ਇਕ ਨਜ਼ਰ** : *ਭਾਈ ਕੇਸਰ ਸਿੰਘ ਛਿੱਬਰ* ਨੇ ਬੰਸਾਵਲੀਨਾਮੇ ਵਿਚ ਲਿਖਿਆ ਹੈ :

**ਵਕਤ ਚਲਾਣੇ ਸਿੱਖਾਂ ਕੀਤੀ ਅਰਦਾਸ।**
**ਗਰੀਬ ਨਿਵਾਜ ਸੰਗਤਿ ਛੱਡੀ ਕਿਸ ਪਾਸ।**
**ਉਸ ਵਕਤ ਬਚਨ ਕੀਤਾ 'ਬਾਬੇ ਬਕਾਲੇ,**
**ਆਪ ਗਏ ਸੁਰਪੁਰ,**
**ਦਹਿ ਜਲਾਈ ਧੰਨ ਚੰਦਨ ਨਾਲੇ।**

*ਭਾਈ ਨੰਦ ਲਾਲ ਜੀ* ਗੁਰੂ ਜੀ ਬਾਰੇ ਲਿਖਦੇ ਹਨ ਕਿ ਉਸ ਦੇ ਅਨੇਕਾਂ ਪ੍ਰਮਾਣੀਕ ਤੇ ਪੱਕੇ ਗੁਣਾਂ ਦੀ ਸਿਫਤ ਕਰਨ ਵਾਲੇ ਤਿੰਨ ਲੋਕਾਂ ਅਤੇ ਛੇ ਤਰ੍ਹਾਂ ਦੇ ਚੋਣਵੇਂ ਬੰਦੇ ਹਨ ਅਤੇ ਉਸ ਦੀਆਂ ਵਡਿਆਈਆਂ ਦੇ ਲੰਗਰ ਤੋਂ ਬਚੇ-ਖੁਚੇ ਟੁਕੜੇ ਚੁਣਨ ਵਾਲੇ ਵੀ ਕਿਸੇ ਗਿਣਤੀ ਜਾਂ ਸ਼ੁਮਾਰ ਵਿਚ ਨਹੀਂ ਆਉਂਦੇ।[2] ਫਿਰ ਭਾਈ ਜੀ ਗੁਰੂ ***ਹਰਿ ਕ੍ਰਿਸ਼ਨ*** ਜੀ ਫ਼ਾਰਸੀ ਹਿੱਜਿਆਂ ਨੂੰ ਤੋੜ ਕੇ ਹਰ ਇਕ ਦਾ ਭਾਵ ਲਿਖਦੇ ਹੋਏ ਸਮੁੱਚੇ ਜੀਵਨ 'ਤੇ ਝਾਤ ਮਾਰਦੇ ਹੋਏ ਕਹਿੰਦੇ ਹਨ ਕਿ ਉਨ੍ਹਾਂ ਦੇ ਨੇਕ ਸੁਭਾਅ ਨੂੰ ਦਰਸਾਉਣ

1. ਬਾਬਾ....ਬਕਾਲੇ, ਦਾ ਭਾਵ ਹੈ ਕਿ ਗੁਰ-ਗੱਦੀ ਦਾ ਜ਼ਿੰਮੇਵਾਰ ਬਕਾਲੇ ਪਿੰਡ ਹੈ। ਬਾਬਾ ਇਸ ਲਈ ਕਿਹਾ ਕਿਉਂਕਿ ਗੁਰੂ ਤੇਗ਼ ਬਹਾਦਰ ਰਿਸ਼ਤੇ ਵਿਚ 'ਬਾਬਾ ਜੀ' ਲੱਗਦੇ ਸਨ ਤੇ ਬਕਾਲਾ ਪਿੰਡ ਦਾ ਨਾਮ ਹੈ।
2. ਅਜ਼ੋ ਗ਼ਸ਼ਤਾ ਹਰ ਜ਼ੱਰਾ ਖੁਰਸ਼ੀਦ ਤਾਬ।

ਵਾਲੀ ਤੇ ਸੱਚ ਦੇ ਥੇਵੇ ਨਾਲ ਜੜੀ ਹੋਈ 'ਹੇ' ਦੁਨੀਆਂ ਦੇ ਕਾਬਜ਼ ਦੇਉ ਨੂੰ ਹਰਾ ਕੇ ਡੇਗ ਦੇਣ ਵਾਲੀ ਹੈ। ਸੱਚਾਈ ਦਰਸਾਉਣ ਵਾਲੀ 'ਰੇ' ਸੰਕੇਤ ਹੈ ਕਿ ਹਰ ਨੇੜੇ ਆਇਆ ਸਦੀਵੀ ਤਖ਼ਤ ਉੱਪਰ ਪ੍ਰਧਾਨਗੀ ਪਦ 'ਤੇ ਬਿਰਾਜਮਾਨ ਹੋ ਜਾਂਦਾ ਹੈ। ਉਸ ਦੇ ਨਾਂ ਦਾ 'ਕਾਫ਼' ਸਖ਼ਾਵਤ ਦੇ ਮਿਹਰ ਤੇ ਦਰ ਖੋਲ੍ਹਣ ਵਾਲਾ ਹੈ ਅਤੇ ਸ਼ਾਨ-ਸ਼ੌਕਤ ਨਾਲ ਭਰੀ 'ਸ਼ੀਨ' ਸ਼ੇਰਾਂ ਵਰਗੇ ਦੇਵਾਂ ਨੂੰ ਮਾਰ ਗਿਰਾਉਣ ਵਾਲੀ ਹੈ। ਅੰਤਮ 'ਨੂਨ' ਦੱਸਦੀ ਹੈ ਕਿ ਹਰ ਦਿਲ ਅਤੇ ਜਾਨ ਵਿਚ ਤਾਜ਼ਗੀ ਅਤੇ ਸੁਗੰਧੀ ਭਰ ਜਾਏਗੀ ਕਿਉਂਕਿ ਗੁਰੂ ਹਰਿ ਕ੍ਰਿਸ਼ਨ ਰੱਬੀ ਨਿਆਮਤਾਂ ਦਾ ਨਿਕਟ ਵਰਤੀ ਮਿੱਤਰ ਹੈ।

ਗੁਰੂ ਹਰਿ ਕ੍ਰਿਸ਼ਨ ਜੀ ਨੇ ਤਿੰਨ ਸਾਲ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲੀ ਰੱਖੀ। ਭਾਵੇਂ ਛੋਟੀ ਆਯੂ ਸੀ ਪਰ ਜਿਸ ਸਿਆਣਪ ਅਤੇ ਜੁਰਅਤਿ ਨਾਲ ਜ਼ਿੰਮੇਵਾਰੀਆਂ ਨੂੰ ਸੰਭਾਲਿਆ ਉਹ ਸਿੱਖ ਇਤਿਹਾਸ ਵਿਚ ਮੋਟੇ ਅੱਖਰਾਂ ਵਿਚ ਉਕਰਿਆ ਹੋਇਆ ਹੈ। ਰਾਮ ਰਾਇ ਦੀਆਂ ਧਮਕੀਆਂ ਦੀ ਪਰਵਾਹ ਨਾ ਕਰਨੀ, ਔਰੰਗਜ਼ੇਬ ਦੇ ਰੁਹਬ ਥੱਲੇ ਨਾ ਆਉਣਾ, ਧਰਮ ਪ੍ਰਚਾਰ ਉਸੇ ਤਰ੍ਹਾਂ ਜਾਰੀ ਰੱਖਣਾ ਅਤੇ ਸਭ ਤੋਂ ਅਖ਼ੀਰ 'ਤੇ ਸਭ ਤੋਂ ਵੱਧ ਵਿਸ਼ੇਸ਼ ਗੁਰੂ ਦੀ ਚੋਣ ਠੀਕ ਤੇ ਯੋਗ ਕਰ ਜਾਣੀ ਉਨ੍ਹਾਂ ਦੀ ਵੱਡੀ ਸ਼ਖ਼ਸੀਅਤ ਦਰਸਾਉਣ ਲਈ ਕਾਫ਼ੀ ਹੈ। ਰਾਮ ਰਾਇ ਜੀ ਅਤੇ ਧੀਰ ਮੱਲ ਜੀ ਦਾ ਖ਼ਿਆਲ ਸੀ ਕਿ ਉਹ ਸਮਾਂ ਜਿਸ ਦੀ ਉਹ ਉਡੀਕ ਵਿਚ ਸਨ, ਆ ਗਿਆ ਹੈ। ਉਨ੍ਹਾਂ ਨੂੰ ਗੁਰੂ-ਮੰਨਣ ਤੋਂ ਹੁਣ ਕੋਈ ਇਨਕਾਰ ਨਹੀਂ ਕਰ ਸਕੇਗਾ ਪਰ ਗੁਰੂ ਹਰਿ ਕ੍ਰਿਸ਼ਨ ਜੀ ਨੇ 'ਬਾਬਾ...ਬਕਾਲੇ' ਆਖ ਕੇ ਉਨ੍ਹਾਂ ਦੀਆਂ ਉਮੀਦਾਂ ਉੱਤੇ ਇਕ ਵਾਰੀ ਫੇਰ ਪਾਣੀ ਫੇਰ ਦਿੱਤਾ।

ਭਾਈ ਗੁਰਦਾਸ ਜੀ (ਦੂਜੇ) ਲਿਖਦੇ ਹਨ ਕਿ ਗੁਰੂ ਹਰਿ ਕ੍ਰਿਸ਼ਨ ਅੱਠਵੇਂ ਜੋਧੇ-ਗੁਰੂ ਹਨ ਜਿਨ੍ਹਾਂ ਦਿੱਲੀ ਜਾ ਕੇ ਸਰੀਰ ਤਿਆਗਿਆ। ਉਸੇ ਜੋਤ ਨੇ ਹੁਣ ਬਾਲਕ ਰੂਪ ਵਿਚ ਆ ਕੇ ਕੌਤਕ ਕੀਤੇ ਤੇ ਸਹਿਜੇ ਹੀ ਸਰੀਰ ਛੱਡ ਕੇ ਜੋਤ ਜੋਤ ਵਿਚ ਰਲਾ ਦਿੱਤੀ। ਇਸ ਤਰ੍ਹਾਂ ਉਹ ਡਟੇ ਰਹੇ ਤੇ ਮੁਗ਼ਲਾਂ ਸਿਰ ਸੁਆਹ ਪਈ ਕਿਉਂਕਿ ਉਹ ਸਮੇਂ ਦੀ ਹਕੂਮਤ ਅੱਗੇ ਨਾ ਝੁਕੇ ਅਤੇ ਸਿੱਖੀ ਸਨਮਾਨ ਨੂੰ ਆਂਚ ਨਾ ਆਉਣ ਦਿੱਤੀ। ਇਹ ਸਾਰਾ ਗੁਰੂ ਗੱਦੀ ਦਾ ਝਗੜਾ ਔਰੰਗਜ਼ੇਬ ਦੀ ਸ਼ਹਿ 'ਤੇ ਹੀ ਚੁੱਕਿਆ ਗਿਆ ਸੀ। ਔਰੰਗਜ਼ੇਬ ਇਸ ਘਰ ਨੂੰ ਤਾਂ ਖ਼ਤਮ ਨਾ ਕਰ ਸਕਿਆ ਪਰ ਉਸ ਦਾ ਆਪਣਾ ਸਰਵਨਾਸ਼ ਹੋ ਗਿਆ :

'ਹਰਿਕ੍ਰਿਸ਼ਨ ਭਯੋ ਅਸ਼ਟਮ ਬਲਬੀਰਾ।
ਜਿਨ ਪਹੁੰਚ ਦਿੱਲੀ ਤਜਿਓ ਸਰੀਰਾ।
ਬਾਲ ਰੂਪ ਧਰਿਉ ਸਵਾਂਗ ਰਚਾਏ।
ਤਬ ਸਹਿਜੇ ਤਨ ਕੋ ਛੋਡ ਸਿਧਾਏ।
ਇਉਂ ਮੁਗ਼ਲਾਂ ਸਿਉ ਝਾੜੀ ਬਹੁ ਛਾਰਾ।
ਵਹਿ ਖੁਦ ਪਤਿ ਸਿਊ ਪਹੁੰਚੇ ਦਰਬਾਰਾ।
ਔਰੰਗੇ ਇਹ ਬਾਦ ਰਚਾਇਓ।
ਤਿਨ ਆਪਣਾ ਕੁਲ ਨਾਸ ਕਰਾਇਓ।੨੨।'






ਅਧਿਆਇ ਵੀਹਵਾਂ

# ਗੁਰੂ ਤੇਗ਼ ਬਹਾਦਰ ਜੀ

## (੧੬੨੧ : ੧੬੭੫)

(ਤੇਗ਼ ਬਹਾਦਰ ਸਿਮਰਿਐ, ਘਰ ਨਉ ਨਿਧਿ ਆਵੈ ਧਾਇ)

### ਮੁੱਢਲਾ ਜੀਵਨ

**ਜਨਮ ਤੇ ਬਚਪਨ** : (ਗੁਰੂ) ਤੇਗ਼ ਬਹਾਦਰ ਜੀ ਦਾ ਜਨਮ ਪਹਿਲੀ ਅਪ੍ਰੈਲ ਸੰਨ ੧੬੨੧ ਨੂੰ ਸ੍ਰੀ ਅੰਮ੍ਰਿਤਸਰ ਵਿਖੇ, ਗੁਰੂ ਕੇ ਮਹਿਲ ਹੋਇਆ।[1] ਆਪ ਗੁਰੂ ਹਰਿਗੋਬਿੰਦ ਜੀ ਦੇ ਸਭ ਤੋਂ ਛੋਟੇ ਲੜਕੇ ਸਨ। ਛੋਟੀ ਉਮਰ ਵਿਚ ਰੁਚੀ ਜੰਗੀ ਤੇ ਖੇਡਣ ਦੀ ਸੀ। ਗੁਰੂ ਹਰਿਗੋਬਿੰਦ ਜੀ ਨਾਲ ਕਈ ਵਾਰੀ ਸ਼ਿਕਾਰ ਖੇਡਣ ਵੀ ਗਏ। ਆਪ ਜੀ ਨੂੰ ਸ਼ਸਤਰ ਵਿੱਦਿਆ ਵੀ ਸਿਖਾਈ ਗਈ।

ਆਪ ਜੀ ਦਾ ਕੱਦ-ਕਾਠ ਪਿਤਾ ਗੁਰੂ ਹਰਿਗੋਬਿੰਦ ਸਮਾਨ ਹੀ ਨਿਕਲ ਰਿਹਾ ਸੀ। 'ਸਮ ਪਿਤਾ ਕੇ ਦੀਰਘ ਡੀਲੇ।' ਬਾਹਾਂ ਲੰਮੀਆਂ ਤੇ ਛਾਤੀ ਚੌੜੀ ਸੀ। ਨੈਣ ਵੱਡੇ ਸਨ ਤੇ ਰਤਾ ਕੁ ਲਾਲੀ ਭਾਅ ਮਾਰਦੇ ਸਨ। ਮੋਢੇ ਦੋਵੇਂ ਉੱਚੇ ਸਨ। ਛਾਲ ਬਹੁਤ ਹੀ ਲੰਮੀ ਮਾਰ ਲੈਂਦੇ ਸਨ। ਘੋੜ ਸਵਾਰੀ ਬਹੁਤੀ ਹੀ ਚੰਗੀ ਕਰ ਲੈਂਦੇ ਸਨ।ਖਾਂਦੇ ਬਹੁਤ ਹੀ ਥੋੜ੍ਹਾ ਸਨ। ਅਮਲੀ ਜੀਵਨ ਨੂੰ ਕਿਤਨੀ ਕੁ ਉੱਚੀ ਥਾਂ ਦੇਂਦੇ ਸਨ, ਇਸ ਦੀ ਉਦਾਹਰਣ ਸਾਡੇ ਸਾਖੀਕਾਰਾਂ ਨੇ ਦਿੱਤੀ ਹੈ। ਇਕ ਵਾਰੀ (ਗੁਰੂ) ਤੇਗ਼ ਬਹਾਦਰ ਜੀ ਪਾਸ ਉਨ੍ਹਾਂ ਦੇ ਹੀ ਇਕ ਹਾਣੀ ਦੀ ਮਾਂ ਆਈ ਕਿ ਹਾਣੀ ਨੂੰ ਸਮਝਾਉਣ ਕਿ ਗੁੜ ਬਹੁਤ ਖਾਂਦਾ ਹੈ ਤਾਂ ਆਪ ਜੀ ਨੇ ਕੁਝ ਦਿਨਾਂ ਬਾਅਦ ਮਾਂ ਨੂੰ ਆਉਣ ਲਈ ਕਿਹਾ। ਜਦ ਮਾਂ ਅਤੇ ਉਨ੍ਹਾਂ ਦਾ ਦੋਸਤ ਸਾਹਮਣੇ ਹੋਏ ਤਾਂ ਆਪ ਜੀ ਨੇ ਕਿਹਾ : 'ਮਿੱਤਰਾ! ਗੁੜ ਨਹੀਂ ਖਾਈਦਾ।' ਮਾਂ ਨੇ ਕਿਹਾ ਕਿ ਇਹ ਤਾਂ ਤੁਸੀਂ ਉਸ ਦਿਨ ਵੀ ਕਹਿ ਸਕਦੇ ਸੀ। ਉਸ ਸਮੇਂ (ਗੁਰੂ) ਤੇਗ਼ ਬਹਾਦਰ ਜੀ ਨੇ ਕਿਹਾ ਕਿ ਉਨ੍ਹਾਂ ਦਿਨਾਂ ਵਿਚ ਮੈਂ ਆਪੂੰ ਖਾਂਦਾ ਸੀ। ਹੁਣ ਛੱਡਿਆ ਹੈ ਤੇ ਕਹਿਣ ਯੋਗ ਹੋਇਆ ਹਾਂ।

ਕਿਸੇ ਨੂੰ ਦੁਖੀ ਦੇਖਦੇ ਤਾਂ ਅੱਗੇ ਵਧ ਕੇ ਸੇਵਾ ਕਰਦੇ। ਇਕ ਵਾਰੀ ਆਪਣੀ

---

1. ਆਪ ਜੀ ਦੀ ਮਾਤਾ ਦਾ ਨਾਮ ਬੀਬੀ ਨਾਨਕੀ ਸੀ।
ਦੇਖਦੇ ਸਾਰ ਗੁਰੂ ਹਰਿਗੋਬਿੰਦ ਜੀ ਨੇ 'ਸੰਕਟ ਹਰਨ, ਦੂਖ ਨਿਵਾਰਨ' ਦੇ ਬਚਨ ਉਚਾਰੇ ਸਨ।
ਪੂਰੀ ਜੀਵਨੀ ਲਈ ਮੇਰੀ ਪੁਸਤਕ 'ਇਤਿ-ਜਿਨਿ-ਕਰੀ' ਪੜ੍ਹੋ।

ਪੁਸ਼ਾਕ ਹੀ ਇਕ ਗ਼ਰੀਬ ਬੱਚੇ ਨੂੰ ਦੇ ਆਏ ਸਨ। ਜਦ ਮਾਂ ਨੇ ਕਿਹਾ : "ਪੁੱਤ! ਇਹ ਕੀ?" ਤਾਂ ਫ਼ਰਮਾਇਆ : ਮਾਂ ਉਸ ਨੂੰ ਤਾਂ ਕਿਸੇ ਦੇਣੀ ਨਹੀਂ, ਤੂੰ ਮੈਨੂੰ ਹੋਰ ਲੈ ਦੇਵੇਂਗੀ।

**ਮਾਤਾ ਗੁਜਰੀ ਨਾਲ ਸ਼ਾਦੀ** : ੧੩ ਸਾਲ ਦੇ ਹੋਏ ਹੀ ਹਨ ਕਿ ਆਪ ਜੀ ਦੀ ਸ਼ਾਦੀ ਭਾਈ ਲਾਲ ਚੰਦ ਕਰਤਾਰਪੁਰ (ਜਲੰਧਰ) ਦੀ ਪੁੱਤਰੀ (ਮਾਤਾ) ਗੁਜਰੀ ਜੀ ਨਾਲ ਹੋਈ। ਜਦ ਲਾਲ ਚੰਦ ਜੀ ਨੇ ਬੜੀ ਨਿਮਰਤਾ ਨਾਲ ਕਿਹਾ ਕਿ ਉਸ ਕੋਲ ਦੇਣ ਲਈ ਕੁਝ ਨਹੀਂ ਤਾਂ ਗੁਰੂ ਹਰਿਗੋਬਿੰਦ ਜੀ ਨੇ ਕਿਹਾ : ਲਾਲ ਚੰਦ ਜਿਨ੍ਹਾਂ ਬੱਚੀ ਦੇ ਦਿੱਤੀ ਉਨ੍ਹਾਂ ਸਭ ਕੁਝ ਦੇ ਦਿੱਤਾ :

**"ਲਾਲ ਚੰਦ, ਤੁਮ ਦੀਨੋ ਸਕਲ ਬਿਸਾਲਾ,**
**ਜਿਨ ਤਣੁਜਾ ਅਰਪਨ ਕੀਨੰ।**
**ਕਿਆ ਪਾਛੇ ਤਿਨ ਰਖ ਲੀਨੰ।"**

**ਕਰਤਾਰਪੁਰ ਦੀ ਜੰਗ ਵਿਚ ਹਿੱਸਾ** : ਕਰਤਾਰਪੁਰ ਦੀ ਚੌਥੀ ਜੰਗ ਵਿਚ, ਜੋ ਗੁਰੂ ਹਰਿਗੋਬਿੰਦ ਜੀ ਨੂੰ ਲੜਨੀ ਪਈ (ਗੁਰੂ) ਤੇਗ਼ ਬਹਾਦਰ ਨੇ ਖ਼ਾਸ ਹਿੱਸਾ ਲਿਆ। ਆਪ ਜੀ ਦੀ ਉਮਰ ਉਸ ਵੇਲੇ ਕੇਵਲ ੧੩ ਕੁ ਸਾਲਾਂ ਦੀ ਸੀ ਪਰ ਜਿਸ ਦਲੇਰੀ ਤੇ ਫੁਰਤੀ ਨਾਲ ਆਪ ਜੀ ਲੜੇ, ਉਸ ਨੇ ਇਕ ਚੰਗੇ ਯੋਧੇ ਵਾਲਾ ਭਵਿੱਖ ਦਰਸਾਇਆ। ਗੁਰੂ ਹਰਿਗੋਬਿੰਦ ਜੀ ਨੇ 'ਤੇਗ਼ ਦਾ ਬਹਾਦਰ' ਕਹਿ ਕੇ ਸਨਮਾਨਿਆ। ਮਾਤਾ ਨਾਨਕੀ ਜੀ ਨੇ ਜੰਗ ਵਿਚੋਂ ਵਾਪਸ ਆ ਜਾਣ ਦੀ ਆਵਾਜ਼ ਵੀ ਦਿੱਤੀ ਪਰ ਗੁਰੂ ਜੀ ਨੇ ਕਿਹਾ : ਰਣ ਤਯਾਗਿ ਦੇਨ ਇਹੁ ਧਰਮ ਨਾਂਹਿ।[1] ਆਪ ਜੀ ਦਾ ਮੁਢਲਾ ਨਾਮ ਬਾਬਾ ਤਿਆਗ ਮੱਲ ਸੀ। ਕਰਤਾਰਪੁਰ ਦੀ ਚੌਥੀ ਜੰਗ ਵਿਚ ਗੁਰੂ ਹਰਿਗੋਬਿੰਦ ਜੀ ਨੇ ਖ਼ਿਤਾਬ ਵਜੋਂ ਇਨ੍ਹਾਂ ਦੀ ਕਮਾਲ ਹੁਸ਼ਿਆਰੀ ਤੇ ਜੰਗੀ ਬਹਾਦਰੀ ਦੇਖ ਕੇ ਫ਼ਰਮਾਇਆ ਸੀ 'ਤੂੰ ਤਿਆਗ ਮੱਲ ਤਾਂ ਨਹੀਂ, ਤੇਗ਼ ਬਹਾਦਰ ਹੈਂ।'

**ਸੁਭਾਅ ਵਿਚ ਤਬਦੀਲੀ ਤੇ ਉਪਰਾਮਤਾ** : ਗੁਰੂ ਹਰਿਗੋਬਿੰਦ ਜੀ ਦੇ ਹੁੰਦਿਆਂ ਹੀ (ਗੁਰੂ) ਤੇਗ਼ ਬਹਾਦਰ ਜੀ ਦੇ ਸੁਭਾਅ ਵਿਚ ਉਪਰਾਮਤਾ ਆਉਣ ਲੱਗੀ। ਕਈ ਕਈ ਦਿਨ ਆਪ ਸਮਾਧੀ ਵਿਚ ਜੁੜੇ ਰਹਿੰਦੇ। ਇਕ ਕਥਨ ਅਨੁਸਾਰ ਤਾਂ ਕਿੰਨਾ ਚਿਰ ਕਿਸੇ ਨੂੰ ਮੂੰਹ ਹੀ ਨਾ ਦਿਖਾਂਦੇ! ਗੁਰੂ ਹਰਿਗੋਬਿੰਦ ਜੀ ਨੇ ਅਜਿਹੀਆਂ ਰੁਚੀਆਂ ਗੁਰ-ਗੱਦੀ ਦੇ ਜ਼ਿੰਮੇਵਾਰ ਦੇ ਅਨੁਕੂਲ ਨਾ ਜਾਣ ਕੇ ਗੁਰਿਆਈ ਗੁਰੂ ਹਰਿ ਰਾਇ ਸਾਹਿਬ ਨੂੰ ਬਖ਼ਸ਼ ਦਿੱਤੀ। ਮਾਤਾ ਨਾਨਕੀ ਨੂੰ ਇਕ ਰੁਮਾਲ ਤੇ ਕਟਾਰ ਦਿੱਤੀ ਕਿ ਸਮੇਂ ਨਾਲ ਗੁਰ-ਗੱਦੀ ਪ੍ਰਾਪਤ ਹੋ ਜਾਏਗੀ।

**(ਬਾਬਾ) ਬਕਾਲੇ ਡੇਰਾ ਕੀਤਾ** : ਗੁਰੂ ਹਰਿਗੋਬਿੰਦ ਜੀ ਦੇ ਜੋਤੀ ਜੋਤ ਸਮਾਉਣ ਬਾਅਦ ਆਪ ਜੀ ਨੇ ਮਾਤਾ ਨਾਨਕੀ ਤੇ ਧਰਮ ਪਤਨੀ ਗੁਜਰੀ ਸਮੇਤ ਬਾਬਾ ਬਕਾਲਾ ਆ ਡੇਰਾ ਕੀਤਾ। ਬਾਬਾ ਬਕਾਲਾ ਆਪ ਜੀ ਦਾ ਨਾਨਕਾ ਪਿੰਡ ਸੀ। ਬਾਬਾ ਬਕਾਲਾ

---

1. ਰਾਸ ੮, ਅੰਸ ੨੫ (ਸੂਰਜ ਪ੍ਰਕਾਸ਼)

ਇਕ ਪਾਸੇ ਕਰਕੇ ਛੋਟਾ ਜਿਹਾ ਪਿੰਡ ਸੀ। ਆਪ ਲਗਾਤਾਰ ਨਾਮ ਬਾਣੀ ਤੇ ਤਪੱਸਿਆ ਵਿਚ ਜੁੜੇ ਰਹਿੰਦੇ। ਇਕ ਅਤਿ ਦੀ ਕਠਨ ਤਪੱਸਿਆ ਆਪ ਕਰ ਰਹੇ ਸਨ। ਜੀਵਨ ਨੂੰ ਸੰਜਮ ਵਿਚ ਢਾਲ ਰਹੇ ਸਨ। ਵੈਰਾਗ ਦੀ ਮੂਰਤ ਬਣ ਰਹੇ ਸਨ। ਗੁਰੂ ਹਰਿ ਰਾਇ ਸਾਹਿਬ ਨੇ ਵੀ ਗੁਰ-ਗੱਦੀ ਦੀ ਜ਼ਿੰਮੇਵਾਰੀ ਨਿਭਾਉਣ ਯੋਗ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਜਾਣਿਆ। ਅਤਿ ਵੈਰਾਗ ਤੇ ਉਪਰਾਮਤਾ ਗੁਰੂ-ਗੱਦੀ ਦੇ ਜ਼ਿੰਮੇਵਾਰ ਨੂੰ ਨਹੀਂ ਸੋਭਦੀਆਂ। ਜਿਸ ਨੇ ਦੁਨੀਆਂ ਵਿਚ ਚੰਗੀ ਤਰ੍ਹਾਂ ਰਹਿਣ ਦਾ ਉਪਦੇਸ਼ ਦੇਣਾ ਹੈ ਉਹ ਜੇ ਆਪ ਉਪਰਾਮ ਹੈ ਤਾਂ ਅਮਲੀ ਗੱਲ ਕਿਵੇਂ ਕਹਿ ਸਕੇਗਾ? ਇਹ ਹੀ ਕਾਰਨ ਹੈ ਕਿ ਦੂਜੀ ਵਾਰ ਵੀ ਆਪ ਜੀ ਨੂੰ ਛੱਡ ਕੇ ਗੁਰਿਆਈ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਦਿੱਤੀ ਗਈ।

**ਬਕਾਲਾ ਵਿਖੇ** : ਬਕਾਲਾ[1] ਵਿਖੇ ਗੁਰੂ ਤੇਗ਼ ਬਹਾਦਰ ਜੀ ਦੇ ਨਾਨਕੇ ਸਨ। ਉਨ੍ਹਾਂ ਨੂੰ ਗੁਰੂ ਸੰਤਾਨ ਜਾਣ ਕੇ ਭੇਟਾ ਮਿਲ ਜਾਂਦੀ ਸੀ ਅਤੇ ਅੰਮ੍ਰਿਤਸਰੋਂ ਵੀ ਕਾਫ਼ੀ ਰਕਮ-ਰਸਦ ਪੁੱਜ ਜਾਂਦੀ ਸੀ। ਉਹ ਬਹੁਤਾ ਸਮਾਂ ਸਿਮਰਨ, ਕੀਰਤਨ ਤੇ ਗੋਸਟ ਵਿਚ ਗੁਜ਼ਾਰਦੇ ਸਨ। ਮਹਿਮਾ ਪ੍ਰਕਾਸ਼ ਅਨੁਸਾਰ ਕਦੇ-ਕਦੇ ਸ਼ਿਕਾਰ 'ਤੇ ਵੀ ਚਲੇ ਜਾਂਦੇ ਸਨ :

'ਜਬ ਕਬ ਚੜ੍ਹ ਸ਼ਿਕਾਰ ਪ੍ਰਭ ਜਾਵਹਿ।'

ਇਥੋਂ ਇਹ ਸਪੱਸ਼ਟ ਹੈ ਕਿ ਉਨ੍ਹਾਂ ਕੋਈ ਸਰੀਰ ਨੂੰ ਤਸੀਹੇ ਨਾ ਦਿੱਤੇ ਸਗੋਂ ਆਉਣ ਵਾਲੇ ਸਮੇਂ ਤਿਆਰੀ ਕਰ ਰਹੇ ਸਨ। ਐਸਾ ਸੁਭਾਅ ਤਿਆਰ ਹੋ ਰਿਹਾ ਸੀ ਜਿਸ ਵਿਚ ਸ਼ਾਹਾਂ ਨਾਲ ਟਕਰਾਉਣ ਦੀ ਜੁਗਤੀ ਸੀ। (ਮਾਤਾ) ਗੁਜਰੀ ਜੀ ਨਾਲ ਹੀ ਸਨ, ਮਾਮਾ ਕ੍ਰਿਪਾਲ ਚੰਦ ਜੋ ਗੁਰੂ ਹਰਿ ਰਾਇ ਜੀ ਦੀ ਫ਼ੌਜ ਵਿਚ ਸਿਪਾਹੀ ਦੇ ਤੌਰ 'ਤੇ ਕੰਮ ਕਰਦੇ ਸਨ, ਬਾਬਾ ਬਕਾਲਾ ਆਇਆ-ਜਾਇਆ ਕਰਦੇ ਸਨ। ਕਈ ਹੋਰ ਪ੍ਰਸਿੱਧ ਸਿੱਖ ਵੀ ਸਮੇਂ-ਸਮੇਂ ਉਥੇ (ਗੁਰੂ) ਤੇਗ਼ ਬਹਾਦਰ ਜੀ ਪਾਸ ਆਉਂਦੇ ਰਹਿੰਦੇ ਸਨ। ਜਦ ਵੀ ਕੋਈ ਉਪਦੇਸ਼ ਮੰਗਦਾ ਆਪ ਜੀ 'ਘਾਲਿ ਖਾਇ ਕਿਛੁ ਹਥਹੁ ਦੇਇ' ਦਾ ਹੀ ਹੁਕਮ ਕਰਦੇ।

ਇਕ ਵਾਰੀ ਇਕ ਨੇ ਪੁੱਛਿਆ ਕਿ ਵਾਹਿਗੁਰੂ ਦੇ ਭਗਤਾਂ ਨੂੰ ਦੁੱਖ ਕਿਉਂ ਆਉਂਦਾ ਹੈ ਤਾਂ ਆਪ ਜੀ ਨੇ ਫ਼ਰਮਾਇਆ : ਦੁਨੀਆਂ ਦੀ ਅਸਲੀਅਤ ਉਸ ਦੇ ਅਸਲੇ 'ਦੁੱਖ' ਵਿਚ ਜਾਏ ਬਗ਼ੈਰ ਕਿਵੇਂ ਆ ਸਕਦੀ ਹੈ? ਵਾਹਿਗੁਰੂ ਦੁੱਖ ਦੇ ਕੇ ਉਸ ਨੂੰ ਅਸਲੇ ਦੀ ਸੋਝੀ ਦੇਂਦਾ ਹੈ।

ਭਗਤੀ ਦੇ ਪੜਾਅ ਦਰਸਾਂਦੇ ਇਕ ਵਾਰ ਕਿਹਾ ਸੀ ਕਿ ਭਗਤੀ ਦਾ ਪਹਿਲਾ ਪੜਾਅ ਹੈ, ਹਰ ਉਸ ਸ਼ੈ ਵੱਲੋਂ ਚਿਤ ਹਟਾਉਣਾ ਜੋ ਉਸ ਵਾਹਿਗੁਰੂ ਵੱਲੋਂ ਚਿਤ ਹਟਾਏ।

---

1. ਬਕਾਲਾ ਸਰਾਵਾਂ, ਖੂਹਾਂ ਤੇ ਬਾਉਲੀਆਂ ਦਾ ਖੁਸ਼ਹਾਲ ਸ਼ਹਿਰ ਸੀ।
ਬਾਇਸ ਕੂਪ ਤੜਾਗ ਅਨੂਪਮ, ਬਾਗ ਸੁਭਾਗ ਸੁ ਭੂਮ ਸੁਹਾਈ।
ਬਾਜ ਗਇੰਦ ਬਡੇ ਰਥ ਵਾਹਨ, ਅੰਨ ਬਸੰਤ੍ਰ ਕੀ ਤੋਟ ਨ ਕਾਈ। ੬੫।
(ਸੁਖਾ ਸਿੰਘ, ਗੁਰਬਿਲਾਸ)

ਦੂਜਾ, ਉਸ ਵਾਹਿਗੁਰੂ ਨਾਲ ਇਤਨਾ ਸਨੇਹ ਕਿ ਹੋਰ ਸਭ ਕੁਝ ਹੀ ਭੁੱਲ ਜਾਏ।

ਜਦ ਕਿਸੇ ਆ ਕੇ ਕਹਿਣਾ ਕਿ ਹੋਰ ਗੁਰ-ਸੰਤਾਨਾਂ ਤਾਂ ਭੇਟ ਪ੍ਰਾਪਤੀ ਲਈ ਉਪਰਾਲੇ ਕਰ ਰਹੀਆਂ ਹਨ, ਉਹ ਕਿਉਂ ਨਹੀਂ ਕਰਦੇ ਤਾਂ ਆਪ ਜੀ ਨੇ ਬੜੀ ਡੂੰਘੀ ਗੱਲ ਕਹੀ : ਉਸ ਵਾਹਿਗੁਰੂ ਨੂੰ ਗ਼ਰੀਬ ਨਿਵਾਜ ਕਹਿੰਦੇ ਹਨ। ਗ਼ਰੀਬ ਹੋਵਾਂਗਾ ਤਾਂ ਹੀ ਉਹ ਨਿਵਾਜੇਗਾ।

ਗੁਰੂ ਹਰਿ ਰਾਇ ਜੀ ਵੀ ਬਾਬਾ ਬਕਾਲੇ ਆਏ। ਯਾਤਰਾ ਕਰਨ ਲਈ ਵੀ (ਗੁਰੂ) ਤੇਗ਼ ਬਹਾਦਰ ਜੀ ਬਾਬਾ ਬਕਾਲਾ ਤੋਂ ਜਾਂਦੇ ਰਹਿੰਦੇ ਸਨ। ਇਸ ਦੌਰਾਨ ਦਿੱਲੀ ਵਿਚ ਰਾਜ ਪਲਟਾ ਆ ਗਿਆ ਤੇ ਔਰੰਗਜ਼ੇਬ ਸੰਨ ੧੬੫੮ ਵਿਚ ਬਾਦਸ਼ਾਹ ਬਣਿਆ।

**ਗੁਰੂ ਹਰਿ ਕ੍ਰਿਸ਼ਨ ਜੀ ਨੇ ਗੁਰ-ਗੱਦੀ ਗੁਰੂ ਤੇਗ਼ ਬਹਾਦਰ ਨੂੰ ਸੌਂਪੀ** : ਸਿਮਰਨ ਤੇ ਤਪੱਸਿਆ ਨੇ (ਗੁਰੂ) ਤੇਗ਼ ਬਹਾਦਰ ਉੱਤੇ ਪ੍ਰਗਟ ਕਰ ਦਿੱਤਾ ਕਿ ਇਹ ਤਾਂ ਜੀਵਨ ਲੇਖੇ ਲਾਉਣ ਲਈ ਹੈ। ਗੁਰੂ ਹਰਿ ਕ੍ਰਿਸ਼ਨ ਜੀ ਨੇ ਵੀ ਦੇਖ ਲਿਆ ਕਿ ਉਸ ਬਿਖੜੇ ਸਮੇਂ ਕੋਈ (ਗੁਰੂ) ਤੇਗ਼ ਬਹਾਦਰ ਜਿਹਾ ਸਾਹਸੀ ਤੇ ਸੰਸਾਰ ਨੂੰ ਤੁੱਛ ਜਾਨਣ ਵਾਲਾ ਹੀ ਐਸੇ ਭਾਰ ਨੂੰ ਚੁੱਕ ਸਕੇਗਾ। ਰਾਮ ਰਾਇ ਤੇ ਧੀਰ ਮੱਲ ਦੇ ਝਗੜੇ ਵੀ ਸਾਹਮਣੇ ਸਨ। ਗੁਰੂ ਹਰਿ ਕ੍ਰਿਸ਼ਨ ਜੀ ਨੇ ਦਿੱਲੀ 'ਬਾਬਾ ਬਕਾਲਾ' ਕਿਹਾ ਤੇ ਉਸ ਦਿਸ਼ਾ ਵੱਲ ਪ੍ਰਣਾਮ ਕੀਤਾ।

ਸਿੱਖ ਘਰ ਵਿਚ ਬਾਬਾ ਦੇ ਅਰਥ ਗੁਰੂ ਦੇ ਕੀਤੇ ਜਾਂਦੇ ਸਨ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਬਾਬਾ ਪਦ ਗੁਰੂ ਲਈ ਹੀ ਵਰਤਿਆ ਹੈ। ਦੂਜੇ, 'ਬਾਬਾ' ਪੰਜਾਬ ਵਿਚ 'ਦਾਦੇ' ਲਈ ਵੀ ਵਰਤਿਆ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਜੀ ਰਿਸ਼ਤੇ ਵਜੋਂ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਾਦਾ ਜੀ ਹੀ ਲੱਗਦੇ ਸਨ।

**ਪਖੰਡੀਆਂ ਬਾਬੇ ਬਕਾਲੇ ਡੇਰੇ ਲਗਾ ਲਏ** : 'ਬਾਬਾ ਬਕਾਲਾ' ਦੇ ਸ਼ਬਦਾਂ ਤੋਂ ਨਾਜਾਇਜ਼ ਫਾਇਦਾ ਉਠਾਉਂਦੇ ਹੋਏ ਕਈ ਪਖੰਡੀਆਂ ਨੇ ਬਕਾਲੇ ਡੇਰੇ ਲਾ ਦਿੱਤੇ। ਡੇਰੇ ਲਗਾਉਣ ਵਾਲਿਆਂ ਵਿਚ ਧੀਰ ਮੱਲ ਪ੍ਰਸਿੱਧ ਸੀ। ਧੀਰ ਮੱਲ ਜੀ ਉਸ ਸਮੇਂ ਕਰਤਾਰਪੁਰ ਸਨ। ਇਕ ਤਾਂ ਉਨ੍ਹਾਂ ਪਾਸ ਆਦਿ (ਗੁਰੂ) ਗ੍ਰੰਥ ਸਾਹਿਬ ਦੀ ਪਾਵਨ ਬੀੜ ਸੀ। ਦੂਜੇ, ਉਹ ਗੁਰੂ ਹਰਿ ਰਾਇ ਜੀ ਦੇ ਵੱਡੇ ਭਰਾ ਸਨ ਤੇ ਗੁਰੂ ਹਰਿ ਕ੍ਰਿਸ਼ਨ ਜੀ ਦੇ ਤਾਏ ਨਾਤੇ ਵੱਡੇ ਵੀ ਸਨ। ਤੀਜੇ, ਉਨ੍ਹਾਂ ਪਾਸ ਮਸੰਦਾਂ ਦੀ ਸ਼ਕਤੀ ਵੀ ਸੀ। ਫਿਰ ਉਨ੍ਹਾਂ ਇਹ ਦਲੀਲ ਵੀ ਦਿੱਤੀ ਕਿ 'ਹਰਿ ਕ੍ਰਿਸ਼ਨ ਜੋ ਕਿਹਾ ਬਾਬਾ ਬਕਾਲੇ, ਅਸੀਂ ਬਾਬੇ ਹਾਂ[1] ਆਦਿ। ਬਾਬੇ ਗੁਰਦਿੱਤਾ ਦੀ ਔਲਾਦ।' ਪਰ ਉਹ ਇਹ ਭੁੱਲ ਗਿਆ ਕਿ 'ਬਾਬਾ ਬਕਾਲਾ ਜੋ ਉਨ ਕਿਹਾ। ਸੋ ਜੀਵਦਾ ਕਿ ਮੋਇਆ ਬਹਿ ਰਿਹਾ।' ਬਾਬਾ ਗੁਰਦਿੱਤਾ ਜੀ ਤਾਂ ਚਿਰਾਂ ਦੇ ਚੜ੍ਹਾਈ ਕਰ ਗਏ ਸਨ। ਧੀਰ ਮੱਲ ਨੇ ਆਪਣਾ ਢੰਡੋਰਾ ਉੱਚੀ ਉੱਚੀ ਦਿੱਤੀ ਰੱਖਿਆ। ਉਂਝ ਇਕ ਬੜੀ ਸਵਾਦੀ ਗੱਲ ਇਹ ਹੈ ਕਿ ਗੁਰੂ ਹਰਿ ਕ੍ਰਿਸ਼ਨ ਜੀ ਦੇ ਉਪਰਲੇ ਸ਼ਬਦ ਕਹਿਣ ਤੋਂ ਪਹਿਲਾਂ 'ਬਕਾਲਾ ਵਿਚ

1. ਬੰਸਾਵਲੀ ਨਾਮਾ (ਕੇਸਰ ਸਿੰਘ ਛਿੱਬਰ)।

ਸਿਵਾਇ (ਗੁਰੂ) ਤੇਗ਼ ਬਹਾਦਰ ਤੋਂ ਕੋਈ ਵੀ ਬਾਬਾ ਜਾਂ ਗੁਰ-ਸੰਤਾਨ ਨਹੀਂ ਸੀ। ਧੀਰ ਮੱਲ ਦਿੱਲੀ ਵਿਚ ਰਾਮ ਰਾਇ ਨਾਲ ਰਲ, ਸਾਜ਼ਿਸ਼ਾਂ ਵਿਚ ਜੁਟਿਆ ਹੋਇਆ ਸੀ।

**ਬਕਾਲਾ ਵਿਚ ਬਾਈ ਦਾਹਵੇਦਾਰ** : ਗੁਰ-ਗੱਦੀ ਦੇ ਬਾਈ ਦੇ ਕਰੀਬ ਦਾਹਵੇਦਾਰ ਬਣ ਬੈਠੇ। ਲਾਹੌਰ ਦੇ ਸੋਢੀ, ਅੰਮ੍ਰਿਤਸਰ ਦੇ ਮੀਣੇ, ਸੂਰਜ ਮੱਲ ਦੀ ਸੰਤਾਨ ਦਾਹਵੇਦਾਰਾਂ ਵਿਚੋਂ ਹੀ ਸਨ। ਸਿੱਖਾਂ ਨੇ ਗੁਰੂ ਹਰਿਕ੍ਰਿਸ਼ਨ ਜੀ ਦੇ ਹੁਕਮਾਂ ਉੱਤੇ ਚਲਦੇ ਹੋਏ 'ਬਕਾਲਾ' ਨੂੰ ਵਹੀਰਾਂ ਪਾ ਦਿੱਤੀਆਂ ਪਰ 'ਬਾਬਾ' ਕੋਈ ਨਾ ਮਿਲਿਆ। ਸੰਗਤਾਂ ਪਖੰਡੀਆਂ ਦੇ ਵੱਸ ਪੈ ਗਈਆਂ। ਕਈ ਮਾਯੂਸ ਹੋ ਕੇ ਮੁੜਨ ਲੱਗੇ। ਧੀਰ ਮੱਲ ਦੀ ਦੁਕਾਨ ਚੰਗੀ ਚੱਲ ਪਈ। ਇਕ, ਉਹ ਗੁਰੂ ਸੰਤਾਨ ਸੀ ਤੇ ਦੂਜੇ, ਉਸ ਪਾਸ ਉਹ ਬੀੜ ਵੀ ਸੀ ਜਿਸ ਨੂੰ ਗੁਰੂ ਅਰਜਨ ਜੀ ਨੇ ਸੰਪਾਦਤ ਕੀਤਾ ਸੀ ਭੁਲੇਖਾ ਪੈ ਜਾਣਾ ਕੁਦਰਤੀ ਸੀ। ਕੁਝ ਸਮਾਂ ਸੰਗਤਾਂ ਗੁਰੂ ਤੋਂ ਬਗ਼ੈਰ ਭਟਕਦੀਆਂ ਰਹੀਆਂ। ਗੱਲ ਉੱਥੇ *ਗਿਆਨੀ ਗਿਆਨ ਸਿੰਘ ਜੀ* ਵਾਲੀ ਹੋ ਗਈ :

**ਅੰਧੀ ਨੂੰ ਬੋਲਾ ਘੜੀਸੈ।**
**ਨਾ ਉਹ ਸੁਣੈ, ਨ ਉਸ ਨੂੰ ਦੀਸੈ।**

ਪਰ ਸਿੱਖਾਂ ਨੇ ਗੁਰੂ ਹਰਿਕ੍ਰਿਸ਼ਨ ਦੇ ਹੁਕਮ ਤੇ ਫੁੱਲ ਚਾੜ੍ਹਦੇ ਹੋਏ ਹੀ ਅਗਸਤ, ੧੬੬੪ ਨੂੰ ਗੁਰੂ-ਗੱਦੀ ਦੀ ਜ਼ਿੰਮੇਵਾਰੀ ਗੁਰੂ ਤੇਗ਼ ਬਹਾਦਰ ਜੀ ਨੂੰ ਸੌਂਪ ਦਿੱਤੀ। ਤਿਲਕ ਦੀ ਮਰਯਾਦਾ ਬਾਬਾ ਗੁਰਦਿੱਤਾ ਜੀ ਨੇ ਨਿਭਾਹੀ।

**ਮੱਖਣ ਸ਼ਾਹ ਦਾ ਬਕਾਲੇ ਪੁੱਜਣਾ** : ਮੱਖਣ ਸ਼ਾਹ ਲੁਬਾਣਾ ਵਿਦੇਸ਼ਾਂ ਨਾਲ ਤਜਾਰਤ ਕੀਤਾ ਕਰਦਾ ਸੀ।[1] ਇਕ ਵਾਰੀ ਉਸ ਦਾ ਸਾਮਾਨ ਨਾਲ ਭਰਿਆ ਜਹਾਜ਼ ਕਿਸੇ ਸੰਕਟ ਵਿਚ ਫਸ ਗਿਆ. ਉਸ ਅਰਦਾਸ ਕੀਤੀ ਕਿ ਉਸ ਦਾ ਜਹਾਜ਼ ਕਿਨਾਰੇ ਲੱਗ ਹੋ ਜਾਏ ਤਾਂ ਉਹ ਇਕੱਠੀ ਕੀਤੀ ਹੋਰ ਭੇਟਾ ਦੇ ਨਾਲ ੫੦੦ ਮੁਹਰਾਂ ਭੇਟਾ ਚੜ੍ਹਾਏਗਾ। ਗੁਰੂ ਕਿਰਪਾ ਨਾਲ ਉਸ ਦਾ ਜਹਾਜ਼ ਠੀਕ-ਠਾਕ ਟਿਕਾਣੇ ਪੁੱਜ ਗਿਆ। ਆਪਣੀ ਭੇਟ ਚੜ੍ਹਾਉਣ ਲਈ ਉਹ ਪੰਜਾਬ ਆਇਆ। ਸੰਗਤਾਂ ਦੇ ਦੱਸਣ ਉੱਤੇ ਉਸ 'ਬਕਾਲਾ' ਵੱਲ ਮੂੰਹ ਕੀਤਾ, ਪਰ ਬਕਾਲੇ ਵਿਚ ਬਾਈ ਗੁਰੂ ਬਣੇ ਬੈਠੇ ਦੇਖ ਕੇ ਝਕ ਗਿਆ ਤੇ ਦਿਲ ਵਿਚ ਫ਼ੈਸਲਾ ਕੀਤਾ : "ਗੁਰੂ ਅੰਤਰਜਾਮੀ ਹੈ, ਆਪੇ ਆਪਣੀ ਭੇਟਾ ਮੰਗ ਲਵੇਗਾ।"

ਆਤਮ ਦਰਸੀ ਗੁਰ ਜੋ ਹੋਇ।
ਮਾਂਗ ਲਏ ਗੋ ਮੁਖ ਤੇ ਸੋਇ।

---

1. ਉਹ ਤਜਾਰਤ ਦੇ ਨਾਲ-ਨਾਲ ਮਸੰਦਾਂ ਦੇ ਫਰਜ਼ ਵੀ ਨਿਭਾਉਂਦਾ ਸੀ। ਗਿਆਨੀ ਗਿਆਨ ਸਿੰਘ ਮੁਤਾਬਕ ਮੱਖਣ ਸ਼ਾਹ ਜ਼ਿਲ੍ਹੇ ਜਿਹਲਮ ਦੇ ਪਿੰਡ ਟਾਂਡਾ ਦਾ ਰਹਿਣ ਵਾਲਾ ਸੀ। ਦਸ ਹਜ਼ਾਰ ਬੈਲ ਤੇ ਕਈ ਬੇੜੇ ਉਸ ਦੇ ਵਪਾਰ ਦੇ ਚਲਦੇ ਸਨ। ਕਰੂਕ (W. Crooke) ਦੀ ਲਿਖੀ ਪੁਸਤਕ 'ਟਰਾਈਬਸ ਐਂਡ ਕਸਟਮ ਔਫ਼ ਨਾਰਥ ਵੈਸਟ ਪੰਜਾਬ' ਮੁਤਾਬਕ ਵਣਜਾਰੇ ਇਕ ਪ੍ਰਮਾਤਮਾ ਵਿਚ ਯਕੀਨ ਰੱਖਦੇ ਹਨ ਤੇ ਗੁਰੂ ਨਾਨਕ ਨੂੰ ਸਤਿਗੁਰ ਜਾਣਦੇ ਹਨ। ਫ਼ਾਰਸੀ ਵਿਚ ਇਸ ਦੇ ਅਰਥ 'ਚਾਵਲ ਦਾ ਵਪਾਰੀ' ਹੈ। ਇਕ ਹੋਰ ਕਥਨ ਅਨੁਸਾਰ ਲੁਬਾਣੇ ਉਹ ਸਨ, ਜੋ ਲੂਣ (ਲਾਵਣ) ਦਾ ਵਪਾਰ ਕਰਦੇ ਸਨ।

ਹਰ ਇਕ ਅੱਗੇ ਦੋ ਮੁਹਰਾਂ ਚੜ੍ਹਾਉਣ ਦਾ ਉਸ ਫ਼ੈਸਲਾ ਕੀਤਾ। ਇਕ ਭੋਰੇ ਵਿਚ ਤਪੱਸਿਆ ਕਰਦੇ ਗੁਰੂ ਤੇਗ਼ ਬਹਾਦਰ ਜੀ ਦੀ ਉਸ ਨੂੰ ਕਿਸੇ ਦੱਸ ਪਾਈ। ਉਸ ਨੇ ਪਹਿਲੇ ਵਾਂਗੂੰ ਦੋ ਮੁਹਰਾਂ ਭੇਂਟ ਚੜ੍ਹਾਈਆਂ। ਗੁਰੂ ਤੇਗ਼ ਬਹਾਦਰ ਜੀ ਨੇ ਪੂਰੀਆਂ ਪੰਜ ਸੌ ਮੁਹਰਾਂ ਭੇਟ ਦੇਣ ਲਈ ਆਖਿਆ। ਮੱਖਣ ਸ਼ਾਹ ਖ਼ੁਸ਼ੀ ਵਿਚ ਨੱਚ ਉਠਿਆ ਤੇ ਪੁਕਾਰਨ ਲੱਗ ਪਿਆ : 'ਗੁਰੂ ਲਾਧੋ ਰੇ ! ਗੁਰੂ ਲਾਧੋ ਰੇ!' ਮਹਿਮਾ ਪ੍ਰਕਾਸ਼ ਅਨੁਸਾਰ :

> **ਗੁਰ ਬਚਨ ਸੁਣ ਮਖਣ ਮਗਨਾਏ।**
> **"ਚੜ੍ਹ ਊਚੇ ਮੰਦਰ ਟੇਰ ਸੁਣਾਇਆ,**
> **ਆਵੋ ਗੁਰ ਸਿੱਖ ਮੈਂ ਸਤਿਗੁਰ ਲਾਧਾ।**
> **ਜਾਕੀ ਮਹਿਮਾ ਅਗੰਮ ਅਗਾਧਾ।"**

ਗੁਲਾਬ ਸਿੰਘ ਅਨੁਸਾਰ ਗੁਰੂ ਜੀ ਨੇ ਕਿਹਾ ਸੀ :

> **ਕਿਉਂ ਨ ਦੇਤ ਸੋ ਕਿਆ ਮਨ ਹੇਰੀ।**

ਸੱਚਮੁਚ ਗੁਰੂ ਤਾਂ ਉਹੀ ਹੈ ਜੋ ਘਟ-ਘਟ ਦੀ ਜਾਣਦਾ ਹੈ। ਇਹ ਖ਼ਬਰ ਮਿੰਟਾਂ ਵਿਚ ਹੀ ਸਾਰੇ ਬਕਾਲੇ ਵਿਚ ਫ਼ੈਲ ਗਈ।

**ਧੀਰ ਮੱਲ ਦਾ ਗੋਲੀ ਚਲਾਉਣਾ** : ਧੀਰ ਮੱਲ ਨੂੰ ਜਦ ਸਾਰੀ ਵਾਰਤਾ ਦਾ ਪਤਾ ਲੱਗਾ ਤਾਂ ਅੱਗ ਬਬੂਲਾ ਹੋ ਉਠਿਆ। ਗ਼ੁੱਸੇ ਵਿਚ ਉਸ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਕਤਲ ਕਰਨ ਦਾ ਮਨਸੂਬਾ ਬਣਾਇਆ। ਆਪਣੇ ਖ਼ਾਸ ਭਰੋਸੇ ਵਾਲੇ ਸ਼ੀਹੇਂ ਮਸੰਦ ਨੂੰ ਮਾਰ ਮੁਕਾਉਣ ਦਾ ਮਨਸੂਬਾ ਬਣਾ ਭੇਜਿਆ। ਸ਼ੀਹੇਂ ਮਸੰਦ ਨੇ ਗੁਰੂ ਦਾ ਨਿਸ਼ਾਨਾ ਬੰਨ੍ਹ ਕੇ ਗੋਲੀ ਚਲਾਈ ਤੇ ਹਮਲਾ ਕਰ ਘਰ ਦਾ ਸਾਰਾ ਸਾਮਾਨ ਵੀ ਲੁੱਟ ਕੇ ਲੈ ਗਿਆ। ਗੁਰੂ ਤੇਗ਼ ਬਹਾਦਰ ਜੀ ਦੇ ਕੰਨ ਨੂੰ ਚੋਟ ਆਈ ਪਰ ਵੈਰਾਗਮਈ ਮੂਰਤ ਜੀ ਨੇ ਕੋਈ ਗ਼ੁੱਸਾ ਜਾਂ ਰੋਸ ਨਾ ਮਨਾਇਆ। ਸਗੋਂ :

> ***"ਭਲੇ ਧੀਰ ਮੱਲ, ਭਲੇ ਜੀ,***
> ***ਭਲੇ ਧੀਰ ਮਲ ਧੀਰਾ।***
> ***ਬਹੁਤ ਬਾਰ ਬੋਲੇ ਬਚਨ,***
> ***ਸ੍ਰੀ ਪ੍ਰਭੂ ਗੁਣੀ ਗਹੀਰਾ।"***

ਮਾਤਾ ਨਾਨਕੀ ਜੀ ਨੇ ਧੀਰ ਮੱਲ ਨੂੰ ਖ਼ੂਬ ਸੁਣਾਈਆਂ ਕਿ ਤੈਨੂੰ ਈਰਖਾ ਸਾੜ ਰਹੀ ਹੈ। ਤੁਸਾਂ ਜ਼ੋਰ ਦਿਖਾਇਆ ਹੈ ਇਹ ਜ਼ਹਿਰ ਹੋ ਕੇ ਤੁਹਾਨੂੰ ਮਾਰੇਗਾ।[1]

ਜਦ ਮੱਖਣ ਸ਼ਾਹ ਅਤੇ ਸਿੱਖਾਂ ਨੂੰ ਖ਼ਬਰ ਪੁੱਜੀ ਤਾਂ ਧੀਰ ਮੱਲ ਅਤੇ ਮਸੰਦ ਨੂੰ ਸਬਕ ਸਿਖਾਉਣ ਲਈ ਹੱਲਾ ਬੋਲ ਦਿੱਤਾ। ਧੀਰ ਮੱਲ ਦਾ ਸਾਰਾ ਘਰ-ਬਾਰ ਲੁੱਟ ਲਿਆ ਗਿਆ ਤੇ ਬੀੜ ਜਿਸ ਆਸਰੇ ਉਹ ਗੁਰੂ ਬਣੀ ਬੈਠਾ ਸੀ, ਖੋਹ ਆਂਦੀ। ਗੁਰੂ ਤੇਗ਼ ਬਹਾਦਰ ਜੀ ਨੂੰ ਜਦ ਸਾਰੀ ਘਟਨਾ ਦਾ ਪਤਾ ਲੱਗਾ ਤਾਂ ਉਨ੍ਹਾਂ ਸਿੱਖਾਂ ਨੂੰ ਮਾਲ ਵਾਪਸ ਕਰਨ ਤੇ ਉਹ ਬੀੜ ਵੀ ਧੀਰ ਮੱਲ ਨੂੰ ਮੋੜ ਦੇਣ ਦਾ ਹੁਕਮ ਦਿੱਤਾ।

ਜੋ ਵਾਕ ਆਪ ਜੀ ਨੇ ਉਥੇ ਬੋਲੇ ਉਨ੍ਹਾਂ ਗੁਰੂ ਜੀ ਦੀ ਪ੍ਰਤਿਭਾ ਹੀ ਨਹੀਂ ਸਗੋਂ

---

1. ਅਬ ਜਬਰੀ ਕਰ ਆਨਿ ਪਰੇ ਹੋ। ਜਿਉ ਬਿਖ ਪੀ ਕਰ ਆਪ ਮਰੇ ਹੋ।

ਪੰਥ ਲਈ ਲੀਹ ਵੀ ਪਾਈ ਹੈ। ਮਹਾਰਾਜ ਦੇ ਬਚਨ ਸਨ ਕਿ ਕੋਈ ਮਾਇਆ ਕਾਰਨ ਗੁਰੂ ਨੇ ਇਹ ਦੁਕਾਨ ਨਹੀਂ ਪਾਈ :

'ਦਰਬ ਕੇ ਕਾਜ ਗੁਰੂ ਮਹਾਰਾਜ ਨੇ
ਨਹੀਂ ਇਹ ਬੈਠ ਦੁਕਾਨ ਪਾਈ।'

(ਗੁਰਬਿਲਾਸ ਪਾ: ੧੦)

ਉਥੇ ਇਹ ਵੀ ਫ਼ਰਮਾਇਆ ਕਿ ਖਿਮਾ ਕਰਨਾ ਹੀ ਵੱਡਾ ਧਰਮ ਅਤੇ ਤਪ ਹੈ :

'ਕਰਣੀ ਛਿਮਾ ਮਹਾ ਤਪ ਜਾਣ। ਛਿਮਾ ਸਕਲ ਤੀਰਥ ਇਸ਼ਨਾਨ।
ਛਿਮਾ ਕਰਨ ਹੀ ਦ੍ਵੈਬੋ ਦਾਨ। ਛਿਮਾ ਕਰਤੇ ਨਰ ਕੀ ਕਲਿਆਨ।'

ਸਿੱਖ ਸਾਮਾਨ ਤਾਂ ਸਾਰਾ ਵਾਪਸ ਕਰ ਆਏ ਪਰ ਬੀੜ ਵਾਪਸ ਨਾ ਕੀਤੀ। ਸਿੱਖਾਂ ਮਨ ਵਿਚ ਧਾਰੀ ਕਿ ਬੀੜ ਧੀਰ ਮੱਲ ਦੀ ਕੋਈ ਨਿੱਜੀ ਜਾਇਦਾਦ ਨਹੀਂ, ਇਹ ਸਿੱਖ ਕੌਮ ਦੀ ਸਾਂਝੀ ਮਲਕੀਅਤ ਹੈ। ਉਨ੍ਹਾਂ ਬੀੜ ਨੂੰ ਛੁਪਾ ਕੇ ਰੱਖ ਲਿਆ। ਜਦ ਗੁਰੂ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਧੀਰ ਮੱਲ ਨੂੰ ਕਹਿਲਾ ਭੇਜਿਆ ਕਿ ਦਰਿਆ ਬਿਆਸ ਦੇ ਕੰਢੇ ਸੁੱਕੀ ਥਾਂ ਉੱਤੇ ਬੀੜ ਪਈ ਹੈ, ਉਹ ਆ ਕੇ ਲੈ ਲਵੇ। ਧੀਰ ਮੱਲ ਨੇ ਉਹ ਬੀੜ ਸਾਂਭ ਲਈ ਤੇ ਹੁਣ ਵੀ ਇਹ ਬੀੜ ਕਰਤਾਰਪੁਰ ਧੀਰ ਮੱਲ ਦੀ ਸੰਤਾਨ ਕੋਲ ਪਈ ਹੈ।[1]

## ਗੁਰੂ ਜੀਵਨ

## (੧੬੬੪-੧੬੭੫)

"ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨਿ"

(ਗੁਰੂ ਗੋਬਿੰਦ ਸਿੰਘ)

**ਬਾਬਾ ਬਕਾਲਾ ਛੱਡਣਾ** : ਗੁਰੂ ਤੇਗ ਬਹਾਦਰ ਜੀ ਨੇ ਗੱਦੀ ਉੱਤੇ ਬੈਠਦਿਆਂ ਹੀ ਮਹਿਸੂਸ ਕਰ ਲਿਆ ਕਿ ਬਾਬਾ ਬਕਾਲੇ ਰਹਿ ਕੇ ਸਿੱਖੀ ਦੇ ਬੂਟੇ ਨੂੰ ਉਹ ਹੋਰ ਵਧਾ ਕੇ ਸੰਭਾਲ ਨਹੀਂ ਸਕਣਗੇ। ਧੀਰ ਮੱਲ ਦੀ ਵਿਰੋਧਤਾ, ਰਾਮਾ ਰਾਇ ਜੀ ਦਾ ਵੈਰ, ਹਾਕਮਾਂ ਦੇ ਪੱਖਪਾਤੀਆਂ ਦਾ ਅਤਾਬ ਬਾਬਾ ਬਕਾਲਾ ਉੱਤੇ ਜ਼ਰੂਰ ਡਿੱਗਣਾ ਹੈ। ਗੁਰੂ ਜੀ ਨੇ ਇਹ ਹੀ ਠੀਕ ਸਮਝਿਆ ਕਿ ਕਿਸੇ ਹੋਰ ਥਾਂ ਪੱਕੇ ਡੇਰੇ ਲਗਾਏ ਜਾਣ। ਬਾਬਾ ਬਕਾਲਾ ਤੋਂ ਟੁਰ ਕੇ ਅੰਮ੍ਰਿਤਸਰ ਪੁੱਜੇ ਪਰ ਓਥੇ ਪੁਜਾਰੀਆਂ, ਮਸੰਦਾਂ

1. ਜੀ: ਬੀ: ਸਿੰਘ ਨੇ ਇਥੋਂ ਹੀ ਭੁਲੇਖਾ ਖਾ ਕੇ ਇਹ ਨਤੀਜਾ ਕੱਢਿਆ ਸੀ ਕਿ ਅਸਲ ਬੀੜ ਦਰਿਆ ਵਿਚ ਰੁੜ੍ਹ ਗਈ ਸੀ, ਕਰਤਾਰਪੁਰ ਵਾਲੀ ਅਸਲ ਨਹੀਂ। ਘਟਨਾ ਉੱਪਰ ਲਿਖੇ ਅਨੁਸਾਰ ਹੋਈ ਸੀ। ਗੁਰੂ ਜੀ ਨੇ ਸਾਂਭ ਕੇ ਇਕ ਪਾਸੇ ਦਰਿਆ ਦੇ ਨਜ਼ਦੀਕ ਸੁੱਕੇ ਥਾਂ ਰੱਖ ਦਿੱਤੀ ਸੀ। ਧੀਰ ਮੱਲ ਨੇ ਆ ਕੇ ਲੈ ਲਈ। ਸਾਖੀਕਾਰਾਂ ਨੇ ਬੀੜ ਨੂੰ ਖਵਾਜਾ ਖ਼ਿਜ਼ਰ ਦੇ ਪਾਸ ਅਮਾਨਤ ਰੱਖਣ ਦੀ ਕਹਾਣੀ ਘੜੀ ਹੈ। ਇਹ ਕਹਿਣਾ ਕਿ ਬੀੜ ਦੇ ਹਾਸ਼ੀਏ ਦੇ ਪੰਨੇ ਗਲ ਗਏ ਤੇ ਬਾਕੀ ਜਿੱਥੇ ਜਿੱਥੇ ਬਾਣੀ ਲਿਖੀ ਸੀ ਬਚ ਗਿਆ, ਸਭ ਨਿਰਮੂਲ ਹੈ। ਹਾਸ਼ੀਏ ਦੇ ਕਾਗਜ਼ ਵਰਤਣ ਨਾਲ ਘਸ ਗਏ ਤੇ ਉਸ ਨੂੰ ਪੱਕਿਆਂ ਕਰਨ ਲਈ ਇਕ ਕਾਗ਼ਜ਼ ਹੋਰ ਲਗਾ ਦਿੱਤਾ ਗਿਆ। ਹਾਸ਼ੀਏ ਦੇ ਕਾਗਜ਼ ਨੂੰ ਵੱਖਰਾ ਤੇ ਦੋਹਰਾ ਦੇਖ ਕੇ ਕਹਾਣੀ ਘੜ ਲੈਣੀ ਇਤਿਹਾਸ ਨਾਲ ਇਨਸਾਫ਼ ਨਹੀਂ।

ਮੇਹਰਬਾਨ ਦੇ ਪੁੱਤਰ ਹਰਿ ਜੀ ਨੇ ਹਰਿਮੰਦਰ ਜਾਣ ਤੋਂ ਰੋਕ ਦਿੱਤਾ। ਜੰਦਰਾ ਮਾਰ ਭੱਜ ਗਿਆ। ੧੬੩੪ ਤੋਂ ਬਾਅਦ ਗੁਰੂ ਹਰਿਗੋਬਿੰਦ ਜੀ ਅੰਮ੍ਰਿਤਸਰ ਵੱਲ ਨਹੀਂ ਸਨ ਆਏ। ਗੁਰੂ ਹਰਿ ਰਾਇ ਜੀ ਕੇਵਲ ਛੇ ਮਹੀਨੇ ਲਈ ਹੀ ਸ੍ਰੀ ਅੰਮ੍ਰਿਤਸਰ ਆਏ ਸਨ। ਬਾਕੀ ਸਮਾਂ ਉਹ ਮਾਲਵੇ ਹੀ ਵਿਚਰਦੇ ਰਹੇ। ਹਰਿਮੰਦਰ ਦੀ ਸੇਵਾ-ਸੰਭਾਲ ਦਾ ਕੰਮ ਹਰਿ ਜੀ ਹੱਥ ਆ ਗਿਆ ਸੀ। ਉਨ੍ਹਾਂ ਨੂੰ ਡਰ ਭਾਸਿਆ ਕਿਧਰੇ ਬਣੀ ਹੋਈ ਰੋਜ਼ੀ ਹੀ ਨਾ ਟੁੱਟ ਜਾਏ। ਸੋ ਉਨ੍ਹਾਂ ਗੁਰੂ ਤੇਗ ਬਹਾਦਰ ਜੀ ਨੂੰ ਨੇੜੇ ਆਉਂਦਾ ਦੇਖ, ਦਰਵਾਜ਼ੇ ਹੀ ਬੰਦ ਕਰ ਦਿੱਤੇ। ਗੁਰੂ ਜੀ ਅਕਾਲ ਤਖ਼ਤ ਲਾਗੇ 'ਥੜ੍ਹਾ ਸਾਹਿਬ' ਟਿਕੇ ਤੇ ਇਸ਼ਨਾਨ ਕਰਕੇ ਲਾਗਲੇ ਪਿੰਡ ਵੱਲਾ ਚਲੇ ਗਏ। ਉਥੋਂ ਦੀ ਸੰਗਤ ਨੇ ਰੱਜ ਕੇ ਸਤਿਕਾਰ ਕੀਤਾ ਤੇ ਅੰਮ੍ਰਿਤਸਰ ਦੀ ਸੰਗਤ ਵੀ ਹੁੰਮ-ਹੁਮਾ ਕੇ ਪੁੱਜ ਗਈ। ਮਾਈਆਂ ਤਾਂ ਘਰ ਛੱਡ ਕੇ ਸਿੱਧੇ ਉਥੇ ਪੁੱਜ ਗਈਆਂ।

'ਮਾਈਆਂ ਰੱਬ ਰਜਾਈਆਂ' *ਗਿਆਨੀ ਗਿਆਨ ਸਿੰਘ ਜੀ* ਦੇ ਲਿਖੇ ਅਨੁਸਾਰ ਜਦ ਇਹ ਖ਼ਬਰ ਕਿ ਹਰਿਮੰਦਰ ਦੇ ਦਰਵਾਜ਼ੇ ਹਰਿ ਜੀ ਨੇ ਬੰਦ ਕਰ ਦਿੱਤੇ ਸਨ, ਅੰਮ੍ਰਿਤਸਰ ਫਿਰੇ ਤਾਂ ਸਭ ਮਾਈਆਂ ਨੇ ਆਪਣੀ-ਆਪਣੀ ਕਦਰ ਦੇ ਅਨੁਸਾਰ ਨਜ਼ਰ ਭੇਟ ਲੈ ਕੇ ਗੁਰੂ ਦੇ ਚਰਨ ਜਾ ਫੜੇ। ਉਨ੍ਹਾਂ ਦੀ ਭਾਵਨਾ ਦੇਖ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਅੰਮ੍ਰਿਤਸਰ ਦੀਆਂ ਮਾਈਆਂ ਬੀਬੀਆਂ ਨੂੰ ਗੁਰੂ ਪ੍ਰਮੇਸ਼ਰ ਦੀ ਭਗਤੀ ਸ਼ਰਧਾ ਸੇਵਾ ਨਾਮ ਦਾਨ ਹਮੇਸ਼ਾ ਪ੍ਰਾਪਤ ਰਹੇਗਾ।

'ਮਾਈਆਂ ਰੱਬ ਰਜਾਈਆਂ : ਭਗਤੀ ਲਾਈਆਂ।'

ਪਿੱਛੋਂ ਮੱਖਣ ਸ਼ਾਹ ਨੇ ਮਸੰਦਾਂ ਨੂੰ ਸਮਝਾਇਆ ਕਿ "ਗੁਰੂ ਤੁਹਾਡੇ ਪਾਸ ਟੁਰ ਕੇ ਆਏ, ਮੂਰਖੋ! ਤੁਸਾਂ ਕਦਰ ਨਾ ਜਾਣੀ, ਬੇਮੁਖ ਨਾ ਹੋਵੋ ਤੇ ਦਰਸ਼ਨਾਂ ਨੂੰ ਜਾਓ। ਉਹ ਬਖ਼ਸ਼ੰਦ ਹੈ, ਬਖ਼ਸ਼ ਲਵੇਗਾ" :

'ਸ੍ਰੀ ਗੁਰ ਕਾਰਣ ਕਰਨ ਕ੍ਰਿਪਾਲ।
ਚਲਿ ਕਰਿ ਆਏ ਕਰਨ ਨਿਹਾਲ।
ਤੁਮ ਬੇਮੁਖ ਹੋਇ ਦੁਰੇ ਘਰਨ ਮੈਂ।
ਨਹਿ ਦਰਸਨ ਕੀਨ ਸਿ ਤਿਸ ਛਿਨ ਮੈਂ।
ਅਬ ਭੀ ਜਾਹੁ ਜਾਚਨਾ ਕਰੋ।
ਰਿਦੇ ਦੁੱਸ਼ਟਤਾ ਸਗਰੀ ਹਰੋ।'

ਜਦ ਉਹ ਵੱਲਾ ਸਾਹਿਬ ਦਰਸ਼ਨਾਂ ਨੂੰ ਆਏ ਤਾਂ ਮਹਾਰਾਜ ਨੇ ਇਤਨਾ ਹੀ ਕਿਹਾ ਕਿ ਹਰਿਮੰਦਰ ਦੇ ਵਾਸੀਆਂ, ਰਾਖਿਆਂ, ਸੇਵਾਦਾਰਾਂ ਮਸੰਦਾਂ ਨੂੰ ਤ੍ਰਿਸ਼ਨਾ ਨਹੀਂ ਸੋਭਦੀ :

"ਨਹ ਮਸੰਦ ਤੁਮ ਅੰਮ੍ਰਿਤਸਰੀਏ।
ਤ੍ਰਿਸ਼ਨਾਗਨ ਤੇ ਅੰਤਰਸੜੀਏ।"[1]

(ਰਾਸ ੧੧, ਅੰਸ਼ ੨੨)

1. ਇਹ ਵਾਕ ਸ੍ਰੀ ਅੰਮ੍ਰਿਤਸਰ ਦੇ ਵਾਸੀਆਂ ਲਈ ਨਹੀਂ ਸਨ, ਸਗੋਂ ਉਨ੍ਹਾਂ ਲਈ ਸਨ ਜੋ ਧਰਮ ਪ੍ਰਚਾਰਕ ਹਨ। 'ਅੰਮ੍ਰਿਤਸਰੀਏ ਅੰਤਰ ਸੜੀਏ' ਕਹਿਣਾ ਸਿਵਾਇ ਸ਼ਰਾਰਤ ਤੋਂ ਹੋਰ ਕੁਝ ਨਹੀਂ।

ਇਸ ਘਟਨਾ ਉਪਰੰਤ ਗੁਰੂ ਜੀ ਦਾ ਇਰਾਦਾ ਪੱਕਾ ਹੋ ਗਿਆ ਕਿ ਐਸੀ ਥਾਂ ਬਣਾਈ ਜਾਏ ਜਿੱਥੋਂ ਧਰਮ ਪ੍ਰਚਾਰ ਦਾ ਕੰਮ ਫੇਰ ਆਰੰਭ ਕੀਤਾ ਜਾ ਸਕੇ।

ਕੁਝ ਚਿਰ ਮਾਲਵਾ ਵਿਚਰ ਕੇ ਪੱਕਾ ਟਿਕਾਣਾ ਅਨੰਦਪੁਰ ਕਰਨ ਦਾ ਫ਼ੈਸਲਾ ਕੀਤਾ।

**ਅਨੰਦਪੁਰ ਵਸਾਉਣਾ** : *ਕਨਿੰਘਮ* ਤੇ *ਆਰਚਰ* ਕਹਿੰਦੇ ਹਨ ਕਿ ਇਕ ਹੋਰ ਖ਼ਿਆਲ ਨੇ ਵੀ ਗੁਰੂ ਤੇਗ਼ ਬਹਾਦਰ ਜੀ ਨੂੰ ਨਵੀਂ ਨਵੇਕਲੀ ਥਾਂ ਉਸਾਰਨ ਲਈ ਤਿਆਰ ਕੀਤਾ। ਉਹ ਦੇਖ ਰਹੇ ਸਨ ਕਿ ਔਰੰਗਜ਼ੇਬ ਦਾ ਤਅੱਸਬੀ ਸੂਰਜ ਬੜੀ ਤੇਜ਼ੀ ਨਾਲ ਚੜ੍ਹ ਰਿਹਾ ਹੈ, ਅਤੇ ਸਿੱਖ ਧਰਮ ਨੂੰ ਉਸ ਦੀ ਤਪਸ਼ ਤੋਂ ਬਚਾਉਣਾ ਜ਼ਰੂਰੀ ਸੀ।

*ਸੂਰਜ ਪ੍ਰਕਾਸ਼* ਦੇ ਸ਼ਬਦਾਂ ਵਿਚ ਗੁਰੂ ਜੀ ਨੇ ਸੋਚਿਆ ਕਿ ਅਸਥਾਨ ਦੁਰੇਡਾ ਵੀ ਹੋਵੇ, ਨਿਵੇਕਲਾ ਵੀ ਹੋਵੇ ਕੋਈ ਦੇਖ ਜਲੇ ਵੀ ਨਾਂਹ, ਪਹਾੜੀਆਂ ਨਾਲ ਘਿਰਿਆ ਹੋਵੇ, ਰਣ ਨੀਤੀ ਅਨੁਸਾਰ, ਅਗੰਮ, ਅਡਿੱਗ ਅਤੇ ਅਜਿਤ ਹੋਵੇ।[1] ਇਨ੍ਹਾਂ ਖ਼ਿਆਲਾਂ ਨੂੰ ਸਾਹਮਣੇ ਰੱਖਦੇ ਹੋਏ ਗੁਰੂ ਜੀ ਨੇ ਕੀਰਤਪੁਰ ਦੇ ਨੇੜੇ ਮਾਖੋਵਾਲ ਪਿੰਡ ਦੀ ਚੋਣ ਕੀਤੀ।

*ਭਾਈ ਕੇਸਰ ਸਿੰਘ ਛਿੱਬਰ* ਨੇ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ ਜੀ ਨੇ ਤਿੰਨ ਪਿੰਡ ਮਾਖੋਵਾਲ, ਮਟੌਰ ਤੇ ਲੋਧੀਪੁਰ ਖ਼ਰੀਦੇ। ਇਹ ਮੰਨਿਆ ਜਾਂਦਾ ਹੈ ਕਿ ਮਾਖੇ ਖ਼ਾਨ ਤੇ ਮਾਟੇ ਖ਼ਾਨ ਦੀ ਰੂਹ ਉਨ੍ਹਾਂ ਪਿੰਡਾਂ ਵਿਚ ਸੀ ਤੇ ਲੋਕੀਂ ਡਰਦੇ ਭੱਜ ਗਏ ਸਨ। ੧੯੯੩ ਦੇ ਹੁਸ਼ਿਆਰਪੁਰ ਗਜ਼ਟੀਅਰ ਵਿਚ ਲਿਖਿਆ ਹੈ ਕਿ ਮਾਖੋਵਾਲ ਸਤਲੁਜ ਦੇ ਕੰਢੇ ਤੁਆਲਕ ਜੰਡ ਬਾਰੀ ਵਿਚ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਉਹ ਥਾਂ ਰਾਜਾ ਬਿਲਾਸਪੁਰ ਕੋਲੋਂ ਖ਼ਰੀਦੀ। ੨੨੦੦ ਰੁਪਏ ਦੇ ਕੇ ਪਿੰਡ ਦੀ ਸਾਰੀ ਜ਼ਮੀਨ ਕਹਿਲੂਰ ਦੇ ਰਾਜੇ ਦੀਪ ਚੰਦ ਕੋਲੋਂ ਖ਼ਰੀਦ ਲਈ।

ਸੂਰਜ ਪ੍ਰਕਾਸ਼ ਨੇ ਲਿਖਿਆ ਹੈ ਕਿ :

**ਜ਼ਰ ਖ਼ਰੀਦ ਕਰ ਪਟੇ ਲਿਖਾਏ।**
**ਲੈ ਸਤਿਗੁਰ ਨਿਜ ਟਿਕਨ ਰਖਾਏ।**

ਅਤੇ ਇਸ ਦੀ ਗਵਾਹੀ ਗੁਰਬਿਲਾਸ ਪਾ: ੧੦ ਨੇ ਭਰੀ ਹੈ :

**'ਆਨ ਬਸਾਓ ਚਕ ਤਬ ਅਨੰਦਪੁਰ ਕੀ ਜਾਏ।**
**ਜ਼ਰ ਖ਼ਰੀਦ ਜਗਾ ਲੇ ਜਾਣਾ।**
**ਨਗਰ ਰਚਿਓ ਅਛੋ ਸੁਖਦਾਨਾ।**
**ਮਾਤਾ ਜੀ ਕੇ ਇਸਮ ਨਿਧਾਨਾ।'**

(ਮਾਤਾ ਨਾਨਕੀ ਜੀ ਦੇ ਨਾਂ ਦਾ)

ਦੀਪ ਚੰਦ ਦੇ ਬਾਬਾ ਰਾਜਾ ਤਾਰਾ ਚੰਦ ਨੂੰ ਦਾਤਾ ਬੰਦੀ ਛੋੜ ਗੁਰੂ ਹਰਿਗੋਬਿੰਦ ਜੀ ਨੇ ਰਿਹਾਅ ਕਰਾਇਆ ਸੀ। ੫੨ ਰਾਜਿਆਂ ਵਿਚੋਂ ਇਕ ਉਹ ਵੀ ਸੀ।

---

1. ਰਾਸ ੧੧, ਅੰਸ਼ ੨੭

ਨਵੇਂ ਪਿੰਡ ਦਾ ਨਾਂ ਪਹਿਲਾਂ ਨਾਨਕੀ ਚੱਕ ਤੇ ਫਿਰ ਅਨੰਦਪੁਰ ਰੱਖਿਆ ਗਿਆ। ੧੯ ਜੂਨ, ੧੬੬੫ ਨੂੰ ਅਨੰਦਪੁਰ ਦਾ ਟੱਕ ਬਾਬਾ ਗੁਰਦਿੱਤਾ ਜੀ ਨੇ ਲਗਾਇਆ ਤੇ ਛੇ ਮਹੀਨਿਆਂ ਵਿਚ ਹੀ ਅਨੰਦਪੁਰ ਸਿੱਖੀ ਦਾ ਕੇਂਦਰ ਬਣ ਗਿਆ। ਭਾਵੇਂ ਵਿਰੋਧੀਆਂ ਦੀਆਂ ਸਾਜ਼ਿਸ਼ਾਂ ਜਾਰੀ ਰਹੀਆਂ ਪਰ ਕੋਈ ਬਹੁਤਾ ਅਸਰ ਨਾ ਪਾ ਸਕੀਆਂ।

**ਪ੍ਰਚਾਰ ਲਈ ਦੌਰਾ** : ਹਕੀਕਤ ਵਿਚ ਗੁਰੂ ਨਾਨਕ ਜੀ ਤੋਂ ਬਾਅਦ ਕਿਸੇ ਵੀ ਗੁਰੂ ਸਾਹਿਬ ਨੇ ਸਾਰੇ ਹਿੰਦੁਸਤਾਨ ਦਾ ਪ੍ਰਚਾਰ ਦੌਰਾ ਨਹੀਂ ਸੀ ਕੀਤਾ। ਗੁਰੂ ਨਾਨਕ ਜੀ ਨੇ ਤਿੰਨਾਂ ਉਦਾਸੀਆਂ ਕਰਕੇ ਲੋਕਾਈ ਨੂੰ ਜੀਵਨ-ਕਰਮ ਦ੍ਰਿੜ੍ਹ ਕਰਾਇਆ ਸੀ। ਲੋੜ ਸੀ ਕਿ ਉਸੇ ਹੀ ਲੀਹ ਉੱਤੇ ਟੁਰ ਕੇ ਮੁੜ ਲੋਕਾਂ ਨੂੰ ਕੋਈ ਜੀਵਨ-ਜਾਚ ਸਮਝਾਏ। ਗੁਰੂ ਹਰਿਗੋਬਿੰਦ ਜੀ ਪੂਰਬ ਵੱਲ ਪੀਲੀ ਭੀਤ ਤਕ ਜ਼ਰੂਰ ਗਏ ਸਨ ਪਰ ਉਹ ਨਿਰੋਲ ਪ੍ਰਚਾਰ ਲਈ ਨਹੀਂ ਸਗੋਂ ਦੋਖੀਆਂ ਨੂੰ ਦੰਡ ਦੇਣ ਲਈ। ਚਾਰ ਪਾਤਸ਼ਾਹੀਆਂ ਪੰਜਾਬ ਵਿਚ ਸਿੱਖੀ ਦੀ ਜੜ੍ਹ ਮਜ਼ਬੂਤ ਕਰਨ ਵਿਚ ਜੁਟੀਆਂ ਰਹੀਆਂ।

ਦੂਜੇ, ਔਰੰਗਜ਼ੇਬ ਦਾ ਤੁਅੱਸਬ ਕਈ ਪੱਕਿਆਂ ਨੂੰ ਵੀ ਡੁਲਾ ਰਿਹਾ ਸੀ। ਔਰੰਗਜ਼ੇਬ ੩੧ ਜੁਲਾਈ, ੧੬੫੮ ਨੂੰ ਤਖ਼ਤ ਉੱਤੇ ਬੈਠਾ ਸੀ। ਪਿਉ ਨੂੰ ਕੈਦ ਕਰ, ਭਰਾਵਾਂ ਨੂੰ ਮਾਰ ਕੇ ਹੀ ਉਹ ਤਖ਼ਤ ਹਾਸਲ ਕਰ ਸਕਿਆ ਸੀ। ਮੁਸਲਮਾਨਾਂ ਵਿਚ ਗ਼ਲਤ ਫਹਿਮੀਆਂ ਪੈ ਗਈਆਂ ਸਨ ਤੇ ਲੋਕੀਂ ਉਸ ਨੂੰ ਚੰਗੀ ਨਜ਼ਰ ਨਾਲ ਨਹੀਂ ਸਨ ਦੇਖਦੇ। ਇਸ ਲਈ ਉਸ ਨੇ ਕੱਟਰ ਹਿੰਦੂ ਵਿਰੋਧੀ ਧਾਰਮਕ ਨੀਤੀ ਦਾ ਐਲਾਨ ਕਰ ਦਿੱਤਾ ਸੀ। ਉਹ ਇਸਲਾਮ ਦਾ ਰਾਖਾ ਬਣ ਆਪ ਮੁਸਲਮਾਨਾਂ ਨੂੰ ਆਪਣੇ ਵੱਲ ਦਾ ਕਰਨਾ ਚਾਹੁੰਦਾ ਸੀ। ਇਸ ਲਈ ਉਸ ਨੇ ਨਵੇਂ ਮੰਦਰ ਨਾ ਬਣਾਉਣ, ਪੁਰਾਣਿਆਂ ਦੀ ਮੁਰੰਮਤਾਂ ਨਾ ਕਰਨ ਤੇ ਉੜੀਸਾ ਤੇ ਬਿਹਾਰ ਵਿਚ ਮੰਦਰ ਗਿਰਾਉਣ ਦਾ ਹੁਕਮ ਦਿੱਤਾ ਸੀ। ਸਾਰੇ ਹਿੰਦੁਸਤਾਨ ਵਿਚ ਧਰਮ-ਵਿਸ਼ਵਾਸ ਪੱਕਿਆਂ ਕਰਨ ਦੀ ਜ਼ਰੂਰਤ ਸੀ। ਗੁਰੂ ਜੀ ਨੇ ਗੁਰੂ ਨਾਨਕ ਦਾ ਉਪਦੇਸ਼ ਫੇਰ ਘਰ-ਘਰ ਪੁਚਾਉਣ ਦਾ ਜ਼ਿੰਮਾ ਲਿਆ। ਲੋਕਾਂ ਵਿਚ ਇਹ ਖ਼ਿਆਲ ਮੁੜ ਦ੍ਰਿੜ੍ਹ ਕਰਵਾਇਆ ਕਿ ਜੀਂਵਦਿਆਂ ਹੀ ਜੇ ਇੱਜ਼ਤ ਖੋਹੀ ਗਈ ਤਾਂ ਜੀਵਣਾ ਕਿਸ ਕੰਮ?[1] ਡਰਨ ਵਾਲਾ ਕਾਇਰ ਹੈ ਤੇ ਡਰਾਣ ਵਾਲਾ ਜਾਬਰ ਇਨ੍ਹਾਂ ਦੋਹਾਂ ਲਈ ਸਮਾਜ ਵਿਚ ਕੋਈ ਥਾਂ ਨਹੀਂ।[2] ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਪਤਨੀ ਸਮੇਤ ਪ੍ਰਚਾਰ ਦੌਰਾ ਸ਼ੁਰੂ ਕੀਤਾ।

**ਪ੍ਰਚਾਰ ਕਰਦੇ ਬਾਂਗਰ ਦੇਸ਼ ਵਿਖੇ** : ਗੁਰੂ ਜੀ ਨੇ ਮਾਲਵੇ ਦੀ ਧਰਤੀ ਤੋਂ ਆਪਣਾ ਪ੍ਰਚਾਰ ਅਰੰਭਿਆ। 'ਪੰਜਾਬ ਦੇ ਜੰਮਦਿਆਂ ਨੂੰ ਨਿੱਤ ਮੁਹਿੰਮਾਂ' ਹੋਣ ਕਾਰਨ ਪੰਜਾਬ ਨੂੰ ਹਰ ਬਦਲਦੀ ਹਕੂਮਤ ਵੇਲੇ ਦੁੱਖ ਝੱਲਣੇ ਪੈਂਦੇ ਸਨ। ਔਰੰਗਜ਼ੇਬ ਨੇ ਤਾਂ ਰਾਜ

---

1. ਜੇ ਜੀਵੈ ਪਤਿ ਲਥੀ ਜਾਇ॥
ਸਭੁ ਹਰਾਮੁ ਜੇਤਾ ਕਿਛੁ ਖਾਇ॥
2. ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥

ਹੀ ਬੜੇ ਔਖੇ ਭਾਅ ਲਿਆ ਸੀ। ਰੋਜ਼ ਹੀ ਫ਼ੌਜਾਂ ਦੀ ਆਵਾਜਾਈ ਨੇ ਫ਼ਸਲਾਂ ਤਬਾਹ ਕਰ ਦਿੱਤੀਆਂ ਸਨ। ਰਹਿੰਦੀ ਕਸਰ ਔੜ ਨੇ ਕੱਢ ਦਿੱਤੀ। ਲੋਕੀਂ ਆਲਸੀ ਅਤੇ ਵਹਿਮੀ ਹੋ ਗਏ। ਸਮਾਂ ਨਸ਼ਿਆਂ ਵਿਚ ਨਸ਼ਟ ਕਰਨ ਲੱਗੇ। ਤੰਮਾਕੂ ਨਵਾਂ-ਨਵਾਂ ਤੇ ਸਸਤਾ ਨਸ਼ਾ ਹੋਣ ਕਾਰਨ ਲੋਕਾਂ ਨੂੰ ਇਸ ਦੀ ਲਤ ਲੱਗ ਗਈ। ਗੁਰੂ ਤੇਗ਼ ਬਹਾਦਰ ਜੀ ਨੇ ਮਾਲਵੇ ਵੱਲ ਮੂੰਹ ਕੀਤਾ।

*ਦੂਜੇ,* ਮਾਝੇ ਤੇ ਦੁਆਬੇ ਵਿਚ ਪਹਿਲੀਆਂ ਪੰਜ ਗੁਰੂ-ਜੋਤਾਂ ਨੇ ਕਾਫ਼ੀ ਸੋਝੀ ਦੇ ਦਿੱਤੀ ਸੀ। ਇਸ ਇਲਾਕੇ ਵਿਚ ਵੀ ਸਖੀ ਸਰਵਰ ਤੇ ਚੇਲੇ ਬਹੁਤ ਹੋ ਗਏ ਸਨ। ਉਹ ਗੋਰਾਂ (ਕਬਰਾਂ) ਪੂਜਦੇ ਅਤੇ ਗੁੱਗੇ ਮਨਾਉਂਦੇ ਸਨ। ਗੁਰੂ ਜੀ ਨੇ ਇਸ ਕੁਰੀਤੀ ਤੋਂ ਹਟਾਉਣ ਦਾ ਉਪਰਾਲਾ ਕੀਤਾ। ਇਸਲਾਮ ਵਿਚ ਦਾਖ਼ਲ ਹੋਣ ਲਈ ਸਖੀ ਸਰਵਰ ਦੀ ਪੂਜਾ ਪਹਿਲੀ ਪੌੜੀ ਹੁੰਦੀ ਸੀ।

*ਤੀਸਰੇ,* ਨਵਾਂ ਪ੍ਰਚਾਰ ਖੇਤਰ ਲੱਭਣ ਦੀ ਲੋੜ ਸੀ। ਗੁਰੂ ਤੇਗ਼ ਬਹਾਦਰ ਮਹਿਸੂਸ ਕਰ ਰਹੇ ਸਨ ਕਿ ਅਨੰਦਪੁਰ ਰਹਿ ਕੇ ਮਾਲਵਾ ਨੂੰ ਸਿੱਖ ਘਰ ਦਾ ਸ਼ਰਧਾਲੂ ਬਣਾਉਣਾ ਜ਼ਰੂਰੀ ਹੈ। ਦੂਰ-ਦ੍ਰਿਸ਼ਟੀ ਮੰਗ ਕਰਦੀ ਸੀ ਕਿ ਇਸ ਪਾਸੇ ਧਿਆਨ ਦਿੱਤਾ ਜਾਏ। ਸੋ ਪਹਿਲਾਂ ਮਾਲਵੇ ਵੱਲ ਧਿਆਨ ਦਿੱਤਾ ਤੇ ਫੇਰ ਪੂਰਬ ਵੱਲ 'ਅਣਖ ਨਾਲ ਜੀਣ' ਦਾ ਪ੍ਰਚਾਰ ਕਰਨ ਲਈ ਗਏ।

ਸ੍ਰੀ ਅਨੰਦਪੁਰ ਤੋਂ ਗੁਰੂ ਤੇਗ਼ ਬਹਾਦਰ ਜੀ ਘਨੌਲੀ ਗਏ। ਉਥੇ ਲੋਕਾਂ ਦੀ ਮਾੜੀ ਅਵਸਥਾ ਦੇਖ ਕੇ ਜੋ ਕੁਝ ਖ਼ਜ਼ਾਨੇ ਵਿਚ ਸੀ, ਲੋੜਵੰਦਾਂ ਵਿਚ ਵੰਡ ਦਿੱਤਾ। ਉਥੋਂ ਰੋਪੜ ਗਏ। ਫਿਰ ਬਹਾਦਰ ਗੜ੍ਹ ਟਿਕਾਣਾ ਸ਼ੈਫਦੀਨ ਦੇ ਬਾਗ਼ ਵਿਚ ਕੀਤਾ ਜੋ ੫੦੦੦ ਮਨਸਬ ਰੱਖਦਾ ਸੀ। ਸਾਖੀ ਪੋਥੀ ਦੇ ਕਥਨ ਮੁਤਾਬਕ "ਸੈਫਦੀਨ ਬੜਾ ਨੇਕ ਮਰਦ ਹੈਸੀ। ਦਿਲ ਦਾ ਸਾਫ਼ ਹੈਸੀ। ਉਸ ਨੇ ਲੰਗਰ ਵਿਚ ਰਸਦ ਪਾਈ। ਕਿਉਂਕਿ ਗੁਰੂ ਜੀ ਸਭ ਕੁਝ ਪਿੱਛੇ ਵੰਡ ਆਏ ਸਨ, ਇਸ ਲਈ ਉਸ ਨੇ ਲੰਗਰ ਲਈ ਭਾਂਡੇ ਦਿੱਤੇ। ਤੰਬੂ ਛਾਵਣੀਆਂ ਦਿੱਤਾ। ਭਾਰ ਬਰਦਾਰੀ ਕੋ ਸ਼ਸਤ੍ਰ ਦੀਏ। ਅਸਵਾਰੀ ਲਈ ਵਧੀਆ ਘੋੜਾ ਦੀਆ। ਮਾਤਾ ਜੀ ਕੋ ਅਸਵਾਰੀ ਲਈ ਰੱਥ ਦੀਆ।"

ਦਾਦੂ ਮਾਜਰਾ, ਨੌ ਲੱਖਾ, ਲੰਗਾ, ਮੂਲੋਵਾਲ, ਫਰਵਾਹੀ, ਹੰਢਾਇਆ, ਭੰਲੇਹਰ ਖੀਵਾ, ਭਿਖੀ ਗਏ। ਰਾਹ ਵਿਚ ਲੋੜ ਅਨੁਸਾਰ ਖੂਹ ਪੁਟਵਾਏ। ਡੂੰਘੇ ਖੂਹ ਪੁਟਵਾ ਕੇ ਠੰਡਾ ਤੇ ਮਿੱਠਾ ਪਾਣੀ ਕੱਢਣ ਦੀ ਜਾਚ ਦੱਸੀ। ਫਿਰ ਉਥੋਂ ਹੀ ਗੁਰੂ ਤੇਗ਼ ਬਹਾਦਰ ਜੀ ਦਲੇਉ, ਖ਼ਿਆਲਾ, ਮੌੜ, ਮਾਈਸਰ ਖ਼ਾਨਾ ਤੋਂ ਹੋ ਕੇ ਸਾਬੋ ਕੀ ਤਲਵੰਡੀ ਪੁੱਜੇ। ਇਹ ਪਿੱਛੋਂ ਤਕੜਾ ਕੇਂਦਰ ਬਣਿਆ। ਗੁਰੂ ਗੋਬਿੰਦ ਸਿੰਘ ਜੀ ਨੇ ੧੭੦੫ ਨੂੰ ਇਥੇ ਹੀ ਆ ਟਿਕਾਣਾ ਕੀਤਾ ਸੀ। ਦਮਦਮਾ ਸਾਹਿਬ ਕਰਕੇ ਇਹ ਥਾਂ ਪ੍ਰਸਿੱਧ ਹੋਈ।

ਕੁਝ ਦਿਨ ਦਮਦਮਾ ਸਾਹਿਬ ਟਿਕ ਕੇ ਗੁਰੂ ਜੀ ਧਰਮ ਦਾ ਕੋਟ, ਬਛੋ ਆਹਵਾ, ਗੋਬਿੰਦਪੁਰਾ, ਸੰਘੇੜੀ ਤੇ ਗਰਨਾ ਤੋਂ ਹੋ ਕੇ ਧਮਧਾਣ ਪੁੱਜੇ। ਗੁਰੂ ਜੀ ਦਾ ਇਸ

ਇਲਾਕੇ ਵਿਚ ਇਹ ਹੀ ਉਪਦੇਸ਼ ਸੀ : ਆਲਸ ਛੱਡੋ, ਉੱਦਮ ਕਰੋ, ਕਾਮਯਾਬੀ ਤੁਹਾਡੇ ਪੈਰ ਚੁੰਮੇਗੀ।

ਧਮਧਾਣ ਵਿਖੇ ਗੁਰੂ ਤੇਗ਼ ਬਹਾਦਰ ਜੀ ਨੇ ਇਕ ਸਿੱਖ ਜਿਸ ਨੇ ਰਾਹ ਵਿਚ ਭੱਜ-ਭੱਜ ਉਤਸ਼ਾਹ ਨਾਲ ਪਾਣੀ ਦੀ ਸੇਵਾ ਕੀਤੀ ਸੀ, ਉਸ ਨੂੰ ਮੀਂਹ ਸਾਹਿਬ ਦਾ ਖਿਤਾਬ ਦਿੱਤਾ। ਉਹ ਪਾਣੀ ਪਿਲਾਉਣ ਤੇ ਇਸ਼ਨਾਨ ਕਰਾਉਣ ਵਿਚ ਮੀਂਹ ਵਰ੍ਹਾ ਦਿੰਦਾ ਸੀ। ਉਨ੍ਹਾਂ ਦੀ ਯਾਦਗਾਰ ਧਮਧਾਣ ਹੀ ਹੈ। ਉਥੋਂ ਗੁਰੂ ਜੀ ਰੋਹਤਕ ਤੇ ਕਰਨਾਲ ਦੇ ਜ਼ਿਲ੍ਹਿਆਂ ਵੱਲ ਗਏ। ਇਸੇ ਨੂੰ ਹੀ ਬਾਂਗਰ ਦੇਸ਼ ਕਿਹਾ ਜਾਂਦਾ ਹੈ। ਪਿੰਡ, ਖਰਕ, ਖੱਟਕੜ ਟੋਕਰੀ ਹੁੰਦੇ ਹੋਏ ਗੁਰੂ ਤੇਗ਼ ਬਹਾਦਰ ਜੀ ਕੈਥਲ ਅੱਪੜੇ। ਬਾਰਨਾ ਦੇਸ਼ ਵਿਚ ਹੀ ਗੁਰੂ ਜੀ ਨੇ ਤੰਮਾਕੂ ਨੂੰ ਹੱਥ ਨਾ ਲਗਾਉਣ, ਨਾ ਉਗਾਵਣ ਤੇ ਨਾ ਪੀਣ ਦਾ ਹੁਕਮ ਦਿੱਤਾ। ਇਹ ਵੀ ਫ਼ਰਮਾਇਆ ਕਿ ਸਾਰੀਆਂ ਬਰਕਤਾਂ ਉਸ ਕੋਲ ਹੀ ਆਉਣਗੀਆਂ ਜੋ ਤੰਮਾਕੂ ਨਹੀਂ ਪੀਵੇਗਾ :

**ਗੰਧਾ ਧੂਮ ਬੰਸ ਤੇ ਤਿਆਗੋ।**
**ਅਤਿ ਗਿਲਾਨ ਇਸ ਤੇ ਧਰ ਭਾਗੋ।**

ਉਥੋਂ ਥਾਨੇਸਰ ਤੇ ਸੂਰਜ ਗ੍ਰਹਿਣ ਉੱਤੇ ਕੁਰੂਕਸ਼ੇਤਰ ਪੁੱਜੇ।

**ਕੁਰੂਕਸ਼ੇਤਰ ਵਿਚ ਉਪਦੇਸ਼** : ਕੁਰੂਕਸ਼ੇਤਰ ਇਕ ਐਸੀ ਥਾਂ ਹੈ ਜਿੱਥੇ ਅੱਠ ਗੁਰੂ ਸਾਹਿਬਾਨ ਨੇ ਚਰਨ ਪਾਏ ਸਨ। ਸਿਵਾਇ ਗੁਰੂ ਅੰਗਦ ਦੇਵ ਅਤੇ ਗੁਰੂ ਅਰਜਨ ਦੇਵ ਜੀ ਦੇ ਹੋਰ ਸਾਰੇ ਗੁਰੂ ਸਾਹਿਬਾਨ ਇਥੇ ਆਏ ਸਨ। ਸੂਰਜ ਗ੍ਰਹਿਣ ਨੂੰ ਪਵਿੱਤਰ ਜਾਣ, ਜਦ ਲੋਕੀਂ ਇਕੱਠੇ ਹੋਏ ਤਾਂ ਗੁਰੂ ਜੀ ਨੇ ਸੰਗਤ ਦੀ ਮਹੱਤਤਾ ਦ੍ਰਿੜ੍ਹਾਈ। ਉਸ ਸਮੇਂ ਇਕ ਸਿੱਖ ਨੇ ਪੁੱਛਿਆ : 'ਮਹਾਰਾਜ! ਗੁਰੂ ਕਾ ਪੁਰਬ ਕਿਹੜਾ ਹੈ?' ਗੁਰੂ ਜੀ ਨੇ ਕਿਹਾ : ਜਿਸ ਦਿਨ ਸਾਧ ਸੰਗਤ ਕਾ ਜੋੜ ਮੇਲਾ ਹੋਵਹਿ ਉਸ ਦਿਨ ਸਦੀਵ ਹੀ ਗੁਰਪੁਰਬ ਹੈ, ਗੁਰੂ ਤੇ ਸੰਗਤ ਇਕ ਰੂਪ ਹੈ, ਓਤ ਪੋਤਿ ਕੁਛ ਭੇਦ ਨਾਹੀਂ।

ਕੁਰੂਕਸ਼ੇਤਰ ਧਰਮ ਦ੍ਰਿੜ੍ਹਾ ਆਪ ਜੀ ਬਨੀ ਬਦਰਪੁਰ ਤੇ ਕੜਾ ਮਾਣਕਪੁਰ ਪੁੱਜੇ। *ਫ਼ਾਰਸਟਰ ਤੇ ਮੈਲਕਮ*[1] ਇਥੇ ਇਸ ਗੱਲ ਦਾ ਵਰਣਨ ਕਰਦੇ ਹਨ ਕਿ ਇਸ ਪ੍ਰਚਾਰ ਨੇ ਮੁਗ਼ਲ ਹਾਕਮਾਂ ਦੇ ਮਨ ਵਿਚ ਸ਼ੱਕ ਪਾ ਦਿੱਤੇ। ਉਨ੍ਹਾਂ ਔਰੰਗਜ਼ੇਬ ਪਾਸ ਸ਼ਿਕਾਇਤਾਂ ਕੀਤੀਆਂ। ਗ੍ਰਿਫ਼ਤਾਰ ਕਰਨ ਦਾ ਹੁਕਮ ਦਿੱਤਾ। ਗਵਾਹੀ *ਮਹਿਮਾ ਪ੍ਰਕਾਸ਼* ਦੀ ਵੀ ਹੈ ਕਿ ਔਰੰਗਜ਼ੇਬ ਨੇ ਗ੍ਰਿਫ਼ਤਾਰੀ ਦਾ ਹੁਕਮ ਭੇਜਿਆ ਸੀ। ਪਰ ਮਿਰਜ਼ਾ ਰਾਜਾ ਜੈ ਸਿੰਘ ਦੇ ਪੁੱਤਰ ਰਾਜਾ ਰਾਮ ਸਿੰਘ ਨੇ ਵਿਚ ਪੈ ਕੇ ਗੱਲ ਆਈ ਗਈ ਕਰ ਦਿੱਤੀ। ਇਹ ਘਟਨਾ ੧੧ ਦਸੰਬਰ ੧੬੬੫ ਨੂੰ ਹੋਈ ਸੀ।

*ਮਹਿਮਾ ਪ੍ਰਕਾਸ਼* ਹੀ ਔਰੰਗਜ਼ੇਬ ਨਾਲ ਮੁਲਾਕਾਤ ਵੀ ਹੋਈ ਲਿਖਦਾ ਹੈ। ਉਸ

---

1. ਫ਼ਾਰਸਟਰ ਲਿਖਦਾ ਹੈ ਕਿ ਗੁਰੂ ਜੀ ਨੂੰ ਗ੍ਰਿਫ਼ਤਾਰ ਕੀਤਾ ਗਿਆ; ਤੰਗੀ ਦਿੱਤੀ ਗਈ ਅਤੇ ਰਾਜਾ ਕਛਹਵਾਹਾ (ਰਾਜਾ ਰਾਮ ਸਿੰਘ) ਦੇ ਕਹਿਣ ਉੱਤੇ ਛੱਡ ਦਿੱਤਾ ਗਿਆ। (ਟ੍ਰੈਵਲਜ਼ : ਪੰਨਾ ੨੬੦)

ਕਰਾਮਾਤ ਦਿਖਾਉਣ ਲਈ ਕਿਹਾ ਤਾਂ ਆਪ ਜੀ ਨੇ ਕਿਹਾ ਕਿ ਜੋ ਕਰਾਮਾਤ ਦਿਖਾਂਦਾ ਹੈ ਉਹ ਵਾਹਿਗੁਰੂ ਦਾ ਸ਼ਰੀਕ ਬਣਦਾ ਹੈ ਤੇ ਲਾਲ ਸ਼ਰੀਕ ਅੱਲਾ ਨੂੰ ਇਹ ਨਹੀਂ ਭਾਂਦਾ। ਔਰੰਗਜ਼ੇਬ ਨੂੰ ਇਹ ਉਪਦੇਸ਼ ਹੀ ਦਿੱਤਾ ਕਿ ਬਾਦਸ਼ਾਹ ਫ਼ਰਜ਼ ਹੈ 'ਦੋਨੇ ਚਸ਼ਮ ਬਰਾਬਰ ਬੀਨੀ।'[1]

**ਪੂਰਬ ਵੱਲ** : ਇਸ ਘਟਨਾ ਉਪਰੰਤ ਵੀ ਗੁਰੂ ਜੀ ਨੇ ਆਪਣਾ ਦੌਰਾ ਪੂਰਬ ਵੱਲ ਜਾਰੀ ਰੱਖਿਆ। ਬਾਂਗਰ ਦੇਸ਼ ਟੱਪ ਕੇ ਗੁਰੂ ਤੇਗ ਬਹਾਦਰ ਜੀ ਮਥਰਾ ਪੁੱਜੇ। ਮਥਰਾ ਔਰੰਗਜ਼ੇਬ ਦੇ ਜ਼ੁਲਮਾਂ ਦਾ ਖ਼ਾਸ ਸ਼ਿਕਾਰ ਹੋ ਰਿਹਾ ਸੀ। ਕੇਸ਼ਵ ਦਾਸ ਦੇ ਪ੍ਰਸਿੱਧ ਮੰਦਰ ਨੂੰ ਹੁਕਮਨ ਔਰੰਗਜ਼ੇਬ ਨੇ ਗਿਰਾ ਦਿੱਤਾ ਸੀ। ਸਾਰੇ ਮੰਦਰ ਢਵਾ ਦਿੱਤੇ ਸਨ। ਗੁਰੂ ਤੇਗ ਬਹਾਦਰ ਜੀ ਨੇ 'ਭੈ ਕਾਹੂ ਕੋ ਦੇਤਿ ਨਹਿ, ਨਹਿ ਭੈ ਮਾਨਤ ਆਨ' ਦੇ ਉਪਦੇਸ਼ ਹਿਰਦਿਆਂ ਵਿਚ ਗ੍ਰਹਿਣ ਕਰਨ ਲਈ ਕਿਹਾ। ਮਥਰਾ ਤੋਂ ਆਗਰੇ ਮਾਈ ਥਾਨ ਦੇ ਘਰ ਟਿਕੇ। ਆਗਰਾ ਤੋਂ ਅਟਾਵਾ ਤੇ ਫਿਰ ਕਾਨ੍ਹਪੁਰ ਆਏ। ਕਾਨ੍ਹਪੁਰ ਗੰਗਾ ਕਿਨਾਰੇ ਗਏ ਅਤੇ ਉਥੋਂ ਸ਼ਹਿਰ ਵਿਚ ਕੁਝ ਦਿਨ ਟਿਕੇ। ਉਥੇ ਹੁਣ ਗੁਰਦੁਆਰਾ ਅਸਥਾਪਣ ਹੈ। ਕਾਨ੍ਹਪੁਰ ਤੋਂ ਅਲਾਹਾਬਾਦ ਪੁੱਜੇ। ਆਪ ਜੀ ਨੇ ਪ੍ਰਯਾਗ ਵਿਖੇ ਟਿਕਾਣਾ ਅਹੀਆਪੁਰ ਦੇ ਮਹੱਲੇ ਕੀਤਾ। 'ਪੱਕੀ ਸੰਗਤ' ਬਣਾਈ। ਲੋਕਾਂ ਨੂੰ ਸਮਝਾਇਆ ਕਿ ਸਭ ਤੋਂ ਸ੍ਰੇਸ਼ਟ ਤੀਰਥ 'ਸਾਧ ਸੰਗਤ' ਹੈ। ਪ੍ਰਭੂ ਦਾ ਹਿਰਦੇ ਵਿਚ ਪ੍ਰਗਟ ਕਰਨਾ ਹੀ ਸਰਸਵਤੀ ਪ੍ਰਗਟ ਕਰਨਾ ਹੈ ਤੇ ਉਸ ਨਾਲ ਸਦਾ ਮਿਲਾਪ ਹੀ ਸੰਗਮ ਹੈ। ਅਲਾਹਾਬਾਦ ਹਿੰਦੂਆਂ ਦਾ ਪ੍ਰਸਿੱਧ ਤੀਰਥ ਗਿਣਿਆ ਜਾਂਦਾ ਹੈ। ਅਲਾਹਾਬਾਦ ਗੁਰੂ ਜੀਵਨ ਦੀ ਮਹਾਨ ਘਟਨਾ ਹੋਈ। ਗੁਰੂ ਜੀ ਦੀ ਸ਼ਾਦੀ ਹੋਇਆਂ ੨੭ ਕੁ ਸਾਲ ਹੋ ਗਏ ਸਨ। ਇਹ ਜੋੜਾ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋ ਕੇ ਕਿਸੀ 'ਮਹਾਨ ਆਤਮਾ' ਨੂੰ ਜਨਮ ਦੇਣ ਦੀ ਪ੍ਰਾਰਥਨਾ ਕਰ ਰਿਹਾ ਸੀ। *ਬਚਿੱਤਰ ਨਾਟਕ* ਵਿਚ *ਗੁਰੂ ਗੋਬਿੰਦ ਸਿੰਘ ਜੀ* ਇਸ ਸਾਰੀ ਦਸ਼ਾ ਦਾ ਜ਼ਿਕਰ ਕਰਦੇ ਹਨ।[2] ਉਹ ਲਿਖਦੇ ਹਨ : 'ਮਾਤਾ ਪਿਤਾ ਨੇ ਨਿਰੰਤਰ ਵਾਹਿਗੁਰੂ ਨੂੰ ਯਾਦ ਕੀਤਾ, ਉਨ੍ਹਾਂ ਦੀ ਯਾਦ ਤੋਂ ਵਾਹਿਗੁਰੂ ਨੇ ਪ੍ਰਸੰਨ ਹੋ ਕੇ ਮੈਨੂੰ ਹੁਕਮ ਦਿੱਤਾ ਕਿ ਸੰਸਾਰ ਵਿਚ ਉਨ੍ਹਾਂ (ਗੁਰੂ ਤੇਗ ਬਹਾਦਰ) ਦੇ ਘਰ ਜਨਮ ਲਵਾਂ ਤੇ

---

1. ਮਹਿਮਾ ਪ੍ਰਕਾਸ਼,
2. ਤਾਤ ਮਾਤ ਮੁਰ ਅਲਖ ਅਪਰਾਧਾ।
ਯਹ ਬਿਧਿ ਜੋਗ ਸਾਧਨਾ ਸਾਧਾ।
ਤਿਨ ਜੋ ਕਰੀ ਅਲਖ ਕੀ ਸੇਵਾ।
ਤਾਂ ਤੇ ਭਏ ਪ੍ਰਸੰਨ ਗੁਰ ਦੇਵਾ।
ਤਿਨ ਪ੍ਰਭ ਜਬ ਆਇਸ ਮੁਹਿ ਦੀਯਾ।
ਤਬ ਹਮ ਜਨਮ ਕਲੂ ਮਹਿ ਲੀਯਾ।
ਤਹੀ ਪ੍ਰਕਾਸ਼ ਹਮਾਰਾ ਭਯੋ।
**ਪਟਨਾ ਸ਼ਹਿਰ ਵਿਖੇ ਭਵ ਲਯੋ।**

ਪ੍ਰਕਾਸ਼ ਤ੍ਰਿਬੈਣੀ ਦੇ ਅਸਥਾਨ ਉੱਤੇ ਹੋਇਆ।[1]

**ਕਰਮ ਨਾਸ਼ ਨਦੀ ਵਿਚ ਇਸ਼ਨਾਨ** : ਅਲਾਹਾਬਾਦ ਗੁਰੂ ਜੀ ਇਕ ਮਹੀਨਾ ਠਹਿਰੇ। ਉਥੇ ਹੁਣ ਗੁਰਦੁਆਰਾ ਪੱਕੀ ਸੰਗਤ ਹੈ। ਫਿਰ ਆਪ ਬਨਾਰਸ ਪੁੱਜੇ ਜਿੱਥੇ ਭਾਈ ਜਵੇਹਰੀ ਮੱਲ ਸਿੱਖੀ ਆਦਰਸ਼ ਦ੍ਰਿੜ੍ਹਾ ਰਿਹਾ ਸੀ। ਬੁੱਤਾਂ ਦੇ ਸ਼ਹਿਰ ਵਿਚ ਸੰਗਤ ਬਣਾਉਣੀ ਸਿੱਖੀ ਸਾਹਸ ਦਾ ਹੀ ਇਕ ਨਮੂਨਾ ਸੀ। ਉਥੇ ਆਪ ਜੀ ਦਾ ਘੋੜਾ ਕੁਝ ਢਿੱਲਾ ਹੋ ਗਿਆ ਅਤੇ ਆਪ ਜੀ ਨੇ ਜੋ ਹੁਕਮਨਾਮਾ ਉਸ ਘੋੜੇ ਪ੍ਰਤੀ ਬਨਾਰਸ ਭੇਜਿਆ ਉਹ ਗੁਰੂ ਤੇਗ਼ ਬਹਾਦਰ ਜੀ ਦਾ ਕੋਮਲ ਸੁਭਾਅ ਦਰਸਾਉਣ ਲਈ ਕਾਫ਼ੀ ਹੈ। ਹੁਕਮਨਾਮੇ ਦੇ ਸ਼ਬਦ ਹਨ : 'ਗੁਰੂ ਸਤਿ। ਭਾਈ ਜਵੇਹਰੀ : ਸ੍ਰੀ ਧਰ ਕੀ ਸੰਗਤ ਸੇਵਾ ਕਰਣੀ, ਅਲੂਫਾ ਸ੍ਰੀ ਧਰ ਨੂੰ ਦੇਣਾ, ਸ੍ਰੀ ਧਰ ਜਿਤ ਵੇਲੇ ਚੰਗਾ ਹੋਵਗੋ ਤਾਂ ਪਟਨੇ ਪਹੁੰਚਾਇ ਦੇਣਾ, ਸੰਗਤ ਕਾ ਭਲਾ ਹੋਗ।' ਉਥੋਂ ਸਸਰਾਮ ਤੇ ਗਇਆ ਪੁੱਜੇ। ਗਇਆ ਤੋਂ ਪਟਨੇ ਜਾਂਦਿਆਂ ਇਕ ਨਦੀ ਕਰਮ ਨਾਸ਼ ਨਾਂ ਦੀ ਰਸਤੇ ਵਿਚ ਆਈ। ਲੋਕਾਂ ਦੱਸਿਆ ਕਿ ਉਸ ਨਦੀ ਵਿਚ ਇਸ਼ਨਾਨ ਕਰਨ ਵਾਲੇ ਦੀਆਂ ਸਾਰੀਆਂ ਗੁਣ ਚੰਗਿਆਈਆਂ ਨਾਸ਼ ਹੋ ਜਾਂਦੀਆਂ ਹਨ। ਗੁਰੂ ਜੀ ਨੇ ਉਨ੍ਹਾਂ ਲੋਕਾਂ ਨੂੰ ਸਮਝਾਇਆ ਕਿ ਕੋਈ ਪਾਣੀ ਕਿਸੇ ਦੇ ਗੁਣ ਨਹੀਂ ਖੋਹ ਸਕਦਾ। ਇਹ ਸਭ ਵਹਿਮ ਹੈ। ਆਪ ਜੀ ਨੇ ਖ਼ੁਦ ਇਸ਼ਨਾਨ ਕੀਤਾ ਤੇ ਫੋਕਟ ਦੰਦ ਕਥਾਵਾਂ 'ਤੇ ਆਖ਼ਰੀ ਸੱਟ ਮਾਰੀ।

**ਪਟਨੇ ਵਿਚ** : ਗਇਆ ਤੋਂ ਆਪ ਜੀ ਪਟਨਾ ਮਈ, ੧੬੬੬ ਨੂੰ ਅੱਪੜੇ। ਪਟਨੇ ਵਿਚ ਪਹਿਲਾਂ ਬਾਗ਼ ਵਿਖੇ ਇਮਲੀ ਦੇ ਦਰੱਖ਼ਤ ਹੇਠ ਬਿਰਾਜੇ। ਇਸੇ ਨੂੰ ਹੁਣ ਗੁਰੂ ਕਾ ਬਾਗ ਕਹਿੰਦੇ ਹਨ। ਮਾਤਾ ਗੁਜਰੀ ਨੂੰ ਪਟਨੇ ਹੀ ਰਹਿਣ ਦੀ ਆਗਿਆ ਦਿੱਤੀ। ਮਾਤਾ ਜੀ ਸਾਲਸ ਰਾਇ ਜੌਹਰੀ ਦੇ ਘਰ ਆ ਟਿਕੇ ਸਨ। ਆਪ ਜੀ ਨੇ ਬੰਗਾਲ ਵੱਲ ਦੌਰਾ ਜਾਰੀ ਰੱਖਿਆ। ਢਾਕਾ ਸਿੱਖੀ ਦਾ ਇਕ ਬੜਾ ਭਾਰੀ ਕੇਂਦਰ ਸੀ। ਗੁਰੂ ਨਾਨਕ ਜੀ ਨੇ ਸੰਗਤ ਕਾਇਮ ਕੀਤੀ ਸੀ।

"ਰਾਜ ਮਹੱਲ ਪੱਛਮ ਤੋਂ ਲੈ ਕੇ ਸਲਹਿਟ ਪੂਰਬ ਤਕ ਅਤੇ ਢੂਬਰੀ ਉੱਤਰ ਤੋਂ ਲੈ ਕੇ ਫ਼ਤਹਿ ਕਚਹਿਰੀ ਦੱਖਣ ਤਕ ਕੋਈ ਹੀ ਥਾਂ ਹੋਵੇਗਾ ਜਿੱਥੇ ਸਿੱਖਾਂ ਨੇ ਗੁਰਦੁਆਰੇ ਨਾ ਬਣਾਏ ਹੋਣ। ਸਿੱਖੀ ਲਹਿਰ ਦਾ ਪ੍ਰਭਾਵ ਕਈ ਜਜ਼ੀਰਿਆਂ ਵਿਚ ਵੀ ਦੇਖਿਆ

1. ਇਹ ਗੱਲ ਆਮ ਸਮਝ ਵਿਚ ਨਹੀਂ ਆਉਂਦੀ ਸੀ ਕਿ ਇਹ ਸਭ ਕਥਨ ਕੀ ਹੈ ? ਜਰਮਨੀ ਦੇ ਫ਼ਿਲਾਸਫ਼ਰ ਨਿਟਸ਼ੇ ਦੀ ਕਹੀ ਇਕ ਗੱਲ ਉੱਪਰ ਦੱਸੇ ਖ਼ਿਆਲ ਨੂੰ ਕਾਫ਼ੀ ਸਪੱਸ਼ਟ ਕਰ ਦੇਵੇਗੀ। ਨਿਟਸ਼ੇ ਨੇ ਕਿਹਾ ਕਿ ਮੈਂ ਮਰਦ ਤੇ ਤੀਵੀਂ ਨੂੰ ਸ਼ਾਦੀ ਕਰਨ ਦੀ ਇਜਾਜ਼ਤ ਨਹੀਂ ਦੇਂਦਾ। ਪੁੱਛ ਕੀਤੀ ਗਈ ਕਿ ਕਦੇ ਸ਼ਾਦੀ ਕਰਨ ਦੀ ਆਗਿਆ ਦੇਂਦਾ ਵੀ ਹੈਂ ? ਨਿਟਸ਼ੇ ਨੇ ਕਿਹਾ, ਜੇ ਦੋਵਾਂ ਦੇ ਸੰਜੋਗ ਤੋਂ ਮਹਾਨ ਪੁਰਸ਼ (Super Man) ਪੈਦਾ ਹੋਵੇ ਤਾਂ ਇਜ਼ਾਜ਼ਤ ਦੇਂਦੇ ਹਾਂ। ਗੁਰੂ ਤੇਗ਼ ਬਹਾਦਰ ਜੀ ਤੇ ਮਾਤਾ ਗੁਜਰੀ ਜੀ ਤਪੱਸਿਆ ਕਰ ਰਹੇ ਸਨ ਤੇ ਉਸ ਤਪੱਸਿਆ ਦਾ ਫਲ ਰੂਪ ਦੁਨੀਆਂ ਦੀ ਮਹਾਨ ਆਤਮਾ ਗੁਰੂ ਗੋਬਿੰਦ ਸਿੰਘ ਜੀ ਨੇ ਜਨਮ ਲਿਆ। ਇਸ ਤਰ੍ਹਾਂ ਗੁਰੂ ਜੀ ਨੇ ਪੂਰਨੇ ਪਾਏ। ਗੁਰੂ ਹਰਿਗੋਬਿੰਦ ਜੀ ਦੇ ਵਾਕ ਸਨ :
ਇਸ ਕੋ ਪੁਤਰ ਹੋਹਿ ਬਲਵੰਡ, ਤੇਜ ਪ੍ਰਚੰਡ ਤ੍ਰੰਡ ਖਲਖੰਡ।

ਜਾ ਸਕਦਾ ਸੀ। ਸ਼ਾਹਜਹਾਨ ਵੇਲੇ ਸੰਦੀਪ ਸਿੱਖੀ ਕੇਂਦਰ ਬਣਿਆ।"[1] ਅਲਮਸਤ ਤੇ ਨੱਥਾ ਦੂਰ-ਦੂਰ ਤਕ ਪ੍ਰਚਾਰ ਕਰ ਚੁੱਕੇ ਸਨ। ਢਾਕਾ ਉਸ ਸਮੇਂ ਹਜ਼ੂਰੀ ਸੰਗਤ ਭਾਵ ਸਭ ਤੋਂ ਵੱਡੀ ਸੰਗਤ ਦੇ ਨਾਮ ਨਾਲ ਪ੍ਰਸਿੱਧ ਸੀ। ਉਹ ਗੁਰੂ-ਦਰਸ਼ਨਾਂ ਨੂੰ ਤਾਂਘ ਰਹੇ ਸਨ[2] ਗੁਰੂ ਜੀ ਨੇ ਆਪਣਾ ਪ੍ਰੋਗਰਾਮ ਉਸ ਪਾਸੇ ਬਣਾਇਆ।

**ਬੰਗਾਲ ਅਤੇ ਅਸਾਮ ਵਿਚ ਪ੍ਰਚਾਰ** : ਪਟਨਾ ਤੋਂ ਆਪ ਜੀ ਮੁੰਘੇਰ ਪੁੱਜੇ। ਮੁੰਘੇਰ ਤੋਂ ਆਪ ਜੀ ਨੇ ਇਕ ਹੁਕਮਨਾਮਾ ਪਟਨਾ ਦੀ ਸਿੱਖ ਸੰਗਤ ਦੇ ਨਾਮ ਲਿਖਿਆ। ਉਸ ਵਿਚ ਜ਼ਿਕਰ ਕੀਤਾ ਹੈ ਕਿ 'ਇਕ ਰਾਜਾ ਜੀ ਨਾਲ ਅੱਗੇ ਜਾ ਰਿਹਾ ਹਾਂ, ਟੱਬਰ ਦਾ ਖ਼ਿਆਲ ਰੱਖਣਾ ਤੇ ਵੱਖ ਚੰਗਾ ਵੱਡਾ ਘਰ ਲੈ ਦੇਣਾ।'[3] ਆਪ ਜੀ ਨੇ ਢਾਕੇ ਪੁੱਜ ਕੇ ਸਾਰੇ ਇਲਾਕਿਆਂ ਦਾ ਦੌਰਾ ਕੀਤਾ। ਢਾਕਾ ਬਾਰੇ ਹੀ ਗੁਰੂ ਜੀ ਨੇ ਕਿਹਾ, "ਢਾਕਾ ਮੇਰੀ ਸਿੱਖੀ ਦਾ ਕੋਠਾ ਹੈ।" ਸਲਹਿਟ, ਛਤੀ ਗਾਉਂ, ਸੰਦੀਪ, ਲਸ਼ਕਰ ਤੋਂ ਹੋਰ ਬੇਅੰਤ ਅਸਥਾਨਾਂ ਉੱਤੇ ਸਿੱਖੀ ਫ਼ੈਲਾਈ ਅਤੇ ਸੰਗਤਾਂ ਨੂੰ ਸੁਰਜੀਤ ਕੀਤਾ।

ਢਾਕੇ ਵਿਚ ਹੀ ਭਾਈ ਮੇਹਰ ਚੰਦ ਤੇ ਭਾਈ ਕਲਿਯਾਨ ਚੰਦ ਜੀ ਖ਼ਬਰ ਲੈ ਕੇ ਪੁੱਜੇ ਕਿ (ਗੁਰੂ) ਗੋਬਿੰਦ (ਸਿੰਘ) ਜੀ ਦਾ ਪ੍ਰਕਾਸ਼ ਹੋਇਆ ਹੈ।[4] ਆਪ ਜੀ ਨੇ ਇਕ ਹੋਰ ਹੁਕਮਨਾਮਾ ਪਟਨੇ ਦੀ ਸੰਗਤ ਦੇ ਨਾਮ ਲਿਖਿਆ ਜਿਸ ਵਿਚ ਪਟਨੇ ਦੀ ਸੰਗਤ ਦਾ ਧੰਨਵਾਦ ਕੀਤਾ ਕਿ ਸੰਗਤ ਨੇ ਪਰਿਵਾਰ ਦੀ ਸੇਵਾ-ਸੰਭਾਲ ਪੂਰੀ ਤਰ੍ਹਾਂ ਕੀਤੀ ਹੈ ਤੇ ਅਗਾਂਹ ਵੀ ਹੁਕਮਨਾਮੇ ਵਿਚ ਧਿਆਨ ਰੱਖਣ ਦੀ ਤਾਕੀਦ ਕੀਤੀ। ਇਸ ਹੁਕਮਨਾਮੇ ਤੋਂ ਇਹ ਵੀ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਦਾ ਅਜੇ ਆਸਾਮ ਵਿਚ ਹੋਰ ਅਣਮਿੱਥੇ ਸਮੇਂ ਲਈ ਪ੍ਰੋਗਰਾਮ ਸੀ। ਹੁਕਮਨਾਮੇ ਦੇ ਸ਼ਬਦ ਹਨ :

ਸਰਬਤ ਸੰਗਤ ਪਟਨੇ ਕੀ ਜਿਨ ਵਾਹ ਗੁਰੂ ਕਿਹਾ ਹੈ, ਤਿਸ ਕੇ ਮਨੋਰਥ ਪੂਰੇ ਹੋਵਹਿਗੇ। ਗੋਬਿੰਦ ਦਾਸ ਕੀ ਵਧਾਈ ਉੱਪਰ ਸੰਗਤ ਖ਼ਰਚ ਕੀਆ, ਗੁਰੂ ਕੀ ਦਰਗਾਹ ਥਾਇ ਪਇਆ। ਰੁਪਈਏ ਕੀ ਮੁਹਰ ਥਾਇ ਪਈ। ਪੀਛੇ ਸੇਵਾ ਕੀਤੀ ਸਭ ਥਾਇ ਪਈ। ਆਗੇ ਜੋ ਸੇਵਾ ਕਰੋਗੇ ਤਿਸ ਕਾ ਭਲਾ ਹੋਗ। ਸਭ ਕੇ ਰੁਜ਼ਗਾਰ ਮੋ ਬਰਕਤ ਹੋਗ। ਭਾਈ ਜੀ ਸਿਰੋਪਾ ਭੇਜਿਆ ਹੈ ਪਟਨਾ ਗੁਰੂ ਕਾ ਘਰ ਹੈ। ਸੰਗਤ ਕਾ ਭਲਾ ਹੋਗ।

**ਰਾਜਾ ਰਾਮ ਸਿੰਘ ਦਾ ਆਸਾਮ ਉੱਤੇ ਚੜ੍ਹਾਈ ਕਰਨਾ** : ਬੰਗਾਲ ਦੇ ਇਲਾਕਿਆਂ ਵਿਚ ਪ੍ਰਚਾਰ ਕਰਨ ਉਪਰੰਤ ਗੁਰੂ ਜੀ ਆਸਾਮ ਦੇ ਦੌਰੇ ਲਈ ਗਏ। ਉਥੇ ਹੀ ਉਨ੍ਹਾਂ ਨੂੰ ਪਤਾ ਲੱਗਾ ਕਿ ਰਾਜਾ ਰਾਮ ਸਿੰਘ ਫ਼ੌਜ ਲੈ ਕੇ ਆਸਾਮ ਉੱਤੇ ਚੜ੍ਹਾਈ ਕਰਨ ਆ ਰਿਹਾ ਹੈ। ਰਾਜਾ ਰਾਮ ਸਿੰਘ ਰੰਗਾਮਾਟੀ ਫਰਵਰੀ ੧੬੬੯ ਨੂੰ ਪੁੱਜਾ। ਆਸਾਮ, ਕਾਮ ਰੂਪ ਦੇਸ਼ ਕਰਕੇ ਪ੍ਰਸਿੱਧ ਸੀ। ਦੱਖਣੀ ਇਲਾਕੇ ਵਿਚ ਅਹੋਮੀ ਕਬੀਲੇ ਨੇ ਇਕੱਠੇ ਕਰਕੇ ਮੁਗ਼ਲ ਹਕੂਮਤ ਨੂੰ ਚੰਗੀ ਭਾਜੜ ਪਾਈ ਹੋਈ ਸੀ। ਬੰਗਾਲ ਦੇ ਸੂਬੇ ਮੀਰ ਜਮਲਾ ਨੇ

---

1. Dacca Review, 1915.
2. ਗੁਰੂ ਤੇਗ ਬਹਾਦਰ ਜੀ ਦੇ ਲਿਖੇ ਹੁਕਮਨਾਮੇ ਇਸ ਗੱਲ ਦਾ ਪ੍ਰਗਟਾਵਾ ਕਰਦੇ ਹਨ।
3. ਉਸ 'ਰਾਜਾ ਜੀ' ਦੇ ਅੱਖਰ ਤੋਂ ਸਾਖੀਕਾਰਾਂ ਕਈ ਅੰਦਾਜ਼ੇ ਲਗਾਏ ਹਨ। ਸੂਰਜ ਪ੍ਰਕਾਸ਼ ਦਾ ਲਿਖਾਰੀ ਉਸ ਰਾਜਾ ਜੀ ਦਾ ਨਾਮ ਬਿਸ਼ਨ ਸਿੰਘ ਲਿਖਦਾ ਹੈ ਪਰ ਬਿਸ਼ਨ ਸਿੰਘ ਅਜੇ ਪੈਦਾ ਹੀ ਨਹੀਂ ਹੋਇਆ ਸੀ। ਮੈਕਾਲਿਫ਼ ਰਾਜਾ ਰਾਮ ਸਿੰਘ ਨਾਮ ਲਿਖਦਾ ਹੈ ਪਰ ਰਾਜਾ ਰਾਮ ਸਿੰਘ ਅਜੇ ਇਤਿਹਾਸਕਾਰਾਂ ਦੇ ਅਨੁਸਾਰ ਦਿੱਲੀ ਹੀ ਸੀ। ਉਹ ਆਸਾਮ ਫਰਵਰੀ ੧੬੬੯ ਨੂੰ ਅੱਪੜਿਆ। ਇਸ ਲਈ ਇਤਨਾ ਹੀ ਮੰਨਣਾ ਕਾਫ਼ੀ ਹੈ ਕਿ 'ਕੋਈ ਰਾਜਾ ਜੀ' ਸੀ।
4. ੨੨ ਦਸੰਬਰ, ਸੰਨ ੧੬੬੬।

ਕਈ ਲੜਾਈਆਂ ਲੜੀਆਂ ਸਨ ਪਰ ਉਹ ਅਹੋਮੀ ਕਬੀਲੇ ਨੂੰ ਹਾਰ ਨਾ ਦੇ ਸਕਿਆ। ਉਸ ਦੀ ਮ੍ਰਿਤੂ ੧੬੬੩ ਨੂੰ ਹੋ ਗਈ ਸੀ। ਉਸ ਉਪਰੰਤ ਕੋਈ ਸਿਆਣਾ ਜਰਨੈਲ ਆਸਾਮ ਵੱਲ ਮੂੰਹ ਨਹੀਂ ਸੀ ਕਰਦਾ। ਅਹੋਮੀਆਂ ਦੇ ਰਾਜਾ ਚਕ੍ਰਧ੍ਵਜ ਨੇ ਸਾਰੇ ਆਸਾਮ ਨੂੰ ਹੀ ਮੁਗ਼ਲਾਂ ਵਿਰੁੱਧ ਖੜ੍ਹਾ ਕਰ ਦਿੱਤਾ ਸੀ। ਰਾਮ ਸਿੰਘ ਜਾਣਦਾ ਸੀ ਕਿ ਉਸ ਤੋਂ ਪਹਿਲਾਂ ਆਸਾਮ ਉੱਤੇ ਹਮਲਾ ਕਰਨ ਵਾਲਿਆਂ ਦੀ ਕੀ ਦਸ਼ਾ ਹੁੰਦੀ ਰਹੀ ਹੈ। ਆਸਾਮ ਦੀ ਮੁਹਿੰਮ ਹਰ ਹਮਲਾਵਰ ਨੂੰ ਮਹਿੰਗੀ ਪੈਂਦੀ ਸੀ। ਆਸਾਮ ਜਲਵਾਯੂ ਦੀ ਕਠਿਨਾਈ ਕੋਈ ਵਿਰਲਾ ਹੀ ਸਹਾਰ ਸਕਦਾ ਸੀ। *ਦੂਜੇ,* ਇਹ ਪ੍ਰਸਿੱਧ ਸੀ ਕਿ ਆਸਾਮੀਆਂ ਕੋਲ ਜਾਦੂ-ਟੂਣੇ ਕਰਨ ਦੀ ਸ਼ਕਤੀ ਹੈ। ਰਾਜਾ ਰਾਮ ਸਿੰਘ ਨੇ ਜਾਦੂ-ਟੂਣਿਆਂ ਵਿਰੁੱਧ ਇੰਤਜ਼ਾਮ ਕਰ ਲਿਆ ਸੀ। ਆਪਣੀ ਫ਼ੌਜ ਨਾਲ ਕਈ ਪੀਰ ਫ਼ਕੀਰ ਲਿਆਂਦੇ। *ਤੀਸਰੇ,* ਗੁਹਾਟੀ ਦਾ ਹਾਕਮ ਰਸ਼ੀਦ ਖ਼ਾਨ ਉਸ ਦਾ ਹੁਕਮ ਨਹੀਂ ਸੀ ਮੰਨਦਾ।

*ਚੌਥੇ,* ਰਾਮ ਸਿੰਘ ਸਮਝਦਾ ਸੀ ਕਿ ਆਸਾਮ ਦੀ ਮੁਹਿੰਮ ਉੱਤੇ ਭੇਜਣ ਦਾ ਕਾਰਨ ਔਰੰਗਜ਼ੇਬ ਦੀ ਨਰਾਜ਼ਗੀ ਹੈ। ਔਰੰਗਜ਼ੇਬ ਨੂੰ ਸ਼ੱਕ ਸੀ ਕਿ ਸ਼ਿਵਾ ਜੀ ਦੇ ਨੱਸਣ ਵਿਚ ਰਾਮ ਸਿੰਘ ਦਾ ਹੱਥ ਹੈ। ਰੰਗਾਮਾਟੀ ਦੇ ਅਸਥਾਨ ਉੱਤੇ ਗੁਰੂ ਤੇਗ਼ ਬਹਾਦਰ ਜੀ ਨੂੰ ਬੇਨਤੀ ਕੀਤੀ ਕਿ ਉਹ ਵੀ ਉਸ ਦੀ ਸਹਾਇਤਾ ਕਰਨ। ਗੁਰੂ ਜੀ ਨੇ ਨਾਲ ਜਾਣਾ ਮੰਨ ਲਿਆ। ਗੁਰੂ ਤੇਗ਼ ਬਹਾਦਰ ਜੀ ਨੇ ਕਰਾਮਾਤਾਂ ਦਿਖਲਾਣ ਦੀ ਬਜਾਏ ੧੬੬੭ ਵਿਚ ਆਸਾਮੀਆਂ ਅਤੇ ਮੁਗ਼ਲਾਂ ਦੀ ਫ਼ੌਜ ਵਿਚ ਸੁਲਹ ਕਰਾ ਦਿੱਤੀ। ਅਸਲ ਵਿਚ ਦੋਵੇਂ ਧਿਰਾਂ ਹੀ ਹੰਭ ਗਈਆਂ ਸਨ। ਗੁਰੂ ਤੇਗ਼ ਬਹਾਦਰ ਜੀ ਨੇ ਵਿਚ ਪੈ ਕੇ ਦੋਵੇਂ ਧਿਰਾਂ ਨੂੰ ਸਮਝਾਇਆ। ਦੋਵੇਂ ਧਿਰਾਂ ਪੁਰਾਣੀਆਂ ਹੱਦਾਂ ਉੱਤੇ ਟਿਕ ਗਈਆਂ ਤੇ ਸਮਝੌਤਾ ਹੋਇਆ। ਕਈ ਜਾਨਾਂ ਦਾ ਨੁਕਸਾਨ ਹੋਣ ਤੋਂ ਬਚ ਗਿਆ। ਉਸ ਅਮਨ ਦੀ ਯਾਦ ਵਿਚ ਦੋਵੇਂ ਧਿਰਾਂ ਨੇ ਢੁਬਰੀ[1] ਦੇ ਅਸਥਾਨ ਉੱਤੇ ਮਿੱਟੀ ਦਾ ਇਕ ਥੇਹ ਬਣਾਇਆ ਜੋ ਗੁਰੂ ਨਾਨਕ ਅਮਨ ਦੇ ਦੇਵਤਾ ਦੀ ਯਾਦ ਵਿਚ ਸੀ। ਤੇਗ਼ ਪੁਰ ਅਤੇ ਤੇਗ਼ ਪਰਬਤ ਉਸੇ ਸਮੇਂ ਦੀ ਯਾਦ ਦਿਲਾਂਦੇ ਹਨ।

**ਆਸਾਮ ਵੱਲੋਂ ਜਲਦੀ ਵਾਪਸੀ** : ਅਜੇ ਗੁਰੂ ਜੀ ਨੇ ਹੋਰ ਅਸਥਾਨਾਂ 'ਤੇ ਜਾਣਾ ਸੀ ਪਰ ਜਲਦੀ ਪੰਜਾਬ ਮੁੜਨਾ ਪਿਆ। ਇਥੋਂ ਛੇਤੀ ਮੁੜਨ ਦਾ ਕਾਰਨ ਇਹ ਹੀ ਹੋ ਸਕਦਾ ਹੈ ਕਿ ਔਰੰਗਜ਼ੇਬ ਆਪਣੀ ਧਾਰਮਿਕ ਪਾਲਿਸੀ ਜ਼ਬਰਦਸਤੀ ਲੋਕਾਂ ਉੱਤੇ ਠੋਸ ਰਿਹਾ ਸੀ। ਔਰੰਗਜ਼ੇਬ ਨੇ ਸਾਰੇ ਹਿੰਦੁਸਤਾਨ ਵਾਸਤੇ ਇਕ ਨਵਾਂ ਹੁਕਮ ਜਾਰੀ ਕੀਤਾ ਕਿ ਕਾਫ਼ਰਾਂ ਦੀਆਂ ਸਭ ਪਾਠਸ਼ਾਲਾਵਾਂ ਅਤੇ ਮੰਦਰ ਢਾਹ ਦਿੱਤੇ ਜਾਣ। ਉਨ੍ਹਾਂ ਦੀਆਂ ਧਾਰਮਿਕ ਰਸਮਾਂ ਤੇ ਰੀਤਾਂ ਨੂੰ ਮੇਟ ਦਿੱਤਾ ਜਾਏ। ਇਸੇ ਹੁਕਮ ਅਨੁਸਾਰ ਮਥਰਾ, ਅਯੁੱਧਿਆ ਤੇ ਬਨਾਰਸ ਵਿਚ ਸਦੀਆਂ ਪੁਰਾਣੇ ਮੰਦਰ ਢਾਹ ਦਿੱਤੇ ਗਏ ਤੇ ਹਿੰਦੂ ਸਭਯਤਾ ਦੇ ਚਿੰਨ੍ਹ ਮਿਟਾ ਦਿੱਤੇ ਗਏ। ਹਿੰਦੂਆਂ ਉੱਤੇ ਜਜ਼ੀਆ ਲਗਾ ਦਿੱਤਾ ਗਿਆ। ਧਾਰਮਿਕ ਮੇਲਿਆਂ ਉੱਤੇ ਕਰੜੀਆਂ ਪਾਬੰਦੀਆਂ ਲਗਾ ਦਿੱਤੀਆਂ ਗਈਆਂ, ਸਰਕਾਰੀ ਨੌਕਰੀਆਂ ਤੋਂ ਹਿੰਦੂਆਂ ਨੂੰ ਕੱਢ ਦਿੱਤਾ ਗਿਆ ਤੇ ਹਿੰਦੂ ਦਾ ਜੀਣਾ ਮੁਸ਼ਕਿਲ ਬਣਾ ਦਿੱਤਾ। ਫੇਰ ਸਿਲਸਿਲੇਵਾਰ ਇਸਲਾਮ ਦੇ ਦਾਇਰੇ ਵਿਚ ਲਿਆਉਣ ਲਈ ਲਾਲਚ, ਡਰ ਅਤੇ ਸਖ਼ਤੀ ਵੀ ਆਰੰਭ ਕਰ ਦਿੱਤੀ ਗਈ। ਗੁਰੂ ਜੀ ਜਾਣਦੇ ਸਨ ਕਿ ਉਸ ਸਖ਼ਤੀ

---

1. ਗੁਰੂ ਨਾਨਕ ਜੀ ਨੇ ਢੁਬਰੀ ਚਰਨ ਪਾਏ ਸਨ ਤੇ ਉਸ ਦੀ ਯਾਦ ਨੂੰ ਗੁਰੂ ਤੇਗ਼ ਬਹਾਦਰ ਜੀ ਨੇ ਨਵਾਂ ਕਰ ਦਿੱਤਾ। ਢੁਬਰੀ ਦਰਿਆ ਬ੍ਰਹਮਪੁੱਤਰ ਦੇ ਕਿਨਾਰੇ ਹੈ।

ਦੇ ਵੇਲੇ ਪੰਜਾਬ ਵਿਚ ਉਨ੍ਹਾਂ ਦਾ ਹੋਣਾ ਜ਼ਰੂਰੀ ਹੈ। ਪਟਨਾ ਬਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲ ਕੇ ਸਿੱਧੇ ਪੰਜਾਬ ਪੁੱਜੇ।

**ਪੰਜਾਬ ਵਿਚ** : ਪੰਜਾਬ ਆ ਕੇ ਗੁਰੂ ਜੀ ਨੇ ਦੇਖਿਆ ਕਿ ਲੋਕੀਂ ਔਰੰਗਜ਼ੇਬ ਦੀ ਨੀਤੀ ਤੋਂ ਸਹਿਮੇ ਬੈਠੇ ਹਨ। ਔਰੰਗਜ਼ੇਬ ਦੇ ਹੁਕਮਾਂ ਦੀ ਪਾਲਨਾ ਸੂਬੇਦਾਰ ਤੇ ਗਵਰਨਰ ਬੜੀ ਸਖ਼ਤੀ ਨਾਲ ਕਰ ਰਹੇ ਹਨ। *ਖ਼ਾਫ਼ੀ ਖ਼ਾਨ* ਲਿਖਦਾ ਹੈ ਕਿ ਸਿੱਖ ਵੀ ਉਸ ਸਖ਼ਤੀ ਤੋਂ ਬਚ ਨਾ ਸਕੇ। ਗੁਰੂ ਜੀ ਦੀ ਹੋਂਦ ਨੇ ਸਿੱਖਾਂ ਵਿਚ ਤਾਂ ਠੱਲ੍ਹ ਪਾ ਦਿੱਤੀ ਪਰ ਗ਼ੈਰ ਸਿੱਖ ਘਬਰਾ ਗਏ। ਗੁਰੂ ਜੀ ਨੇ ਮਹਿਸੂਸ ਕਰ ਲਿਆ ਕਿ ਕੋਈ ਢੁੱਕਵਾਂ ਕਦਮ ਉਠਾਉਣ ਦੀ ਲੋੜ ਹੈ।

**(ਗੁਰੂ) ਗੋਬਿੰਦ (ਸਿੰਘ) ਜੀ ਨੂੰ ਪਟਨਾ ਤੋਂ ਬੁਲਾਉਣਾ** : ਗੁਰੂ ਤੇਗ਼ ਬਹਾਦਰ ਜੀ ਨੇ ਪਟਨਾ ਤੋਂ (ਗੁਰੂ) ਗੋਬਿੰਦ (ਸਿੰਘ) ਜੀ ਨੂੰ ਵੀ ਬੁਲਾ ਲਿਆ। ਉਨ੍ਹਾਂ ਨੂੰ 'ਭਾਂਤ ਭਾਂਤ ਕੀ ਸਿੱਖਿਆ' ਦਿੱਤੀ ਤੇ ਹਰ ਕੰਮ ਦੇ ਯੋਗ ਬਣਵਾਇਆ। ਸ਼ਸਤ੍ਰ ਵਿੱਦਿਆ ਵਿਚ ਵੀ ਨਿਪੁੰਨ ਕੀਤਾ।

**ਕਸ਼ਮੀਰ ਦੇ ਪੰਡਤਾਂ ਦੀ ਫ਼ਰਿਆਦ** : ਔਰੰਗਜ਼ੇਬ ਨੇ ਸਭ ਤੋਂ ਪਹਿਲਾਂ ਕਸ਼ਮੀਰ ਵੱਲ ਧਿਆਨ ਦਿੱਤਾ। ਸ਼ੇਰ ਅਫ਼ਗਾਨ ਖ਼ਾਨ ਨੂੰ ਅਖ਼ਤਿਆਰ ਦੇ ਕੇ ਭੇਜਿਆ ਪਰ ਉਹ ਕਿਸੇ ਵੀ ਤਰੀਕੇ ਨਾਲ ਕਸ਼ਮੀਰੀਆਂ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਏ। ਉਸ ਨੇ ਮਹੀਨਿਆਂ ਵਿਚ ਹੀ ਅੱਧ ਨਾਲੋਂ ਵੱਧ ਕਸ਼ਮੀਰ ਨੂੰ ਇਸਲਾਮ ਦੇ ਦਾਇਰੇ ਵਿਚ ਲੈ ਆਂਦਾ। ਕਸ਼ਮੀਰੀ ਪੰਡਤਾਂ ਨੇ ਇਕੱਠਿਆਂ ਹੋ ਕੇ ਗੁਰੂ ਤੇਗ਼ ਬਹਾਦਰ ਜੀ ਪਾਸ ਫ਼ਰਿਆਦ ਕੀਤੀ ਕਿ ਉਨ੍ਹਾਂ ਨੂੰ ਇਸ ਅਧੋਗਤੀ ਤੋਂ ਬਚਾਇਆ ਜਾਏ। ਕਸ਼ਮੀਰੀ ਪੰਡਤ ਕਿਰਪਾ ਰਾਮ ਦੀ ਅਗਵਾਈ ਹੇਠਾਂ ਮਈ ੧੬੭੫ ਨੂੰ ਦਰਬਾਰ ਵਿਚ ਆਏ। ਗੁਰੂ ਜੀ ਨੇ ਮਨ ਬਣਾ ਲਿਆ ਸੀ ਤੇ (ਗੁਰੂ) ਗੋਬਿੰਦ (ਸਿੰਘ) ਜੀ ਨੇ ਹੱਸ ਕੇ ਦਿੱਲੀ ਜਾਣ ਦੀ ਆਗਿਆ ਦਿੱਤੀ :

**ਤਬ ਸਤਿਗੁਰ ਇਵ ਮਨ ਠਹਿਰਾਈ।**
**ਬਿਨ ਸਿਰ ਦੀਏ ਜਗਤ ਦੁਖ ਪਾਈ।** ***(ਸ਼ਹੀਦ ਬਿਲਾਸ : ਸੇਵਾ ਸਿੰਘ)***

ਗੁਰੂ ਤੇਗ਼ ਬਹਾਦਰ ਜੀ ਦੇਖ ਚੁੱਕੇ ਸਨ ਕਿ ਬਗ਼ੈਰ ਸ਼ਹਾਦਤ ਦੇ ਜ਼ੁਲਮਾਂ ਦੇ ਹੜ੍ਹ ਨੂੰ ਰੋਕ ਨਹੀਂ ਪਾਈ ਜਾ ਸਕਦੀ। ਇਹ ਬਚਨ ਵੀ ਕੀਤਾ ਸੀ :

**ਆਪਨੋ ਸਿਰ ਦੇ ਕੂਰੋ ਕਰੋਂ।**

ਗੁਰੂ-ਗੱਦੀ ਵੀ ਉਸੇ ਵੇਲੇ ਗੁਰੂ ਗੋਬਿੰਦ ਸਿੰਘ ਨੂੰ ਬਖ਼ਸ਼ ਦਿੱਤੀ।[1]

**ਸ਼ਹਾਦਤ** : ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਆਪ ਨੂੰ ਦਿੱਲੀ ਸ਼ਹਾਦਤ ਲਈ ਪੇਸ਼ ਕੀਤਾ। ਇਸਲਾਮ ਨਾ ਮੰਨਣ ਦਾ ਦੂਸ਼ਣ ਲਗਾ ਕੇ ੧੧ ਨਵੰਬਰ, ੧੬੭੫ ਈ: ਨੂੰ ਚਾਂਦਨੀ ਚੌਕ ਦਿੱਲੀ ਵਿਚ ਆਪ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ। ਆਪ ਜੀ ਦੀ ਸ਼ਹਾਦਤ ਹਿੰਦੁਸਤਾਨ ਦੇ ਇਤਿਹਾਸ ਵਿਚ ਇਕ ਅਦੁੱਤੀ ਕਾਰਨਾਮਾ ਹੈ।



---

1. ਦਾਸ ਗੋਬਿੰਦ ਸੀ ਪਾਸ ਬਹਾਯੋ, ਕਮਰ ਕਸਾ ਸਤਿਗੁਰੂ ਕਰਾਯੋ,
ਪੈਸੇ ਪਾਂਚ ਸ੍ਰੀ ਫੂਲ ਏਕ, ਧਰ ਆਗੈ ਦਿਯੋ ਮਸਤਕ ਟੇਕ। ੩੮। (ਸ਼ਹੀਦ ਬਿਲਾਸ)




# ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦੇ ਕਾਰਨ

"ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥"
ਕੀਨੋ ਬਡੋ ਕਲੂ ਮਹਿ ਸਾਕਾ॥

(ਗੁਰੂ ਗੋਬਿੰਦ ਸਿੰਘ ਜੀ)

ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਬਚਿੱਤਰ ਨਾਟਕ ਵਿਚੋਂ ਇਸ ਸ਼ਹਾਦਤ ਬਾਰੇ ਇਕ ਨਵੀਨ ਤੇ ਅਜਬ ਗੱਲ ਲੱਭਦੀ ਹੈ। ਬਚਿੱਤਰ ਨਾਟਕ ਗੁਰੂ ਗੋਬਿੰਦ ਸਿੰਘ ਜੀ ਦੀ ਅਧੂਰੀ ਆਤਮ-ਕਥਾ ਹੈ। ਇਸ ਦੇ ਪਹਿਲੇ ਭਾਗ ਵਿਚ ਪਹਿਲੇ ਗੁਰੂਆਂ ਦਾ ਟੂਕ ਮਾਤਰ ਜ਼ਿਕਰ ਹੈ ਪਰ ਪੜ੍ਹਨ ਵਾਲਾ ਹੈਰਾਨ ਹੁੰਦਾ ਹੈ ਜਦ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ ਜ਼ਿਕਰ ਉਹ ਬਚਿੱਤਰ ਨਾਟਕ ਵਿਚ ਪੜ੍ਹਦਾ ਹੈ ਅਤੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਨਾਮ ਮਾਤਰ ਵਰਣਨ ਵੀ ਨਹੀਂ ਦੇਖਦਾ। ਗੁਰੂ ਅਰਜਨ ਜੀ ਬਾਰੇ ਸਿਰਫ਼ ਇਤਨਾ ਹੀ ਲਿਖਿਆ ਹੈ :

"ਰਾਮਦਾਸ ਹਰਿ ਸੋ ਮਿਲ ਗਏ। ਗੁਰਤਾ ਦੇਤ ਅਰਜਨਹਿ ਭਏ।
ਜਬ ਅਰਜਨ ਪ੍ਰਭ ਲੋਕ ਸਿਧਾਏ। ਹਰਿਗੋਬਿੰਦ ਤਿਹ ਠਾਂ ਠਹਿਰਾਏ।"

ਕਿਧਰੇ ਵੀ ਸ਼ਹਾਦਤ ਦਾ ਜ਼ਿਕਰ ਨਹੀਂ ਕੀਤਾ। ਪਰ ਜਦ ਗੁਰੂ ਤੇਗ਼ ਬਹਾਦਰ ਜੀ ਦਾ ਜ਼ਿਕਰ ਆਉਂਦਾ ਹੈ ਤਾਂ ਹੇਠ-ਲਿਖੇ ਸ਼ਬਦਾਂ ਵਿਚ ਵਰਣਨ ਕਰਦੇ ਹਨ :

"ਤਿਲਕ ਜੰਞੂ ਰਾਖਾ ਪ੍ਰਭ ਤਾ ਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤਿ ਜਿਨਿ ਕਰੀ।
ਸੀਸ ਦੀਯਾ ਪਰੁ ਸੀ ਨ ਉਚਰੀ।
ਧਰਮ ਹੇਤੁ ਸਾਕਾ ਜਿਨਿ ਕੀਆ।
ਸੀਸ ਦੀਆ ਪਰ ਸਿਰਰੁ ਨ ਦੀਆ।"

ਤੇ ਹੋਰ ਵੀ ਦੋਹਿਰੇ ਲਿਖੇ ਹਨ। ਸਵਾਲ ਉੱਠਦਾ ਹੈ, ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਉਂ ਲਿਖਿਆ? ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਮਨੋਵਿਗਿਆਨੀ ਇਤਿਹਾਸਕਾਰ ਸਨ। ਹਰ ਗੱਲ ਨੂੰ ਤੋਲ-ਜਾਂਚ ਕੇ ਲਿਖਦੇ ਸਨ। ਗੁਰੂ ਅਰਜਨ ਜੀ ਦੀ ਸ਼ਹਾਦਤ ਆਪਣੇ ਧਰਮ, ਗ੍ਰੰਥ ਤੇ ਸੰਗਤ ਦੀ ਰੱਖਿਆ ਲਈ ਸੀ। ਆਪਣੇ ਧਰਮ ਨੂੰ ਇਹ ਸ਼ਹਾਦਤ ਮਜ਼ਬੂਤ ਕਰ ਗਈ। ਗੁਰੂ ਅਰਜਨ ਜੀ

ਦੀ ਸ਼ਹਾਦਤ ਮਹਾਨ ਹੈ ਪਰ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਵਰਗੀ ਮਿਸਾਲ ਦੁਨੀਆਂ ਦੇ ਕਿਸੇ ਇਤਿਹਾਸ ਵਿਚੋਂ ਨਹੀਂ ਮਿਲਦੀ। ਆਪਣੇ ਸ਼ਬਦਾਂ ਉੱਤੇ ਦ੍ਰਿੜ੍ਹ ਰਹਿੰਦੇ ਹੋਏ ਤਾਂ ਕਈ ਸ਼ਹੀਦ ਹੋ ਜਾਂਦੇ ਹਨ। ਦੂਜਿਆਂ ਲਈ, ਦੂਜਿਆਂ ਦੇ ਧਰਮ ਲਈ ਤੇ ਫੇਰ ਉਨ੍ਹਾਂ ਲਈ ਜਿਨ੍ਹਾਂ ਦੀਆਂ ਰਸਮਾਂ ਨੂੰ ਉਹ ਮੰਨਦੇ ਵੀ ਨਾ ਹੋਣ ਸ਼ਹਾਦਤ ਦੇ ਦੇਣੀ, ਇਸ ਕਲਿਯੁਗ, ਖ਼ੁਦਗਰਜ਼ੀ ਦੇ ਜ਼ਮਾਨੇ ਵਿਚ ਇਕ ਮਹਾਨ ਘਟਨਾ ਹੈ ਅਤੇ ਇਹ ਮਹਾਨ ਸਾਕਾ, ਗੁਰੂ ਤੇਗ਼ ਬਹਾਦਰ ਜੀ ਨੇ ਕੀਤਾ। ਇਸ ਲਈ ਇਸ ਅਦੁੱਤੀ, ਨਿਰਾਲੀ, ਅਨੋਖੀ, ਆਪਣੀ ਮਿਸਾਲ ਆਪ ਸ਼ਹਾਦਤ ਦਾ ਵਰਣਨ ਕਰਨ ਦੀ ਲੋੜ ਸੀ ਤੇ ਇਹ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ। ਦੂਜਿਆਂ ਦੇ ਤਿਲਕ ਜੰਞੂ ਦੀ ਰੱਖਿਆ ਲਈ ਸ਼ਹਾਦਤ ਦੇ ਕੇ ਗੁਰੂ ਤੇਗ਼ ਬਹਾਦਰ ਨੇ ਮਹਾਨ ਸਾਕਾ ਕਰ ਦਿੱਤਾ। *ਬੈਨਰਜੀ* ਲਿਖਦਾ ਹੈ : "ਹੁਣ ਅਸੀਂ ਗੁਰੂ ਤੇਗ਼ ਬਹਾਦਰ ਜੀ ਦੀ ਜ਼ਿੰਦਗੀ ਦੀ ਸਭ ਤੋਂ ਵੱਡੀ ਤੇ ਜ਼ੁਲਮ ਵਿਰੋਧੀ ਘਟਨਾ ਨੂੰ ਦੇਖਾਂਗੇ।" ਇਹ ਘਟਨਾ ਕਿਵੇਂ ਤੇ ਕਿਸ ਤਰ੍ਹਾਂ ਹੋਈ ਇਸ ਨੂੰ ਸਮਝਣਾ ਇਕ ਅਤਿ ਰੋਚਕ ਕਥਾ ਹੈ। ਜਿਨ੍ਹਾਂ-ਜਿਨ੍ਹਾਂ ਘਟਨਾਵਾਂ ਨੇ ਇਹ ਸ਼ਹਾਦਤ ਕਰਵਾਈ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਜਾ ਸਕਦਾ ਹੈ :

**ਪਹਿਲੇ, ਦਲੇਰੀ ਅਤੇ ਜੁਰਅਤਿ ਭਰਿਆ ਪ੍ਰਚਾਰ** : ਸਿੱਖ ਇਤਿਹਾਸਕਾਰ ਇਸ ਗੱਲ ਦਾ ਵਰਣਨ ਕਰਦੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਨੇ ਲੋਕਾਂ ਵਿਚ ਜੁਰਅਤਿ ਅਤੇ ਦਲੇਰੀ ਭਰਨੀ ਆਰੰਭੀ। ਗੁਰੂ ਨਾਨਕ ਜੀ ਉਪਰੰਤ ਇਹ ਪਹਿਲੇ ਗੁਰੂ ਸਨ ਜਿਨ੍ਹਾਂ ਲੰਮੇ ਪ੍ਰਚਾਰ ਦੌਰੇ ਕੀਤੇ। ਲੋਕਾਂ ਨੂੰ ਕਾਇਰਤਾ ਛੱਡਣ ਲਈ ਪ੍ਰੇਰਿਆ। 'ਡਰਨ ਵਾਲਾ ਕਾਇਰ ਤੇ ਡਰਾਣ ਵਾਲਾ ਜਾਬਰ' ਦਾ ਖ਼ਿਆਲ ਗੁਰੂ ਜੀ ਨੇ ਦਿੱਤਾ। 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ' ਵਾਲਾ ਆਦਰਸ਼ ਦ੍ਰਿੜ੍ਹ ਕਰਾਇਆ। ਇਹੋ ਜਿਹੇ ਪ੍ਰਚਾਰ ਕਰਨ ਵਾਲਾ ਬਹੁਤੀ ਦੇਰ ਖੁੱਲ੍ਹ ਨਹੀਂ ਸੀ ਮਾਣ ਸਕਦਾ। ਔਰੰਗਜ਼ੇਬ ਤੇ ਤੁਅੱਸਬੀ ਸੂਰਜ ਦੀ ਤਪਸ਼ ਗੁਰੂ ਤੇਗ਼ ਬਹਾਦਰ ਜੀ ਪਾਸ ਪੁੱਜਣੀ ਲਾਜ਼ਮੀ ਸੀ।

**ਦੂਜੇ, ਸਿੱਖ ਜੱਥੇਬੰਦੀ ਔਰੰਗਜ਼ੇਬ ਨੂੰ ਚੁੱਭਦੀ ਸੀ** : ਗੁਰੂ ਤੇਗ਼ ਬਹਾਦਰ ਜੀ ਨੇ ਸਿੱਖਾਂ ਨੂੰ ਜਥੇਬੰਦ ਕਰਨ ਦਾ ਕੰਮ ਉਸੇ ਤਰ੍ਹਾਂ ਜਾਰੀ ਰੱਖਿਆ। ਪਹਿਲੇ ਕੁਝ ਸਾਲ ਤਾਂ ਆਰਾਮ ਨਾਲ ਨਿਕਲ ਗਏ ਕਿਉਂਕਿ ਔਰੰਗਜ਼ੇਬ ਆਪਣਾ ਰਾਜ ਪੱਕਿਆਂ ਕਰਨ ਵਿਚ ਰੁੱਝਾ ਹੋਇਆ ਸੀ। ਪਰ ਬਹੁਤੀ ਦੇਰ ਔਰੰਗਜ਼ੇਬ ਸਿੱਖਾਂ ਵੱਲੋਂ ਅੱਖਾਂ ਮੀਟੀ ਨਹੀਂ ਸੀ ਰਹਿ ਸਕਦਾ। ਸਿੱਖ ਜਥੇਬੰਦੀ ਦੀ ਮਜ਼ਬੂਤੀ ਮੁਗ਼ਲ ਹਾਕਮਾਂ ਨੂੰ ਚੁੱਭਦੀ ਸੀ। ਉਹ ਕਈ ਵਾਰੀ ਸ਼ਿਕਾਇਤਾਂ ਵੀ ਕਰ ਚੁੱਕੇ ਸਨ। *ਸੀ. ਐਚ. ਪੇਨ* ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ। ਉਹ ਲਿਖਦਾ ਹੈ, "੧੬੪੫ ਤੋਂ ੧੬੭੨ ਤਕ, ਸਤਵੇਂ, ਅਠਵੇਂ ਅਤੇ ਨੌਵੇਂ ਗੁਰੂ ਵਿਰੁੱਧ ਮੁਗ਼ਲਾਂ ਦੀ ਵਿਰੋਧਤਾ ਲਗਾਤਾਰ ਜਾਰੀ ਰਹੀ। ੧੬੫੮ ਨੂੰ ਜਦ ਔਰੰਗਜ਼ੇਬ ਤਖ਼ਤ ਉੱਤੇ ਬੈਠਾ ਤਾਂ ਉਸ ਨੇ ਗੁਰੂਆਂ ਨੂੰ ਤੰਗ ਕਰਨ ਦਾ ਕੋਈ ਮੌਕਾ ਹੱਥੋਂ ਨਾ ਜਾਣ ਦਿੱਤਾ। ਆਖ਼ਿਰ (ਉਸੇ ਸਪਿਰਟ

ਤਹਿਤ) ਉਸ (ਗੁਰੂ) ਤੇਗ਼ ਬਹਾਦਰ ਨੂੰ (ਬਿਨਾਂ ਵਜ੍ਹਾ) ਗ੍ਰਿਫ਼ਤਾਰ ਕੀਤਾ। ਇਸਲਾਮ ਨਾ ਕਬੂਲ ਕਰਨ ਦੇ ਦੋਸ਼ ਵਿਚ ਤਸੀਹੇ ਦੇ ਕੇ ਸ਼ਹੀਦ ਕੀਤਾ।"

*ਸਿਆਰ-ਉਲ-ਮੁਤਾਖਰੀਨ* ਦਾ ਲਿਖਾਰੀ *ਗ਼ੁਲਾਮ ਹੁਸੈਨ ਖ਼ਾਨ* ਵੀ ਉੱਪਰ ਲਿਖੀ ਗੱਲ ਦੀ ਹੀ ਪੁਸ਼ਟੀ ਕਰਦਾ ਹੈ। ਉਹ ਕਹਿੰਦਾ ਹੈ ਕਿ 'ਸਿੱਖਾਂ ਦੀ ਜਥੇਬੰਦੀ ਇਤਨੀ ਮਜ਼ਬੂਤ ਹੋ ਰਹੀ ਸੀ ਕਿ ਸ਼ੱਕ ਹੋ ਗਿਆ ਕਿ ਉਹ ਜਥੇਬੰਦੀ ਸਰਕਾਰ ਨੂੰ ਤੰਗ ਕਰੇਗੀ। ਇਸ ਲਈ ਲੋੜ ਸੀ ਕਿ ਮਜ਼ਬੂਤ ਹੱਥਾਂ ਨਾਲ ਜਥੇਬੰਦੀ ਨੂੰ ਵਧਣ-ਫੁਲਣ ਤੋਂ ਰੋਕਿਆ ਜਾਏ। ਨਾਲ ਹੀ ਗੁਰੂ ਤੇਗ਼ ਬਹਾਦਰ ਦਾ ਸੰਬੰਧ ਇਕ ਸੂਫ਼ੀ ਸੰਤ, ਹਫ਼ੀਜ਼ ਆਦਮ[1] ਨਾਲ ਸੀ। ਹਫ਼ੀਜ਼ ਨੂੰ ਔਰੰਗਜ਼ੇਬ ਮਾੜੀ ਅੱਖ ਨਾਲ ਦੇਖਦਾ ਸੀ। ਉਸ ਦੇ ਮਨ ਵਿਚ ਸੰਤਾਂ ਤੇ ਸੂਫ਼ੀਆਂ ਵਾਸਤੇ ਘਿਰਣਾ ਸੀ।' ਗੁਰੂ ਜੀ ਦੇ ਪ੍ਰਚਾਰ ਦੌਰਿਆਂ ਨੂੰ ਹਾਕਮ ਤੇ ਔਰੰਗਜ਼ੇਬ ਰਾਜ ਸ਼ਾਸਨ ਵਿਰੁੱਧ ਸਮਝਦੇ ਸਨ। ਕਈ ਇਤਿਹਾਸਕਾਰਾਂ ਨੇ ਗ਼ੁਲਾਮ ਹੁਸੈਨ ਦੀ ਲਿਖਤ ਦਾ ਗ਼ਲਤ ਤਰਜਮਾ ਪੜ੍ਹ ਕੇ ਨਿਰਮੂਲ ਸਿੱਟੇ ਕੱਢੇ ਹਨ। ਗੱਲ ਅਸਲ ਵਿਚ ਇਹ ਹੀ ਹੈ ਕਿ ਉਹ ਜਥੇਬੰਦੀ ਦੀ ਤਾਕਤ ਤੋਂ ਘਬਰਾਣ ਲੱਗ ਪਿਆ ਸੀ। ਸਾਰੀ ਲਿਖਤ ਦਾ ਉਲਥਾ ਇਸ ਪ੍ਰਕਾਰ ਹੈ :

"(ਗੁਰੂ) ਤੇਗ਼ ਬਹਾਦਰ ਦੇ ਗਿਰਦ ਬੇ-ਅੰਤ ਸੇਵਕ ਇਕੱਠੇ ਹੋ ਗਏ ਤੇ ਹਜ਼ਾਰਾਂ ਲੋਕ ਉਸ ਦੇ ਪਿੱਛੇ ਟੁਰਨ ਲੱਗੇ। ਉਸ ਦਾ ਇਕ ਸਮਕਾਲੀ ਹਫ਼ੀਜ਼ ਆਦਮ ਸੀ। ਹਫ਼ੀਜ਼ ਆਦਮ ਸ਼ੇਖ ਅਹਿਮਦ ਸਰਹੰਦੀ ਦੇ ਸਕੂਲ ਨਾਲ ਸੰਬੰਧ ਰੱਖਦਾ ਸੀ। ਉਸ ਦੇ ਵੀ ਅਣਗਿਣਤ ਚੇਲੇ ਸਨ। ਦੋਵੇਂ ਹੀ ਲੋਕਾਂ ਕੋਲੋਂ ਜ਼ਬਰਦਸਤੀ[2] ਮਾਇਆ ਪੰਜਾਬ ਵਿਚ ਫਿਰ-ਫਿਰ ਕੇ ਇਕੱਠੀ ਕਰਦੇ ਸਨ। (ਗੁਰੂ) ਤੇਗ਼ ਬਹਾਦਰ ਹਿੰਦੂਆਂ ਕੋਲੋਂ ਲੈਂਦਾ ਸੀ ਤੇ ਹਫ਼ੀਜ਼ ਮੁਸਲਮਾਨਾਂ ਕੋਲੋਂ।[3] ਖ਼ਬਰ ਰਸਾਨੀ ਦੇ ਮਹਿਕਮੇ ਵਾਲਿਆਂ ਬਾਦਸ਼ਾਹ (ਔਰੰਗਜ਼ੇਬ) ਨੂੰ ਲਿਖਿਆ ਕਿ ਉੱਪਰ ਲਿਖੇ ਨਾਵਾਂ ਵਾਲੇ ਦੋ ਫ਼ਕੀਰ ਹਿੰਦੂਆਂ ਤੇ ਮੁਸਲਮਾਨਾਂ ਕੋਲੋਂ ਮਾਇਆ ਇਕੱਠੀ ਕਰ ਰਹੇ ਹਨ ਅਤੇ ਇਨ੍ਹਾਂ ਦੀ ਤਾਕਤ ਤੇ ਪ੍ਰਭਾਵ ਜੇ ਵਧ ਗਿਆ ਤਾਂ ਇਹ ਕੋਈ ਅਚੰਭਾ ਨਹੀਂ ਹੋਵੇਗਾ ਕਿ ਉਹ ਸ਼ਰਾਰਤ ਖੜ੍ਹੀ ਕਰ ਦੇਣ।" ਇਹ ਸਾਰੀ ਲਿਖਤ ਸਪੱਸ਼ਟ ਕਰਦੀ ਹੈ ਕਿ ਸਿੱਖ-ਗੁਰੂ ਸਾਹਿਬਾਨ ਦੇ ਅਮਨ ਵਾਲੇ ਦਿਨ ਖ਼ਤਮ ਹੋ ਗਏ ਸਨ। ਔਰੰਗਜ਼ੇਬ ਮੌਕੇ ਦੀ ਭਾਲ ਵਿਚ ਸੀ ਤੇ ਗੁਰੂ ਜੀ ਵੀ ਇਸ ਗੱਲ ਤੋਂ ਅਣਜਾਣ ਨਹੀਂ ਸਨ।

**ਤੀਜੇ, ਨਜ਼ਦੀਕੀ ਰਿਸ਼ਤੇਦਾਰ ਬਦਲਾ ਲੈਣ ਦੀ ਸੋਚਦੇ ਸਨ** : ਗੁਰੂ ਅਰਜਨ ਸਾਹਿਬ ਦੇ ਵੇਲੇ ਤੋਂ ਕਈ ਨਜ਼ਦੀਕੀ ਰਿਸ਼ਤੇਦਾਰ ਗੁਰ-ਗੱਦੀ ਉੱਤੇ ਕਬਜ਼ਾ ਕਰਨ ਦੀਆਂ ਵਿਉਂਤਾਂ ਬਣਾਂਦੇ ਰਹੇ। ਪ੍ਰਿਥੀਚੰਦ ਜੀ ਨੇ ਆਪਣਾ ਪੂਰਾ ਵਾਹ ਲਗਾਇਆ।

---

1. ਚੇਤੇ ਰਹੇ ਕਿ ਇਹ ਹਫ਼ੀਜ਼ ਆਦਮ ਦੀ ਮੌਤ ੧੬੪੩ ਨੂੰ (ਗੁਰੂ ਹਰਿਗੋਬਿੰਦ ਜੀ ਵੇਲੇ ਹੀ) ਮਦੀਨੇ ਵਿਖੇ ਹੋ ਗਈ ਸੀ। ਕਬਰ ਵੀ ਉਥੇ ਮਦੀਨਾ ਹੀ ਹੈ।
2. ਗੁਰੂ ਜੀ ਨੂੰ ਦਸਵੰਧ ਦੀ ਰਕਮ ਹੀ ਭੇਟ ਹੁੰਦੀ ਸੀ। ਸਖ਼ਤੀ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।
3. ਉਹ ਜ਼ਕਾਤ ਲੈਂਦਾ ਸੀ।

ਗੁਰੂ ਹਰਿਗੋਬਿੰਦ ਜੀ ਦੇ ਸਮੇਂ ਮਿਹਰਬਾਨ ਕੋਸ਼ਿਸ਼ ਕਰਦਾ ਰਿਹਾ ਪਰ ਉਸ ਦੀ ਇੱਛਾ ਵੀ ਪੂਰੀ ਨਾ ਹੋਈ। ਗੁਰੂ ਹਰਿ ਰਾਇ ਸਾਹਿਬ ਵੇਲੇ ਤਾਂ ਮਾਮਲਾ ਬਹੁਤ ਵਿਗੜ ਗਿਆ। ਧੀਰ ਮੱਲ ਨੇ ਡਟ ਕੇ ਮੁਖ਼ਾਲਫ਼ਤ ਕੀਤੀ ਤੇ ਹਾਕਮਾਂ ਨੂੰ ਗੁਰੂ ਵਿਰੁੱਧ ਚੁੱਕਿਆ। ਫਿਰ ਰਾਮ ਰਾਇ ਨੇ ਔਰੰਗਜ਼ੇਬ ਦੀ ਸ਼ਹਿ ਉੱਤੇ ਬਾਲਕ-ਗੁਰੂ ਹਰਿ ਕ੍ਰਿਸ਼ਨ ਜੀ ਨੂੰ ਗੱਦੀ ਉੱਤੋਂ ਉਤਾਰਨਾ ਚਾਹਿਆ। ਪਰ ਜਦ ਕੋਈ ਸਾਜ਼ਿਸ਼ ਕਾਮਯਾਬ ਨਾ ਹੋਈ ਤਾਂ ਆਪ ਵੱਖ ਗੁਰੂ ਬਣ ਕੇ ਬੈਠ ਗਏ ਤੇ ਕਿਸੇ ਮੌਕੇ ਦੀ ਭਾਲ ਕਰਨ ਲੱਗੇ। ਦੇਵਨੇਤ ਨੂੰ ਉਹ ਮੌਕਾ ਵੀ ਉਨ੍ਹਾਂ ਨੂੰ ਮਿਲ ਗਿਆ। ਔਰੰਗਜ਼ੇਬ ਆਪਣੀ ਮੁਤਅੱਸਬੀ ਧਾਰਮਿਕ ਪਾਲਿਸੀ ਨੂੰ ਜ਼ੋਰ ਨਾਲ ਚਲਾ ਰਿਹਾ ਸੀ। ਉਨ੍ਹਾਂ ਈਰਖਾਲੂਆਂ ਚੰਗਾ ਮੌਕਾ ਜਾਣ ਔਰੰਗਜ਼ੇਬ ਦੇ ਕੰਨ ਭਰੇ। ਔਰੰਗਜ਼ੇਬ ਦੇ ਦਰਬਾਰ ਤਕ ਰਾਮ ਰਾਇ ਜੀ ਦੀ ਰਸਾਈ ਤਾਂ ਹੈ ਹੀ ਸੀ।

**ਚੌਥੇ, ਔਰੰਗਜ਼ੇਬ ਦੀ ਧਾਰਮਿਕ ਪਾਲਿਸੀ** : ਵੱਡਾ ਕਾਰਨ ਜਿਸ ਨੇ ਸ਼ਹਾਦਤ ਕਰਵਾਈ ਉਹ ਔਰੰਗਜ਼ੇਬ ਦੀ ਤੁਅੱਸਬੀ ਧਾਰਮਿਕ ਨੀਤੀ ਸੀ। ਧਾਰਮਿਕ ਨੀਤੀ ਨੇ ਜਨਤਾ ਨੂੰ ਤੰਗ ਕੀਤਾ ਤੇ ਜਨਤਾ ਦੀ ਪੁਕਾਰ ਸੁਣ ਕੇ ਨਾਵੇਂ ਨਾਨਕ ਨੇ ਆਪਣੀ ਸ਼ਹਾਦਤ ਦਿੱਤੀ।

ਜਦ ਗੁਰੂ ਤੇਗ਼ ਬਹਾਦਰ ਜੀ ਗੱਦੀ ਉੱਤੇ ਬੈਠੇ ਤਾਂ ਉਸ ਵੇਲੇ ਤਕ ਔਰੰਗਜ਼ੇਬ ਆਪਣੇ ਪਿਤਾ, ਭਰਾਵਾਂ ਤੇ ਹੋਰ ਵਿਰੋਧੀਆਂ ਨੂੰ ਮਾਰ-ਮੁਕਾ ਕੇ ਤਖ਼ਤ ਉੱਤੇ ਪੱਕੇ ਪੈਰ ਜਮਾ ਚੁੱਕਾ ਸੀ। ਛੇ ਸਾਲਾਂ ਵਿਚ ਉਸ ਚੰਗੀ ਤਕੜੀ ਹਕੂਮਤ ਬਣਾ ਲਈ ਸੀ।

ਹਕੂਮਤ ਦੇ ਕੰਮਾਂ ਤੋਂ ਵਿਹਲਾ ਹੋ ਕੇ ਉਸ ਨੇ ਆਪਣੀ ਧਾਰਮਿਕ ਨੀਤੀ ਨੂੰ ਨਵੀਂ ਸ਼ਕਲ ਦੇਣੀ ਸ਼ੁਰੂ ਕੀਤੀ। ਅਕਬਰ ਦੀ ਸਹਿਨਸ਼ੀਲਤਾ ਵਾਲੀ ਪਾਲਿਸੀ ਨੂੰ ਉਸ ਨੇ ਬਿਲਕੁਲ ਹੀ ਬਦਲਾ ਦਿੱਤਾ। ਉਸ ਨੇ ਭਗਤੀ ਭਾਵ ਵਾਲੇ ਮੁਸਲਮਾਨਾਂ, ਸੂਫ਼ੀਆਂ, ਫ਼ਕੀਰਾਂ, ਸੰਤਾਂ, ਸ਼ੀਆਂ ਨੂੰ ਖ਼ਤਮ ਕਰਨਾ ਆਰੰਭਿਆ। ਇਸ ਬੇਰਹਿਮ ਕਤਲ ਨੇ ਸਿਰਫ਼ ਹਿੰਦੁਸਤਾਨ ਦੇ ਲੋਕਾਂ ਵਿਚ ਹੀ ਬੇਚੈਨੀ ਨਾ ਫ਼ੈਲਾਈ ਸਗੋਂ ਸਾਰੀ ਮੁਸਲਮਾਨ ਦੁਨੀਆਂ ਨੇ ਔਰੰਗਜ਼ੇਬ ਦੇ ਕੰਮਾਂ ਨੂੰ ਭੈੜੀ ਨਜ਼ਰ ਨਾਲ ਦੇਖਿਆ। *ਜੇ. ਟੀ. ਵ੍ਹੀਲਰ* ਲਿਖਦਾ ਹੈ : "ਮੱਕੇ ਦੇ ਮੁਫ਼ਤੀ ਨੇ ਔਰੰਗਜ਼ੇਬ ਵੱਲੋਂ ਭੇਜੀ ਹੋਈ ਭੇਂਟ ਲੈਣ ਤੋਂ ਇਨਕਾਰ ਕਰ ਦਿੱਤਾ।" ਈਰਾਨ ਦੇ ਸ਼ਾਹ ਅੱਬਾਸ ਨੇ ਔਰੰਗਜ਼ੇਬ ਦੀ ਆਪਣੇ ਭਰਾਵਾਂ ਅਤੇ ਪਿਤਾ ਨੂੰ ਕਤਲ ਤੇ ਕੈਦ ਕਰਨ ਵਾਲੇ ਕਾਰਿਆਂ ਨੂੰ ਮਾੜਾ ਕਿਹਾ ਅਤੇ ਨਿਖੇਧੀ ਕੀਤੀ।

ਹਿੰਦੁਸਤਾਨ ਵਿਚ ਮੌਲਵੀਆਂ, ਮੁਫ਼ਤੀਆਂ ਤੇ ਕਾਜ਼ੀਆਂ ਨੂੰ ਹੱਥ ਵਿਚ ਕਰਨ ਲਈ ਔਰੰਗਜ਼ੇਬ ਨੇ ਲਾਲਚ ਤੇ ਰਿਸ਼ਵਤਾਂ ਵੀ ਦਿੱਤੀਆਂ। *ਸਰਕਾਰ* ਲਿਖਦਾ ਹੈ : "ਸੋਨੇ ਤੇ ਚਾਂਦੀ ਦੇ ਢੇਰਾਂ ਹੇਠਾਂ ਸਾਰੇ ਮੁਫਤੀਆਂ ਤੇ ਕਾਜ਼ੀਆਂ ਦੇ ਈਮਾਨ ਤੇ ਅਸੂਲ ਦੱਬੇ ਗਏ।"

ਮੌਲਵੀਆਂ ਤੇ ਮੁਫ਼ਤੀਆਂ ਨੂੰ ਕਾਬੂ ਕਰਨ ਉਪਰੰਤ ਔਰੰਗਜ਼ੇਬ ਨੇ ਜਥੇਬੰਦ

ਤਰੀਕੇ ਨਾਲ ਜਹਾਦ ਵੱਲ ਧਿਆਨ ਦਿੱਤਾ। ਉਸ ਨੇ ਇਸ ਤਨਦੇਹੀ ਨਾਲ ਹਿੰਦੂਆਂ ਤੇ ਗੈਰ ਸੁੰਨੀਆਂ ਨੂੰ ਮੁਕਾਉਣਾ ਸ਼ੁਰੂ ਕੀਤਾ ਕਿ ਚਾਰੇ ਪਾਸਿਆਂ ਤੋਂ ੬ ਸਾਲਾਂ ਬਾਅਦ ਦੁੱਖਾਂ ਦੀ ਵਾਰਤਾ ਤੇ ਆਹਾਂ ਦੀ ਆਵਾਜ਼ ਆਉਣ ਲੱਗੀ।

ਔਰੰਗਜ਼ੇਬ ਦੀ ਧਾਰਮਿਕ ਨੀਤੀ ਦੀ ਸਖ਼ਤੀ ਦਾ ਅੰਦਾਜ਼ਾ ਕੁਝ ਲਿਖਤਾਂ ਤੋਂ ਲਗਾਇਆ ਜਾ ਸਕਦਾ ਹੈ। *ਮੁਹੰਮਦ ਲਤੀਫ਼* ਦੀ ਲਿਖਤ ਇਸ ਉੱਤੇ ਕਾਫ਼ੀ ਚਾਨਣਾ ਪਾਉਂਦੀ ਹੈ। ਉਹ ਔਰੰਗਜ਼ੇਬ ਦੀ ਧਾਰਮਿਕ ਪਾਲਿਸੀ ਬਾਰੇ ਲਿਖਦਾ ਹੈ : "ਹਿੰਦੂਆਂ ਦੀਆਂ ਪਾਠ-ਸ਼ਾਲਾਵਾਂ ਉਸ ਬੰਦ ਕਰ ਦਿੱਤੀਆਂ। ਦਿੱਲੀ ਦੇ ਨਜ਼ਦੀਕ ਦੇ ਸਾਰੇ ਸਰ ਉਸ ਪੂਰ ਦਿੱਤੇ। ਬਨਾਰਸ ਵਿਚ ਹਿੰਦੂਆਂ ਦਾ ਪ੍ਰਸਿੱਧ ਤੀਰਥ ਵਿਸ਼ਵਨਾਥ ਢਵਾ ਦਿੱਤਾ। ਕਹਿੰਦੇ ਹਨ ਕਿ ਉਹ ਪ੍ਰਸਿੱਧ ਮੰਦਰ ਰਾਜਾ ਨਰ ਸਿੰਘ ਦੇਵ ਨੇ ੩੩ ਲੱਖ ਰੁਪਏ ਨਾਲ ਤਿਆਰ ਕਰਵਾਇਆ ਸੀ।" *ਲਤੀਫ਼* ਹੋਰ ਅੱਗੇ ਚੱਲ ਕੇ ਲਿਖਦਾ ਹੈ : "ਸਾਰੇ ਕੀਮਤੀ ਤੇ ਸਜਾਏ ਹੋਏ ਬੁੱਤਾਂ ਨੂੰ ਆਗਰੇ ਲੈ ਆਂਦਾ। ਮਥਰਾ ਦਾ ਨਾਮ ਬਦਲਾ ਕੇ ਇਸਲਾਮਾਬਾਦ ਰੱਖਿਆ। ਔਰੰਗਜ਼ੇਬ ਨੇ ਫ਼ੈਸਲਾ ਕੀਤਾ ਕਿ ਹਿੰਦੁਸਤਾਨ ਦਾ ਅੱਗੋਂ ਤੋਂ ਇਕ ਹੀ ਧਰਮ ਹੋਵੇਗਾ। ਸਾਰੇ ਮੁਹੰਮਦ ਤੇ ਅੱਲਾਹ ਉੱਤੇ ਵਿਸ਼ਵਾਸ ਲਿਆਉਣ। ਇਸ ਕੰਮ ਦੀ ਪੂਰਤੀ ਲਈ ਉਸ ਨੇ ਨਵਾਬਾਂ ਤੇ ਗਵਰਨਰਾਂ ਨੂੰ ਪੂਰੇ ਅਧਿਕਾਰ ਦਿੱਤੇ ਕਿ ਉਹ ਬੁੱਤਾਂ ਦੇ ਧਰਮ ਨੂੰ ਤੋੜ ਕੇ ਇਸਲਾਮ ਫ਼ੈਲਾਣ।"

"ਬਾਦਸ਼ਾਹ ਨੇ ਮੌਲਾਨਿਆਂ ਦਾ ਇਕ ਜਥਾ ਵੀ ਨਿਯੁਕਤ ਕੀਤਾ। ਮੌਲਾਨਿਆਂ ਨਾਲ ਘੋੜ ਚੜ੍ਹੇ ਸਵਾਰ ਲਗਾਏ ਜੋ ਥਾਂ-ਥਾਂ ਜਾ ਕੇ ਹਿੰਦੂਆਂ ਦੇ ਬੁੱਤ ਤੇ ਮੰਦਰ ਤੋੜਦੇ ਸਨ। ਔਰੰਗਜ਼ੇਬ ਨੇ ਹਿੰਦੂਆਂ ਤੇ ਮੌਲਿਆਂ ਤੇ ਪਾਬੰਦੀ ਲਗਾ ਦਿੱਤੀ। ਸਾਰੇ ਗਵਰਨਰਾਂ ਨੂੰ ਇਕ ਸਰਕੂਲਰ ਰਾਹੀਂ ਹਦਾਇਤ ਕੀਤੀ ਕਿ ਕਿਸੇ ਹਿੰਦੂ ਨੂੰ ਕਿਸੇ ਵੀ ਆਸਾਮੀ ਲਈ ਨੌਕਰ ਨਾ ਰੱਖਣ ਅਤੇ ਜਿੱਥੋਂ ਤਕ ਹੋ ਸਕੇ ਪੁਰਾਣਿਆਂ ਨੂੰ ਹਟਾ ਕੇ ਵੀ ਨਵੇਂ ਮੁਸਲਮਾਨ ਭਰਤੀ ਕਰਨ। ਸਾਰੇ ਮੁਲਾਜ਼ਮਾਂ ਲਈ ਉਸ ਹਦਾਇਤ ਕੀਤੀ ਕਿ ਜਾਂ ਤਾਂ ਨਿਯਤ ਤਾਰੀਖ਼ ਤਕ ਇਸਲਾਮ ਅਪਣਾਅ ਲੈਣ ਜਾਂ ਉਨ੍ਹਾਂ ਨੂੰ ਨੌਕਰੀ ਛੱਡਣੀ ਪਵੇਗੀ। ਬੇਅੰਤ ਜੋਗੀਆਂ, ਸੰਨਿਆਸੀਆਂ ਤੇ ਹੋਰ ਕਈ ਧਰਮਾਂ ਵਾਲਿਆਂ ਨੂੰ ਉਸ ਦੇਸ਼ ਨਿਕਾਲੇ ਦਿੱਤੇ।"

ਮੁਸਲਮਾਨਾਂ ਉੱਤੇ ਟੈਕਸ ਹਿੰਦੂਆਂ ਨਾਲੋਂ ਅੱਧੇ ਕਰ ਦਿੱਤੇ ਤਾਂ ਕਿ ਤਜਾਰਤੀ ਤਬਕਾ ਵੀ ਇਸਲਾਮ ਦੇ ਦਾਇਰੇ ਵਿਚ ਆ ਸਕੇ। ਹੌਲੇ-ਹੌਲੇ ਮੁਸਲਮਾਨਾਂ ਉੱਤੇ ਟੈਕਸ ਬਿਲਕੁਲ ਹੀ ਹਟਾ ਦਿੱਤੇ ਗਏ। ਅਕਬਰ ਦੇ ਵੇਲੇ ਤੋਂ ਜਜ਼ੀਆ ਹਟਿਆ ਹੋਇਆ ਸੀ। ਔਰੰਗਜ਼ੇਬ ਨੇ ਮੁੜ ਜਜ਼ੀਆ ਲਗਾ ਦਿੱਤਾ। *ਸਰਕਾਰ* ਲਿਖਦਾ ਹੈ ਕਿ ਇਹ ਇਸ ਲਈ ਕੀਤਾ ਗਿਆ ਤਾਂ ਕਿ ਹਿੰਦੂ ਤੰਗੀ ਮਹਿਸੂਸ ਕਰਕੇ ਮੁਸਲਮਾਨ ਬਣ ਜਾਣ। ਸਮਕਾਲੀ ਲਿਖਾਰੀ *ਮੇਨੂਕੀ* ਲਿਖਦਾ ਹੈ : "ਇਨ੍ਹਾਂ ਸਖ਼ਤੀਆਂ ਦਾ ਅਸਰ ਇਹ ਹੋਇਆ ਕਿ ਬੇਅੰਤ ਹਿੰਦੂ ਟੈਕਸਾਂ ਦੇ ਬੋਝ ਤੋਂ ਬਚਣ ਲਈ ਧਰਮ ਛੱਡ ਕੇ ਮੁਸਲਮਾਨ ਬਣ ਗਏ। ਔਰੰਗਜ਼ੇਬ ਨੇ ਖ਼ੁਸ਼ੀ ਮਨਾਈ।" *ਲਤੀਫ਼* ਇਕ ਹੋਰ ਗੱਲ ਵੀ ਕਹਿੰਦਾ ਹੈ ਕਿ "ਔਰੰਗਜ਼ੇਬ ਨੇ ਸੈਂਕੜੇ ਬ੍ਰਾਹਮਣਾਂ ਨੂੰ ਬੰਦੀ ਵਿਚ ਪਾ ਦਿੱਤਾ।

ਉਨ੍ਹਾਂ ਨੂੰ ਤਸੀਹੇ ਦਿੱਤੇ ਗਏ ਤਾਂ ਕਿ ਉਹ ਇਸਲਾਮ ਕਬੂਲ ਕਰ ਲੈਣ। ਉਨ੍ਹਾਂ ਦੇ ਧਰਮ ਤਬਦੀਲ ਕਰਨ ਨਾਲ ਉਹ ਸਮਝਦਾ ਸੀ ਕਿ ਆਮ ਅਨਪੜ੍ਹ ਜਨਤਾ ਨੂੰ ਕਾਬੂ ਕਰਨਾ ਕੁਝ ਆਸਾਨ ਹੋ ਜਾਏਗਾ।"

੧੬੬੯ ਵਿਚ ਔਰੰਗਜ਼ੇਬ ਨੇ ਇਕ ਹੋਰ ਸਰਕੂਲਰ ਕੱਢਿਆ ਜਿਸ ਰਾਹੀਂ ਸਾਰੇ ਗਵਰਨਰਾਂ ਨੂੰ ਲਿਖਿਆ ਗਿਆ ਕਿ ਉਹ ਹਿੰਦੂਆਂ ਦੇ ਮੰਦਰ ਗਿਰਾ ਦੇਣ ਅਤੇ ਪਾਠਸ਼ਾਲਾਂ ਵੀ ਬੰਦ ਕਰਾ ਦਿੱਤੀਆਂ ਜਾਣ। *ਮੁਆਸਰ ਆਲਮਗੀਰੀ* ਵਾਲਾ ਉਸ ਸਰਕੂਲਰ ਦੀ ਨਕਲ ਦੇਂਦਾ ਹੈ। *ਖ਼ਾਫੀ ਖ਼ਾਨ* ਲਿਖਦਾ ਹੈ ਕਿ ਸਿੱਖ ਵੀ ਉਸ ਹੁਕਮ ਦਾ ਸ਼ਿਕਾਰ ਹੋਣ ਤੋਂ ਨਾ ਬਚ ਸਕੇ। 'ਔਰੰਗਜ਼ੇਬ ਨੇ ਇਹ ਵੀ ਹੁਕਮ ਦਿੱਤਾ ਕਿ ਸਿੱਖਾਂ ਦੇ ਗੁਰਦੁਆਰੇ ਵੀ ਢਾਹ ਕੇ ਢੇਰੀ ਕਰ ਦਿੱਤੇ ਜਾਣ ਅਤੇ ਗੁਰੂ ਜੀ ਵੱਲੋਂ ਥਾਪੇ ਮਸੰਦਾਂ ਨੂੰ, ਜੋ ਮਾਇਆ ਉਗਰਾਹ ਕੇ ਗੁਰੂ-ਦਰ ਲਿਆਂਦੇ ਸਨ, ਸ਼ਹਿਰ ਬਦਰ ਕਰ ਦਿੱਤਾ ਜਾਵੇ।' *ਬੈਨਰਜੀ* ਉਨ੍ਹਾਂ ਕੱਢੇ ਗਏ ਹੁਕਮਾਂ ਬਾਰੇ ਆਪਣੀ ਰਾਇ ਦਿੰਦੇ ਹੋਏ ਲਿਖਦਾ ਹੈ : "ਔਰੰਗਜ਼ੇਬ ਦੀ ਮਨਸ਼ਾ ਸੁੰਨੀ-ਰਾਜ ਕਰਨ ਦੀ ਸੀ। ਉਸ ਮੰਤਵ ਲਈ ਉਸ ਹਰ ਜਾਇਜ਼ ਨਜਾਇਜ਼ ਵਸੀਲਾ ਵਰਤਿਆ। ਉਸ ਦੀ ਪਾਲਿਸੀ ਨੇ ਸਾਰੇ ਮੁਲਕ ਵਿਚ ਇਕ ਤੂਫ਼ਾਨ ਖੜ੍ਹਾ ਕਰ ਦਿੱਤਾ। ਇਹ ਸੋਚਣਾ ਇਕ ਭੁੱਲ ਸੀ ਕਿ ਸਿੱਖ ਤੇ ਉੱਚ ਪਦਵੀ ਵਾਲੇ ਗੁਰੂ ਤੇਗ਼ ਬਹਾਦਰ ਜੀ ਉਸ ਤੂਫਾਨ ਦੀ ਲਪੇਟ ਵਿਚ ਆਉਣ ਤੋਂ ਬਚ ਸਕਦੇ।" *ਸਰਕਾਰ* ਲਿਖਦਾ ਹੈ, "ਔਰੰਗਜ਼ੇਬ ਨੇ ਇਕ ਪੂਰੀ ਪਲਾਨ ਬਣਾਈ ਹੋਈ ਸੀ ਅਤੇ ਉਹ ਉਸ ਉੱਤੇ ਚੱਲ ਰਿਹਾ ਸੀ। ਬੁੱਤਪ੍ਰਸਤਾਂ ਤੇ ਗ਼ੈਰ-ਮੁਸਲਮਾਨਾਂ ਨੂੰ ਮਿਟਾਣਾ ਉਸ ਦਾ ਮੁੱਖ ਮੰਤਵ ਸੀ। ਉਸ ਕੰਮ ਲਈ ਉਸ ਵੱਖਰਾ ਮਹਿਕਮਾ ਬਣਾਇਆ ਸੀ ਤੇ ਕੰਮ ਇਤਨਾ ਵਧ ਗਿਆ ਕਿ ਇਕ ਡਾਇਰੈਕਟਰ ਜਨਰਲ ਵੀ ਉਸ ਥਾਪਿਆ ਕਿ ਮੁਸਲਮਾਨ ਬਣਾਉਣ ਦੇ ਕੰਮਾਂ ਉੱਤੇ ਨਿਗਰਾਨੀ ਰੱਖੀ ਜਾ ਸਕੇ।"

ਬਾਦਸ਼ਾਹ ਦੇ ਹੁਕਮਾਂ ਨੂੰ ਗਵਰਨਰਾਂ ਤੇ ਹੋਰ ਮੁਕੱਦਮਾਂ ਨੇ ਵਧ-ਚੜ੍ਹ ਕੇ ਪੂਰਿਆਂ ਕਰਨ ਦਾ ਜਤਨ ਕੀਤਾ। ਇਹ ਉਹ ਹੀ ਸਮਾਂ ਹੈ ਜਦ ਗੁਰੂ ਤੇਗ਼ ਬਹਾਦਰ ਜੀ ਆਸਾਮ ਤੋਂ ਛੇਤੀ ਨਾਲ ਮੁੜੇ ਸਨ। ਮੁਕੱਦਮਾਂ ਨੇ ਇਕ-ਇਕ ਹੁਕਮ ਦੇ ਦਸ-ਦਸ ਹੁਕਮ ਬਣਾ ਕੇ ਲੋਕਾਂ ਨੂੰ ਤੰਗ ਕਰਨ ਲਈ ਵਰਤੇ। ਛੇ ਸਾਲ ਇਸ ਧਰਤੀ ਉੱਤੇ ਲਗਾਤਾਰ ਜ਼ੁਲਮ ਹੁੰਦਾ ਰਿਹਾ। ਹਜ਼ਾਰਾਂ ਲੋਕੀਂ ਦੁੱਖ ਨਾ ਝੱਲਦੇ ਹੋਏ ਧਰਮ ਛੱਡ ਬੈਠੇ। ਕਈ ਦੁੱਖ ਨਾ ਸਹਾਰਦੇ ਹੋਏ ਲੁਕ-ਛੁਪ ਕੇ ਗੁਜ਼ਾਰਾ ਕਰਨ ਲੱਗੇ। ਕੁਝ ਬਗ਼ਾਵਤਾਂ ਵੀ ਹੋਈਆਂ[1] ਪਰ ਸਭ ਨਿਸਫਲ।

---

1. ਮਥਰਾ ਵਿਚ ਗੋਕਲ ਨੇ ਹਥਿਆਰ ਚੁੱਕੇ ਤੇ ਉਸ ਦੀ ਅਗਵਾਈ ਵਿਚ ਹਜ਼ਾਰਾਂ ਗੱਭਰੂ ਹਥਿਆਰਬੰਦ ਹੋ ਖਲੋਤੇ। ਸਾਰਾ ਸਾਲ ਫ਼ੌਜ ਇਸ ਬਗ਼ਾਵਤ ਨੂੰ ਦਬਾਉਣ ਵਿਚ ਲੱਗੀ ਰਹੀ। ਆਖ਼ਿਰ ਇਕੱਲੇ ਉਹ ਇਤਨੇ ਵੱਡੇ ਸਾਮਰਾਜ ਦੇ ਟਾਕਰੇ ਤੇ ਕਿਤਨੀ ਦੇਰ ਡਟ ਸਕਦੇ ਸਨ ? ਇਸ ਤਰ੍ਹਾਂ ਨਾਰਨੌਲ ਦੇ ਸਤਨਾਮੀਆਂ ਨੇ ਵੀ ੧੬੭੦ ਮਈ ਵਿਚ ਹਥਿਆਰ ਚੁੱਕ ਕੇ ਮੁਗ਼ਲ ਹਕੂਮਤ ਨੂੰ ਢਾਹੁਣ ਦਾ ਉਪਰਾਲਾ ਕੀਤਾ। ਪਰ ਉਹ ਵਿਚਾਰੇ ਵੀ ਕਾਮਯਾਬ ਨਾ ਹੋ ਸਕੇ।

ਔਰੰਗਜ਼ੇਬ ਨੇ ੧੬੭੪ ਦੇ ਸ਼ੁਰੂ ਵਿਚ ਫ਼ੈਸਲਾ ਕੀਤਾ ਕਿ ਗੈਰ-ਮੁਸਲਮਾਨਾਂ ਨੂੰ ਇਸਲਾਮ ਵਿਚ ਲਿਆਉਣ ਦੇ ਕੰਮ ਨੂੰ ਇਕ ਸਿਰੇ ਤੋਂ ਆਰੰਭ ਕਰਨ ਦੀ ਲੋੜ ਹੈ। ਇਸ ਮੰਤਵ ਲਈ ਉਸ ਨੇ ਕਸ਼ਮੀਰ ਚੁਣਿਆ। *ਮੈਕਾਲਫ਼* ਲਿਖਦਾ ਹੈ : "ਕਸ਼ਮੀਰ ਚੁਣਨ ਦੇ ਵੀ ਕਈ ਕਾਰਨ ਸਨ। ਪਹਿਲਾ ਇਹ ਸੀ ਕਿ ਕਸ਼ਮੀਰੀ ਪੰਡਤ ਵਿਦਵਾਨ ਹੋਣ ਕਰਕੇ ਪ੍ਰਸਿੱਧ ਸਨ। ਔਰੰਗਜ਼ੇਬ ਨੇ ਸੋਚਿਆ ਕਿ ਜੇ ਉਹ ਇਸਲਾਮ ਕਬੂਲ ਕਰ ਲੈਣ ਤਾਂ ਬਾਕੀ ਅਨਪੜ੍ਹ ਤੇ ਮੂੜ੍ਹ ਜਨਤਾ ਨੂੰ ਇਸਲਾਮ ਵਿਚ ਲਿਆਉਣਾ ਸੌਖਾ ਹੋ ਜਾਏਗਾ। ਕੁਝ ਤਾਂ ਆਪ ਹੀ ਇਸਲਾਮ ਧਾਰਨ ਕਰ ਲੈਣਗੇ ਤੇ ਕੁਝ ਨੂੰ ਲਿਆਉਣਾ ਕਠਨ ਨਹੀਂ ਰਹਿ ਜਾਏਗਾ।"

*ਭਾਈ ਮਨੀ ਸਿੰਘ* ਜੀ ਨੇ *ਸਿੱਖਾਂ ਦੀ ਭਗਤ ਮਾਲਾ* ਵਿਚ ਵੀ ਇਹ ਹੀ ਲਿਖਿਆ ਹੈ ਕਿ 'ਏਕ ਦਿਨ ਏਸ (ਔਰੰਗਜ਼ੇਬ) ਵਿਚਾਰਿਆ ਇਹ ਬ੍ਰਾਹਮਣ ਜੋ ਕਿ, ਹਿੰਦੂਆਂ ਨੂੰ ਵਿੱਦਿਆ ਦੇਂਦੇ ਹਨ ਜੋ ਪਹਿਲਾਂ ਬ੍ਰਾਹਮਣਾਂ ਨੂੰ ਦੀਨ ਵਿਚ ਲਿਆਵਾਂ ਤਾਂ ਸਭ ਹਿੰਦੂ ਧਰਮ ਤੋਂ ਹੀਨ ਹੋਇ ਆਪ ਮੇਰੇ ਮਜ਼੍ਹਬ ਵਿਚ ਆਵਹਿੰਗੇ। ਬ੍ਰਾਹਮਣਾਂ ਨੂੰ ਬਹੁਤਿਆਂ ਨੂੰ ਪਕੜ ਕੇ ਮੁਸਲਮਾਨ ਲੱਗਾ ਕਰਨ।'

"*ਦੂਜੇ,* ਕਸ਼ਮੀਰ ਦੇ ਨੇੜੇ ਹੀ ਪਿਸ਼ਾਵਰ ਤੇ ਕਾਬਲ ਸਨ। ਜੇ ਕਸ਼ਮੀਰੀ ਇਸਲਾਮ ਧਾਰਨ ਕਰਨ ਵਿਚ ਕੁਝ ਜੱਕੋ-ਤੱਕੀ ਕਰਨਗੇ ਤਾਂ ਜਹਾਦ ਦਾ ਝੰਡਾ ਕਬਾਇਲੀਆਂ ਕੋਲੋਂ ਉਠਵਾਉਣਾ ਆਸਾਨ ਹੋਵੇਗਾ।"

"*ਤੀਜੇ,* ਕਸ਼ਮੀਰ ਦੇ ਮੁਸਲਮਾਨ ਬਣਨ ਨਾਲ ਪ੍ਰਭਾਵ ਦਾ ਖੇਤਰ (Sphere of Influence) ਵਧ ਜਾਵੇਗਾ। ਕਸ਼ਮੀਰ ਦੀ ਰਾਜਨੀਤਿਕ ਮਹੱਤਤਾ ਉਸ ਵੇਲੇ ਵੀ ਬਹੁਤੀ ਸੀ। ਕਸ਼ਮੀਰ ਦੀਆਂ ਹੱਦਾਂ ਕਈ ਬਾਹਰਲੇ ਮੁਲਕਾਂ ਨਾਲ ਜਾ ਲੱਗਦੀਆਂ ਸਨ। ਪ੍ਰਭਾਵ ਦਾ ਖੇਤਰ ਵਧਾਉਣ ਲਈ ਕਸ਼ਮੀਰ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਉਣਾ ਜ਼ਰੂਰੀ ਸੀ।"

*ਚੌਥੇ,* ਕਸ਼ਮੀਰੀ ਪੰਡਿਤ ਲਾਲਚੀ ਪ੍ਰਸਿੱਧ ਸਨ। ਔਰੰਗਜ਼ੇਬ ਸਮਝਦਾ ਸੀ ਕਿ ਪੰਡਤਾਂ ਨੂੰ ਛੋਟੇ-ਮੋਟੇ ਲਾਲਚ ਦੇ ਕੇ ਧਰਮ ਛੱਡਣ ਲਈ ਪਰੇਰਿਆ ਜਾ ਸਕੇਗਾ।

ਗਿਆਨੀ ਗਿਆਨ ਸਿੰਘ ਨੇ ਇਸ ਸੰਬੰਧ ਵਿਚ ਲਿਖਿਆ ਹੈ :

**ਕਿਛੁ ਲੋਭ ਦਿਖਾਇ, ਜ਼ੁਲਮ ਕਮਾਇ, ਤੁਰਕ ਬਣਾਏ ਬਹੁ ਹਿੰਦੂ।**
**ਜੋ ਤਿਲਕ ਲਗਾਵਹਿ, ਜੰਞੂ ਪਾਵਹਿ, ਤਹਿ ਸੰਤਾਵਹਿ ਤੁਰਕਿੰਦੂ।**

ਆਪਣੇ ਮੰਤਵ ਨੂੰ ਅਮਲੀ ਜਾਮਾ ਪਹਿਨਾਉਣ ਵਾਸਤੇ ਔਰੰਗਜ਼ੇਬ ਨੇ ਸ਼ੇਰ ਅਫਗਨ ਖ਼ਾਨ ਨੂੰ ਖ਼ਾਸ ਅਧਿਕਾਰ ਦੇ ਕੇ ਕਸ਼ਮੀਰ ਭੇਜਿਆ। ਅਫ਼ਗਨ ਖ਼ਾਨ ਨੇ ਤਲਵਾਰ ਦੇ ਜ਼ੋਰ ਨਾਲ ਕਸ਼ਮੀਰੀ ਪੰਡਤਾਂ ਨੂੰ ਮਜਬੂਰ ਕੀਤਾ ਕਿ ਉਹ ਆਪਣਾ ਧਰਮ ਛੱਡਣ। ਕਈਆਂ ਡਰ ਕੇ ਧਰਮ ਛੱਡ ਵੀ ਦਿੱਤਾ।

ਇਕ ਪਾਸੇ ਕਸ਼ਮੀਰ ਵਿਚ ਜ਼ੁਲਮ ਵਧੇ ਤੇ ਦੂਜੇ ਪਾਸੇ ਹਿੰਦੁਸਤਾਨ ਵਿਚ ਔਰੰਗਜ਼ੇਬ ਨੇ ਲਾਲਚ ਆਦਿ ਦੇ ਕੇ ਹਿੰਦੂਆਂ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਂਦਾ। ਜਦ ਲਾਲਚ ਨੇ ਬਹੁਤਾ ਕੰਮ ਨਾ ਕੀਤਾ ਤਾਂ ਔਰੰਗਜ਼ੇਬ ਨੇ ਸਾਰੇ ਪਾਸੇ

ਹੀ ਸਖ਼ਤੀ ਵਾਲੀ ਪਾਲਿਸੀ ਵਰਤਣੀ ਸ਼ੁਰੂ ਕਰ ਦਿੱਤੀ।

**ਕਸ਼ਮੀਰੀ ਪੰਡਤਾਂ ਦੀ ਪੁਕਾਰ** : ਜਦ ਸ਼ੇਰ ਅਫ਼ਗਨ ਖ਼ਾਨ (ਇਫ਼ਤਖਾਰ ਖ਼ਾਨ) ਦੀ ਸਖ਼ਤੀ ਦੀ ਅਤਿ ਹੋ ਗਈ ਤਾਂ ਸਾਰੇ ਕਸ਼ਮੀਰ ਵਿਚ ਹਾਹਾਕਾਰ ਮੱਚ ਗਈ। ਸਾਰਿਆਂ ਇਹ ਸਲਾਹ ਬਣਾਈ ਕਿ ਗੁਰੂ ਤੇਗ ਬਹਾਦਰ ਜੀ ਅੱਗੇ ਬੇਨਤੀ ਕੀਤੀ ਜਾਏ ਕਿ ਉਸ ਬਿਖੜੇ ਸਮੇਂ ਉਨ੍ਹਾਂ ਦੀ ਮਦਦ ਕਰਨ।[1] ਉਨ੍ਹਾਂ ਦਾ ਯਕੀਨ ਸੀ ਕਿ ਗੁਰੂ ਤੇਗ ਬਹਾਦਰ ਜ਼ਰੂਰ ਕੋਈ ਨਾ ਕੋਈ ਹੱਲ ਕੱਢਣਗੇ।

ਕਸ਼ਮੀਰੀ ਪੰਡਿਤਾਂ ਨੇ ਆਪਣੇ ਕੁਝ ਨੁਮਾਇੰਦੇ ਪੰਡਿਤ ਕਿਰਪਾ ਰਾਮ ਦੀ ਅਗਵਾਈ ਹੇਠਾਂ ਅਨੰਦਪੁਰ ਸਾਹਿਬ ਭੇਜੇ ਅਤੇ ਉਨ੍ਹਾਂ ਕਸ਼ਮੀਰ ਵਿਚ ਹੋ ਰਹੀ ਦੁਰਗਤੀ ਦੀ ਵਿਆਖਿਆ ਕੀਤੀ ਅਤੇ ਕਿਹਾ ਕਿ ਸਾਡੀ ਬਾਂਹ ਪਕੜੋ। ਗੁਰੂ ਤੇਗ ਬਹਾਦਰ ਜੀ ਵੀ ਸਾਰੇ ਹਾਲਾਤ ਤੋਂ ਜਾਣੂ ਸਨ। ਉਨ੍ਹਾਂ ਪੰਡਿਤਾਂ ਨੂੰ ਕਿਹਾ ਕਿ ਉਹ ਜਾ ਕੇ ਔਰੰਗਜ਼ੇਬ ਤਕ ਇਹ ਗੱਲ ਪਹੁੰਚਾ ਦੇਣ ਕਿ ਜੇ ਉਹ (ਗੁਰੂ) ਤੇਗ ਬਹਾਦਰ ਨੂੰ ਇਸਲਾਮ ਦੇ ਦਾਇਰੇ ਵਿਚ ਲੈ ਆਏ ਤਾਂ ਅਸੀਂ ਸਾਰੇ ਈਨ ਮੰਨਣ ਲਈ ਤਿਆਰ ਹਾਂ।[2] ਗੁਰੂ ਜੀ ਨੇ ਇਹ ਫ਼ੈਸਲਾ ਕਾਫ਼ੀ ਲੰਮੀ ਸੋਚ-ਵਿਚਾਰ ਬਾਅਦ

---

1. ਇਤਿਹਾਸਕਾਰਾਂ ਦਾ ਕਥਨ ਹੈ ਕਿ ਸ਼ੇਰ ਅਫ਼ਗਨ ਖ਼ਾਨ ਨੇ ਪੰਡਿਤਾਂ ਦਾ ਇਕੱਠਾ ਹੋਣਾ ਵੀ ਬੰਦ ਕੀਤਾ ਹੋਇਆ ਸੀ। ਸਾਰੇ ਅਮਰਨਾਥ ਇਕੱਠੇ ਹੋਏ ਅਤੇ ਪੁਕਾਰ ਕੀਤੀ ਕਿ ਉਨ੍ਹਾਂ ਦੇ ਧਰਮ ਨੂੰ ਬਚਾਇਆ ਜਾਏ। ਉਥੇ ਇਹ ਦੇਵ ਬਾਣੀ ਹੋਈ ਕਿ ਗੁਰੂ ਨਾਨਕ ਦੀ ਗੱਦੀ ਉੱਤੇ ਬੈਠੇ ਹੋਏ ਗੁਰੂ ਤੇਗ ਬਹਾਦਰ ਉਨ੍ਹਾਂ ਦੀ ਕਲਿਆਣ ਕਰਨਗੇ।
   ਸ੍ਰੀ ਪੀ. ਐਨ. ਕੌਲ ਬਮਜ਼ਈ ਨੇ ਹਿਸਟਰੀ ਔਫ ਕਸ਼ਮੀਰ ਦੇ ਪੰਨਾ ੫੪੪ 'ਤੇ ਲਿਖਿਆ ਹੈ ਕਿ ਜਦ ਇਫਤਖਾਰ ਖ਼ਾਨ, ਔਰੰਗਜ਼ੇਬ ਦੇ ਗਵਰਨਰ ਨੇ ਕਸ਼ਮੀਰ ਵਿਚ ਜ਼ੁਲਮਾਂ ਦੀ ਅਤਿ ਕਰ ਦਿੱਤੀ ਤਾਂ ਕੁਝ ਧਰਮੀ ਪੁਰਸ਼ ਪੰਡਿਤ ਮਿਲੇ ਤੇ ਅਮਰਨਾਥ ਜਾਣ ਦਾ ਨਿਰਣਾ ਲਿਆ ਕਿ ਸ਼ਿਵ ਜੀ ਸਹਾਇਤਾ ਦੀ ਜਾਚਨਾ ਕੀਤੀ ਜਾਏ। ਅਮਰਨਾਥ ਦੀ ਗੁਫਾ ਵਿਚ ਉਨ੍ਹਾਂ ਪੰਡਤਾਂ ਵਿਚੋਂ ਇਕ ਨੂੰ (ਕਿਰਪਾ ਰਾਮ) ਸੁਪਨੇ ਵਿਚ ਸ਼ਿਵ ਜੀ ਨੇ ਕਿਹਾ ਕਿ ਸਿੱਖਾਂ ਦੇ ਨੌਂਵੇਂ ਗੁਰੂ ਤੇਗ ਬਹਾਦਰ ਕੋਲ ਪੰਜਾਬ ਜਾਣ ਤੇ ਉਸ ਨੂੰ ਬੇਨਤੀ ਕਰਨ ਕਿ ਹਿੰਦੂ ਧਰਮ ਦੀ ਰਖਸ਼ਾ ਕਰਨ। ਉਸ ਨੇ ਆਪਣੇ ਸੰਗੀਆਂ ਨੂੰ ਦੱਸਿਆ ਅਤੇ ੫੦੦ ਪੰਡਿਤ ਗੁਰੂ ਤੇਗ ਬਹਾਦਰ ਵੱਲ ਅਨੰਦਪੁਰ ਚੱਲ ਪਏ। ਉਨ੍ਹਾਂ ਦਾ ਆਗੂ ਵੀ ਕਿਰਪਾ ਰਾਮ ਸੀ।'
2. ਕਈ ਸਾਖੀਕਾਰਾਂ ਨੇ ਇਥੇ ਇਕ ਸਾਖੀ ਲਿਖੀਹੈ ਕਿ ਗੁਰੂ ਤੇਗ ਬਹਾਦਰ ਜੀ ਸੁਣ ਕੇ ਚਿੰਤਾਤੁਰ ਹੋ ਗਏ। ਇਤਨੇ ਨੂੰ (ਗੁਰੂ) ਗੋਬਿੰਦ (ਸਿੰਘ) ਜੀ ਬਾਹਰੋਂ ਖੇਡਦੇ ਆਏ ਤੇ ਚਿੰਤਾ ਦੇ ਚਿੰਨ੍ਹ ਵੇਖ ਕੇ ਪੁੱਛ ਕੀਤੀ ਕਿ ਮਾਮਲਾ ਕੀ ਹੈ ? ਗੁਰੂ ਤੇਗ ਬਹਾਦਰ ਜੀ ਨੇ ਸਾਰੀ ਵਿੱਥਿਆ ਸੁਣਾਈ ਤੇ ਕਿਹਾ : ਕਿਸੇ ਮਹਾਂਪੁਰਸ਼ ਦੀ ਕੁਰਬਾਨੀ ਦੀ ਲੋੜ ਹੈ ?' ਤਾਂ (ਗੁਰੂ) ਗੋਬਿੰਦ (ਸਿੰਘ) ਜੀ ਬੋਲ ਉੱਠੇ "ਤੁਹਾਡੇ ਤੋਂ ਵੱਡਾ ਕੌਣ ਮਹਾਂਪੁਰਸ਼ ਹੋ ਸਕਦਾ ਹੈ ?" ਪਰ ਇਹ ਸਾਰੀ ਕਹਾਣੀ ਮਨਘੜਤ ਲੱਗਦੀ ਹੈ। ਗੱਲ ਅਸਲ ਵਿਚ ਇਹ ਹੈ ਕਿ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਫ਼ੈਸਲਾ ਸੁਣਾਇਆ ਕਿ ਉਹ ਬਾਦਸ਼ਾਹ ਨਾਲ ਟੱਕਰ ਲੈਣ ਲਈ ਜਾ ਰਹੇ ਹਨ ਅਤੇ ਉਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਹੱਸ ਕੇ ਜਾਣ ਦੀ ਆਗਿਆ ਦਿੱਤੀ। ਜ਼ਰਾ ਵੀ ਚਿੰਤਾ ਦੇ ਆਸਾਰ ਮੱਥੇ ਉੱਤੇ ਨਾ ਲਿਆਂਦੇ। ਇਹ ਬਚਨ ਕੀਤੇ ਸਨ : ਪਿਤਾ ਗੁਰੂ ਤਉ ਕਰੋ ਸਹਾਇ।→

*(ਬਾਕੀ ਅਗਲੇ ਪੰਨੇ 'ਤੇ)*

ਕੀਤਾ ਸੀ। ਉਹ ਦੇਖ ਰਹੇ ਸਨ ਕਿ ਮੁਗ਼ਲ ਬਾਦਸ਼ਾਹ ਅੱਤਿਆਚਾਰ ਕਰ ਰਿਹਾ ਹੈ ਤੇ ਧੱਕੇ ਨਾਲ ਆਪਣਾ ਧਰਮ ਪ੍ਰਚਾਰਨਾ ਚਾਹੁੰਦਾ ਹੈ। ਉਨ੍ਹਾਂ ਸਮਝ ਲਿਆ ਸੀ ਕਿ ਜ਼ੁਲਮ ਦੇ ਵਧਦੇ ਹੜ੍ਹ ਨੂੰ ਸਿਰਫ਼ ਕੁਰਬਾਨੀ ਦਾ ਪੱਥਰ ਹੀ ਰੋਕ ਸਕਦਾ ਹੈ। "ਬਿਨ ਸਿਰ ਦੀਏ ਜਗਤ ਦੁਖ ਪਾਈ।" ਕੁਰਬਾਨੀ ਦੋ ਕੰਮ ਕਰਦੀ ਹੈ। ਇਕ ਜ਼ਾਲਮ ਹਿਰਦਿਆਂ ਨੂੰ ਪੰਘਾਰਦੀ ਹੈ ਤੇ ਦੂਜੇ ਮਜ਼ਲੂਮਾਂ ਵਿਚ ਸੁਰੱਖਿਆ ਦਾ ਅਹਿਸਾਸ ਪੈਦਾ ਕਰਦੀ ਹੈ। ਸੋ ਗੁਰੂ ਤੇਗ਼ ਬਹਾਦਰ ਜੀ ਨੇ ਕੁਰਬਾਨੀ ਦੇਣ ਦਾ ਫ਼ੈਸਲਾ ਕਰ ਲਿਆ।

**ਸ਼ਹਾਦਤ** : ਔਰੰਗਜ਼ੇਬ ਨੂੰ ਜਾ ਕੇ ਪੰਡਤਾਂ ਨੇ ਆਪਣਾ ਫ਼ੈਸਲਾ ਸੁਣਾ ਦਿੱਤਾ। ਔਰੰਗਜ਼ੇਬ ਨੂੰ ਗੁਰੂ ਤੇਗ਼ ਬਹਾਦਰ ਜੀ ਨੂੰ ਸੱਦ ਘੱਲਿਆ। ਮੁਲਾਕਾਤ ਨਾ ਹੋ ਸਕੀ ਕਿਉਂਕਿ ਔਰੰਗਜ਼ੇਬ ਨੂੰ ਛੇਤੀ ਹੀ ਕਾਬਲ ਦੀ ਮੁਹਿੰਮ ਉੱਤੇ ਜਾਣਾ ਪੈ ਗਿਆ। ਉਥੇ ਕਦੀ ਅਫ਼ਰੀਦੀ, ਕਦੀ ਸਿਨਵਾਰੀ, ਕਦੀ ਯੂਸਫ਼ਜ਼ਈ ਤੇ ਕਦੀ ਖੱਟਕ ਤੰਗ ਕਰਦੇ ਸਨ ਤੇ ਆਪਣਾ ਹੱਕ ਜਤਾਂਦੇ ਸਨ। ੨੬ ਜੂਨ, ੧੬੭੪ ਤੋਂ ਦਸੰਬਰ, ੧੬੭੫ ਤਕ ਉਹ ਬਾਹਰ ਹੀ ਰਿਹਾ। ਦਿੱਲੀ ਉਹ ੨੭ ਮਾਰਚ, ੧੬੭੬ ਨੂੰ ਪੁੱਜਾ ਸੀ। ਗੁਰੂ ਤੇਗ਼ ਬਹਾਦਰ ਜੀ ਪੰਜ ਸਿੱਖਾਂ ਭਾਈ ਮਤੀ ਦਾਸ, ਭਾਈ ਦਇਆਲਾ, ਭਾਈ ਜੈਤਾ, ਭਾਈ ਊਦਾ ਤੇ ਭਾਈ ਗੁਰਦਿੱਤਾ ਜੀ ਨਾਲ ਦਿੱਲੀ ਵੱਲ ਜੁਲਾਈ ੧੬੭੫ ਦੇ ਅੱਧ ਵਿਚ ਤੁਰ ਪਏ। ਰਸਤੇ ਵਿਚ ਪ੍ਰਚਾਰ ਕਰਦੇ ਗਏ। ਅਨੰਦਪੁਰ ਤੋਂ ਤੁਰ ਕੇ ਆਪ ਜੀ ਰੋਪੜ ਪੁੱਜੇ ਤੇ ਉਥੋਂ ਸੈਫ਼ਾਬਾਦ ਪੁੱਜੇ। ਸੱਯਦ ਸੈਫ਼ ਅਲੀ ਖ਼ਾਨ ਨੇ

---

→ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਜਦੋਂ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਕਿ ਸਿਰ ਦਿੱਤਿਆਂ ਬਾਝੋਂ ਧਰਮ ਨਹੀਂ ਰਹਿਣਾ ਤੇ ਕਿਸੇ ਪਾਵਨ ਆਤਮਾ ਦੀ ਬਲੀ ਨਾਲ ਅੱਤਿਆਚਾਰ ਰੁਕ ਜਾਣਗੇ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਉਸ ਸਮੇਂ ਕੇਵਲ ਨੌਂ ਸਾਲ ਦੇ ਸਨ, ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਨਾਲੋਂ ਹਿੰਦੂ ਧਰਮ ਦਾ ਰਾਖਾ ਤੇ ਪਿਆਰਾ ਸਤਿ ਪੁਰਖ, ਮਹਾਤਮਾ ਹੋਰ ਕੌਣ ਹੈ ? ਇਹ ਸੁਖਨ ਸੱਚੇ ਧਰਮ ਤੇ ਦੂਰ-ਅੰਦੇਸ਼ ਹੌਸਲੇ ਵਾਲੇ ਸੁਣ ਕੇ ਹੋਰ ਸਭ ਲੋਕ ਹੱਕੇ-ਬੱਕੇ ਰਹੇ ਅਤੇ ਗੁਰੂ ਤੇਗ਼ ਬਹਾਦਰ ਜੀ ਮਨ ਵਿਚ ਬਹੁਤ ਖੁਸ਼ ਹੋਏ ਅਤੇ ਗੁਰੂ ਗੋਬਿੰਦ ਸਿੰਘ ਨੂੰ ਬੜੇ ਪ੍ਰਤਾਪੀ ਤੇ ਸਮਰੱਥ ਜਾਣ ਕੇ ਛਾਤੀ ਨਾਲ ਲਗਾਇ ਲੀਤਾ ਅਤੇ ਉਸ ਸਮੇਂ ਸਭਨਾਂ ਪੰਡਤਾਂ ਨੂੰ ਕਹਿ ਦਿੱਤਾ ਕਿ ਤੁਸੀਂ ਜਾਓ, ਤੇ ਬਾਦਸ਼ਾਹ ਨੂੰ ਕਹਿ ਦੇਵੋ ਕਿ ਅਸਾਡੇ ਗੁਰੂ ਤੇਗ਼ ਬਹਾਦਰ ਨੂੰ ਪਹਿਲੇ ਜੇਕਰ ਦੀਨ ਮੁਹੰਮਦੀ ਮਨਾਓ, ਅਸੀਂ ਸਭ ਆਪੇ ਹੀ ਮੁਸਲਮਾਨ ਬਣ ਜਾਵਾਂਗੇ।

ਨਾਲ ਹੀ ਇਹ ਸਵਾਲ ਉੱਠਦਾ ਹੈ ਕਿ ਉਨ੍ਹਾਂ ਇਹ ਕਿਉਂ ਆਖਿਆ ਕਿ ਔਰੰਗਜ਼ੇਬ ਨੂੰ ਜਾ ਕੇ ਕਹਿਣ ਕਿ (ਗੁਰੂ) ਤੇਗ਼ ਬਹਾਦਰ ਨੂੰ ਮਨਾ ਲਵੋ ਤਾਂ ਬਾਕੀ ਸਾਰੇ ਈਨ ਮੰਨ ਜਾਣਗੇ। ਉਸ ਵੇਲੇ ਇਹ ਪ੍ਰਚੱਲਤ ਰਿਵਾਜ ਸੀ ਕਿ ਇਕ ਬਾਦਸ਼ਾਹ ਦੂਜੇ ਨਾਲ ਟਕਰਾਂਦਾ ਸੀ, ਇਕ ਦੀ ਜਿੱਤ ਹੋਣ ਉੱਤੇ ਦੂਜਾ ਈਨ ਮੰਨ ਲੈਂਦਾ ਸੀ। ਇਕ ਪਾਸੇ ਦਾ ਜਰਨੈਲ ਦੂਜੇ ਦੇ ਜਰਨੈਲ ਨਾਲ ਦੋ ਹੱਥੀਂ (Melle) ਲੜਦਾ ਸੀ। ਸਾਡੇ ਇਤਿਹਾਸ ਵਿਚ ਗੁਰੂ ਹਰਿਗੋਬਿੰਦ ਜੀ ਤੇ ਪੈਂਦੇ ਖ਼ਾਨ ਆਹਮੋ-ਸਾਹਮਣੇ ਲੜਾਈ ਲੜ ਚੁੱਕੇ ਸਨ। ਇਹ ਵੀ ਇਕ ਉਸੇ ਤਰ੍ਹਾਂ ਦੀ ਪਰ ਵੱਖਰੀ ਕਿਸਮ ਦੀ ਜੰਗ ਸੀ ਜਿੱਥੇ ਸੱਚੇ ਪਾਤਸ਼ਾਹ ਨੇ ਦਿੱਲੀ ਦੇ ਬਾਦਸ਼ਾਹ ਨਾਲ ਸ਼ਾਂਤਮਈ ਹਥਿਆਰ ਨਾਲ ਟਕਰਾਣਾ ਸੀ।

ਗੁਰੂ ਜੀ ਦੇ ਦੋਖੀਆਂ ਦੇ ਦਰਦ ਵੰਡਾਣ ਵਾਲੇ ਕਰਮ ਦੀ ਰੱਜ ਕੇ ਸ਼ਲਾਘਾ ਕੀਤੀ। ਦੋ ਕੁ ਮਹੀਨੇ ਗੁਰੂ ਜੀ ਉਥੇ ਹੀ ਰਹੇ। ਸੈਫ਼ਾਬਾਦ ਹੀ ਮੁਹੰਮਦ ਬਖ਼ਸ਼ ਮਜ਼ਲ ਰਾਜਪੂਤ ਵੀ ਦਰਸ਼ਨਾਂ ਨੂੰ ਆਇਆ ਤੇ ਜਾਨ ਵਾਰਨ ਵਾਲੇ ਕਦਮ ਤੋਂ ਰੋਕਣਾ ਚਾਹਿਆ। ਪਰ ਗੁਰੂ ਜੀ ਨੇ ਔਰੰਗਜ਼ੇਬ ਦੀ ਹੱਠ-ਧਰਮੀ ਵਿਰੁੱਧ ਡਟਣ ਦਾ ਇਕ ਉਹ ਹੀ ਹੱਲ ਦੱਸਿਆ।

ਸੈਫ਼ਾਬਾਦ ਤੋਂ ਸਮਾਨਾ ਕੈਂਥਲ ਹੁੰਦੇ ਹੋਏ ਲਖਣ ਮਾਜਰਾ ਪੁੱਜੇ। ਲਖਣ ਮਾਜਰੇ ਤੋਂ ਆਪ ਜੀ ਦੇ ਪ੍ਰਚਾਰ ਸਦਕਾ ਸੰਗਤਾਂ ਵਿਚ ਜੋਸ਼ ਭਰਿਆ ਜਾ ਰਿਹਾ ਸੀ। ਰਾਹ ਵਿਚ ਖੂਹ ਤੇ ਬਾਉਲੀਆਂ ਉਹ ਲਗਵਾਈ ਚਲੇ ਜਾ ਰਹੇ ਸਨ। ਇਸ ਪ੍ਰਚਾਰ ਦਾ ਸਦਕਾ ਮੁਗ਼ਲ ਹਾਕਮ ਘਾਬਰ ਗਏ ਸਨ ਤੇ ਔਰੰਗਜ਼ੇਬ ਨੂੰ ਕਾਬਲ ਵਿਚ ਹੀ ਰਿਪੋਰਟਾਂ ਭੇਜਣ ਲੱਗ ਪਏ ਸਨ। "ਔਰੰਗਜ਼ੇਬ ਨੇ" *ਗ਼ੁਲਾਮ ਹੁਸੈਨ* ਲਿਖਦਾ ਹੈ, "ਲਾਹੌਰ ਦੇ ਹਾਕਮਾਂ ਨੂੰ ਲਿਖਿਆ ਕਿ ਗੁਰੂ ਤੇਗ਼ ਬਹਾਦਰ ਜੀ ਨੂੰ ਕੈਦ ਕਰਕੇ ਬੰਦੀ ਵਿਚ ਰੱਖਿਆ ਜਾਏ।" ਜਦ ਫ਼ੌਜ ਗ੍ਰਿਫ਼ਤਾਰ ਕਰਨ ਆਈ ਤਾਂ ਆਪ ਜੀ ਉਸ ਸਮੇਂ ਆਗਰੇ ਵਿਚ ਸਨ। ਆਪ ਜੀ ਨੂੰ ਪਕੜ ਕੇ ਦਿੱਲੀ ਲਿਆਂਦਾ ਗਿਆ। ਆਗਰੇ ਦੀ ਗ੍ਰਿਫ਼ਤਾਰੀ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਇਸ ਉਡੀਕ ਵਿਚ ਸਨ ਕਿ ਔਰੰਗਜ਼ੇਬ, ਕਾਬਲ ਤੋਂ ਮੁੜੇ, ਤਾਂ ਹੀ ਦਿੱਲੀ ਜਾਇਆ ਜਾਏ। ਪਰ ਔਰੰਗਜ਼ੇਬ ਨੇ ਪਹਿਲਾਂ ਗ੍ਰਿਫ਼ਤਾਰੀ ਤੇ ਫਿਰ ਹੋਰ ਉਡੀਕਣਾ ਨਾ-ਮੁਨਾਸਬ ਸਮਝ ਕੇ ਕੁਝ ਦਿਨਾਂ ਬਾਅਦ ਹੀ ਦੂਜਾ ਹੁਕਮ ਸ਼ਹੀਦ ਕਰਨ ਦਾ ਭੇਜ ਦਿੱਤਾ। *ਗ਼ੁਲਾਮ ਹੁਸੈਨ* ਦੇ ਸ਼ਬਦ ਸਨ : "ਬਾਅਦ ਚੰਦ ਰੋਜ਼ ਹੁਕਮਿ ਦੀਗਰ ਦਰ ਬਾਰਾਏ ਤੇਗ਼ ਬਹਾਦਰ ਰਸੀਦ ਕੇ ਊ ਰਾ ਕੁਸ਼ਤਹ ਵਜੂਦਸ਼ ਰਾ ਚੰਦ ਹਿੱਸਾ ਨਮੂਦਹ ਅਤਰਾਫੇ ਸ਼ਹਿਰ ਬਿਆਵੇਜ਼ੰਦ" ਜਿਸ ਦਾ ਭਾਵ ਸੀ ਕਿ ਕੁਝ ਹੀ ਦਿਨਾਂ ਬਾਅਦ ਔਰੰਗਜ਼ੇਬ ਨੇ ਦੂਜਾ ਹੁਕਮ ਭੇਜ ਦਿੱਤਾ ਕਿ (ਗੁਰੂ) ਤੇਗ਼ ਬਹਾਦਰ ਨੂੰ ਕਤਲ ਕਰ ਦਿੱਤਾ ਜਾਏ ਤੇ ਉਸ ਦੇ ਜਿਸਮ ਦੇ ਚਾਰ ਟੋਟੇ ਕਰਕੇ ਸ਼ਹਿਰ ਦੇ ਸਭਨੀਂ ਪਾਸੀਂ ਲਟਕਾ ਦਿੱਤੇ ਜਾਣ। ਸਾਰੇ ਮਾਲਵੇ ਤੇ ਪੱਛਮੀ ਦਿੱਲੀ ਵਿਚ ਪ੍ਰਚਾਰ ਕੀਤਾ। ਲੋਕਾਂ ਦੇ ਸੁੱਤੇ ਹੋਏ ਜਜ਼ਬਿਆਂ ਨੂੰ ਉਨ੍ਹਾਂ ਜਗਾਇਆ ਸੀ।

ਗੁਰੂ ਸਾਹਮਣੇ ਤਿੰਨ ਸਵਾਲ ਰੱਖੇ ਗਏ। *ਸੂਰਜ ਪ੍ਰਕਾਸ਼* ਦਾ ਲਿਖਾਰੀ ਸਾਰੀ ਗੱਲਬਾਤ ਇਸ ਤਰ੍ਹਾਂ ਲਿਖਦਾ ਹੈ :

"ਤੀਨ ਬਾਤ ਨਿਰਨੈ ਕਰਿ ਲੀਜੈ।
ਲਖਹੁ ਭਲੀ ਸੋ ਧਾਰਨਿ ਕੀਜੈ।
ਸ਼ਰਾ ਚਲਹੁ ਕਲਮੇ ਕਹੁ ਪਢਿ ਮੁਖ।
ਦੇਹਿ ਸ਼ਾਹੁ ਭੋਗਹੁ ਸਭਿ ਬਿਧਿ ਸੁਖ।
ਜੋ ਹਠ ਕਰਹੁ ਨਾ ਮਾਨਹੁ ਏਹੋ।
ਕਰਾਮਾਤ ਕਾਮਲ ਹੁਇ ਦੇਹੋ।
ਜਿਮ ਹਜ਼ਰਤ ਤੁਮ ਤੇ ਕਰਿਵਾਵੈ।
ਤਿਮ ਕਰਿ ਦੇਹੁ ਦੇਖਿ ਹਰਖਾਵੈ।

ਜੇ ਇਮ ਦੋਨਹੁ ਨਾਂਹਿ ਨ ਮਾਨਹੁ।
ਆਪਨੇ ਪ੍ਰਾਨ ਪ੍ਰਾਨ ਕਹੁ ਹਾਨਹੁ।"

ਪਹਿਲੀ ਗੱਲ ਇਹ ਕਹੀ ਗਈ ਕਿ "ਉਹ ਇਸਲਾਮ ਧਾਰਨ ਕਰ ਲੈਣ ਅਤੇ ਦੁਨੀਆਂ ਦੇ ਸਾਰੇ ਸੁਖ ਉਨ੍ਹਾਂ ਨੂੰ ਮਿਲਣਗੇ। ਜੇ ਇਸਲਾਮ ਧਾਰਨਾ ਨਾ ਮੰਨੋ ਤਾਂ ਕਰਾਮਾਤ ਕਰ ਕੇ ਦਿਖਾਉ, ਕਰਾਮਾਤ ਕਰਕੇ ਦਿਖਲਾਣ ਨਾਲ ਤੁਹਾਡੀ ਅਜ਼ਮਤ ਦਿੱਸ ਪਵੇਗੀ ਤੇ ਜੇ ਉੱਪਰਲੀਆਂ ਦੋਨੋਂ ਗੱਲਾਂ ਵਿਚੋਂ ਤੁਸੀਂ ਇਕ ਵੀ ਨਹੀਂ ਮੰਨਦੇ ਤਾਂ ਆਪਣਾ ਸੀਸ ਦੇਣ ਲਈ ਤਿਆਰ ਹੋ ਜਾਓ।"

ਗੁਰੂ ਜੀ ਨੇ ਇਹ ਜੁਆਬ ਦਿੱਤਾ ਕਿ "ਧਰਮ ਛੱਡਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਲਾਲਚ ਵਾਲੀਆਂ ਚੀਜ਼ਾਂ ਦਾ ਸੁਖ ਛਿਨ ਭਰ ਲਈ ਹੀ ਹੈ।" ਕਰਾਮਾਤ ਸੰਬੰਧੀ ਗੁਰੂ ਤੇਗ਼ ਬਹਾਦਰ ਜੀ ਨੇ ਫ਼ਰਮਾਇਆ ਕਿ ਕਰਾਮਾਤ ਤਾਂ ਕਹਿਰ ਦਾ ਦੂਜਾ ਨਾਮ ਹੈ। ਪ੍ਰਭੂ ਦੇ ਭਗਤਾਂ ਨੂੰ ਕਰਾਮਾਤਾਂ ਦਿਖਲਾਣੀਆਂ ਸ਼ੋਭਦੀਆਂ ਨਹੀਂ, ਧ੍ਰਿਗ ਸਿਧੀ ਹੈ ਤੇ ਧ੍ਰਿਗ ਕਰਾਮਾਤ ਹੈ :

ਨਾਟਕ ਚੇਟਕ ਕਰਤ ਕੁਕਾਜਾ।
ਪ੍ਰਭ ਲੋਗਨ ਕਹਿ ਆਵਤ ਲਾਜਾ।

"ਤੀਜੀ ਗੱਲ ਲਈ ਤਿਆਰ ਹਾਂ, ਸੀਸ ਦੇਣ ਲਈ ਆਏ ਹਾਂ।"[1]

ਗੁਰੂ ਤੇਗ਼ ਬਹਾਦਰ ਜੀ ਨੂੰ ਭੈ-ਭੀਤ ਕਰਨ ਲਈ ਸਾਥ ਆਏ ਸਿੱਖਾਂ ਨੂੰ ਤਸੀਹੇ ਦਿੱਤੇ। ਪਹਿਲਾਂ ਮਤੀ ਦਾਸ ਜੀ ਨੂੰ ਜਿਉਂਦੇ ਹੀ ਆਰੇ ਨਾਲ ਚਿਰਾਇਆ ਤੇ ਫਿਰ ਭਾਈ ਦਇਆਲਾ ਜੀ[2] ਨੂੰ ਵੀ ਦੇਗ਼ ਵਿਚ ਉਬਾਲੇ ਦਿੱਤੇ :

ਮਤੀ ਰਾਮ ਚਿਰਾਇਆ ਫਾੜਿਆ। ਦਿਆਲਾ ਦੇਗ਼ ਵਿਚ ਸਾੜਿਆ।

ਭਾਈ ਸਤੀਦਾਸ ਜੀ ਨੂੰ ਰੂੰ ਵਿਚ ਲਪੇਟ ਅੱਗ ਲਗਾ ਸ਼ਹੀਦ ਕੀਤਾ ਗਿਆ।

ਗੁਰੂ ਜੀ ਨੇ ਆਪ ਹੀ ਪਹਿਲਾਂ ਤਿੰਨਾਂ ਸਿੱਖਾਂ ਭਾਈ ਜੈਤਾ, ਭਾਈ ਗੁਰਦਿੱਤਾ ਤੇ ਭਾਈ ਊਦਾ ਜੀ ਨੂੰ ਵੱਖ ਕਰ ਦਿੱਤਾ ਸੀ ਕਿ ਉਹ ਸ਼ਹਿਰ ਵਿਚ ਹੀ ਰਹਿਣ ਤੇ ਜੋ ਉਨ੍ਹਾਂ ਨਾਲ ਬੀਤੇ ਗੁਰੂ ਗੋਬਿੰਦ (ਸਿੰਘ) ਜੀ ਨੂੰ ਅਨੰਦਪੁਰ ਦੱਸਣ। ਇਸ

---

1. ਤ੍ਰਿਤੀਏ ਪ੍ਰਾਨ ਹਾਨ ਕੀ ਬਾਤ॥
ਸੋ ਹਮ ਸਹੈਂ ਆਪਣੇ ਗਾਤ॥
ਬੰਸਾਵਲੀ ਨਾਮੇ ਨੇ ਲਿਖਿਆ ਹੈ :
ਬਚਨ ਕੀਤਾ ਜੋ ਆਪਣੇ ਘਰਿ ਰਹੈ, ਸੋ ਦੀਨ ਕਹਾਵੈ।
ਦੂਜੇ ਘਰਿ ਜਾਇ ਸੋ ਬੇਦੀਨੁ ਕਹਾਵੈ।
ਅਜ਼ਮਤ ਹੈ ਕਹਿਰ, ਫ਼ਕੀਰ ਨ ਦਸੈ।
ਸਾਈਂ ਖੜਾ ਸਿਰ ਉਪਰ ਹਸੈ॥ ੮੬॥

2. ਭਾਈ ਦਇਆਲਾ ਜੀ ਭਾਈ ਮਨੀ ਸਿੰਘ ਜੀ ਦੇ ਸੱਕੇ ਭਰਾ ਸਨ। ਇਹ ਦਸ ਭਰਾ ਸਨ। ਸਿਵਾਇ ਅਮਰ ਚੰਦ ਜੀ ਦੇ ਜੋ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ ਗਏ, ਬਾਕੀ ਨੌਂ ਦੇ ਨੌਂ ਹੀ ਸ਼ਹੀਦ ਹੋਏ।

ਉਪਰੰਤ ੧੧ ਨਵੰਬਰ ੧੬੭੫ ਨੂੰ ਆਪ ਜੀ ਨੂੰ ਚਾਂਦਨੀ ਚੌਕ ਵਿਚ ਤਲਵਾਰ ਨਾਲ ਸ਼ਹੀਦ ਕਰ ਦਿੱਤਾ ਗਿਆ।[1]

ਜਦ ਸ਼ਹੀਦ ਹੋਏ ਇਕ ਹੋਰ ਗਵਾਹੀ ਅਨੁਸਾਰ ਬਾਰ੍ਹਾਂ ਘੜੀਆਂ ਦਿਨ ਚੜ੍ਹਿਆ ਸੀ ਤੇਰ੍ਹਵੀਂ ਅਮਲ ਸ੍ਰੀ ਸਤਿਗੁਰੂ ਤੇਗ਼ ਬਹਾਦਰ ਸਮਾਏ ਦਿੱਲੀ ਵਿਚ। ਇਸ ਹਿਸਾਬ ਨਾਲ ਜਦ ਸ਼ਹੀਦ ਹੋਏ ਦੁਪਹਿਰ ਦਾ ਸਮਾਂ ਸੀ।

ਜਿਸ ਨੇ ਤਲਵਾਰ ਨਾਲ ਸ਼ਹੀਦ ਕੀਤਾ ਉਸ ਦਾ ਨਾਂ ਜਲਾਲ-ਉਦੀਨ ਸਮਾਨੇ ਵਾਲਾ ਲਿਖਿਆ ਹੈ। ਭਾਈ ਕੇਸਰ ਸਿੰਘ ਛਿੱਬਰ *ਬੰਸਾਵਲੀ ਨਾਮੇ* ਵਿਚ ਲਿਖਦੇ ਹਨ :

ਕਿ ਤਿਸ ਦਿਨ ਅੰਧੇਰੀ ਗਰਬ ਗਬਾਰੀ ਰਹੀ।
ਔਰੰਗ ਦੋ ਸੈ ਆਦਮੀ ਦੀ ਚੌਕੀ ਹਈ।

*ਗ਼ੁਲਾਮ ਹੁਸੈਨ* ਲਿਖਦਾ ਹੈ ਕਿ ਇਹ ਵੀ ਹੁਕਮ ਦਿੱਤਾ ਗਿਆ ਕਿ ਗੁਰੂ ਤੇਗ਼

---

1. ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਮਹਿ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ।
ਗੁਰੂ ਤੇਗ਼ ਬਹਾਦਰ ਜੀ ਨਾਲ ਕਈ ਸਾਖੀਆਂ ਜੇਲ੍ਹ ਬਾਰੇ ਸੰਬੰਧਤ ਕੀਤੀਆਂ ਗਈਆਂ ਹਨ। ਇਕ ਸਾਖੀ ਤਾਂ ਗੁਰੂ ਜੀ ਦੀ ਅਜ਼ਮਤ ਨੂੰ ਵੀ ਧੱਕਾ ਲਗਾ ਜਾਂਦੀ ਹੈ। ਸਾਖੀਕਾਰ ਲਿਖਦੇ ਹਨ ਕਿ ਆਪ ਜੀ ਨੇ ਜੇਲ੍ਹ ਵਿਚੋਂ ਇਕ ਚਿੱਠੀ ਨੁਮਾ ਦੋਹਿਰਾ ਗੁਰੂ ਗੋਬਿੰਦ (ਸਿੰਘ) ਜੀ ਨੂੰ ਸੰਬੋਧਨ ਕਰਦੇ ਹੋਏ ਲਿਖਿਆ "ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥ ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥" ਤਾਂ ਅਨੰਦਪੁਰ ਸਾਹਿਬ ਤੋਂ ਜੁਆਬ ਆਇਆ "ਬਲ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥ ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥" ਇਹ ਸਾਖੀ ਮਨਘੜਤ ਤੇ ਨਿਰਮੂਲ ਲੱਗਦੀ ਹੈ। ਪਹਿਲੀ ਗੱਲ ਇਹ ਕਿ ਜਿੱਥੋਂ ਇਹ ਸਲੋਕ ਆਰੰਭ ਹੁੰਦੇ ਹਨ ਉਥੇ ਸਿਰਲੇਖ ਦਿੱਤਾ ਹੋਇਆ ਹੈ 'ਸਲੋਕ ਵਾਰਾਂ ਤੇ ਵਧੀਕ', ਭਾਵ ਜੋ ਸਲੋਕ ਵਾਰਾਂ ਵਿਚ ਦਰਜ ਹੋਣ ਤੋਂ ਬਚ ਗਏ ਹਨ ਉਹ ਪਿੱਛੇ ਦਰਜ ਹਨ ਅਤੇ ਉਸ ਸਿਰਲੇਖ ਹੇਠਾਂ ਸਲੋਕ ਮਹਲਾ ਪਹਲਾ, ਸਲੋਕ ਮਹਲਾ ਤੀਜਾ, ਚੌਥਾ ਤੇ ਪੰਜਵਾਂ ਆਉਂਦੇ ਹਨ। ਜਿੱਥੇ ਵਿਚਕਾਰ ਕਿਸੇ ਦੂਜੇ ਗੁਰੂ ਸਾਹਿਬ ਦਾ ਸਲੋਕ ਆ ਗਿਆ ਹੈ ਤਾਂ ਸਲੋਕ ਤੋਂ ਪਹਿਲਾਂ ਉਸ ਗੁਰੂ ਜੀ ਦਾ ਮਹਲਾ ਲਿਖ ਦਿੱਤਾ ਗਿਆ ਹੈ। ਜਿਵੇਂ ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ' ਗੁਰੂ ਨਾਨਕ ਜੀ ਦਾ ਸਲੋਕ ਹੈ ਤੇ ਅਗਲਾ ਸਲੋਕ 'ਲਾਹੌਰ ਸਹਰ, ਅੰਮ੍ਰਿਤ ਸਰੁ ਸਿਫਤੀ ਦਾ ਘਰੁ' ਗੁਰੂ ਅਮਰਦਾਸ ਜੀ ਦਾ ਹੈ। ਇਸ ਸਲੋਕ ਦੇ ਪਹਿਲਾਂ ਮ: ੩ ਲਿਖ ਦਿੱਤਾ ਗਿਆ। ਇਸੇ ਤਰ੍ਹਾਂ ਨਾਵੇਂ ਮਹਲੇ ਦੇ ਸਲੋਕਾਂ ਤੋਂ ਪਹਿਲਾਂ 'ਸਲੋਕ ਮਹਲਾ ੯' ਲਿਖਿਆ ਹੋਇਆ ਹੈ। ਜੇ 'ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ' ਵਾਲਾ ਦੋਹਰਾ ਗੁਰੂ ਗੋਬਿੰਦ ਸਿੰਘ ਜੀ ਦਾ ਹੁੰਦਾ ਤਾਂ ਗੁਰੂ ਗੋਬਿੰਦ ਸਿੰਘ ਜੀ ਸੰਪਾਦਨ ਕਰਨ ਵੇਲੇ ਪਹਿਲਾਂ ਮ: ੧੦ ਲਿਖ ਦੇਂਦੇ। ਗੱਲ ਅਸਲ ਵਿਚ ਇਹ ਹੈ ਕਿ ਦੋਵੇਂ ਸਲੋਕ ਹੀ ਗੁਰੂ ਤੇਗ਼ ਬਹਾਦਰ ਜੀ ਦੇ ਹਨ। ਇਨ੍ਹਾਂ ਸਲੋਕਾਂ ਦੇ ਅਰਥ ਨਾ ਸਮਝਣ ਕਰਕੇ ਹੀ ਗ਼ਲਤ ਸਾਖੀਆਂ ਜੋੜੀਆਂ ਗਈਆਂ ਹਨ। ਅਰਥ ਸਪੱਸ਼ਟ ਹਨ 'ਜਦ (ਕੌਮਾਂ ਦੇ) ਬਲ ਖ਼ਤਮ ਹੋ ਜਾਂਦੇ ਹਨ ਤਾਂ ਫਿਰ (ਗ਼ੁਲਾਮੀ) ਦੇ ਬੰਧਨ ਪੈ ਜਾਂਦੇ ਹਨ, ਉਸ ਮੁਸ਼ਕਲ ਵਿਚ ਗੁਰੂ ਜੀ ਦੀ ਕ੍ਰਿਪਾ ਹੀ ਬਚਾਂਦੀ ਹੈ। ਦੂਜੇ ਦੋਹਰੇ ਵਿਚ ਗੁਰੂ ਤੇਗ਼ ਬਹਾਦਰ ਜੀ ਲਿਖਦੇ ਹਨ ਕਿ ਜਦ ਬਲ ਆ ਜਾਏ ਤਾਂ ਬੰਧਨ (ਆਪਣੇ ਆਪ) ਟੁੱਟ ਜਾਂਦੇ ਹਨ, ਇਹ ਵੀ ਗੁਰੂ ਦੀ ਕ੍ਰਿਪਾ ਨਾਲ ਹੀ ਹੁੰਦਾ ਹੈ।

ਬਹਾਦਰ ਜੀ ਦੇ ਮਿਰਤਕ ਸਰੀਰ ਦੇ ਟੋਟੇ ਕਰਕੇ ਦਿੱਲੀ ਸ਼ਹਿਰ ਦੀਆਂ ਚਾਰੇ ਦੀਵਾਰਾਂ ਉੱਤੇ ਲਗਾਏ ਜਾਣ। ਨਾਲ ਇਹ ਫ਼ਰਮਾਨ ਵੀ ਕੱਢਿਆ ਗਿਆ ਹੈ ਕਿ ਜੋ ਕੋਈ ਉਨ੍ਹਾਂ ਦੇ ਟੋਟਿਆਂ ਨੂੰ ਹੱਥ ਲਾਏਗਾ ਉਸ ਦਾ ਵੀ ਉਹੀ ਹਸ਼ਰ ਹੋਵੇਗਾ ਜੋ (ਗੁਰੂ) ਤੇਗ਼ ਬਹਾਦਰ ਦਾ ਹੋਇਆ ਹੈ।

ਇਸ ਢੰਡੋਰੇ ਦੇ ਹੁਕਮ ਤੋਂ ਡਰਦਿਆਂ ਕਿਸੇ ਸ਼ਰਧਾਲੂ ਨੇ ਵੀ ਜੁਰਅਤ ਕਰਕੇ ਸੀਸ ਜਾਂ ਧੜ ਨਾ ਉਠਾਇਆ। ਮਹਾਰਾਜ ਦੀ ਸ਼ਹਾਦਤ ਵੇਲੇ ਸਖ਼ਤ ਹਨੇਰੀ ਤੇ ਤੂਫ਼ਾਨ ਆਇਆ। *ਠਾਕਰ ਦਾਸ ਰਾਜ* ਨੇ *ਸਿੱਖ ਇਤਿਹਾਸ* ਵਿਚ ਲਿਖਿਆ ਹੈ ਕਿ ਉਸ ਸਮੇਂ ਆਂਧੀ ਅਭੀ ਭੀ ਚੱਲ ਰਹੀ ਥੀ ਔਰ ਭੀ ਜ਼ੋਰ ਕਾ ਤੂਫ਼ਾਨ ਆਇਆ, ਪਹਿਰੇਦਾਰ ਆਂਖੇ ਮੂੰਦ ਕੇ ਬੈਠ ਗਏ।[1] ਲੋਕਾਂ ਵਿਚ ਇਹ ਅੱਤਿਆਚਾਰ ਦੇਖ ਕੇ ਹਾਹਾਕਾਰ ਮੱਚੀ। ਭਾਈ ਜੈਤਾ ਜੀ ਨੇ ਭੁਲੇਖਾ ਪਿਆ ਰਹਿਣ ਦੇਣ ਲਈ ਸਿੱਖ ਰਵਾਇਤ ਅਨੁਸਾਰ ਆਪਣੇ ਬਾਪ ਦਾ ਸਿਰ ਉਤਾਰਿਆ ਅਤੇ ਉਥੇ ਸੁੱਟ ਕੇ ਗੁਰੂ ਤੇਗ਼ ਬਹਾਦਰ ਜੀ ਦਾ ਪਵਿੱਤਰ ਸੀਸ ਲੈ ਕੇ ਜਮਨਾ ਦੇ ਕੰਢੇ ਭਾਈ ਊਦਾ ਤੇ ਭਾਈ ਨਨੂਆਂ ਨਾਲ ਬੱਗਪੱਟ ਦੀ ਤਰਫ਼ ਬੇਟ ਦੇ ਕਿਨਾਰੇ-ਕਿਨਾਰੇ ਫਿਰ ਜਮਨਾ ਪਾਰ ਕਰ ਅਨੰਦਪੁਰ ਲੈ ਗਿਆ। ਜਦ ਹਾਹਾਕਾਰ ਕੁਝ ਮੱਠੀ ਹੋਈ ਤਾਂ ਪਹਿਰਾ ਸਖ਼ਤ ਕਰ ਦਿੱਤਾ ਗਿਆ ਪਰ ਭਾਈ ਗੁਰਦਿੱਤਾ ਜੀ ਤੇ ਭਾਈ ਦੂਜਾ ਜੀ ਇਸੇ ਭਾਲ ਵਿਚ ਸਨ ਕਿ ਪਵਿੱਤਰ ਸਰੀਰ ਵੀ ਉਠਾਇਆ ਜਾਏ। ਆਖ਼ਿਰ ਉਨ੍ਹਾਂ ਨੂੰ ਇਹ ਸਰੋਤ ਮਿਲੀ ਕਿ ਭਾਈ ਲੱਖੀ ਸ਼ਾਹ ਆਪਣੇ ਪੰਜ ਸੌ ਗੱਡਿਆਂ ਸਮੇਤ ਲਾਲ ਕਿਲ੍ਹੇ ਵਿਚੋਂ ਸਰਕਾਰੀ ਸਾਮਾਨ ਰੱਖ ਕੇ ਵਾਪਿਸ ਆ ਰਿਹਾ ਹੈ। ਉਨ੍ਹਾਂ ਦੋਵਾਂ ਨੇ ਜਾ ਵਾਰਤਾ ਦੱਸੀ ਕਿ ਸੀਸ ਉਠਾਉਣ ਵਿਚ ਤਾਂ ਭਾਈ ਜੈਤਾ ਜੀ ਕਾਮਯਾਬ ਹੋ ਗਏ ਹਨ ਪਰ ਧੜ ਉਥੇ ਹੀ ਚਾਂਦਨੀ ਚੌਕ ਰੁਲ ਰਹਿਆ ਹੈ। ਜੇ ਉਹ ਆਪਣੇ ਗੱਡੇ ਚਾਂਦਨੀ ਚੌਕ ਵਿਚੋਂ ਹੀ ਕੱਢ ਦੇਵੇ ਤਾਂ ਉਸ ਨੂੰ ਕੋਈ ਰੋਕੇਗਾ ਨਹੀਂ ਕਿਉਂ ਜੋ ਉਸ ਨੂੰ ਹਰ ਥਾਂ ਜਾਣ ਆਣ ਦੀ ਖੁੱਲ੍ਹ ਹੈ, ਗੱਡੇ ਲੰਘਦਿਆਂ ਉਹ ਪਵਿੱਤਰ ਧੜ ਉਠਾ ਕੇ ਗੱਡਿਆਂ ਵਿਚ ਰੱਖ ਲੈਣਗੇ। ਭਾਈ ਲੱਖੀ ਸ਼ਾਹ ਉਸੇ ਤਰ੍ਹਾਂ ਹੀ ਗੱਡਿਆਂ ਨੂੰ ਚਾਂਦਨੀ ਚੌਕ ਵਿਚੋਂ ਲੈ ਟੁਰੇ। ਕਿਸੇ ਰੋਕ ਨਾ ਪਾਈ। ਭਾਈ ਊਦਾ ਜੀ ਨੇ ਛਾਲ ਮਾਰ ਕੇ ਧੜ ਉਠਾ ਲਿਆ ਤੇ ਲੱਖੀ ਸ਼ਾਹ ਨੇ ਪਵਿੱਤਰ ਧੜ ਸਮੇਤ ਆਪਣੇ ਮਕਾਨ ਨੂੰ ਰਕਾਬ ਗੰਜ ਵਿਖੇ ਅੱਗ ਲਗਾ ਕੇ ਗੁਰੂ-ਸਨਮਾਨ ਬਚਾ ਲਿਆ। ਹੁਣ ਤਕ ਅਖਾਣ ਪ੍ਰਚੱਲਤ ਹੈ :

ਚਲਾ ਚਲਾਈ ਹੋ ਰਹੀ, ਗੜ ਗੜ ਉਖੜੇ ਮੇਖ।
ਲਖੀ ਨਿਗਾਹੀਆ[2] ਲੈ ਚਲੇ, ਤੂੰ ਖੜਾ ਤਮਾਸ਼ਾ ਦੇਖ।

**ਸ਼ਹਾਦਤ ਦੀ ਮਹੱਤਤਾ** : "ਇਸ ਸ਼ਹਾਦਤ ਦੀ ਤੁਲਨਾ" *ਮੈਕਾਲਿਫ* ਆਖਦਾ ਹੈ, "ਦੁਨੀਆਂ ਦੀ ਕਿਸੇ ਘਟਨਾ ਨਾਲ ਨਹੀਂ ਕੀਤੀ ਜਾ ਸਕਦੀ। ਇਹ ਆਪਣੇ

---

1. ਪੰਨਾ ੧੧੩ ਸਿੱਖ ਇਤਿਹਾਸ, ਕ੍ਰਿਤ ਠਾਕਰ ਦਾਸ ਰਾਜ।
2. ਨਿਗਾਹੀਆ, ਲਖੀ ਸ਼ਾਹ ਦਾ ਸਪੁੱਤਰ ਹੈ।

ਆਪ ਵਿਚ ਇਕ ਵੱਖਰੀ, ਅਨੋਖੀ ਤੇ ਅਲੌਕਿਕ (unique) ਘਟਨਾ ਹੈ।"

*ਭਾਈ ਨੰਦ ਲਾਲ ਜੀ* ਲਿਖਦੇ ਹਨ ਕਿ ਸੱਚ ਦੀਆਂ ਕਿਰਨਾਂ ਉਸ ਦੇ ਪਵਿੱਤਰ ਵਜੂਦ ਸਦਕਾ ਰੌਸ਼ਨ ਹਨ। 'ਅਨਵਾਰਿ ਹੱਕ ਅਜ਼ ਵਜੂਦ ਪਾਕਿਸ਼ ਰੌਸ਼ਨ।'

ਫਿਰ ਲਿਖਦੇ ਹਨ ਉਨ੍ਹਾਂ ਦੇ 'ਬਹਾਦਰ' ਨਾਂ ਵਿਚ ਜੋ 'ਅਲਫ' ਹੈ ਉਹ ਸੱਚ ਦਾ ਸੰਪਾਦਤ, ਸਿਦਕ ਤੇ ਸੱਚ ਦੀ ਸਜਾਵਟ ਹੈ। ਅਤੇ 'ਦਾਲ' ਉਸ ਦੇ ਅਨੰਦ ਰੂਪ ਨੂੰ ਦਰਸਾਉਣ ਵਾਲੀ ਅਤੇ ਦੋਹਾਂ ਜਹਾਨਾਂ ਦੀ ਨਿਆਇਕਾਰ ਹਾਕਮ ਹੈ। ਅੰਤ ਵਿਚ ਜੋ 'ਰੇ' ਹੈ, ਉਹ ਰੱਬੀ ਮਾਰਗ ਦੇ ਭੇਦਾਂ ਨੂੰ ਸਮਝਣ ਵਾਲੀ ਅਤੇ ਉਚੇਰੀ ਸੱਚਾਈ ਦੀ ਸਹੀ ਨੀਂਹ ਹੈ। ਇਸ ਤੋਂ ਉਚੇਰੀ ਸੱਚਾਈ ਕੀ ਹੋ ਸਕਦੀ ਹੈ ਕਿ ਉਸ ਧਰਮ ਦੀ ਰੱਖਿਆ ਲਈ ਕੁਰਬਾਨ ਹੋ ਜਾਣਾ ਜਿਸ ਵਿਚ ਆਪੂੰ ਯਕੀਨ ਨਾ ਰੱਖਦੇ ਹੋਣ। ਹਰ ਇਕ ਨੂੰ ਆਪਣੇ ਰਾਹ 'ਤੇ ਟੁਰਨ ਦੀ ਖੁੱਲ੍ਹ ਹੈ। ਇਹ ਹੀ ਹੈ, "ਉਚੇਰੀ ਸੱਚਾਈ ਦੀ ਸਹੀ ਨੀਂਹ।" ਸੈਨਾਪਤਿ 'ਸਗਲ ਸ੍ਰਿਸ਼ਟ ਪੈ ਢਾਪੀ ਚਾਦਰ' ਕਹਿੰਦਾ ਹੈ।

ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਇਸ ਸਾਕੇ ਨੂੰ ਕਲਿਯੁਗ ਵਿਚ ਸਭ ਤੋਂ ਵੱਡਾ ਸਾਕਾ ਕਿਹਾ ਹੈ। ਇਹ ਸ਼ਹਾਦਤ 'ਨਿਜ' ਲਈ ਜਾਂ 'ਆਪਣੇ' ਲਈ ਨਾ ਦਿੱਤੀ ਗਈ ਸਗੋਂ 'ਪਰ' ਲਈ ਤੇ 'ਤਾਕਾ'[1] ਲਈ ਦਿੱਤੀ ਗਈ। ਲਾਲਾ ਦੌਲਤ ਰਾਇ ਆਪਣੀ ਪੁਸਤਕ "ਮਹਾਂ-ਬਲੀ" ਵਿਚ ਇਸ ਸ਼ਹਾਦਤ ਦਾ ਜ਼ਿਕਰ ਬੜੇ ਰੌਚਕ ਤੇ ਸੁਆਦੀ ਢੰਗ ਨਾਲ ਕਰਦੇ ਹਨ ਕਿ ਇਕ ਅਖਾਣ 'ਉਲਟੀ ਗੰਗਾ ਬਹਾ ਦੇਣਾ' ਚਿਰਾਂ ਤੋਂ ਪ੍ਰਚੱਲਤ ਹੈ ਪਰ ਇਸ ਅਖਾਣ ਦੇ ਅਰਥ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤਕ ਕਿਸੇ ਨੂੰ ਪਤਾ ਨਹੀਂ ਸਨ। ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤ ਦੇ ਕੇ ਉਸ 'ਉਲਟੀ ਗੰਗਾ ਬਹਾ ਦੇਣ' ਦੇ ਅਰਥ ਪ੍ਰਗਟ ਕਰ ਦਿੱਤੇ। ਉਨ੍ਹਾਂ ਦੇ ਠੀਕ ਸ਼ਬਦ ਇਹ ਹਨ : "ਆਜ ਤਕ ਯਿਹ ਤੋ ਹੂਆ ਹੈ ਕਿ ਕਾਤਲ[3] ਮਕਤੂਲ[4] ਕੇ ਪਾਸ ਜਾਏ, ਯਿਹ ਨਹੀਂ ਕਿ ਮਕਤੂਲ ਕਾਤਲ ਕੇ ਪਾਸ ਆਏ, ਐਸਾ ਕਰਕੇ ਗੁਰੂ ਤੇਗ ਬਹਾਦਰ ਜੀ ਨੇ ਉਲਟੀ ਗੰਗਾ ਬਹਾ ਦੀ।" ਅਸੰਭਵ ਨੂੰ ਸੰਭਵ ਕਰ ਦਿੱਤਾ। ਆਪ ਟੁਰ ਕੇ ਸ਼ਹੀਦ ਹੋਣ ਗਏ।

*ਬੈਨਰਜੀ* ਇਸ ਸ਼ਹਾਦਤ ਨੂੰ 'ਆਪ ਸਹੇੜੀ ਸ਼ਹਾਦਤ' (Self-sought martyrdom) ਕਹਿੰਦਾ ਹੈ। ਧਰਮ ਵਾਸਤੇ ਚਾਅ ਨਾਲ ਉਨ੍ਹਾਂ ਕੁਰਬਾਨੀ ਦਿੱਤੀ। ਜਦ ਦਿੱਲੀ ਦੇ ਕੁਝ ਲੋਕਾਂ ਨੇ ਰੁਪਿਆ ਤਾਰ ਕੇ ਛੁਡਾ ਲੈਣ ਦੀ ਗੱਲ ਕਹੀ ਤਾਂ ਆਪ ਜੀ ਨੇ ਫ਼ਰਮਾਇਆ : ਮੈਂ ਆਪਣੇ ਆਪ ਬੰਦੀ ਵਿਚ ਪਿਆ ਹਾਂ। 'ਕਾਰਾ ਗ੍ਰਿਹਿ ਆਪ ਹਮ ਲੇਹੁ' ਗੁਰੂ ਤੇਗ ਬਹਾਦਰ ਜੀ ਜਾਣਦੇ ਸਨ ਕਿ ਉਨ੍ਹਾਂ ਦੀ

---

1. ਤਿਲਕ ਜੰਞੂ, ਰਾਖਾ ਪ੍ਰਭ ਤਾ ਕਾ।
ਕੀਨੋ ਬਡੋ ਕਲੂ ਮਹਿ ਸਾਕਾ।
2. ਕਾਤਲ : ਕਤਲ ਕਰਨ ਵਾਲਾ।
3. ਮਕਤੂਲ : ਕਤਲ ਹੋਣ ਵਾਲਾ।

ਦੁਨਿਆਵੀ ਤਾਕਤ ਬਾਦਸ਼ਾਹ ਦੇ ਮੁਕਾਬਲੇ ਉੱਤੇ ਦੇਖਣ ਨੂੰ ਨਗੂਣੀ ਹੈ ਪਰ ਫਿਰ ਵੀ ਉਨ੍ਹਾਂ ਲਿਤਾੜਿਆਂ ਤੇ ਨਿਮਾਣਿਆਂ ਦਾ ਪੱਖ ਲੈਣ ਤੋਂ ਸੰਕੋਚ ਨਾ ਕੀਤਾ। ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਉਨ੍ਹਾਂ ਦੀ ਸ਼ਹਾਦਤ ਹੋਈ। ਔਰੰਗਜ਼ੇਬ ਦੀ ਨਜ਼ਰ ਵਿਚ ਸਭ ਤੋਂ ਵੱਡਾ ਕਸੂਰ ਹੀ ਇਹ ਸੀ ਕਿ ਉਹ ਕਿਉਂ ਲਿਤਾੜਿਆਂ ਜਾ ਰਹਿਆਂ ਲਈ ਅਵਾਜ਼ ਉਠਾਂਦੇ ਸਨ। ਬਾਅਦ ਦੇ ਇਤਿਹਾਸਕਾਰਾਂ ਨੇ ਇਸ ਸ਼ਹਾਦਤ ਨੂੰ ਗ਼ਲਤ ਰੰਗ ਦੇਣਾ ਚਾਹਿਆ ਹੈ। ਕਈਆਂ ਨੇ ਗੁਰੂ ਤੇਗ਼ ਬਹਾਦਰ ਜੀ ਨੂੰ 'ਬਾਗੀ' ਤੇ 'ਧਾੜਵੀ' ਤਕ ਲਿਖਿਆ ਹੈ। *ਬੈਨਰਜੀ* ਨੇ ਉਨ੍ਹਾਂ ਪੁਰਸ਼ਾਂ ਤੇ ਇਤਿਹਾਸਕਾਰਾਂ ਨੂੰ ਮੂੰਹ-ਤੋੜਵਾਂ ਜੁਆਬ ਦਿੱਤਾ ਹੈ। ਉਹ ਲਿਖਦੇ ਹਨ : "ਇਤਿਹਾਸਕਾਰਾਂ ਦਾ ਇਹ ਨਤੀਜਾ ਕੱਢਣਾ ਕਿ ਉਨ੍ਹਾਂ ਨੂੰ ਧਾੜਵੀ ਹੋਣ ਕਰਕੇ ਸਜ਼ਾ ਮਿਲੀ, ਉਸ ਵੇਲੇ ਦੇ ਇਤਿਹਾਸ ਵਿਚ ਕਿਸੇ ਥਾਂ ਨਹੀਂ ਮਿਲਦਾ। ਨਾ ਹੀ ਗੁਰੂ ਜੀ ਦੀਆਂ ਲਿਖਤਾਂ ਤੋਂ ਐਸਾ ਪ੍ਰਤੀਤ ਹੁੰਦਾ ਹੈ। ਇਹੋ ਜਿਹੇ ਨਤੀਜੇ ਕੱਢਣੇ ਇਤਿਹਾਸ ਨੂੰ ਗ਼ਲਤ ਪਾਸੇ ਤੋਂ ਦੇਖਣਾ ਹੈ।"

*ਇਕ ਇਤਿਹਾਸਕਾਰ* ਨੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੂੰ ਮਿਥਿਹਾਸਕ ਪੰਛੀ ਫੀਨਿਕਸ (Phoenix) ਨਾਲ ਤਸ਼ਬੀਹ ਦਿੱਤੀ ਹੈ। ਕਹਿੰਦੇ ਹਨ, ਫੀਨਿਕਸ ਸਾਰੀ ਉਮਰ ਆਕਾਸ਼ ਵਿਚ ਉੱਡਦਾ ਰਹਿੰਦਾ ਹੈ ਤੇ ਗੀਤ ਗਾਂਦਾ ਹੈ। ਜਦ ਉਸ ਦਾ ਅੰਤਮ ਸਮਾਂ ਨੇੜੇ ਆਉਂਦਾ ਹੈ ਤਾਂ ਜ਼ਮੀਨ ਉੱਤੇ ਆ ਜਾਂਦਾ ਹੈ। ਫਿਰ ਤੀਲੇ ਤਿਣਕੇ ਇਕੱਠੇ ਕਰਕੇ ਗੀਤ ਗਾਉਂਦਾ ਹੈ ਤਾਂ ਉਨ੍ਹਾਂ ਲੱਕੜੀਆਂ ਨੂੰ ਅੱਗ ਲੱਗ ਜਾਂਦੀ ਹੈ, ਉਸ ਅੱਗ ਵਿਚ ਉਹ ਸੜ ਮਰਦਾ ਹੈ। ਜਦ ਸੁਆਹ ਰਹਿ ਜਾਂਦੀ ਹੈ, ਤਾਂ ਫਰੋਲਣ ਉੱਤੇ ਇਕ ਅੰਡਾ ਨਿਕਲਦਾ ਹੈ। ਉਸ ਅੰਡੇ ਨੂੰ ਥੋੜ੍ਹੀ ਜਿਹੀ ਦੇਰ ਰੱਖਣ ਉਪਰੰਤ ਉਸੇ ਅੰਡੇ ਵਿਚੋਂ ਉਸੇ ਹੀ ਕਿਸਮ ਦਾ ਇਕ ਹੋਰ ਫੀਨਿਕਸ ਉੱਡ ਕੇ ਆਕਾਸ਼ ਵੱਲ ਚਲਾ ਜਾਂਦਾ ਹੈ। ਕੁਝ ਇਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਹੈ। ਸਾਰੀ ਉਮਰ ਆਪ ਜੀ ਤਿਆਗ ਤੇ ਵੈਰਾਗ ਦੇ ਗੀਤ ਗਾਂਦੇ ਰਹੇ। 'ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ' ਦੀਆਂ ਧੁੰਨੀਆਂ ਗੁਜਾਂਦੇ ਰਹੇ। ਫਿਰ ਆਪ ਹੀ ਅੱਗ ਬਾਲੀ, ਆਪ ਜੀ ਜ਼ੁਲਮ ਦੀ ਭਖਦੀ ਅੱਗ ਵਿਚ ਸੜਨ ਲਈ ਤਿਆਰ ਹੋ ਗਏ। ਕਿਸੇ ਕੋਈ ਦੂਸ਼ਨ ਨਹੀਂ ਲਗਾਇਆ ਸੀ। ਆਪਣੇ ਆਪ ਤਿਆਰ ਹੋਏ ਸਨ। ਉਨ੍ਹਾਂ ਦੀ ਸ਼ਹਾਦਤ ਤੋਂ ਬਾਅਦ ਇਕ ਹੋਰ ਪੰਛੀ (ਖ਼ਾਲਸਾ) ਅਕਾਸ਼ ਤੇ ਉੱਡਿਆ ਜੋ ਸਦਾ ਹੀ ਜ਼ਾਲਮਾਂ ਦਾ ਟਾਕਰਾ ਕਰਨ ਲਈ ਉੱਡਦਾ ਰਹੇਗਾ। ਇਸ ਸ਼ਹਾਦਤ ਦੀ ਮਹੱਤਤਾ ਬਹੁਪੱਖੀ ਹੈ ਤੇ ਇਸੇ ਲਈ ਇਹ ਇਕ ਅਨੋਖੀ ਤੇ ਨਿਰਾਲੀ ਸ਼ਹਾਦਤ ਕਹੀ ਜਾਂਦੀ ਹੈ। ਇਸ ਕਾਰਨ ਵੀ ਇਹ ਅਨੋਖੀ ਹੈ ਕਿ ਇਹ ਪਹਿਲਾ ਸ਼ਹੀਦ ਹੈ ਜਿਸ ਦੇ ਸਿਰ ਦਾ ਕਿਸੀ ਹੋਰ ਥਾਂ ਸਸਕਾਰ ਹੋਇਆ ਹੋਵੇ ਤੇ ਧੜ ਕਿਸੀ ਹੋਰ ਥਾਂ।[1] ਇਕ ਹੋਰ ਅਨੋਖੀ ਗੱਲ ਇਹ ਹੋਈ ਕਿ 'ਬਾਬੇ ਤੇ ਬਾਬਰ'

---

1. ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਸੀਸ ਦਾ ਸਸਕਾਰ ਆਨੰਦਪੁਰ ਸਾਹਿਬ ਕੀਤਾ ਗਿਆ ਅਤੇ ਧੜ ਦਾ ਰਕਾਬ ਗੰਜ ਦਿੱਲੀ ਵਿਚ।

ਦੀ ਟੱਕਰ ਦਾ ਵੀ ਚੰਗਾ ਪ੍ਰਗਟਾਵਾ ਹੋਇਆ। ਜੇ ਜਹਾਂਗੀਰ ਨੇ ਗੁਰੂ ਅਰਜਨ ਜੀ ਨੂੰ ਸ਼ਹੀਦ ਕੀਤਾ ਤਾਂ ਜਹਾਂਗੀਰ ਦੇ ਪੋਤਰੇ, ਔਰੰਗਜ਼ੇਬ ਦਾ ਟਾਕਰਾ ਕਰਨ ਲਈ ਗੁਰੂ ਅਰਜਨ ਜੀ ਦਾ ਪੋਤਰਾ, ਗੁਰੂ ਤੇਗ਼ ਬਹਾਦਰ ਮੈਦਾਨ ਵਿਚ ਆਇਆ। ਇਹ ਟੱਕਰ ਅਖੀਰ ਦਮ ਤਕ ਲੱਗੀ ਹੀ ਰਹੀ। *ਪ੍ਰਾਚੀਨ ਪੰਥ ਪ੍ਰਕਾਸ਼* ਨੇ ਖ਼ੂਬ ਨਿਰਣਾ ਲਿਆ ਹੈ ਕਿ ਸ਼ਹਾਦਤ ਉਪਰੰਤ ਮੁਗ਼ਲ ਸਲਤਨਤ ਦੀ ਸੱਤਾ ਮੁੱਕਣ ਲੱਗੀ :

'ਤਬ ਤੇ ਘਟੀ ਪਾਤਸ਼ਾਹੀ ਦਿੱਲੀ।
ਤਬ ਤੇ ਤੁਰਕ ਕਲਾ ਪਈ ਢਿੱਲੀ।'

## ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦੇ ਪ੍ਰਭਾਵ

**ਦੋਨੋ ਪੰਥ ਮਹਿ ਕਪਟ ਵਿੱਦਿਆ ਚਲਾਣੀ।**
**ਬਹੁੜ ਤੀਸਰ ਪੰਥ ਕੀਚੈ ਪ੍ਰਧਾਨੀ।**

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦੇ ਪ੍ਰਭਾਵ ਵੀ ਮਹੱਤਤਾ ਵਾਂਗੂੰ ਬਹੁ-ਪੱਖੀ ਹਨ। ਇਸ ਸ਼ਹਾਦਤ ਨੇ ਜਿੱਥੇ ਜ਼ੁਲਮ ਦੇ ਵਧਦੇ ਹੜ੍ਹ ਅੱਗੇ ਰੋਕ ਪਾਈ ਉਥੇ ਇਸ ਸ਼ਹਾਦਤ ਨੇ ਸਿੱਖ ਕੌਮ ਨੂੰ ਨਵੇਂ ਸਿਰੇ ਤੋਂ ਜਥੇਬੰਦ ਕਰਾਇਆ। ਇਸ ਸ਼ਹਾਦਤ ਦੇ ਮੁੱਖ ਪ੍ਰਭਾਵ ਹੇਠ ਲਿਖੇ ਹਨ :

**ਸ਼ਹਾਦਤ ਕੌਮ ਨੂੰ ਜਥੇਬੰਦ ਕਰ ਗਈ** : ਜਦ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ ਤਾਂ ਨਾਲ ਹੀ ਇਹ ਫ਼ਰਮਾਨ ਜਾਰੀ ਕੀਤਾ ਗਿਆ ਕਿ ਜੇ ਕੋਈ ਉਨ੍ਹਾਂ ਮਿਰਤਕ ਸਰੀਰ ਨੂੰ ਹੱਥ ਲਗਾਏਗਾ ਤਾਂ ਉਸ ਦਾ ਵੀ ਉਹੀ ਹਸ਼ਰ ਹੋਏਗਾ ਜੋ ਗੁਰੂ ਤੇਗ਼ ਬਹਾਦਰ ਜੀ ਦਾ ਹੋਇਆ ਹੈ। ਇਤਿਹਾਸ ਦਾ ਅਧਿਐਨ ਕਰਨ ਵਾਲਾ ਇਹ ਹੈਰਾਨੀ ਨਾਲ ਪੜ੍ਹਦਾ ਹੈ ਕਿ ਸਾਰੀ ਦਿੱਲੀ ਵਿਚੋਂ ਇਕ ਵੀ ਜੁਰਅਤ ਵਾਲਾ ਇਨਸਾਨ ਨ ਨਿਕਲ ਸਕਿਆ ਜੋ ਗੁਰੂ ਤੇਗ਼ ਬਹਾਦਰ ਜੀ ਦੇ ਸ਼ਹੀਦ ਸਰੀਰ ਨੂੰ ਉਠਾਉਣ ਦੀ ਦਲੇਰੀ ਕਰਦਾ। ਉਹ ਹੀ ਦਿੱਲੀ ਜੋ ਕੁਝ ਦਿਨ ਪਹਿਲਾਂ ਸਿੱਖ ਹੋਣ ਦਾ ਦਮ ਭਰਦੀ ਸੀ, ਉਹ ਦਿੱਲੀ ਜੋ ਗੁਰੂ ਜੀ ਦਾ ਸਵਾਗਤ ਕਰਨ ਵਿਚ ਸਭ ਤੋਂ ਅੱਗੇ ਸੀ। *ਕਈ ਸਾਖੀਕਾਰਾਂ* ਦੇ ਕਥਨ ਅਨੁਸਾਰ ਤਾਂ 'ਪ੍ਰਸ਼ਾਦ ਛਕਣ ਦੀ ਵੀ ਗੁਰੂ ਜੀ ਨੂੰ ਵਾਰ ਨਹੀਂ ਆਉਂਦੀ ਸੀ' ਪਰ ਉਸੇ ਹੀ ਦਿੱਲੀ ਵਿਚੋਂ ਸਾਹਮਣੇ ਹੋ ਇਕ ਵੀ ਸਿੱਖ ਨਾ ਨਿਕਲ ਸਕਿਆ ਜੋ ਗੁਰੂ ਤੇਗ਼ ਬਹਾਦਰ ਜੀ ਦਾ ਸਿੱਖ ਹੋਣ ਦਾ ਦਾਅਵਾ ਕਰਦਾ ਜਾਂ ਸਸਕਾਰ ਕਰਨ ਲਈ ਅੱਗੇ ਵਧਦਾ। ਅਨ੍ਹੇਰੀ ਅਤੇ ਰਾਤ ਦੇ ਅਨ੍ਹੇਰੇ ਤੋਂ ਫ਼ਾਇਦਾ ਉਠਾਉਂਦੇ ਹੋਏ ਭਾਈ ਜੈਤਾ ਜੀ ਨੇ ਸਿਰ ਉਠਾ ਲਿਆ ਅਤੇ ਭਾਈ ਊਦਾ ਜੀ ਨੇ ਧੜ ਉਠਾ ਕੇ ਲੱਖੀ ਜੀ ਦੇ ਗੱਡਿਆਂ ਵਿਚ ਰੱਖ ਦਿੱਤਾ ਤੇ ਭਾਈ ਲੱਖੀ ਸ਼ਾਹ ਨੇ ਰਕਾਬ ਗੰਜ, ਦਿੱਲੀ ਦੇ ਬਾਹਰ-ਵਾਰ ਜਾ ਕੇ ਸਸਕਾਰ ਕਰ ਦਿੱਤਾ। ਜਦ ਭਾਈ ਜੈਤਾ ਜੀ ਸਿਰ ਲੈ ਕੇ ਆਨੰਦਪੁਰ ਪੁੱਜੇ ਅਤੇ ਸਾਰੀ ਘਟਨਾ ਸੁਣਾਈ ਕਿ ਔਰੰਗਜ਼ੇਬ ਨੇ ਡਉਂਡੀ ਪਿਟਵਾ ਦਿੱਤੀ ਕਿ ਕੋਈ ਗੁਰੂ ਦੇ ਸੀਸ ਨੂੰ ਹੱਥ ਨਾ ਲਗਾਏ ਤਾਂ ਸਾਰੇ ਸਿੱਖ ਸੁਣ ਕੇ ਡਰ ਗਏ ਅਤੇ ਕਿਸੇ ਵਿਚ

ਜੁਰਅਤ ਨ ਹੋਈ ਕਿ ਉਹ ਪੁਕਾਰ ਕੇ ਆਪਣੇ ਆਪ ਨੂੰ ਸਿੱਖ ਆਖ ਸਕੇ।[1] ਜਦ ਗੁਰੂ ਜੀ ਨੇ ਇਹ ਘਟਨਾ ਸੁਣੀ ਤਾਂ :

"ਸ੍ਰੀ ਗੋਬਿੰਦ ਸੁਨਿ ਕਰਿ ਐਸੇ।
ਗਰਜਤ ਬੋਲੇ ਜਲਧੱਰ ਜੈਸੇ।
ਇਸ ਬਿਧਿ ਕੋ ਅਬਿ ਪੰਥ ਬਨਾਵੋਂ।
ਸਗਲ ਜਗਤ ਮਹਿ ਬਹੁਤ ਬਿਦਤਾਵੋਂ।੮।
ਲਾਖਹੁ ਜਗ ਕੇ ਨਰ ਇਕ ਥਾਇ।
ਤਿਨ ਮਹਿ ਮਿਲੇ ਏਕ ਸਿੱਖ ਜਾਇ।
ਸਭਿ ਮਹਿ ਪ੍ਰਥਕ ਪਛਾਨਯੋ ਪਰੈ।
ਰਲੈ ਨ ਕਬਹੂੰ ਕੈ ਸਿਹੁ ਕਰੈ।੯।
ਜਥਾ ਬਕਨ ਮਹਿ ਹੰਸ ਨਾ ਛਪੈ।
ਗ੍ਰਿਝਨਿ ਬਿਖੈ ਮੋਰ ਜਿਮ ਦਿਪੈ।
ਜਯੋਂ ਖਰਗਨ ਮਹਿ ਥਲੀ ਤੁਰੰਗ।
ਜਥਾ ਮ੍ਰਿਗਨਿ ਮਹਿ ਕੇਹਰਿ ਅੰਗ।੧੦।
ਤਿਮ ਨਾਨਾ ਭੇਖਨ ਕੇ ਮਾਂਹਿ।
ਮਮ ਸਿੱਖ ਕੋ ਸਗਲੇ ਪਰਖਾਹਿ।"[2]

ਗੁਰੂ ਗੋਬਿੰਦ (ਸਿੰਘ) ਜੀ ਗੱਜ ਕੇ ਬੋਲੇ ਕਿ ਹੁਣ "ਮੈਂ ਐਸਾ ਸਿੱਖ ਤਿਆਰ ਕਰਾਂਗਾ ਜੋ ਲੱਖਾਂ ਵਿਚ ਖੜੋਤਾ ਵੀ ਪਛਾਣਿਆ ਜਾ ਸਕੇ। ਕੋਸ਼ਿਸ਼ਾਂ ਕਰਕੇ ਵੀ ਉਹ ਨਾ ਛੁਪ ਸਕੇ। ਜਿਸ ਤਰ੍ਹਾਂ ਹਰ ਅੱਖ ਬੱਗਿਆਂ ਵਿਚੋਂ ਹੰਸ, ਗਿਰਝਾਂ ਵਿਚੋਂ ਮੋਰ, ਖੋਤਿਆਂ ਵਿਚੋਂ ਘੋੜਾ ਅਤੇ ਹਿਰਨਾਂ ਵਿਚੋਂ ਸ਼ੇਰ ਪਛਾਣ ਲੈਂਦੀ ਹੈ, ਇਸੇ ਤਰ੍ਹਾਂ ਸਿੱਖ ਵੀ ਸਾਰਿਆਂ ਵਿਚੋਂ ਪਛਾਣਿਆ ਜਾ ਸਕੇਗਾ।" ਅਤੇ ਹੁਕਮ ਦੇ ਦਿੱਤਾ ਕਿ 'ਅੱਜ ਤੋਂ ਕੇਸ ਸਾਡੀ ਮੋਹਰ ਹੈ। ਕੋਈ ਵੀ ਕੇਸਾਂ ਦੀ ਬੇਅਦਬੀ ਨਾ ਕਰੇ ਅਤੇ ਇਸ ਨੂੰ ਆਪਣਾ ਅੰਗ ਸਮਝਿਆ ਜਾਏ।' ਇਨ੍ਹਾਂ ਕੇਸਾਂ ਦੇ ਰੱਖਣ ਨਾਲ ਕੌਮ ਜਥੇਬੰਦ ਹੋਣੀ ਸ਼ੁਰੂ ਹੋ ਗਈ।

ਇਸ ਹੁਕਮ ਦਾ ਅਸਰ ਇਹ ਹੋਇਆ ਕਿ ਕੌਮ ਵਿਚ ਜੁਰਅਤ ਨੇ ਜਨਮ ਲਿਆ। ਉਸ ਦਿੱਲੀ ਵਿਚੋਂ ਜਿੱਥੋਂ ਨਵੰਬਰ ੧੬੭੫ ਵਿਚ ਇਕ ਸਿੱਖ ਨਾ ਨਿਕਲ ਸਕਿਆ ਜੋ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਅਤੇ ਧੜ ਨੂੰ ਸਾਹਮਣੇ ਉਠਾ ਸਕੇ, ਉਸੇ ਦਿੱਲੀ ਵਿਚੋਂ ੩੦ ਅਕਤੂਬਰ ਸੰਨ ੧੬੭੬ ਵਿਚ ਅਗਲੇ ਸਾਲ ਹੀ ਇਕ ਸਿੱਖ ਨੇ, ਜਦ

---

1. ਅਧਮ ਨੁਰੰਗੇ ਕਾਰਨ ਕੀਨਾ।
ਪੁਨ ਡਿੰਡਮ ਪੁਰਿ ਫੇਰਿ ਸੁ ਦੀਨਾ।
ਇਨ ਕੌ ਸਿੱਖ ਸਾਦਕ ਨਰ ਜੋਇ।
ਧਰ ਕੌ ਲੇ ਸਸਕਾਰਹਿ ਸੋਇ।੫।
ਸੁਨਯੋ ਸਭਿਨਿ ਕਰਿ ਤ੍ਰਾਸ ਬਿਸਾਲਾ।
ਕੋਇ ਨ ਬੋਲਿ ਸਕਯੋ ਤਿਸ ਬਾਲਾ।
ਹਮ ਹੈਂ ਸਿੱਖ : ਨ ਕਿਨਹੁ ਬਤਾਵਾ।
ਦਬਕ ਰਹੇ ਨਿਜ ਨਿਜ ਘਰ ਥਾਵਾ।੬।

2. ਸੂਰਜ ਪ੍ਰਕਾਸ਼, ਪੰਨਾ ੪੫੨੧।

ਔਰੰਗਜ਼ੇਬ ਜਾਮਾ ਮਸਜਦ ਵਿਚੋਂ ਨਮਾਜ਼ ਪੜ੍ਹ ਕੇ ਥੱਲੇ ਉਤਰ ਰਿਹਾ ਸੀ ਅਤੇ ਬੇੜੀ ਚੜ੍ਹਨ ਲੱਗਾ ਸੀ ਜ਼ੋਰ ਦੀ ਇੱਟ ਔਰੰਗਜ਼ੇਬ ਦੇ ਮੱਥੇ ਉੱਤੇ ਕਸ ਕੇ ਮਾਰੀ। ਇਸ ਸ਼ਹਾਦਤ ਨੇ ਐਸੀ ਤਾਕਤ ਨੂੰ ਜਨਮ ਦੇ ਦਿੱਤਾ ਜੋ ਹੁਣ ਵਕਤ ਦੇ ਸਭ ਤੋਂ ਬਲੀ ਬਾਦਸ਼ਾਹ ਨਾਲ ਸਿੱਧੀ ਟੱਕਰ ਲੈ ਸਕਦੀ ਸੀ। ਇਹ ਸਾਰੀ ਘਟਨਾ ਮੁਆਸਰੇ ਆਲਮਗੀਰੀ ਨੇ ਤਖ਼ਤ-ਨਸ਼ੀਨੀ ਦੇ ਉਨ੍ਹੀਵੇਂ ਸਾਲ ਵਿਚ ਲਿਖੀ ਹੈ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ ਸਿੱਧਾ ਤੇ ਵੱਡਾ ਸਿੱਟਾ ਹੀ 'ਖ਼ਾਲਸੇ' ਦਾ ਜਨਮ ਹੈ। *ਗਾਰਡਨ* ਇਸ ਸਬੰਧੀ ਲਿਖਦਾ ਹੈ : "ਜੋ ਤਿੱਖੀਆਂ ਸੂਲਾਂ ਗੁਰੂ ਤੇਗ਼ ਬਹਾਦਰ ਜੀ ਦੇ ਖ਼ੂਨ ਨਾਲ ਦਿੱਲੀ ਵਿਚ ਬੀਜੀਆਂ ਗਈਆਂ ਸਨ, ਉਨ੍ਹਾਂ ਨੇ ਜਲਦੀ ਹੀ ਖ਼ਾਲਸਾ ਰੂਪ ਵਿਚ ਭਾਰੀ ਫ਼ਸਲ ਬਖ਼ਸ਼ੀ।' *ਕਨਿੰਘਮ* ਵੀ ਇਸੇ ਭਾਵ ਦੀ ਗੱਲ ਲਿਖਦਾ ਹੈ ਕਿ ਗੁਰੂ ਗੋਬਿੰਦ (ਸਿੰਘ ਜੀ) ਨੇ ਮਹਿਸੂਸ ਕੀਤਾ ਕਿ ਉਸ ਨੂੰ ਐਸੀ ਵਸਤੂ ਸਾਂਝੀ ਚੀਜ਼ ਸਿੱਖਾਂ ਨੂੰ ਦੇਣ ਦੀ ਲੋੜ ਹੈ ਜੋ ਕਮਜ਼ੋਰ ਦਿਲਾਂ ਨੂੰ ਤਕੜੀ ਕਰ ਜਾਏ ਅਤੇ ਅਨਿੰਨ ਸੇਵਕਾਂ ਵਿਚ ਅਥਾਹ ਜੋਸ਼ ਭਰ ਜਾਏ।

**ਦੂਜੇ ਮੁਜ਼ਾਹਮਤ ਦਾ ਜਜ਼ਬਾ ਵਧਾਇਆ ਅਤੇ ਪੱਕਿਆਂ ਕੀਤਾ** : ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੇ ਸਿੱਖਾਂ ਵਿਚ ਵਿਸ਼ੇਸ਼ ਕਰਕੇ ਤੇ ਆਮ ਜਨਤਾ ਵਿਚ ਮੁਜ਼ਾਹਮਤ ਦਾ ਜਜ਼ਬਾ ਭਰ ਦਿੱਤਾ। *ਬੈਨਰਜੀ* ਵੀ ਆਪਣਾ ਖ਼ਿਆਲ ਇਸੇ ਪ੍ਰਕਾਰ ਦਾ ਦਿੰਦੇ ਹੋਏ ਲਿਖਦਾ ਹੈ : "ਇਸ ਵਿਚ ਰਤੀ ਭਰ ਸ਼ੱਕ ਨਹੀਂ ਕਿ ਗੁਰੂ ਜੀ ਦੀ ਸ਼ਹਾਦਤ ਨੇ ਔਰੰਗਜ਼ੇਬ ਦੀ ਧਾਰਮਿਕ ਪਾਲਿਸੀ ਵਿਰੁੱਧ ਹੋਣ ਦਾ ਜਜ਼ਬਾ ਮਜ਼ਬੂਤ ਕਰ ਦਿੱਤਾ ਅਤੇ ਨਾਲ ਹੀ ਸਿੱਖ ਕੌਮ ਦੀ ਪੂਰਨਤਾ ਵਾਸਤੇ ਰਸਤਾ ਬਣਾਇਆ।" ਇਹ ਮੰਨਣਾ ਪਵੇਗਾ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਬਾਅਦ ਔਰੰਗਜ਼ੇਬ ਉਸ ਤੇਜ਼ੀ ਨਾਲ ਆਪਣੀ ਧਾਰਮਿਕ ਪਾਲਿਸੀ ਨਾ ਚਲਾ ਸਕਿਆ। ਸਾਰੀਆਂ ਢੱਟੜ ਹੋਈਆਂ ਤਾਕਤਾਂ ਜਥੇਬੰਦ ਹੋ ਰਹੀਆਂ ਸਨ। *ਲਤੀਫ਼* ਲਿਖਦਾ ਹੈ : "ਇਸ ਸ਼ਹਾਦਤ ਨੇ ਮਜ਼ਬੂਰ ਕਰ ਦਿੱਤਾ ਕਿ ਸਿੱਖ ਕੌਮ ਪੂਰਨ ਤੌਰ ਉੱਤੇ ਸ਼ਸਤਰਬੱਧ ਹੋਵੇ।" *ਨਾਰੰਗ* ਲਿਖਦਾ ਹੈ : "ਗੁਰੂ ਤੇਗ਼ ਬਹਾਦਰ ਜੀ ਨੇ ਸ਼ਹਾਦਤ ਦੇ ਕੇ ਆਪਣੀ ਜ਼ਿੰਦਗੀ ਦਾ ਸਭ ਤੋਂ ਵਡਮੁੱਲਾ ਕਾਰਨਾਮਾ ਕੀਤਾ। ਸ਼ਹਾਦਤ ਦਾ ਉਨ੍ਹਾਂ ਦੀ ਜ਼ਿੰਦਗੀ ਨਾਲੋਂ ਵੀ ਵੱਧ ਅਸਰ ਹੋਇਆ। ਉੱਤਰੀ ਹਿੰਦੁਸਤਾਨ ਵਿਚ ਗੁਰੂ ਜੀ ਨੂੰ ਹਰ ਕੋਈ ਪਿਆਰ ਕਰਦਾ ਤੇ ਜਾਣਦਾ ਸੀ। ਰਾਜਪੂਤ ਰਾਜੇ ਸਨਮਾਨ ਕਰਦੇ ਸਨ ਅਤੇ ਪੰਜਾਬ ਦੇ ਜੱਟ ਤਾਂ ਗੁਰੂ ਜੀ ਦੀ ਪੂਜਾ ਕਰਦੇ ਸਨ। ਗੁਰੂ ਜੀ ਦੀ ਸ਼ਹਾਦਤ ਨੂੰ ਖ਼ਾਸ ਕਰ ਹਿੰਦੂਆਂ ਨੇ ਆਪਣੇ ਧਰਮ ਲਈ ਹੋਣੀ ਜਾਣਿਆ। ਸਾਰੇ ਪੰਜਾਬ ਵਿਚ ਗ਼ੁੱਸੇ ਤੇ ਰੋਸ ਦੀ ਜਵਾਲਾ ਭੜਕ ਉੱਠੀ।"

*ਤਖ਼ਤ ਮੱਲ* ਨੇ ਖ਼ਾਲਸਾ ਨਾਮਾ ਵਿਚ ਲਿਖਿਆ ਹੈ ਕਿ 'ਜਦ ਇਹ ਸ਼ਹਾਦਤ ਹੋਈ ਇਕ ਦਰਵੇਸ਼ ਨੇ ਉੱਚਾ ਹੱਥ ਕਰਕੇ ਕਿਹਾ ਸੁਲਤਾਨ ਨੇ ਚੰਗਾ ਨਹੀਂ ਕੀਤਾ। ਇਨ੍ਹਾਂ ਕਾਰਨਾਂ ਕਰਕੇ ਹੀ ਬਗ਼ਾਵਤ ਦਾ ਇਕ ਐਸਾ ਤੂਫਾਨ ਉਠੇਗਾ, ਜੋ ਸਾਰੀ ਦਿੱਲੀ ਨੂੰ ਆਪਣੀ ਲਪੇਟ ਵਿਚ ਲੈ ਲਵੇਗਾ ਤੇ ਦਿੱਲੀ ਉਜਾੜ ਕੇ ਰੱਖ ਦੇਵੇਗਾ।'[1]

---

1. ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਵੇਲੇ ਦੋ ਸ਼ੀਆ ਫ਼ਕੀਰਾਂ ਦੀ ਸ਼ਹਾਦਤ ਦਾ ਜ਼ਿਕਰ ਵੀ ਆਉਂਦਾ ਹੈ।

ਐਸਾ ਹੀ ਹੋਇਆ ਦਰਬਾਰ ਵਿਚ ਦੋ ਧੜੇ ਬਣ ਗਏ। ਕਈਆਂ ਅਸਤੀਫ਼ੇ ਦਿੱਤੇ। ਅਬਦੁੱਲਾ ਦਾਰੋਗਾ ਨੌਕਰੀ ਛੱਡ ਅਨੰਦਪੁਰ ਹੀ ਆ ਵੱਸਿਆ। ਔਰੰਗਜ਼ੇਬ ਦਾ ਵੀ ਅਜਿਹਾ ਸਵਾਗਤ ਹੋਇਆ ਕਿ ਉਸ ਨੂੰ ਗੁਰੂ ਤੇਗ਼ ਬਹਾਦਰ ਜੀ ਦੇ ਹੀ ਇਕ ਸਿੱਖ ਨੇ ਇੱਟਾਂ ਮਾਰੀਆਂ। *ਮੁਆਸਰੇ ਆਲਮ ਗੀਰੀ* ਨੇ ਇਹ ਘਟਨਾ ੩੦ ਅਕਤੂਬਰ ੧੬੭੬ ਦੀ ਤਾਰੀਖ਼ ਵਿਚ ਦਰਜ ਕੀਤੀ ਹੈ। ਉਸ ਦੇ ਸ਼ਬਦ ਹਨ :

**ਆਲਮ ਪਨਾਹ ਤੇ ਗੁਰੂ ਤੇਗ਼ ਬਹਾਦਰ ਦੇ ਇਕ ਸਿੱਖ ਦਾ ਹਮਲਾ** : ਉਨੀਸ ਤਾਰੀਖ਼ ਨੂੰ ਬਾਦਸ਼ਾਹ ਮੁਬਾਰਕ ਦੀ ਸਵਾਰੀ ਜਾਮਾ ਮਸਜਿਦ ਤੋਂ ਵਾਪਸ ਆ ਰਹੀ ਸੀ। ਆਲਮਗੀਰ ਕਿਸ਼ਤੀ ਤੋਂ ਉਤਰ ਤਖ਼ਤੇ-ਰਵਾ 'ਤੇ ਸਵਾਰ ਹੋ ਰਹੇ ਸਨ ਕਿ ਇਕ ਬਦਬਖ਼ਤ ਸਿਰ ਫਿਰੇ ਨੇ ਜੋ ਗੁਰੂ ਤੇਗ਼ ਸਿੰਘ ਦਾ ਸਿੱਖ ਸੀ, ਦੋ ਇੱਟਾਂ ਸੁੱਟੀਆਂ ਜਿਨ੍ਹਾਂ ਵਿਚ ਇਕ ਤਖ਼ਤ ਤੇ ਗਿਰੀ। ਜਲ ਦੇ ਪਿਆਦਿਆਂ ਨੇ ਉਸ ਬਦਨਸੀਬ ਨੂੰ ਗ੍ਰਿਫ਼ਤਾਰ ਕਰਕੇ ਕੋਤਵਾਲ ਦੇ ਹਵਾਲੇ ਕਰ ਦਿੱਤਾ। ਇਹ ਮੁਜ਼ਾਹਮਤ ਲਗਾਤਾਰ ਹੀ ਹੁੰਦੀ ਰਹੀ।

ਸਿੱਖ ਇਤਿਹਾਸ ਕਹਿੰਦਾ ਹੈ ਕਿ ਔਰੰਗਜ਼ੇਬ ਰਾਤੀਂ ਬੜਾ-ਬੜਾ ਕੇ ਉਠ ਪੈਂਦਾ ਸੀ :

"ਭੜ ਭੜਾਇ ਠਾਢੋ ਹੁਇ ਗਯੋ।"

੫ ਦਸੰਬਰ, ੧੬੭੬ ਈ: ਦਾ ਗਿਆ ਔਰੰਗਜ਼ੇਬ ਫਿਰ ਦਿੱਲੀ ਨਾ ਆ ਸਕਿਆ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਬਾਅਦ, ਗੁਰੂ ਗੋਬਿੰਦ ਸਿੰਘ ਜੀ ਨੇ ਜਾਣ ਲਿਆ ਕਿ ਵਕਤ ਆ ਗਿਆ ਹੈ ਕਿ ਕੋਈ ਆਗੂ ਮਨੁੱਖ ਵਿਚ ਦੱਬੀਆਂ ਹੋਈਆਂ ਸ਼ਕਤੀਆਂ ਨੂੰ ਉਜਾਗਰ ਕਰੇ। *ਕਨਿੰਘਮ* ਲਿਖਦਾ ਹੈ : "(ਗੁਰੂ) ਗੋਬਿੰਦ (ਸਿੰਘ) ਨੇ ਪਿਤਾ ਦੀ ਸ਼ਹਾਦਤ ਦੇ ਕਾਰਨਾਂ ਨੂੰ ਸਮਝਿਆ, ਔਰੰਗਜ਼ੇਬ ਦੀ ਤੁਅੱਸਬੀ ਧਾਰਮਿਕ ਪਾਲਿਸੀ ਨੂੰ ਦੇਖਿਆ, ਤਜਰਬੇ, ਸਿਆਣਪ ਅਤੇ ਵਿੱਦਿਆ ਨੇ ਉਨ੍ਹਾਂ ਉੱਤੇ ਪ੍ਰਗਟ ਕਰ ਦਿੱਤਾ ਕਿ ਉਹ ਆਪਣੇ ਹਮ-ਵਤਨਾਂ ਨੂੰ ਮੁੜ ਨਵੇਂ ਸਿਰੇ ਤੋਂ ਉਠਾਉਣ ਅਤੇ (ਗੁਰੂ) ਨਾਨਕ ਦੇ ਮੋਟੇ ਅਸੂਲਾਂ ਨੂੰ ਨਿਰਣਾਜਨਕ ਸ਼ਕਲ ਦੇਣ।" ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਖ਼ਿਆਲ ਨੂੰ ਮੁੱਖ ਰੱਖ ਕੇ ਸਿੱਖਾਂ ਵਿਚ ਮੁਜ਼ਾਹਮਤ ਦਾ ਜਜ਼ਬਾ ਭਰਿਆ।

**ਤੀਜੇ, ਸ਼ਸਤਰਬੱਧ ਹੋਣਾ ਜ਼ਰੂਰੀ ਹੋ ਗਿਆ** : ਗੁਰੂ ਅਰਜਨ ਜੀ ਦੀ ਸ਼ਹਾਦਤ ਨੇ ਇਹ ਪ੍ਰਗਟ ਕਰ ਦਿੱਤਾ ਸੀ ਕਿ ਸਿੱਖਾਂ ਤੇ ਸੇਵਕਾਂ ਦਾ ਉਤਨਾ ਚਿਰ ਬਚਣਾ ਮੁਸ਼ਕਿਲ ਹੈ ਜਦ ਤਕ ਸ਼ਸਤਰ ਨਾ ਉਠਾਏ ਜਾਣ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੇ ਤਾਂ ਫ਼ੈਸਲਾ ਹੀ ਦੇ ਦਿੱਤਾ ਕਿ ਆਈਨੀ ਜਾਂ ਅਮਨ ਦੀ ਜਦੋ-ਜਹਿਦ ਮੁਗ਼ਲਾਂ ਦੀ ਆਤਮਾ ਨਹੀਂ ਬਦਲਾ ਸਕੇਗੀ। ਜ਼ੁਲਮ ਦੇ ਰਾਜ ਨੂੰ ਖ਼ਤਮ ਕਰਨ ਲਈ ਸ਼ਸਤਰਬੱਧ, ਜਥੇਬੰਦ ਕੌਮ ਦੀ ਲੋੜ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਕੰਮ ਨੂੰ ਪੂਰਾ ਕੀਤਾ ਤੇ ਐਸਾ ਪੰਥ ਸਾਜਿਆ ਜੋ ਚੁੱਪ ਕੀਤੇ ਜ਼ੁਲਮ ਨਹੀਂ ਸਹਾਰੇਗਾ ਸਗੋਂ ਜ਼ੁਲਮਾਂ ਨੂੰ ਰੋਕਣ ਲਈ ਹਥਿਆਰਾਂ ਨਾਲ ਟਾਕਰਾ ਕਰੇਗਾ।

ਸੋ ਇਹ ਕਹਿਣਾ ਬਣਦਾ ਹੈ ਕਿ ਇਸ ਸ਼ਹਾਦਤ ਨੇ ਐਸੀ ਜਵਾਲਾ ਭੜਕਾ ਦਿੱਤੀ ਜਿਸ ਨੇ ਮੁਗ਼ਲਾਂ ਨੂੰ ਆਪਣੀ ਲਪੇਟ ਵਿਚ ਲੈ ਲਿਆ ਅਤੇ ੯ ਕੁ ਸਾਲ ਦੇ ਬਾਲਕ ਗੁਰੂ ਗੋਬਿੰਦ ਸਿੰਘ ਜੀ ਨੂੰ ਐਸੀ ਸ਼ਕਤੀ ਬਖ਼ਸ਼ੀ ਕਿ ਉਹ ਇਕ ਕੌਮ ਬਣਾਉਣ ਵਿਚ ਸਫਲ ਹੋ ਸਕੇ।






# ਗੁਰੂ ਗੋਬਿੰਦ ਸਿੰਘ ਜੀ[1]

## (੧੬੬੬-੧੭੦੮)

ਜਦ (ਗੁਰੂ) ਗੋਬਿੰਦ (ਸਿੰਘ) ਜੀ ਨਵੰਬਰ ਸੰਨ ੧੬੭੫ ਨੂੰ ਗੱਦੀ ਉੱਤੇ ਬੈਠੇ ਤਾਂ ਉਨ੍ਹਾਂ ਦੀ ਉਮਰ ਕੇਵਲ ੯ ਸਾਲ ਦੀ ਸੀ। ਕਈ ਮੁਸ਼ਕਿਲਾਂ ਦਾ ਸਾਹਮਣਾ ਉਨ੍ਹਾਂ ਨੂੰ ਕਰਨਾ ਪਿਆ। ਉਨ੍ਹਾਂ ਦੇ ਪੱਖ ਸਹਾਈ ਜੇ ਬਹੁਤ ਸਨ ਤਾਂ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਵਿਰੋਧ ਵਿਚ ਵੀ ਕਈ ਸ਼ਕਤੀਆਂ ਕੰਮ ਕਰ ਰਹੀਆਂ ਸਨ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੇ ਕੌਮ ਵਿਚ ਇਕ ਜਜ਼ਬੇ ਦਾ ਹੜ੍ਹ ਵਗਾ ਦਿੱਤਾ ਸੀ। ਉਸ ਹੜ੍ਹ ਨੂੰ ਸਾਂਭ ਕੇ ਕਿਸੇ ਕੰਮ ਲਿਆਉਣ ਲਈ ਸੁਚੱਜੀ ਅਗਵਾਈ ਦੀ ਲੋੜ ਸੀ। "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ' ਦੇ ਆਦਰਸ਼ ਨੇ ਜਨਤਾ ਨੂੰ ਜਗਾ ਦਿੱਤਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨੂੰ ਸਮੁੱਚੇ ਤੌਰ 'ਤੇ ਸਮਝਣ ਤੋਂ ਪਹਿਲਾਂ ਜ਼ਰੂਰੀ ਬਣਦਾ ਹੈ ਕਿ ਜੋ ਤਾਕਤਾਂ ਉਨ੍ਹਾਂ ਦੇ ਪੱਖ ਅਤੇ ਵਿਰੋਧ ਵਿਚ ਕੰਮ ਕਰ ਰਹੀਆਂ ਸਨ, ਉਨ੍ਹਾਂ ਦਾ ਜਾਇਜ਼ਾ ਲਿਆ ਜਾਏ।

### ਪੱਖ ਵਿਚ :

**ਬਹੁਮੁੱਲਾ ਵਿਰਸਾ** : ਸਭ ਤੋਂ ਪਹਿਲੀ ਸ਼ਕਤੀ ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਸਹਾਇਕ ਹੋ ਰਹੀ ਸੀ, ਉਹ ਬਹੁਮੁੱਲਾ ਵਿਰਸਾ ਸੀ ਜੋ ਉਨ੍ਹਾਂ ਨੂੰ ਵਿਰਾਸਤ ਵਿਚ ਮਿਲਿਆ ਸੀ। ਉਨ੍ਹਾਂ ਨੇ ਜੋ ਮਹੱਲ ਤਿਆਰ ਕੀਤਾ ਸੀ ਉਸ ਦੀਆਂ ਨੀਹਾਂ ਅਤੇ ਦੀਵਾਰਾਂ ਦੀ ਉਸਾਰੀ ਪਹਿਲੇ ਗੁਰੂ ਸਾਹਿਬਾਨ ਕਰ ਗਏ ਸਨ। ਗੁਰੂ ਗੋਬਿੰਦ ਸਿੰਘ ਜੀ ਕੋਈ ਵੱਖਰੀ ਪਰਪਾਟੀ ਨਾਲ ਸੰਬੰਧਤ ਨਹੀਂ ਸਨ ਸਗੋਂ ਉਹ ਹੀ ਜੋਤ ਪਈ ਕੰਮ ਕਰਦੀ ਸੀ, ਸਿਰਫ਼ ਕਾਇਆ ਬਦਲੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗੱਲ ਦਾ ਜ਼ਿਕਰ ਆਤਮ ਕਥਾ ਵਿਚ ਕੀਤਾ ਹੈ ਕਿ ਦਸ ਗੁਰੂਆਂ ਨੂੰ ਵੱਖ-ਵੱਖ ਤਾਂ ਸਾਰੇ ਦੇਖਦੇ ਰਹੇ ਹਨ ਪਰ ਕੋਈ ਵਿਰਲਾ ਹੈ ਜਿਸ ਸਾਰਿਆਂ ਨੂੰ ਇਕ ਕਰਕੇ ਜਾਣਿਆ ਹੈ :

---

1. ਸਮੁੱਚੀ ਜੀਵਨੀ ਲਈ ਮੇਰੀ ਪੁਸਤਕ 'ਪੁਰਖ ਭਗਵੰਤ' ਪੜ੍ਹੋ।

"ਭਿੰਨ ਭਿੰਨ ਸਭਹੂ ਕਰ ਜਾਣਾ।
ਏਕ ਜੋਤ ਕਿਨਹੂ ਪਹਿਚਾਣਾ।"

*ਗੋਕਲ ਚੰਦ ਨਾਰੰਗ* ਇਸ ਗੱਲ ਦਾ ਵਰਣਨ ਬਹੁਤ ਸੁੰਦਰ ਸ਼ਬਦਾਂ ਵਿਚ ਕਰਦਾ ਲਿਖਦਾ ਹੈ ਕਿ (ਗੁਰੂ) ਗੋਬਿੰਦ (ਸਿੰਘ) ਅਤੇ ਉਨ੍ਹਾਂ ਦਾ ਕੰਮ ਉਸ ਉੱਨਤੀ ਦਾ ਨਤੀਜਾ ਸੀ ਜੋ ਮੁੱਢ ਤੋਂ ਹੁੰਦੀ ਆਈ ਸੀ। ਜਿਸ ਫ਼ਸਲ ਨੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਫਲ ਦਿੱਤਾ, ਉਸ ਦੀ ਬੀਜਾਈ ਗੁਰੂ ਨਾਨਕ ਜੀ ਨੇ ਕੀਤੀ ਸੀ ਅਤੇ ਅੱਠਾਂ ਗੁਰੂਆਂ ਨੇ ਉਸ ਨੂੰ ਸਿੰਜਿਆ ਸੀ। ਜਿਸ ਤੇਗ਼ ਨੇ ਖ਼ਾਲਸੇ ਦੀ ਸ਼ਾਨ ਫ਼ੈਲਾਈ ਸੀ ਇਹ ਠੀਕ ਹੈ ਕਿ ਉਸਨੂੰ ਤਿਆਰ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਸੀ ਪਰ ਫੌਲਾਦ ਗੁਰੂ ਨਾਨਕ ਦੇਵ ਜੀ ਮਹਾਰਾਜ ਕਮਾ ਕੇ ਦੇ ਗਏ ਸਨ।

*ਭਾਈ ਨੰਦ ਲਾਲ ਜੀ* ਨੇ ਇਸੇ ਸੰਬੰਧ ਵਿਚ ਲਿਖਿਆ ਹੈ ਕਿ ਉਹ ਹੀ ਗੁਰੂ ਗੋਬਿੰਦ ਸਿੰਘ ਹੈ ਅਤੇ ਉਹ ਹੀ ਗੁਰੂ ਨਾਨਕ ਸਨ। ਉਹ ਹੀ ਇਹ ਮੋਤੀ ਅਤੇ ਉਹੀ ਹੀ ਇਸ ਦੀ ਆਬ ਹੈ :

**ਹਮੂ ਗੁਰੂ ਗੋਬਿੰਦ ਸਿੰਘ, ਹਮੂ ਨਾਨਕ ਅਸਤ।**
**ਹਮੂ ਰਤਨ ਜੌਹਰ, ਹਮੂ ਮਾਣਕ ਅਸਤ।**

ਗੁਰੂ ਨਾਨਕ ਜੀ ਤੋਂ ਲੈ ਕੇ ਗੁਰੂ ਤੇਗ਼ ਬਹਾਦਰ ਜੀ ਤਕ ਸਾਰੇ ਗੁਰੂ ਇਕ ਕੌਮ ਬਣਾਉਣ ਵੱਲ ਲੱਗੇ ਹੋਏ ਸਨ। ਗੁਰੂ ਨਾਨਕ ਜੀ ਨੇ ਆਪਣੇ ਸੇਵਕਾਂ ਵਿਚ ਜੁਰਅਤ ਭਰੀ ਤੇ ਸਮਾਜਕ, ਧਾਰਮਿਕ ਅਤੇ ਰਾਜਨੀਤਿਕ ਜੂਲੇ ਉਤਾਰਨ ਲਈ ਤਿਆਰ ਕੀਤਾ। *ਪੇਨ* ਨੇ ਲਿਖਿਆ ਹੈ ਕਿ ਇਨ੍ਹਾਂ ਉਪਦੇਸ਼ਾਂ ਕਰਕੇ ਹੀ ਗੁਰੂ ਨਾਨਕ ਜੀ ਦਾ ਉਪਦੇਸ਼ ਜ਼ਿਆਦਾ ਅਸਰਦਾਇਕ ਰਿਹਾ। *ਨਾਰੰਗ* ਫਿਰ ਲਿਖਦਾ ਹੈ ਕਿ ਗੁਰੂ ਨਾਨਕ ਜੀ ਦੇ ਉਪਦੇਸ਼ ਨੇ ਨਿਰਬਲ ਹਿੰਦੂ ਜਨਤਾ ਨੂੰ ਐਸਾ ਜਗਾਇਆ ਕਿ ਇਕ ਕੌਮ ਦੀ ਉਸਾਰੀ ਲਈ ਉਦਮ ਆਰੰਭ ਹੋਏ।

ਗੁਰੂ ਅੰਗਦ ਦੇਵ ਜੀ ਨੇ ਕੌਮ ਉਸਾਰੀ ਲਈ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕੀਤਾ ਅਤੇ ਹੁਕਮ ਮੰਨਣ ਦਾ ਚਾਅ ਕੌਮ ਵਿਚ ਭਰਿਆ। ਗੁਰੂ ਅਮਰਦਾਸ ਜੀ ਨੇ ਉਦਾਸੀ ਸੰਤਾਂ ਤੋਂ ਬਚਾਉਣ ਲਈ ਗ੍ਰਹਿਸਤ ਧਰਮ ਦੀ ਵਿਸ਼ੇਸ਼ਤਾ ਦਰਸਾਈ, ਏਕਤਾ ਲਈ ਲੰਗਰ ਦੀ ਰਸਮ ਚਲਾਈ ਅਤੇ ਪ੍ਰਚਾਰ ਦੇ ਕੰਮਾਂ ਨੂੰ ਮੰਜੀਆਂ ਥਾਪ ਕੇ ਵਿਗਿਆਨਕ ਲੀਹਾਂ ਉੱਤੇ ਕੀਤਾ। ਸੇਵਾ ਨੂੰ ਉੱਤਮ ਦਰਜਾ ਦਿੱਤਾ। ਗੁਰੂ ਰਾਮਦਾਸ ਜੀ ਨੇ ਹਰਿਮੰਦਰ ਥਾਪ ਕੇ ਨਵ-ਬਣ ਰਹੀ ਕੌਮ ਨੂੰ ਕੇਂਦਰ ਬਖਸ਼ਿਆ। ਸਿੱਖਾਂ ਵਿਚ ਤਜਾਰਤ ਕਰਨ ਦਾ ਉਤਸ਼ਾਹ ਭਰਿਆ।

ਪਹਿਲੇ ਚਾਰ ਗੁਰੂਆਂ ਦੇ ਉਪਦੇਸ਼ਾਂ ਕਾਰਨ ਸਿੱਖ ਕੌਮ ਗਵਾਂਢੀ ਕੌਮਾਂ ਨਾਲੋਂ ਵੱਖਰੀ ਦਿੱਸਣ ਲੱਗ ਪਈ ਸੀ। ਧਾਰਮਿਕ ਦ੍ਰਿਸ਼ਟੀਕੋਣਾਂ, ਸਮਾਜਕ ਰਸਮਾਂ ਅਤੇ ਰਾਜਨੀਤਿਕ ਤੌਰ ਉੱਤੇ ਸਿੱਖ ਵੱਖ ਦਿੱਸਣ ਲੱਗੇ। *ਐਲਫ਼ਿਨਸਟਨ* ਲਿਖਦਾ ਹੈ : 'ਸਿੱਖਾਂ ਦਾ ਧਰਮ ਇਹ ਤਾਂ ਸਿਖਾਂਦਾ ਸੀ ਕਿ ਅਮਨ ਨੂੰ ਕਦੀ ਹੱਥੋਂ ਨਾ ਛੱਡਿਆ ਜਾਵੇ ਤੇ ਹਰੇਕ ਨਾਲ ਸ਼ਾਂਤੀ ਵਰਤੀ ਜਾਵੇ ਪਰ ਇਹੋ ਜਿਹੇ ਪਵਿੱਤਰ ਖ਼ਿਆਲ

ਦੇਰ ਤਕ ਨਹੀਂ ਸਨ ਚੱਲ ਸਕਦੇ ਕਿਉਂਕਿ ਮੁਗ਼ਲਾਂ ਦੀ ਹਕੂਮਤ ਤੁਅੱਸਬਪੁਣੇ ਵਿਚ ਅੰਨ੍ਹੀ ਹੋ ਰਹੀ ਸੀ। ਵਧਦੀ ਤੇ ਫੁਲਦੀ ਕੌਮ ਨੂੰ ਮੁਗ਼ਲ ਬਾਦਸ਼ਾਹ ਜਹਾਂਗੀਰ ਸਹਾਰ ਨਾ ਸਕਿਆ। ਗੁਰੂ ਅਰਜਨ ਜੀ ਦੇ ਵੇਲੇ ਸਿੱਖ ਕੌਮ ਨੇ ਦੂਲਾਂਘਾ ਭਰਦੇ ਤਰੱਕੀ ਕੀਤੀ। ਸ੍ਰੀ ਅੰਮ੍ਰਿਤਸਰ ਨੂੰ ਉਸਾਰ ਕੇ ਸਿੱਖ ਕੌਮ ਦੇ ਪ੍ਰਬੰਧ ਨੂੰ ਚੰਗੀ ਤਰ੍ਹਾਂ ਸਾਂਭਿਆ। (ਗੁਰੂ) ਗ੍ਰੰਥ ਸਾਹਿਬ ਨੂੰ ਸੰਪਾਦਤ ਕਰਕੇ ਕੌਮ ਨੂੰ ਅਹਿਲ ਕਿਤਾਬ ਬਣਾ ਦਿੱਤਾ ਅਤੇ ਸ਼ਹਾਦਤ ਦੇ ਕੇ ਸਿੱਖ ਧਰਮ ਦੇ ਮੰਦਰ ਦੀਆਂ ਨੀਂਹਾਂ ਪੱਕੀਆਂ ਕਰ ਦਿੱਤੀਆਂ।

ਗੁਰੂ ਹਰਿਗੋਬਿੰਦ ਜੀ ਨੇ ਨੀਹਾਂ ਉੱਤੇ ਦੀਵਾਰਾਂ ਬਣਾਉਣ ਦਾ ਕੰਮ ਆਰੰਭਿਆ। ਕੌਮ ਵਿਚ ਸ਼ਸਤਰ ਪਿਆਰ ਭਰਿਆ। ਅਕਾਲ ਤਖ਼ਤ, ਲੋਹ ਗੜ੍ਹ ਬਣਾ ਕੇ ਕੌਮ ਵਿਚ ਵਿਸ਼ਵਾਸ ਤੇ ਆਸ ਭਰੀ। ਚਾਰ ਜੰਗਾਂ ਜਿੱਤ ਕੇ ਹੁਕਮਰਾਨਾਂ ਦਾ ਭੈ ਉਤਾਰਿਆ।

ਗੁਰੂ ਹਰਿ ਰਾਇ ਜੀ ਨੇ ਤਾਕਤ ਹੁੰਦਿਆਂ ਸ਼ਾਂਤਮਈ ਰਹਿਣ ਦਾ ਦ੍ਰਿਸ਼ ਪੇਸ਼ ਕੀਤਾ। ਔਰੰਗਜ਼ੇਬ ਦੇ ਚੜ੍ਹਦੇ ਹੜ੍ਹ ਵਿਚ ਸਿੱਖੀ ਨੂੰ ਰੁੜ੍ਹਨ ਤੋਂ ਬਚਾਇਆ। ਉਨ੍ਹਾਂ ਦੀ ਪ੍ਰੇਰਨਾ ਨਾਲ ਮਾਲਵਾ ਵੀ ਸਿੱਖੀ ਦਾ ਘਰ ਬਣਿਆ। ਇਸੇ ਮਾਲਵੇ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਪਿੱਛੋਂ ਫ਼ਰਮਾਇਆ ਸੀ ਕਿ ਇਹ ਸਾਰਾ ਇਲਾਕਾ ਉਨ੍ਹਾਂ ਦੇ ਪਿੱਛੇ ਹੈ। ਗੁਰੂ ਹਰਿਕ੍ਰਿਸ਼ਨ ਜੀ ਨੇ ਮੁਜ਼ਾਹਮਤ ਦਾ ਪ੍ਰਗਟਾਵਾ ਕੀਤਾ ਅਤੇ ਗੁਰੂ ਤੇਗ਼ ਬਹਾਦਰ ਜੀ ਨੇ ਤਾਂ ਸ਼ਹਾਦਤ ਦੇ ਕੇ ਕਲਿਯੁਗ ਵਿਚ ਇਕ ਮਹਾਨ ਸਾਕਾ ਕਰ ਵਿਖਾਇਆ। ਹਿੰਦੁਸਤਾਨ ਵਿਚ ਹਰ ਥਾਂ ਸੰਗਤਾਂ ਵੀ ਕਾਇਮ ਸਨ। ਇਕ ਤਾਰ ਨਾਲ ਸਭ ਬੱਧੇ ਹੋਏ ਸਨ। ਹੁਕਮ ਤੇ ਟੁਰਨ ਦੀ ਮਹਿਮਾ ਜਾਣਦੇ ਸਨ। ਕਈ ਸਾਧ ਵਰਗੇ ਸਿੱਖ 'ਗੁਰੂ ਦੇ ਬਚਨਾਂ' ਤੋਂ ਆਪਣੇ ਬੇਟੇ ਕੁਰਬਾਨ ਕਰ ਚੁੱਕੇ ਸਨ। ਇਤਨੇ ਬਹੁਮੁੱਲੇ ਵਿਰਸੇ ਨੂੰ ਵਿਰਾਸਤ ਵਿਚ ਪਾ ਗੁਰੂ ਗੋਬਿੰਦ ਸਿੰਘ ਜੀ ਤਖ਼ਤ ਉੱਤੇ ਬੈਠੇ।

**ਦੂਜੇ, ਮੁਗ਼ਲਾਂ ਦਾ ਰਾਜ ਢਹਿੰਦੀ ਕਲਾ ਵਿਚ** : *ਡਾਕਟਰ ਈਸ਼ਵਰੀ ਪ੍ਰਸ਼ਾਦਿ* ਔਰੰਗਜ਼ੇਬ ਦੇ ਰਾਜ ਨੂੰ 'ਉਤਰਦੀ ਲਹਿਰ' ਨਾਲ ਤੁਲਨਾ ਦੇਂਦਾ ਹੈ। ਜੋ ਰਾਜ ਸੂਰਜ ਅਕਬਰ ਵੇਲੇ ਸਿਖਰ ਉੱਤੇ ਸੀ, ਉਹ ਔਰੰਗਜ਼ੇਬ ਵੇਲੇ ਛਿਪਣ ਦੇ ਨੇੜੇ ਪੁੱਜ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਢਹਿੰਦੇ ਰਾਜ ਦੀਆਂ ਲਹਿਰਾਂ ਉੱਤੇ ਇਸ ਸਿਆਣਪ ਨਾਲ ਪੰਥ ਦੇ ਬੇੜੇ ਨੂੰ ਚਲਾਇਆ ਕਿ ਪੰਥ ਇਕ ਮਜ਼ਬੂਤ ਤਾਕਤ ਹੋ ਨਿਬੜਿਆ। ਔਰੰਗਜ਼ੇਬ ਨੇ ਇਹ ਫ਼ੈਸਲਾ ਕੀਤਾ ਸੀ ਕਿ ਇਕੋ ਧਰਮ ਦਾ ਬੋਲ-ਬਾਲਾ ਕਰਾਂਗਾ। ਉਸ ਮੰਤਵ ਲਈ ਉਸ ਨੇ ਜਥੇਬੰਦ ਤਰੀਕੇ ਨਾਲ ਜਹਾਦ ਦੀ ਲਹਿਰ ਆਰੰਭ ਕੀਤੀ ਸੀ। ਉਸ ਇਤਨੀਆਂ ਸਖ਼ਤੀਆਂ ਗਵਾਂਢੀ ਹਿੰਦੂਆਂ ਉੱਤੇ ਕੀਤੀਆਂ ਸਨ ਕਿ ਉਹ ਸਾਰੇ ਦੁਖੀ ਹੋ ਕੇ ਸਹਾਰਾ ਲੱਭਣ ਲੱਗੇ। ਆਮ ਜਨਤਾ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਵਿਚ ਵਿਸ਼ਵਾਸ ਦੀ ਕਿਰਤ ਲੱਭੀ। ਜਿਉਂ-ਜਿਉਂ ਔਰੰਗਜ਼ੇਬ ਨੇ ਤਸੀਹੇ ਦਿੱਤੇ ਤਿਉਂ-ਤਿਉਂ ਲੋਕੀਂ ਗੁਰੂ ਗੋਬਿੰਦ ਸਿੰਘ ਜੀ ਦੇ ਨੇੜੇ ਹੁੰਦੇ ਗਏ। ਔਰੰਗਜ਼ੇਬ ਦੀ ਆਪਣੀ ਧਾਰਮਿਕ ਪਾਲਿਸੀ ਨੇ ਉਸ ਦੇ ਰਾਜ ਮਹੱਲ ਨੂੰ ਖੋਖਲਾ ਕਰ ਦਿੱਤਾ। ਸਿਰਫ਼ ਇਕ ਤਕੜਾ ਧੱਕਾ ਦੇਣ ਦੀ ਲੋੜ ਸੀ ਤੇ ਉਹ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਸਿੱਖਾਂ ਨੇ ਦਿੱਤਾ। 'ਖੰਡੇ ਦੀ

ਪਉਣ' ਚਲਾਈ।

**ਤੀਜੇ, ਔਰੰਗਜ਼ੇਬ ਦਾ ਦੱਖਣ ਵਿਚ ਰੁੱਝੇ ਰਹਿਣਾ** : ਇਤਿਹਾਸ ਦਾ ਵਿਦਿਆਰਥੀ ਹੈਰਾਨੀ ਨਾਲ ਪੁੱਛਦਾ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਬਾਅਦ ਔਰੰਗਜ਼ੇਬ ਨੇ ਗੁਰੂ ਗੋਬਿੰਦ (ਸਿੰਘ) ਜੀ ਦੀ ਤਾਕਤ ਨੂੰ ਉਸੇ ਸਮੇਂ ਖ਼ਤਮ ਕਿਉਂ ਨਾ ਕੀਤਾ? ਇਕ ਤਾਂ ਇਸ ਵਾਸਤੇ ਗੁਰੂ ਗੋਬਿੰਦ (ਸਿੰਘ) ਜੀ ਦੀ ਆਯੂ ਇਤਨੀ ਛੋਟੀ ਸੀ ਕਿ ਉਹ ਕੋਈ ਖ਼ਤਰਾ ਮਹਿਸੂਸ ਨਹੀਂ ਸੀ ਕਰਦਾ; ਦੂਜੇ ਜਲਦੀ ਹੀ ਔਰੰਗਜ਼ੇਬ ਦਾ ਸਾਰਾ ਧਿਆਨ ਦੱਖਣ ਨੇ ਖਿੱਚ ਲਿਆ ਅਤੇ ਅਮਲੀ ਤੌਰ ਉੱਤੇ ਉਹ ਦੱਖਣ ਵੱਲ ਜਾ ਵੱਸਿਆ। ਇਥੋਂ ਤਕ ਕਿ ਉਸ ਨੇ ਆਪਣਾ ਹੈਡਕੁਆਰਟਰ ਵੀ ਦੱਖਣ (ਔਰੰਗਾਬਾਦ) ਬਣਾ ਲਿਆ। ਉਸ ਦੇ ਖ਼ਿਆਲ ਦੇ ਉਲਟ ਦੱਖਣ ਦੀਆਂ ਰਿਆਸਤਾਂ, ਬੀਜਾਪੁਰ, ਗੋਲਕੁੰਡਾ ਅਤੇ ਮਰਹੱਟਿਆਂ ਨੇ ਉਸ ਨੂੰ ੨੫ ਸਾਲਾਂ ਤੋਂ ਵਧ ਰੁਝਾਈ ਰੱਖਿਆ। ਜਦ ਉਹ ਦੱਖਣ ਦੀਆਂ ਮੁਹਿੰਮਾਂ ਵੱਲੋਂ ਵਿਹਲਾ ਹੋਇਆ ਅਤੇ ਦੱਖਣ ਦੇ ਸੁਪਨੇ ਤੋਂ ਜਾਗਿਆ ਤਾਂ ਰਾਜ ਦਾ ਅੰਤ ਵੀ ਨੇੜੇ ਦੇਖਿਆ। ਕੇਂਦਰ ਤੋਂ ਇਤਨੀ ਦੇਰ ਦੂਰ ਰਹਿਣ ਕਰਕੇ ਸਾਰੀਆਂ ਤਨਾਵਾਂ ਢਿੱਲੀਆਂ ਪੈ ਗਈਆਂ ਸਨ। ਹੁਣ ਔਰੰਗਜ਼ੇਬ ਇਤਨਾ ਬੁੱਢਾ ਸੀ ਕਿ ਉਨ੍ਹਾਂ ਨੂੰ ਕੱਸ ਵੀ ਨਹੀਂ ਸੀ ਸਕਦਾ। ਔਰੰਗਜ਼ੇਬ ਦੀ ਦੱਖਣ ਦੀ ਪਾਲਿਸੀ ਦੇ ਨਤੀਜੇ ਦੂਰ-ਰਸ ਸਨ। ਜੇ ਨਪੋਲੀਅਨ ਨੂੰ ਸਪੇਨ ਦੇ ਨਾਸੂਰ ਨੇ ਤਬਾਹ ਕੀਤਾ ਤਾਂ ਔਰੰਗਜ਼ੇਬ ਨੂੰ ਦੱਖਣ ਦੇ ਫੋੜੇ ਨੇ ਨਾਸ ਕਰ ਦਿੱਤਾ। *ਸਮਿਥ* ਬਹੁਤ ਸੁਹਣਾ ਲਿਖਦਾ ਹੈ ਕਿ ਦੱਖਣ ਸਿਰਫ਼ ਉਸ ਦੀ ਨਿਰੀ ਸਰੀਰਕ ਕਬਰ[1] ਹੀ ਨਾ ਬਣਿਆ ਸਗੋਂ ਉਸ ਦੇ ਰਾਜ ਦੀ ਕਬਰ ਵੀ ਸਾਬਤ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੂੰ ਚੰਗਾ ਸਮਾਂ ਮਿਲ ਗਿਆ ਅਤੇ ਉਨ੍ਹਾਂ ਇਕ ਤਕੜੀ ਜਥੇਬੰਦੀ ਬਣਾ ਲਈ। ਜਦ ਔਰੰਗਜ਼ੇਬ ਨੇ ਆਪਣਾ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ ਭੇਜਿਆ ਤਾਂ ਗੁਰੂ ਜੀ ਦੀ ਤਾਕਤ ਇਤਨੀ ਵਧੀ ਹੋਈ ਸੀ ਕਿ ਸੁਲਹ-ਸਫ਼ਾਈ ਵਾਲੀ ਪਾਲਿਸੀ ਹੀ ਅਪਣਾਉਣੀ ਠੀਕ ਸਮਝੀ।

**ਚੌਥੇ, ਲਿਤਾੜੇ ਅਤੇ ਦੁਰਕਾਰੇ ਹੋਏ ਲੋਕਾਂ ਗੁਰੂ ਸ਼ਰਨ ਲਈ** : ਗੁਰੂ ਨਾਨਕ ਜੀ ਨੇ ਨੀਵੀਆਂ ਜਾਤਾਂ ਵਾਲਿਆਂ ਨੂੰ ਅਤਿ ਪਿਆਰ ਕੀਤਾ ਸੀ। ਹੋਰ ਸਾਰੇ ਗੁਰੂ ਸਾਹਿਬਾਨ ਨੇ ਵੀ ਜਾਤਾਂ ਦਾ ਪਾੜ ਮੇਲਣ ਦੀ ਕੋਸ਼ਿਸ਼ ਕੀਤੀ ਸੀ। ਸਾਹਿਬ ਗੁਰੂ ਗੋਬਿੰਦ ਜੀ ਨੇ ਤਾਂ ਉਸ ਵਿਤਕਰੇ ਨੂੰ ਬਿਲਕੁਲ ਹੀ ਮਿਟਾ ਦਿੱਤਾ। *ਹਰੀ ਰਾਮ ਗੁਪਤਾ* ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਲਿਤਾੜੇ ਲੋਕਾਂ ਨੂੰ ਸਰਦਾਰ (Stiff Necked Hero) ਬਣਾ ਦਿੱਤਾ। ਸਭ ਲਿਤਾੜੇ ਹੋਏ ਲੋਕਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਫ਼ੌਜਾਂ ਵਿਚ ਉਤਸ਼ਾਹ ਨਾਲ ਹਿੱਸਾ ਲਿਆ। ਇਹ ਲੋਕ ਹੀ ਗੁਰੂ ਜੀ ਦੀ ਆਵਾਜ਼ ਤੇ ਬੰਦੂਕਾਂ ਅੱਗੇ ਪੈਲਾਂ ਪਾਉਂਦੇ ਆਉਂਦੇ ਸਨ। ਡੱਲੇ ਵਾਲੀ ਸਾਖੀ ਜਗਤ-ਪ੍ਰਸਿੱਧ ਹੈ ਕਿ ਗੁਰੂ ਜੀ ਦੀ ਗੋਲੀ ਦਾ ਨਿਸ਼ਾਨਾ ਬਣਨ ਲਈ ਸਿੱਖ ਇਕ ਦੂਜੇ ਨਾਲ ਝਗੜਦੇ ਸਨ।

---

1. ਔਰੰਗਜ਼ੇਬ ਦਾ ਮਕਬਰਾ ਦੱਖਣ, ਔਰੰਗਾਬਾਦ ਵਿਚ ਹੈ।

**ਪੰਜਵੇਂ, ਇਨਸਾਫ਼-ਪਸੰਦ ਮੁਸਲਮਾਨ ਗੁਰੂ ਜੀ ਦੀ ਹਿਮਾਇਤ ਉੱਤੇ** : ਔਰੰਗਜ਼ੇਬ ਦੀ ਧਾਰਮਿਕ ਪਾਲਿਸੀ ਨੂੰ ਨਿਰਾ ਗੈਰ-ਮੁਸਲਮਾਨ ਹੀ ਮਾੜਾ ਨਹੀਂ ਸਨ ਗਿਣਦੇ ਸਗੋਂ ਧਰਮੀ ਤੇ ਇਨਸਾਫ਼ਪਸੰਦ ਮੁਸਲਮਾਨ ਵੀ ਬੁਰਾ ਗਿਣਦੇ ਸਨ। *ਜੇ. ਟੀ. ਵ੍ਹੀਲਰ* ਲਿਖਦਾ ਹੈ ਕਿ ਮੱਕਾ ਦੇ ਵੱਡੇ ਖਲੀਫੇ ਨੇ ਔਰੰਗਜ਼ੇਬ ਦੇ ਭੇਜੇ ਕਾਸਦ ਨੂੰ ਮੂੰਹ ਲਗਾਣ ਤਕ ਤੋਂ ਇਨਕਾਰ ਕਰ ਦਿੱਤਾ ਸੀ। ਈਰਾਨ ਦਾ ਬਾਦਸ਼ਾਹ ਸ਼ਾਹ ਅਬਾਸ ਔਰੰਗਜ਼ੇਬ ਨੂੰ ਘਿਰਣਾ ਕਰਦਾ ਸੀ ਅਤੇ ਉਸ ਦੀ ਧਰਮ-ਅੰਧ ਨੀਤੀ ਨੂੰ ਨਿੰਦਦਾ ਸੀ। ਇਸ ਸਦੀ ਦੇ ਵਿਦਵਾਨ ਮੌਲਾਨਾ ਅਬੁਲ ਕਲਾਮ ਆਜ਼ਾਦ ਨੇ ਲਿਖਿਆ ਹੈ ਕਿ ਅਸੀਂ ਅੱਲਾਹ ਦੇ ਦਰਬਾਰ ਵਿਚ ਹਰ ਔਰੰਗਜ਼ੇਬ ਵੱਲੋਂ ਕੀਤੀ ਸਖ਼ਤੀ ਦਾ ਉੱਤਰ ਤਾਂ ਸ਼ਾਇਦ ਦੇ ਸਕੀਏ ਪਰ ਇਸ ਦਾ ਕੋਈ ਉੱਤਰ ਨਹੀਂ ਦੇ ਸਕਾਂਗੇ ਕਿ ਸਰਮਦ ਜਿਹੇ ਫ਼ਕੀਰ ਨੂੰ ਕਤਲ ਕਿਉਂ ਕੀਤਾ?

ਗੁਰੂ ਗੋਬਿੰਦ ਸਿੰਘ ਜੀ ਦੀ ਨੀਤੀ ਕਈ ਮੁਸਲਮਾਨ ਸੰਮਤੀ ਪ੍ਰਗਟ ਕਰ ਰਹੇ ਸਨ। ਸਢੌਰਾ ਦਾ ਪੀਰ ਬੁੱਧੂ ਸ਼ਾਹ ਤਾਂ ਗੁਰੂ ਜੀ ਦਾ ਸਨਮਾਨ ਪੈਗ਼ੰਬਰਾਂ ਵਾਂਗ ਹੀ ਕਰਦਾ ਸੀ। ਪਹਿਲੀ ਜੰਗ, ਭੰਗਾਣੀ ਦੇ ਯੁੱਧ ਵਿਚ ਦਿੱਤੀ ਉਸ ਦੀ ਮਦਦ ਇਤਿਹਾਸ ਵਿਚ ਇਕ ਨਾ ਭੁੱਲਣ ਵਾਲੀ ਘਟਨਾ ਹੈ। ਸਿੱਖ ਇਤਿਹਾਸ ਨੇ ਬੁੱਧੂ ਸ਼ਾਹ ਤੋਂ ਇਲਾਵਾ ਹਫ਼ੀਜ਼ ਸੈਦ ਖ਼ਾਨ, ਭੀਖਨ ਸ਼ਾਹ, ਸੱਯਦ ਬੇਗ, ਅਬਦੁੱਲਾ, ਕਾਲੇ ਖ਼ਾਨ, ਮੈਮੂ ਖ਼ਾਨ, ਪੀਰ ਬਹਾਉਲਦੀਨ, ਕਨੌਂਜ ਦੇ ਮਦਾਰ ਦਾ ਜ਼ਿਕਰ ਕੀਤਾ ਹੈ।

**ਛੇਵੇਂ, ਪੰਜਾਬ ਦਾ ਕੋਈ ਨਵਾਬ ਬਹੁਤੀ ਦੇਰ ਟਿਕ ਨਾ ਸਕਿਆ** : ੧੬੮੫ ਤੋਂ ੧੭੦੪ ਈ. ਤਕ ਪੰਜਾਬ ਵਿਚ ਵੀਹ ਸਾਲਾਂ ਵਿਚ ਇੱਕੀ ਹਾਕਮ ਬਦਲੇ। ਕੋਈ ਨਵਾਬ ਦੋ ਸਾਲ ਵੀ ਪੂਰੇ ਨਾ ਕਰ ਸਕਿਆ। ਇਤਨੀ ਛੇਤੀ ਲਾਹੌਰ ਦੇ ਹਾਕਮ ਔਰੰਗਜ਼ੇਬ ਤਬਦੀਲ ਕਰਦਾ ਸੀ ਕਿ ਪੰਜਾਬ ਕਿਸੇ ਦੀ ਪਕੜ ਵਿਚ ਨਾ ਆਇਆ।[1]

**ਵਿਰੋਧ ਵਿਚ** : ਜੇ ਗੁਰੂ ਗੋਬਿੰਦ ਸਿੰਘ ਜੀ ਦੇ ਪੱਖ ਵਿਚ ਉੱਪਰ ਲਿਖੀਆਂ ਤਾਕਤਾਂ ਕੰਮ ਕਰ ਰਹੀਆਂ ਸਨ ਤਾਂ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਨ੍ਹਾਂ ਦੇ ਵਿਰੁੱਧ ਕਈ ਤਾਕਤਾਂ ਜੁੱਟੀਆਂ ਹੋਈਆਂ ਸਨ।

*ਪਹਿਲੇ*, ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਆਦਰਸ਼ਾਂ ਦੇ ਵਿਰੁੱਧ ਸਨ। ਉਹ ਗੁਰੂ ਜੀ ਦੇ ਨਵੇਂ ਖ਼ਿਆਲਾਂ ਦੀ ਡੱਟ ਕੇ ਵਿਰੋਧਤਾ ਕਰ ਰਹੇ ਸਨ। ਰਾਜਾ ਭੀਮ ਚੰਦ ਤੇ ਹਰੀ ਚੰਦ ਤਾਂ ਕਈ ਵਾਰੀ ਗੁਰੂ ਤੇਗ਼ ਬਹਾਦਰ ਜੀ ਨੂੰ ਡਰਾਵੇ ਦੇ ਚੁੱਕੇ ਸਨ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਹ 'ਹਿੰਦੂ ਧਰਮ ਨਾਸ਼ਕ' ਕਹਿੰਦੇ ਸਨ। *ਬੈਨਰਜੀ* ਲਿਖਦਾ ਹੈ ਕਿ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਪਹਾੜੀ ਰਾਜੇ ਗੁਰੂ ਜੀ ਨੂੰ ਘਿਰਣਾ ਕਰਦੇ ਸਨ। ਗੁਰੂ ਉਸ ਧਰਮ ਦਾ ਪ੍ਰਤੀਨਿਧ ਸੀ ਜੋ ਜਨਤਾ ਵਿਚ ਭਰਾਤਰੀ ਭਾਵ ਤੇ ਸਮਦ੍ਰਿਸ਼ਟੀ ਖ਼ਿਆਲ ਭਰ ਰਿਹਾ ਸੀ। ਗੁਰੂ ਜੀ ਦੇ ਬਹੁਤੇ ਸੇਵਕ ਜੱਟ ਸਨ ਜਿਨ੍ਹਾਂ ਨੂੰ ਰਾਜਪੂਤ ਘਟੀਆ ਜਾਤ ਦੇ ਸਮਝਦੇ ਸਨ। ਸੋ ਪਹਾੜੀ ਰਾਜਿਆਂ ਦੀ ਰਾਜਨੀਤਿਕ ਵਿਸ਼ੇਸ਼ਤਾ, ਸਮਾਜਕ ਉੱਚਤਾ ਅਤੇ

1. ਵੇਰਵੇ ਲਈ 'ਪੁਰਖ ਭਗਵੰਤ' ਪੜ੍ਹੋ।

ਕੌਮੀ ਹੈਂਕੜ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਉਨ੍ਹਾਂ ਨੂੰ ਦੂਰ ਰੱਖਿਆ। ਪਹਾੜੀ ਰਾਜੇ ਦਿੱਲੀ ਦਾ ਹੁਕਮ ਬਜਾ ਲਿਆਉਣ ਵਿਚ ਫ਼ਖਰ ਮਹਿਸੂਸ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਹਰ ਕੰਮ ਉੱਤੇ ਉਹ ਨਜ਼ਰ ਰੱਖਦੇ ਸਨ ਅਤੇ ਸਿੱਖ ਸੇਵਕਾਂ ਨੂੰ ਡਰਾਂਦੇ ਧਮਕਾਂਦੇ ਵੀ ਸਨ। ਗੁਰੂ ਗੋਬਿੰਦ ਸਿੰਘ ਜੀ ਨੂੰ 'ਕੁਝ ਸਿਰ ਫਿਰਿਆਂ ਦਾ ਗੁਰੂ' ਕਹਿ ਕੇ ਬੁਲਾਇਆ ਕਰਦੇ ਸਨ।

*ਦੂਜੇ,* ਪੰਜਾਬ ਤੇ ਖ਼ਾਸ ਕਰ ਸਰਹੰਦ ਵਿਚ ਹਕੂਮਤ ਸਖ਼ਤ ਹੱਥਾਂ ਵਿਚ ਸੀ। ਪੰਜਾਬ ਕਿਸੇ ਹੱਦ ਤਕ ਆਜ਼ਾਦ ਵੀ ਸੀ। ਨਵਾਬ ਆਪਣੀ ਮਨ-ਮਾਨੀ ਕੀਤਾ ਕਰਦੇ ਸਨ। ਸਰਹੰਦ ਦਾ ਨਵਾਬ ਤਾਂ ਹਰ ਉਸ ਮੌਕੇ ਦੀ ਤਾੜ ਵਿਚ ਰਹਿੰਦਾ ਸੀ ਜਿਸ ਨਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਹਾਨੀ ਪਹੁੰਚਾਈ ਜਾ ਸਕੇ। ਪਹਾੜੀ ਰਾਜਿਆਂ ਨੂੰ ਪੰਜਾਬ ਸਰਕਾਰ ਸ਼ਹਿ ਦੇ ਕੇ ਚੁੱਕਦੀ ਰਹਿੰਦੀ ਸੀ। ਪੰਜਾਬ ਵਿਚ ਜਹਾਦ ਦੇ ਨਾਮ ਹੇਠਾਂ ਉਹ ਗੁਰੂ ਜੀ ਵਿਰੁੱਧ ਪ੍ਰਚਾਰ ਕਰਦੇ ਸਨ। ਕਬਾਇਲੀ ਤੇ ਸਰਹੱਦੀ ਇਲਾਕਿਆਂ ਦੇ ਮੁਸਲਮਾਨ ਜਹਾਦ ਵਿਚ ਸ਼ਾਮਲ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਵਿਰੁੱਧ ਲੜਦੇ ਸਨ। ਆਮ ਮੁਸਲਮਾਨੀ ਜਨਤਾ ਵਿਚ ਇਸ ਪ੍ਰਕਾਰ ਪ੍ਰਚਾਰ ਕੀਤਾ ਜਾਂਦਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਨਾਨਕ ਦਾ ਰਸਤਾ ਛੱਡ ਦਿੱਤਾ ਹੈ ਅਤੇ ਇਹ ਆਪਣਾ ਰਾਜ ਅਸਥਾਪਤ ਕਰਨਾ ਚਾਹੁੰਦਾ ਸੀ। ਇਹ ਪ੍ਰਚਾਰ ਕਰਨਾ ਜ਼ਰੂਰੀ ਸੀ, ਤਾਂ ਹੀ ਮੁਸਲਮਾਨਾਂ ਨੂੰ ਟਪਲਾ ਦਿੱਤਾ ਜਾ ਸਕਦਾ ਸੀ।

*ਤੀਸਰੇ,* ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਨਜ਼ਦੀਕੀ ਰਿਸ਼ਤੇਦਾਰ ਵੀ ਤਕੜੀ ਮੁਖ਼ਾਲਫ਼ਤ ਕਰ ਰਹੇ ਸਨ। ਧੀਰ ਮੱਲ ਤੇ ਰਾਮ ਰਾਏ ਨੇ ਤਾਂ ਮੁਖਾਲਫ਼ਤ ਕਰਨਾ ਹੀ ਨਿੱਤ ਦਾ ਕਰਮ ਬਣਾ ਲਿਆ ਸੀ। ਔਰੰਗਜ਼ੇਬ ਤੇ ਪੰਜਾਬ ਦੀ ਹਕੂਮਤ ਨੂੰ ਚੁੱਕਣ ਵਿਚ ਉਨ੍ਹਾਂ ਦਾ ਹੱਥ ਸੀ। ਪਹਾੜੀ ਰਾਜਿਆਂ ਨੂੰ ਵੀ ਉਹ ਸ਼ਹਿ ਦੇ ਰਹੇ ਸਨ। ਮਸੰਦ ਲੋਕ ਜੋ ਸੁਖ-ਰਹਿਣੀ ਜ਼ਿੰਦਗੀ ਬਤੀਤ ਕਰਨ ਦੇ ਆਦੀ ਹੋ ਚੁੱਕੇ ਸਨ, ਗੁਰੂ ਦੇ ਪ੍ਰੋਗਰਾਮ ਨਾਲ ਸੰਮਤੀ ਨਹੀਂ ਸਨ ਰੱਖਦੇ। ਉਹ ਵੀ ਪ੍ਰਚਾਰ ਕਰ ਰਹੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਦਾ ਰਸਤਾ ਛੱਡੀ ਚਲੀ ਜਾ ਰਹੇ ਹਨ। ਮਸੰਦਾਂ ਦਾ ਆਮ ਜਨਤਾ ਉੱਤੇ ਚੰਗਾ ਪ੍ਰਭਾਵ ਸੀ, ਉਨ੍ਹਾਂ ਦੇ ਪ੍ਰਚਾਰ ਨੇ ਵੀ ਕਾਫ਼ੀ ਨੁਕਸਾਨ ਪੁਚਾਇਆ।

*ਚੌਥੇ,* ਗੁਰੂ ਗੋਬਿੰਦ ਸਿੰਘ ਜੀ ਦੇ ਜ਼ਿਆਦਾ ਸੇਵਕ ਗ਼ਰੀਬ ਸਨ। ਗਿਣਤੀ ਵੀ ਘੱਟ ਸੀ ਅਤੇ ਉਹ ਉਤਸ਼ਾਹ ਨਾਲ ਪ੍ਰਚਾਰ ਤਾਂ ਕਰਦੇ ਸਨ ਪਰ ਫ਼ੌਜੀ ਕੰਮ ਵਿਚ ਹਿੱਸਾ ਨਹੀਂ ਸਨ ਲੈ ਸਕਦੇ। ਪਹਾੜੀ ਰਾਜਿਆਂ ਵਿਚੋਂ ਸਿਰਫ਼ ਰਾਜਾ ਨਾਹਨ ਹੀ ਹਮਾਇਤ ਕਰ ਰਿਹਾ ਸੀ। ਆਮ ਹਿੰਦੂ ਜਨਤਾ ਇਤਨੀ ਲਿਤਾੜੀ ਹੋਈ ਸੀ ਕਿ ਉਸ ਵਿਚ ਆਜ਼ਾਦੀ ਦੇ ਅਹਿਸਾਸ ਖ਼ਤਮ ਹੀ ਹੋ ਚੁੱਕੇ ਸਨ।

*ਪੰਜਵੇਂ,* ਨਖ਼ਸ਼ਬੰਦੀਆਂ ਦਾ ਟੋਲਾ ਜੋ ਗੁਰੂ ਅਰਜਨ ਸਾਹਿਬ ਦੇ ਸਮੇਂ ਤੋਂ ਹੀ ਸਿੱਖ ਲਹਿਰ ਦੇ ਵਿਰੁੱਧ ਸੀ, ਹੁਣ ਹੋਰ ਤਿੱਖਾ ਹੋ ਗਿਆ ਸੀ। ਉਸ ਸਮੇਂ ਸ਼ੇਖ ਅਹਿਮਦ ਸਰਹੰਦੀ ਦਾ ਪੋਤਰਾ ਖ਼ਵਾਜਾ ਮਾਸੂਮ ਗੱਦੀ 'ਤੇ ਬੈਠਾ ਸੀ। ਔਰੰਗਜ਼ੇਬ ਉਸ ਦਾ

ਇਕ ਪ੍ਰਕਾਰ ਦਾ ਮੁਰੀਦ ਹੀ ਬਣ ਗਿਆ ਸੀ। ਦੱਖਣ ਵਿਚ ਉਹ ਔਰੰਗਜ਼ੇਬ ਦਾ ਹਮ-ਰਕਾਬ ਰਿਹਾ। ਗੁਰੂ ਗੋਬਿੰਦ ਸਿੰਘ ਜੀ ਵਿਰੁੱਧ ਉਸ ਫ਼ਰਮਾਨ ਵੀ ਕਢਵਾਏ। ਜਿਸ ਜਮਸ਼ੇਦ ਖ਼ਾਨ ਨੇ ਗੁਰੂ ਗੋਬਿੰਦ ਸਿੰਘ ਜੀ ਤੇ ਨੰਦੇੜ ਵਿਖੇ ਮਾਰੂ ਹੱਲਾ ਕੀਤਾ, ਉਹ ਜ਼ਰ-ਖ਼ਰੀਦ ਤਾਂ ਜ਼ਰੂਰ ਨਵਾਬ ਸਰਹੰਦ ਦਾ ਸੀ ਪਰ ਮੁਰੀਦ ਇਸੇ ਸਰਹੰਦੀ ਦਾ ਸੀ।

ਸੋ ਗੁਰੂ ਜੀ ਦੇ ਸਾਹਮਣੇ ਸਭ ਤੋਂ ਵੱਡੀ ਸਮੱਸਿਆ ਇਹ ਹੀ ਸੀ ਕਿ ਵਿਰੋਧੀ ਸ਼ਕਤੀਆਂ ਨੂੰ ਕਿਵੇਂ ਘਟਾਇਆ ਜਾਵੇ ਅਤੇ ਪੱਖ ਵਿਚ ਕੰਮ ਕਰ ਰਹੀਆਂ ਸ਼ਕਤੀਆਂ ਨੂੰ ਵਰਤੋਂ ਵਿਚ ਲਿਆ ਕੇ ਪੰਥ ਦੀ ਉਸਾਰੀ ਕੀਤੀ ਜਾ ਸਕੇ।

## ਗੁਰੂ ਗੋਬਿੰਦ ਸਿੰਘ ਜੀ ਦਾ ਮੁੱਢਲਾ ਜੀਵਨ

"ਪਟਨਾ ਸ਼ਹਿਰ ਵਿਖੇ ਭਵ ਲਯੋ॥"

(ਬਚਿਤ੍ਰ ਨਾਟਕ)

**ਸਭ ਤੋਂ ਪਹਿਲੀ ਕੁਰਬਾਨੀ** : ਗੁਰੂ ਗੋਬਿੰਦ ਸਿੰਘ ਜੀ ਪਹਿਲੇ ਗੁਰੂ ਹਨ, ਜਿਨ੍ਹਾਂ ਨੇ ਆਤਮ ਕਥਾ ਲਿਖੀ ਹੈ[1], ਉਸ ਵਿਚ ਉਹ ਫ਼ਰਮਾਂਦੇ ਹਨ : "ਹੇਮ ਕੁੰਟ ਪਰਬਤ ਉੱਤੇ ਬੈਠਾ ਮੈਂ ਤਪੱਸਿਆ ਕਰ ਰਿਹਾ ਸਾਂ। ਇਤਨੀ ਤਪੱਸਿਆ ਕੀਤੀ ਕਿ ਵਾਹਿਗੁਰੂ ਅਤੇ ਮੇਰੇ ਦਰਮਿਆਨ ਪਾਲ ਟੁੱਟ ਗਈ। ਵਾਹਿਗੁਰੂ ਨਾਲ ਅਭੇਦ ਹੋ ਗਿਆ। ਉਸ ਜੁੜੀ ਹੋਈ ਅਵਸਥਾ ਵਿਚ ਵਾਹਿਗੁਰੂ ਨੇ ਹੁਕਮ ਕੀਤਾ ਕਿ ਸੰਸਾਰ ਉੱਤੇ ਜਾਓ। ਮੇਰਾ ਚਿੱਤ ਨਹੀਂ ਸੀ ਕਿ ਮੈਂ ਸੰਸਾਰ ਉੱਤੇ ਆਵਾਂ ਪਰ ਜਦ ਉਨ੍ਹਾਂ ਹੁਕਮ ਦਿੱਤਾ ਤਾਂ ਮੈਂ ਕਲਿਯੁਗ ਵਿਚ ਜਨਮ ਲਿਆ।[2] ਵਾਹਿਗੁਰੂ ਨੇ ਦੱਸਿਆ ਕਿ ਜਿਤਨੇ ਹੀ ਅਵਤਾਰ, ਪੀਰ, ਪੈਗ਼ੰਬਰ ਭੇਜੇ ਹਨ ਉਨ੍ਹਾਂ ਆਪਣਾ ਹੀ ਨਾਮ ਜਪਾਣਾ ਸ਼ੁਰੂ ਕਰ ਦਿੱਤਾ ਸੀ। 'ਸਭ ਆਪਨੀ ਆਪਨੀ ਉਰਝਾਨਾ। ਪਾਰਬ੍ਰਹਮ ਨਾ ਕਿਨਹੂ ਜਾਨਾ।' ਸੋ ਤੁਸੀਂ ਹੁਣ ਸੰਸਾਰ ਵਿਚ ਜਾ ਕੇ ਧਰਮ ਚਲਾਵੋ, ਸੰਤਾਂ ਨੂੰ ਨਾਲ ਲਵੋ ਅਤੇ ਦੋਖੀਆਂ ਨੂੰ ਮਾਰ-ਮੁਕਾਉਣ ਦਾ ਉਪਰਾਲਾ ਕਰਨ ਲਈ ਪੰਥ ਸਾਜੋ।" ਗੁਰੂ ਗੋਬਿੰਦ ਸਿੰਘ ਜੀ ਨੇ ਉਸ ਪ੍ਰਾਪਤ ਹੋਈ ਚੀਜ਼ ਨੂੰ ਛੱਡ ਦਿੱਤਾ ਜਿਸ ਲਈ ਰਿਸ਼ੀ-ਮੁਨੀ ਤੜਪ ਰਹੇ ਸਨ, ਅਤੇ ਜਨਮ ਲਿਆ। ਸਭ ਤੋਂ ਪਹਿਲੀ ਕੁਰਬਾਨੀ ਇਹ ਹੀ ਆਖੀ ਜਾ ਸਕਦੀ ਹੈ।

**ਪ੍ਰਕਾਸ਼** : ਉਧਰ ਹੇਮਕੁੰਟ ਤਾਂ ਗੁਰੂ ਗੋਬਿੰਦ ਸਿੰਘ ਜੀ ਤਪੱਸਿਆ ਕਰ ਰਹੇ ਸਨ ਤਾਂ ਇਧਰ ਸੰਸਾਰ ਵਿਚ ਮਾਤਾ ਗੁਜਰੀ ਜੀ ਤੇ ਗੁਰੂ ਤੇਗ਼ ਬਹਾਦਰ ਤਪੱਸਿਆ ਵਿਚ ਜੁੱਟੇ ਹੋਏ ਸਨ। ਉਸ ਮਹਾਨ ਆਤਮਾ ਦਾ ਗੁਰੂ ਤੇਗ਼ ਬਹਾਦਰ ਜੀ ਦੇ ਘਰ ੨੨ ਦਸੰਬਰ, ੧੬੬੬ ਨੂੰ ਪਟਨਾ ਵਿਖੇ ਪ੍ਰਕਾਸ਼ ਹੋਇਆ। ਗੁਰੂ ਤੇਗ਼ ਬਹਾਦਰ ਉਨ੍ਹਾਂ ਦਿਨਾਂ ਵਿਚ ਢਾਕਾ ਵਿਚ ਸਨ।

---

1. Auto-biography.
2. ਚਿਤ ਨ ਭਇਓ ਹਮਰੋ ਆਵਨ ਕਉ।
   ਚੁਭੀ ਰਹੀ ਸੁਰਤਿ ਪ੍ਰਭ ਚਰਨਨ ਮਹਿ।

ਪੀਰ ਭੀਖਣ ਸ਼ਾਹ ਸਾਥੀਆਂ ਸਮੇਤ ਪਟਨਾ ਹੀ ਦਰਸ਼ਨਾਂ ਨੂੰ ਆਇਆ। ਉਸ ਨੇ ਜਦ ਦੋ ਕੂਜ਼ੇ, ਇਕ ਵਿਚ ਦੁੱਧ ਅਤੇ ਦੂਜੇ ਵਿਚ ਪਾਣੀ (ਦੁੱਧ ਦਾ ਭਾਵ ਹਿੰਦੂ ਤੇ ਪਾਣੀ ਦਾ ਮੁਸਲਮਾਨ) ਅੱਗੇ ਰੱਖੇ ਤਾਂ ਆਪ ਜੀ ਨੇ ਪਹਿਲਾਂ ਦੋਵਾਂ ਉੱਤੇ ਹੀ ਹੱਥ ਰੱਖੇ ਤੇ ਫਿਰ ਦੋਵੇਂ ਹੀ ਡੋਲ੍ਹ ਦਿੱਤੇ। ਗੁਰੂ ਇਹ ਦਰਸਾਉਣ ਆਏ ਸਨ ਕਿ ਧਰਮ ਦੀ ਜੈ ਦੀ ਲੋੜ ਹੈ ਅਤੇ ਧਰਮ ਦੇ ਕਾਜ਼ਿਆਂ (ਬੰਦਸ਼ਾਂ) ਵਿਚੋਂ ਕੱਢਣ ਨਾਲ ਜੀਅ ਦਾ ਕਲਿਆਨ ਹੋ ਸਕਦਾ ਹੈ।

**ਬਾਲ ਜੀਵਨ** : ਗੁਰੂ ਤੇਗ਼ ਬਹਾਦਰ ਜੀ ਤਾਂ ਆਸਾਮ ਤੋਂ ਪਟਨਾ ਕੁਝ ਦਿਨ ਰਹਿ ਕੇ ਵਾਪਸ ਪੰਜਾਬ ਆ ਗਏ ਪਰ ਗੋਬਿੰਦ ਸਿੰਘ ਜੀ ਉਥੇ ਪਟਨੇ ਹੀ ਰਹੇ। ਬਾਲਪਨ ਪਟਨੇ ਸ਼ਹਿਰ ਵਿਚ ਹੀ ਗੁਜ਼ਾਰਿਆ। ਪਟਨਾ ਵੀ ਮੁਗ਼ਲਾਂ ਦਾ ਇਕ ਕੇਂਦਰ ਸੀ।[1]

ਗੁਰੂ ਜੀ ਨੇ ਆਪਣੇ ਅਗਲੇ ਪ੍ਰੋਗਰਾਮ ਦੀ ਤਿਆਰੀ ਉਥੋਂ ਹੀ ਆਰੰਭ ਦਿੱਤੀ। ਛੋਟੇ-ਛੋਟੇ ਬੱਚਿਆਂ ਨੂੰ ਬਾਹਰ ਲਿਜਾ ਕੇ ਉਹ ਖੇਡਾਂ ਖੇਡਦੇ। ਦੋ ਹਿੱਸਿਆਂ ਵਿਚ ਸਾਥੀਆਂ ਨੂੰ ਵੰਡ ਕੇ ਨਕਲੀ ਝੂਠੀ ਲੜਾਈਆਂ ਕਰਾਉਂਦੇ। ਜਿੱਤਣ ਵਾਲੀ ਟੀਮ ਨੂੰ ਇਨਾਮ ਦੇਂਦੇ। ਕਈ ਵਾਰੀ ਮਾਤਾ ਗੁਜਰੀ ਹੱਥੋਂ ਵੀ ਇਨਾਮ ਦਿਵਾਂਦੇ। ਸਾਥੀਆਂ ਵਿਚ ਜੁਰਅਤਿ ਭਰਦੇ। ਸਾਥੀਆਂ ਨੂੰ ਰਾਹ ਲੰਘਦੇ ਨਵਾਬਾਂ ਦੇ ਚੀਂਡੇ (ਮੂੰਹ ਬਣਾਉਣ) ਲਈ ਕਹਿੰਦੇ। ਕਈ ਵਾਰੀ ਸ਼ਿਕਾਇਤਾਂ ਹੋਈਆਂ ਪਰ ਗੁਰੂ ਜੀ ਹੋਰ ਤੇਜ਼ ਹੋ ਕੇ ਨਵਾਬਾਂ, ਹਾਕਮਾਂ, ਫ਼ੌਜਦਾਰਾਂ ਤੇ ਮੁਕੱਦਮਾਂ ਨੂੰ ਛੇੜਦੇ। ਪਟਨਾ ਦੀ ਸੰਗਤ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਆਨੰਦਪੁਰ ਬਾਲਕ ਨੂੰ ਸਮਝਾਉਣ ਲਈ ਲਿਖਿਆ ਤੇ ਉਨ੍ਹਾਂ ਸਗੋਂ ਹੁਕਮਨਾਮਾ ਭੇਜਿਆ : ਜੋ ਗੋਬਿੰਦ ਕੀਆ ਭਲਾ ਕੀਆ, ਅਵਲ ਤੋ ਸਰਕਾਰੀ ਅਹਿਲਕਾਰ ਕੋ ਸਲਾਮ ਨਹੀਂ ਕਹਿਣਾ। ਅਗਰ ਆਇ ਹੀ **ਬੈਠੇ ਤੋ ਪਾਂਵਦੀ ਦੇਣੀ, ਸਿਰਹਾਂਦੀ ਨਹੀਂ ਦੇਣੀ**।

ਵਹਿਮਪ੍ਰਸਤੀ ਦੇ ਵਿਰੁੱਧ ਵੀ ਗੁਰੂ ਜੀ ਬੋਲਦੇ ਤੇ ਫ਼ਜ਼ੂਲ ਰਸਮਾਂ ਦਾ ਮਖੌਲ ਉਡਾਂਦੇ। ਗੰਗਾ ਵਿਚ ਨਹਾ ਰਹੇ ਪੰਡਤਾਂ ਦੇ ਪਾਣੀ ਨਾਲ ਭਰੇ ਹੋਏ ਕਰਮੰਡਲ ਡੋਲ੍ਹ ਆਉਂਦੇ। ਪੰਡਿਤ ਚੀਕਦੇ, ਚਿਲਾਂਦੇ, ਰੋਸ ਮਨਾਂਦੇ ਪਰ ਗੁਰੂ ਜੀ ਕਿਲਕਿਲੀ ਮਾਰ ਦੂਰ ਖੜ੍ਹੇ ਹੋ ਜਾਂਦੇ। ਇਹ ਨਕਲੀ ਜੰਗਾਂ, ਹੁਕਮਰਾਨਾਂ ਦੇ ਚੀਂਡੇ, ਪਾਣੀ ਦੇ ਭਰੇ ਕਰਮੰਡਲ ਉਲਟਾਣੇ, ਸਭ ਆਉਣ ਵਾਲੇ ਸਮੇਂ ਲਈ ਤਿਆਰੀਆਂ ਸਨ। ਇਹ ਛੋਟੇ ਕਦਮ ਹੀ ਬਾਅਦ ਵਿਚ ਮਹਾਨ ਤੂਫ਼ਾਨ ਬਣੇ।

**ਅਨੰਦਪੁਰ** : ਗੁਰੂ ਤੇਗ਼ ਬਹਾਦਰ ਜੀ ਨੇ ਸੰਨ ੧੬੭੨ ਨੂੰ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਸੱਦ ਘੱਲਿਆ। ਪਟਨਾ ਤੋਂ ਦਾਨਾਪੁਰ, ਬਕਸਰ, ਛੋਟਾ ਮਿਰਜ਼ਾਪੁਰ ਤੋਂ ਹੁੰਦੇ ਹੋਏ ਬਨਾਰਸ ਪੁੱਜੇ। ਜੌਨਪੁਰ ਤੋਂ ਭਾਈ ਗੁਰਬਖ਼ਸ਼ ਜੀ ਸੰਗਤਾਂ ਸਮੇਤ ਦਰਸ਼ਨਾਂ

---

1. ਪਟਨਾ ਸਾਹਿਬ ਦੇ ਕਈ ਨਾਂ ਪਏ। ਅੱਗ, ਪਾਣੀ ਤੇ ਆਪਸੀ ਫੁੱਟ ਕਾਰਨ ਕਈ ਵਾਰੀ ਪਟਨਾ ਬਰਬਾਦ ਹੋਇਆ। ਕੁਝ ਨਾਂ ਇਹ ਹਨ : ਪਾਟਲੀ ਪੁੱਤਰ, ਪਾਟਲੀ ਬੋਥਾ, ਪੁਸ਼ਪਪੁਰ, ਕੁਸਮਪੁਰ, ਕੁਸਾਮਾਵਤੀ, ਮੋਰੀਆ ਨਗਰ, ਪਟਲਾ, ਪਟਨਾ, ਗਾਜ਼ੀਆਬਾਦ ਆਦਿ।

ਨੂੰ ਆਏ। ਫਿਰ ਅਲਾਹਾਬਾਦ, ਲਖਨਊ ਪੁੱਜੇ। ਲਖਨਊ ਤਕਰੀਬਨ ਦੋ ਮਹੀਨੇ ਰਹੇ। ਫਿਰ ਕਾਨ੍ਹਪੁਰ, ਬਿਠੂਰ, ਆਗਰੇ, ਮਥਰਾ ਬਰੇਲੀ, ਨਾਨਕ ਮਤਾ, ਹਰਦੁਆਰ, ਸਹਾਰਨਪੁਰ, ਲਖਨੌਰ ੧੬੭੨ ਦੇ ਅਖ਼ੀਰ ਪੁੱਜੇ। ਉਥੋਂ ਘੁੜਾਮ, ਭੀਖਨ ਸ਼ਾਹ ਨੂੰ ਮਿਲ ਕੇ ਮਨੀਮਾਜਰਾ, ਰੋਪੜ ਤੋਂ ਕੀਰਤਪੁਰ ਪੁੱਜੇ। ਆਪ ਜੀ ਨੂੰ ਭਾਂਤ-ਭਾਂਤ ਦੀ ਵਿੱਦਿਆ ਦੇਣ ਦਾ ਇੰਤਜ਼ਾਮ ਕੀਤਾ ਗਿਆ।[1] ਫ਼ਾਰਸੀ, ਬ੍ਰਿਜ, ਸੰਸਕ੍ਰਿਤ ਤੇ ਹੋਰ ਭਾਸ਼ਾਵਾਂ ਪੜ੍ਹਾਈਆਂ ਗਈਆਂ। ਬੰਸਾਵਲੀ ਨਾਮਾ ਵਾਲਾ ਲਿਖਦਾ ਹੈ ਕਿ ਭਾਈ ਹਰ ਜਸਰਾਇ ਜੀ ਨੇ ਅੱਖਰੀ ਵਿੱਦਿਆ ਤੇ ਹੋਰ ਵਿੱਦਿਆ ਦਿੱਤੀ :

"ਹਰਿ ਜਸਰਾਇ ਸਿਖ ਇਕ ਬ੍ਰਹਮਨ।
ਗੁਰਮੁਖੀ ਫ਼ਾਰਸੀ ਸ਼ਾਸਤਰੀ ਪੜ੍ਹਿਆ ਜੈਮਨ।
ਉਸ ਪਾਸੋਂ ਸਾਹਿਬ ਗੁਰਮੁਖੀ ਅਖਰ ਸਿਖੇ।
ਸੋ ਪ੍ਰੀਤਿ ਨਾਲ ਦਸੇ ਸਿਖਣੇ ਦੇ ਲਿਖੇ।"

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਖ਼ਾਸ ਅਧਿਐਨ ਕਰਾਇਆ ਗਿਆ। ਸ਼ਸਤ੍ਰ-ਵਿੱਦਿਆ ਵਿਚ ਗੁਰੂ ਜੀ ਨੇ ਨਿਪੁੰਨਤਾ ਹਾਸਲ ਕੀਤੀ। ਭਾਈ ਬਜਰ ਸਿੰਘ ਸ਼ਾਹਦਰਾ ਵਾਲੇ ਸਿਖਾਲਦੇ ਸਨ।

**ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ** : ਗੁਰੂ ਗੋਬਿੰਦ ਸਿੰਘ ਜੀ ਦੀ ਆਯੂ ਨੌਂ ਸਾਲ ਦੀ ਸੀ ਕਿ ਪਿਤਾ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਆਪ ਨੂੰ ਸ਼ਹਾਦਤ ਲਈ ਪੇਸ਼ ਕੀਤਾ। ਗੁਰੂ ਗੋਬਿੰਦ (ਸਿੰਘ) ਜੀ ਨੇ ਪ੍ਰਸੰਨਚਿਤ ਆਪਣੇ ਪਿਤਾ ਨੂੰ ਜਾਣ ਦੀ ਆਗਿਆ ਦਿੱਤੀ। ਜ਼ਰਾ ਵੀ ਢਿੱਲ ਨਾ ਦਿਖਾਣੀ, ਇਹ ਕਿਸੇ ਮਹਾਨ ਆਤਮਾ ਦਾ ਹੀ ਕਰਤੱਵ ਸੀ। ਗੁਰੂ ਜੀ ਜ਼ਰਾ ਨਾ ਡੋਲੇ ਸਗੋਂ ਉਨ੍ਹਾਂ ਦੇ ਵਿਸ਼ਵਾਸ ਵਿਚ ਪਰਪੱਕਤਾ ਆਈ।

ਗੁਰੂ ਤੇਗ਼ ਬਹਾਦਰ ਜੀ ੧੧ ਨਵੰਬਰ ੧੬੭੫ ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤੇ ਗਏ ਅਤੇ ਗੁਰੂ ਗੱਦੀ ਦੀ ਜ਼ਿੰਮੇਵਾਰੀ ਆਪ ਜੀ ਨੇ ਸੰਭਾਲੀ।

## ਗੁਰੂ ਜੀਵਨ

**ਵਾਹ ਗੁਰੂ ਗੋਬਿੰਦ, ਗਾਜ਼ੀ, ਸਬਲ, ਜਿਨ ਸਿੰਘ ਜਗਾਏ।**

**ਕੇਸ ਰੱਖਣ ਦਾ ਹੁਕਮ** : ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦੀ ਖ਼ਬਰ ਭਾਈ ਜੈਤਾ ਜੀ ਨੇ ਸੁਣਾਈ ਤਾਂ ਆਪ ਜੀ ਨੇ ਹੁਕਮ ਦਿੱਤਾ "ਕੇਸ ਸਾਡੀ ਮੁਹਰ ਹੈ।" ਕੇਸ ਰੱਖਣ ਦਾ ਹੁਕਮ ਦੇ ਕੇ ਜਥੇਬੰਦੀ ਪੱਕੇ ਪੈਰਾਂ ਉੱਤੇ ਖੜ੍ਹੀ ਕਰ ਦਿੱਤੀ। ਨਿੱਤ ਦੇ ਪ੍ਰੋਗਰਾਮ ਦੀ ਨਵੇਂ ਸਿਰੇ ਤੋਂ ਘਾੜਤ ਘੜੀ। ਸਾਰੇ ਪਾਸੇ ਹੁਕਮਨਾਮੇ ਭੇਜੇ ਕਿ ਸ਼ਸਤਰ ਚਲਾਉਣੇ ਸਿੱਖਣ ਤੇ ਅਨੰਦਪੁਰ ਸ਼ਸਤਰ ਭੇਜਣ।

**ਅਨੰਦਪੁਰ ਸਾਹਿਬ ਵਿਚ ਤਿਆਰੀਆਂ** : ਅਨੰਦਪੁਰ ਸਾਹਿਬ ਹੀ ਸਿੱਖਾਂ ਨੇ ਨਕਲੀ ਜੰਗਾਂ ਕਰਾਣੀਆਂ ਸ਼ੁਰੂ ਕਰ ਦਿੱਤੀਆਂ। ਹਰ ਪਾਸੇ ਤੋਂ ਜੋਧਿਆਂ ਨੇ ਆ ਕੇ ਗੁਰੂ ਜੀ ਦੀ ਸ਼ਰਨ ਲਈ। ਜੁਰਅਤਿ ਦਾ ਭਾਵ ਭਰਨ ਲਈ ਵਾਰਾਂ ਸੁਣਾਈਆਂ।

---

1. ਭਾਂਤ ਭਾਂਤ ਕੀ ਦੀਨੀ ਸਿਛਾ।

ਅਨੰਦਪੁਰ ਦੀਆਂ ਪਹਾੜੀਆਂ ਵਿਚ ਆਪ ਜੀ ਸ਼ਿਕਾਰ ਖੇਡਣ ਜਾਂਦੇ। ਆਪ ਜੀ ਨੇ ਸਾਰੇ ਬਾਘ ਚੁਣ-ਚੁਣ ਕੇ ਮਾਰੇ ਤੇ ਨਾਮ ਲੈਣ ਨੂੰ ਵੀ ਜੰਗਲੀ ਜਾਨਵਰ ਨਾ ਰਿਹਾ। ਸਿੱਖਾਂ ਵਿਚ ਦਲੇਰੀ ਦਾ ਭਾਵ ਜਾਗ ਪਿਆ। ਚੰਗੇ ਜਵਾਨਾਂ ਦੀ ਫ਼ੌਜ ਤਿਆਰ ਹੋ ਗਈ। ਇਹ ਪ੍ਰੋਗਰਾਮ ਕੁਝ ਸਾਲ ਚਲਦਾ ਰਿਹਾ।

**ਰਣਜੀਤ ਨਗਾਰਾ** : ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਅਨੰਦਗੜ੍ਹ ਕਿਲ੍ਹੇ ਦੀ ਉਸਾਰੀ ਕੀਤੀ। ਦੋ ਦਰਿਆਵਾਂ ਵਿਚਕਾਰ ਖ਼ਾਲੀ ਥਾਂ ਦੇਖ ਕੇ ਪੱਥਰ ਸੁੱਟ ਕੇ ਕਿਲ੍ਹਾ ਬਣਾ ਦਿੱਤਾ। ੨ ਅਪ੍ਰੈਲ ੧੬੮੯ ਨੂੰ ਵਿਸਾਖੀ ਵਾਲੇ ਦਿਨ ਰਾਜਾ ਰਤਨ ਰਾਇ (ਆਸਾਮ) ਦੇ ਹੁੰਦਿਆਂ ਹੀ ਨਗਾਰਾ ਅਸਥਾਪਣ ਕਰ ਦਿੱਤਾ। ਜਦ ਪਹਿਲੀ ਵਾਰ ਭੀਮ ਚੰਦ ਆਇਆ ਸੀ ਤਾਂ ਨਗਾਰਾ ਵੱਜ ਰਿਹਾ ਸੀ। ਜਦ ਵੀ ਗੁਰੂ ਗੋਬਿੰਦ ਸਿੰਘ ਜੀ ਦਰਬਾਰ ਵਿਚ ਆਂਦੇ ਜਾਂ ਜਾਂਦੇ, ਨਗਾਰਾ ਵੱਜਦਾ। ਇਸ ਨਗਾਰੇ ਅਸਥਾਪਣ ਦੀ ਇਤਨੀ ਮਹੱਤਤਾ ਹੈ ਕਿ *ਮੈਕਰੇਗਰ* ਨੇ ਇਹ ਦੇਖ ਕੇ ਹੀ ਲਿਖ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਨੇ ਇਕ ਰਾਜ ਬਣਾ ਲਿਆ ਸੀ। ਔਰੰਗਜ਼ੇਬ ਵੀ ਇਸ ਨਗਾਰੇ ਤੇ ਬਹੁਤ ਦੁਖੀ ਹੋਇਆ ਸੀ। ਜੋ ਔਰੰਗਜ਼ੇਬ ਆਪਣੇ ਪੁੱਤਰ ਦੇ ਨਗਾਰਾ ਵਜਾਉਣ 'ਤੇ ਗੁੱਸੇ ਹੋ ਸਕਦਾ ਸੀ, ਉਹ ਗੁਰੂ ਦੇ ਨਗਾਰੇ ਵਜਾਉਣ ਨੂੰ ਕਦ ਸਹਾਰ ਸਕਦਾ ਸੀ? ਖ਼ੁਫ਼ੀਆ ਨੇ ਔਰੰਗਜ਼ੇਬ ਨੂੰ ਕਾਬਲ ਤੋਂ ਲਿਖਿਆ ਸੀ ਕਿ ਸ਼ਹਿਜ਼ਾਦਾ ਮੁਅੱਜ਼ਮ (ਪਿੱਛੋਂ ਬਹਾਦਰ ਸ਼ਾਹ) ਨੇ ਨਵਾਬੀ ਸੰਭਾਲਣ ਵੇਲੇ ਚਾਰ ਨਗਾਰੇ ਵਜਾਏ ਸਨ। ਔਰੰਗਜ਼ੇਬ ਨੇ ਆਪਣੇ ਪੁੱਤਰ ਨੂੰ ਲਿਖਿਆ ਸੀ : "ਤੈਨੂੰ ਦਰਬਾਰ ਵਿਚ ਦਾਖ਼ਲ ਹੁੰਦਿਆਂ ਸਿਰਫ਼ ਚਾਰ ਢੋਲ ਹੀ ਵਜਾਉਣੇ ਚਾਹੀਦੇ ਹਨ। ਜਿਸ ਵੇਲੇ ਅੱਲਾਹ ਤੈਨੂੰ ਤਖ਼ਤ ਨਸੀਬ ਕਰੇਗਾ ਤਾਂ ਰੱਜ ਕੇ ਨਗਾਰੇ ਵਜਾ ਲਵੀਂ।"

*ਭਾਈ ਸੇਵਾ ਰਾਮ ਜੀ ਨੇ ਵੀ ਇਹ ਹੀ ਲਿਖਿਆ ਹੈ ਕਿ, "ਜੋ ਸਿੱਖ ਮਾਇਆ ਭੇਟ ਲਿਆਵੈ ਤਿਸ ਕਉ ਐਸੀ ਖ਼ੁਸ਼ੀ ਨ ਮਿਲੈ ਜੈਸੀ ਖ਼ੁਸ਼ੀ ਸ਼ਸਤਰ ਭੇਟ ਲਿਆਵੈ ਤਿਸ ਕਉ ਮਿਲੇ। ਸ਼ਸਤਰ ਦੇਖ ਪ੍ਰਸੰਨ ਹੋਵਹਿ।"*

**ਅਨੰਦਪੁਰ ਦਾ ਲੰਗਰ** : ਰਣਜੀਤ ਨਗਾਰੇ ਬਾਅਦ ਦੂਜਾ ਹੁਕਮ ਆਪ ਜੀ ਨੇ ਇਹ ਦਿੱਤਾ ਕਿ ਅਨੰਦਪੁਰ ਵਿਚ ਕੋਈ ਆਪਣਾ ਵੱਖ ਚੁੱਲ੍ਹਾ, ਚੌਕਾ ਨਹੀਂ ਰੱਖ ਸਕਦਾ। ਸਾਰੇ ਇਕ ਥਾਵੇਂ ਲੰਗਰ ਛਕਣਗੇ। ਹਾਂ, ਲੰਗਰ ਭਾਵੇਂ ਕਈ ਹੋ ਸਕਦੇ ਸਨ ਤੇ ਹਰ ਲੰਗਰ ਦਾ ਇਕ ਇੰਚਾਰਜ ਵੀ ਨਿਯਤ ਕਰ ਦਿੱਤਾ। ਸ਼ਹਿਰ ਤਾਂ ਪਹਿਲਾਂ ਕਈ ਗੁਰੂ ਸਾਹਿਬਾਨ ਨੇ ਵਸਾਏ ਸਨ ਪਰ ਉਥੇ ਕੋਈ ਐਸਾ ਹੁਕਮ ਨਹੀਂ ਸੀ। ਉੱਚੀਆਂ ਜਾਤਾਂ ਵਾਲੇ ਆਪਣੀ ਰੋਟੀ ਵੱਖ ਚੁੱਲ੍ਹੇ ਪਕਾ ਲੈਂਦੇ ਸਨ। ਐਸੀ ਮਰਯਾਦਾ ਚਲਦੀ ਦੇਖ ਹੀ ਇਕ ਪਰਮਾਨੰਦ ਨਾਂ ਦਾ ਪੰਡਿਤ ਪਹਾੜੀ ਰਾਜਿਆਂ ਪਾਸ ਨੱਸ ਗਿਆ ਸੀ ਤੇ ਭੀਮ ਚੰਦ ਨੂੰ ਬਹੁਤ ਚੁੱਕਿਆ ਸੀ ਕਿ ਧਰਮ ਦੀ ਗਿਲਾਨੀ ਹੋ ਰਹੀ ਹੈ। ਸਿੱਖ ਇਤਿਹਾਸ ਵਿਚ ਉਸੇ ਨੂੰ 'ਪੱਮਾ' ਕਰ ਕੇ ਲਿਖਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਲੰਗਰ ਦੀ ਮਰਯਾਦਾ ਆਪ ਬੰਨ੍ਹੀ ਤੇ ਉਚੇਚੇ ਹੁਕਮ ਕੀਤੇ। ਲੰਗਰ ਕਿਸੇ ਵਿਅਕਤੀ ਦਾ ਨਹੀਂ, ਲੰਗਰ ਗੁਰੂ ਦਾ ਹੈ। ਬਗ਼ੈਰ ਲੰਗਰ ਛਕੇ ਦਰਸ਼ਨ

ਨਹੀਂ ਹੋਣਗੇ। ਜੋ ਵੀ ਲੰਗਰ ਇਸ ਲਈ ਨਾ ਛਕੇ ਕਿ ਇਥੇ ਊਚ-ਨੀਚ, ਸ਼ੂਦਰ-ਬ੍ਰਾਹਮਣ ਇਕੱਠੇ ਖਾਂਦੇ ਹਨ; ਉਸ ਨੂੰ ਸਿੱਖ ਨਾ ਜਾਣਿਆ ਜਾਏ। ਜਦ ਵੀ ਲੰਗਰ ਵਰਤਾਇਆ ਜਾਏ ਅਰਦਾਸ ਤੇ ਸ਼ੁਕਰ ਕੀਤਾ ਜਾਏ। ਲੰਗਰ ਛਕਣ ਉਪਰੰਤ ਸੁਖਮਨੀ ਸਾਹਿਬ ਦੀ ਛੇਵੀਂ ਅਸ਼ਟਪਦੀ ਦੀ ਪਹਿਲੀ ਪਉੜੀ :

"ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ॥"

ਰਲ ਕੇ ਪੜ੍ਹੀ ਜਾਏ। ਲੰਗਰ ਛਕਣ ਉਪਰੰਤ ਕੋਈ ਨਾਲ ਗ੍ਰਹਿ ਵਿਖੇ ਨਾ ਲੈ ਜਾਏ। ਭੁੱਖੇ ਨੂੰ ਆਦਰ ਨਾਲ ਲੰਗਰ ਵਿਚ ਬਿਠਾ ਛਕਾਇਆ ਜਾਏ।

**ਵਿੱਦਿਆ, ਸਾਹਿਤ ਤੇ ਸੰਗੀਤ ਕੇਂਦਰ** : ਔਰੰਗਜ਼ੇਬ ਨੇ ਰਾਗ ਦੀ ਮਨਾਹੀ ੧੬੭੦ ਵਿਚ ਹੀ ਕਰ ਦਿੱਤੀ ਸੀ। ਪਰ ਗੁਰੂ ਘਰ ਵਿਚ ਕੀਰਤਨ ਪ੍ਰਧਾਨ ਹੈ। ਸੋ ਸਭ ਪ੍ਰਸਿੱਧ ਰਾਗੀ ਅਨੰਦਪੁਰ ਹੀ ਆ ਟਿਕੇ। ਗੁਰੂ ਜੀ ਆਪ ਜੋੜੀ (ਤਬਲਾ) ਅਤੇ ਤਾਊਸ ਬਹੁਤ ਹੀ ਸੁੰਦਰ ਵਜਾਉਂਦੇ ਸਨ। ੧੬੯੦ ਈ: ਵਿਚ ਜਦ ਔਰੰਗਜ਼ੇਬ ਨੇ ਸੰਸਕ੍ਰਿਤ ਦੇ ਸਭ ਕੇਂਦਰ, ਪਾਠਸ਼ਾਲਾਵਾਂ ਹੁਕਮ ਦੇ ਕੇ ਬੰਦ ਕਰ ਦਿੱਤੀਆਂ ਤਾਂ ਸਭ ਵਿਦਵਾਨ ਅਨੰਦਪੁਰ ਹੀ ਆ ਟਿਕੇ। ਮਹਾਰਾਜ ਨੇ ਸਭ ਨੂੰ ਆਦਰ ਦਿੱਤਾ। ਜੋ ਵੀ ਅਨੰਦਪੁਰ ਆਉਂਦਾ ਉਸ ਨੂੰ ਵਿੱਦਿਆ ਪ੍ਰਦਾਨ ਹੁੰਦੀ। ਸੰਸਕ੍ਰਿਤ ਗ੍ਰੰਥ ਵੱਖੋ-ਵੱਖ ਭਾਸ਼ਾਵਾਂ ਵਿਚ ਉਲਥਾਣ ਦਾ ਕਾਰਜ ਉਥੇ ਹੀ ਆਰੰਭ ਹੋ ਗਿਆ ਸੀ। ਪਾਉਂਟਾ ਸਾਹਿਬ ਟਿਕ ਕੇ ਉਸ ਕਾਰਜ ਨੂੰ ੫੨ ਵਿਦਵਾਨਾਂ ਨੇ ਸਿਰੇ ਚੜ੍ਹਾਇਆ। ਇਹ ਹੁਕਮਨਾਮਾ ਵੀ ਭੇਜਿਆ ਸੀ : ਇਲਾਕੇ ਵਿਚ ਕੋਈ ਵਿਦਵਾਨ ਹੋਵੇ ਉਸ ਨੂੰ ਪੱਲਿਉਂ ਖ਼ਰਚ ਦੇ ਕੇ ਅਨੰਦਪੁਰ ਭੇਜਣਾ।

**ਮਸੰਦਾਂ ਸ਼ਿਕਾਇਤ ਕੀਤੀ** : ਮਸੰਦ ਲੋਕ ਚੁਪ ਕਟੀ ਕਰਨਾ ਹਿਲੇ ਹੋਏ ਸਨ। ਉਹ ਹੁਣ ਗੁਰੂ ਜੀ ਦੇ ਪ੍ਰੋਗਰਾਮ ਦੀ ਖੁੱਲ੍ਹੇ ਤੌਰ 'ਤੇ ਟੀਕਾ ਟਿੱਪਣੀ ਕਰਨ ਲੱਗ ਪਏ ਸਨ। ਗੁਰੂ ਜੀ ਨੂੰ ਤਾਂ ਉਹ ਕੁਝ ਕਹਿ ਨਾ ਸਕੇ ਪਰ ਮਾਤਾ ਜੀ ਨੂੰ ਜਾ ਕੇ ਆਖਿਆ ਕਿ ਹੁਣ ਤਖ਼ਤ ਉੱਤੇ ਜਹਾਂਗੀਰ ਨਹੀਂ ਔਰੰਗਜ਼ੇਬ ਹੈ, ਜਿਸ ਆਪਣੀ ਧਾਰਮਿਕ ਪਾਲਿਸੀ ਦਾ ਐਲਾਨ ਕਰ ਦਿੱਤਾ ਹੈ। ਭਲਾ ਇਸ ਵਿਚ ਹੈ ਕਿ ਚੁੱਪ ਕੀਤੀ ਕੱਟੀ ਜਾਏ। ਜਹਾਂਗੀਰ ਨੇ ਤਾਂ ਮੁਨਸਫ਼ ਹੋਣ ਦਾ ਢੰਡੋਰਾ ਪਿੱਟਿਆ ਹੋਇਆ ਸੀ ਪਰ ਔਰੰਗਜ਼ੇਬ ਕਠੋਰ ਚਿੱਤ ਤੇ ਮੁਤਅੱਸਬੀ ਹੈ। ਮਾਤਾ ਜੀ ਨੇ ਸਾਰੀਆਂ ਗੱਲਾਂ ਇਨ-ਬਿਨ ਗੁਰੂ ਗੋਬਿੰਦ ਸਿੰਘ ਜੀ ਨੂੰ ਜਾ ਦੱਸੀਆਂ। ਉਨ੍ਹਾਂ ਸੁਣ ਕੇ ਗੁਰੂ ਜੀ ਨੇ ਫ਼ਰਮਾਇਆ : "ਇਨ੍ਹਾਂ ਮਸੰਦਾਂ ਦੀ ਆਤਮਾ ਗੁਰੂ ਧਨ ਖਾ ਕੇ ਮਲੀਨ ਹੋ ਗਈ ਹੈ। ਇਹ ਆਲਸੀ ਤੇ ਵਿਹਲੜ ਹੋ ਗਏ ਹਨ। ਔਰੰਗਜ਼ੇਬ ਚਾਹੁੰਦਾ ਹੈ ਲੋਕਾਂ ਵਿਚ ਅਧੀਨਗੀ ਭਰੀ ਜਾਏ, ਲੋਕੀਂ ਸਿਰ ਨਿਵਾ ਕੇ ਟੁਰਨ, ਪਰ ਮੈਂ ਅਜਿਹੇ ਸਰਦਾਰ ਪੈਦਾ ਕਰਾਂਗਾ ਜੋ ਸਦਾ ਸਿਰ ਉੱਚਾ ਚੁੱਕ ਕੇ ਤੁਰਨਗੇ। ਔਰੰਗਜ਼ੇਬ ਚਾਹੁੰਦਾ ਹੈ ਕਿ ਲੋਕੀਂ ਧਰਤੀ ਉੱਤੇ ਕੀੜਿਆਂ ਵਾਂਗ ਰੀਂਗਣ, ਮੈਂ ਸ਼ਾਹ ਸਵਾਰ ਬਣਾਵਾਂਗਾ। ਔਰੰਗਜ਼ੇਬ ਚਾਹੁੰਦਾ ਹੈ ਕਿ ਮੰਦਰਾਂ ਵਿਚ ਸੰਖ ਵੀ ਨਾ ਵੱਜਣ, ਮੈਂ ਰਣਜੀਤ ਨਗਾਰੇ

ਵਜਾਵਾਂਗਾ।" ਮਾਤਾ ਜੀ ਨੇ ਫਿਰ ਵੀ ਆਖਿਆ ਕਿ "ਇਹ ਮੁਨਾਸਬ ਹੋਵੇਗਾ ਕਿ ਕੁਝ ਚਿਰ ਲਈ ਅਨੰਦਪੁਰ ਤੋਂ ਦੂਰ ਹੋ ਵਿਚਰਿਆ ਜਾਵੇ। ਇਕ ਤਾਂ ਨੁਕਤਾਚੀਨਾਂ ਦੇ ਮੂੰਹ ਬੰਦ ਹੋ ਜਾਣਗੇ। ਦੂਜੇ, ਹੋਰ ਹਾਕਮਾਂ ਦੀਆਂ ਨਜ਼ਰਾਂ ਤੋਂ ਦੂਰ ਚੰਗੀ ਤਿਆਰੀ ਹੋ ਸਕੇਗੀ।" ਗੁਰੂ ਜੀ ਨੇ ਵੀ ਸਲਾਹ ਮੰਨ ਲੈਣੀ ਹੀ ਠੀਕ ਸਮਝੀ।

**ਅਨੰਦ ਕਾਰਜ** : ਆਪ ਜੀ ਦੀ ਆਯੂ ਅਠਾਰਾਂ ਕੁ ਸਾਲਾਂ ਦੀ ਸੀ ਕਿ ਵਿਸਾਖੀ ਵਾਲੇ ਦਿਨ ਲਾਹੌਰ ਨਿਵਾਸੀ ਭਾਈ ਰਾਮ ਸਰਨ ਦਾਸ ਜੀ ਸਪੁੱਤਰੀ ਸੁੰਦਰ ਸਰੂਪ ਨਾਲ ਅਨੰਦ ਕਾਰਜ ਹੋਇਆ। ਲਾਹੌਰ ਆਪ ਨਹੀਂ ਸਨ ਜਾ ਸਕਦੇ, ਸੋ ਅਨੰਦਪੁਰ ਲਾਗੇ ਹੀ ਸ਼ਾਦੀ ਹੋਈ। ਉਸ ਅਸਥਾਨ ਨੂੰ ਹੁਣ ਗੁਰੂ ਕਾ ਲਾਹੌਰ ਕਹਿੰਦੇ ਹਨ।

**ਰਾਜਾ ਨਾਹਨ ਦਾ ਸੱਦਾ** : ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਨੂੰ ਬਾਕੀ ਪਹਾੜੀ ਰਾਜੇ ਤੰਗ ਕਰ ਰਹੇ ਸਨ। ਉਹ ਕਈ ਕਿਸਮ ਦੇ ਡਰਾਵੇ ਤੇ ਧਮਕੀਆਂ ਉਸ ਨੂੰ ਦੇ ਰਹੇ ਸਨ। ਸ੍ਰੀ ਨਗਰ ਦਾ ਰਾਜਾ ਫ਼ਤਹਿ ਸ਼ਾਹ ਖ਼ਾਸ ਤੌਰ 'ਤੇ ਤੰਗ ਕਰ ਰਿਹਾ ਸੀ। ਮੇਦਨੀ ਪ੍ਰਕਾਸ਼ ਨੂੰ ਡਰ ਸੀ ਕਿ ਸਾਰੇ ਪਹਾੜੀ ਰਾਜਿਆਂ ਨੇ ਮਿਲ ਕੇ ਹਮਲਾ ਕਰ ਦਿੱਤਾ ਤਾਂ ਉਸ ਦਾ ਬਚਣਾ ਮੁਸ਼ਕਲ ਹੈ। ਫ਼ਤਹਿ ਸ਼ਾਹ ਅਤੇ ਰਾਜਾ ਭੀਮ ਚੰਦ ਕੁੜਮ ਵੀ ਬਣ ਗਏ ਸਨ। ਸੋ ਭੀਮ ਚੰਦ ਦਾ ਫ਼ਤਹਿ ਸ਼ਾਹ ਦੀ ਮਦਦ ਕਰਨਾ ਜ਼ਰੂਰੀ ਸੀ। ਭੀਮ ਚੰਦ ਸਾਰਿਆਂ ਦਾ ਲੀਡਰ ਵੀ ਸੀ।

*ਦੂਜੇ,* ਬਾਬਾ ਰਾਮ ਰਾਇ ਨੇ ਖੁੜਬੜਾ (ਡੇਹਰਾਦੂਨ) ਵਿਚ ਆਪਣਾ ਟਿਕਾਣਾ ਬਣਾਇਆ ਹੋਇਆ ਸੀ। ਫ਼ਤਿਹ ਸ਼ਾਹ ਰਾਮ ਰਾਇ ਜੀ ਨਾਲ ਦੋਸਤੀ ਪਾਈ ਹੋਈ ਸੀ। ਰਾਮ ਰਾਇ ਦਾ ਅਸਰ ਰਸੂਖ ਪਹਾੜੀ ਇਲਾਕਿਆਂ ਵਿਚ ਵਧਦਾ ਜਾ ਰਿਹਾ ਸੀ ਅਤੇ ਫ਼ਤਿਹ ਸ਼ਾਹ ਦੀ ਤਾਕਤ ਵੀ ਨਾਲ-ਨਾਲ ਵੀ ਵਧ ਰਹੀ ਸੀ। ਸੋ ਮੇਦਨੀ ਪ੍ਰਕਾਸ਼ ਨੇ ਸੋਚਿਆ ਕਿ ਜੇ ਕੋਈ ਰਾਮ ਰਾਇ ਦੇ ਧਾਰਮਿਕ ਪ੍ਰਭਾਵ ਨੂੰ ਘਟਾ ਜਾਂ ਮੁਕਾ ਸਕਦਾ ਹੈ ਤਾਂ ਉਹ ਗੁਰੂ ਗੋਬਿੰਦ (ਸਿੰਘ) ਜੀ ਹੀ ਹਨ। ਉਸ ਗੁਰੂ ਜੀ ਪਾਸ ਸੱਦਾ ਘੱਲਿਆ ਅਤੇ ਸ਼ਿਕਾਰ ਖੇਡਣ ਲਈ ਕੁਝ ਦਿਨ ਬੁਲਾਇਆ। ਗੁਰੂ ਜੀ ਨੇ ਉਥੇ ਜਾਣਾ ਠੀਕ ਸਮਝਿਆ ਕਿਉਂਕਿ ਕੁਝ ਸਮਾਂ ਦੂਰ ਪਹਾੜੀਆਂ ਵਿਚ ਗੁਜ਼ਾਰਨ ਦੀ ਲੋੜ ਉਹ ਮਹਿਸੂਸ ਕਰ ਰਹੇ ਸੀ।

ਅਨੰਦਪੁਰ ੮ ਸਾਲ ਰਹਿ ਕੇ ਗੁਰੂ ਜੀ ਨੇ ਜਥੇਬੰਦੀ ਨੂੰ ਮਜ਼ਬੂਤ ਕਰ ਲਿਆ ਸੀ। ਸਾਡੇ ਸਿੱਖ ਲਿਖਾਰੀ ਉਨ੍ਹਾਂ ਅੱਠਾਂ ਸਾਲਾਂ ਉੱਤੇ ਕੋਈ ਰੌਸ਼ਨੀ ਨਹੀਂ ਪਾਉਂਦੇ। ਸਿਰਫ਼ ਇਤਨਾ ਹੀ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜਲਦੀ ਹੀ ਨਾਹਨ ਦੀਆਂ ਪਹਾੜੀਆਂ ਵੱਲ ਚਲੇ ਗਏ। *ਲੈਪਲ ਗ੍ਰਿਫ਼ਨ* ਨੇ ਥੋੜ੍ਹੀ ਜਿਹੀ ਰੌਸ਼ਨੀ ਪਾਉਣ ਦਾ ਯਤਨ ਕੀਤਾ ਹੈ। ਉਹ ਲਿਖਦਾ ਹੈ : "ਇਸ ਮਹਾਨ ਪੁਰਸ਼ ਨੇ ਖਿੰਡੇ-ਪੁੰਡੇ ਲੋਕਾਂ ਨੂੰ ਇਕੱਠੇ ਕਰਨ ਤੋਂ ਪਹਿਲਾਂ ਆਪਣਾ ਸਾਰਾ ਵਕਤ ਪੜ੍ਹਾਈ ਤੇ ਤਿਆਰੀ ਉੱਤੇ ਲਾਇਆ। ਦੁਨੀਆਂ ਦੀਆਂ ਐਸ਼ਾਂ ਦਾ ਖ਼ਿਆਲ ਛੱਡ ਕੇ ਗੁਰੂ ਜੀ ਨੇ ਜੰਗੀ ਖੇਡਾਂ ਵੱਲ ਖ਼ਾਸ ਧਿਆਨ ਦਿੱਤਾ। ਸ਼ਸਤਰ-ਵਿੱਦਿਆ ਵਿਚ ਨਿਪੁੰਨਤਾ ਹਾਸਲ ਕੀਤੀ ਅਤੇ ਇਸ ਤਿਆਰੀ ਦਾ ਨਤੀਜਾ ਇਹ ਨਿਕਲਿਆ ਕਿ ਯਕਦਮ ਸਿੱਖਾਂ ਨੇ ਵਹੀਰਾਂ

ਪਾਉਣੀਆਂ ਆਰੰਭੀਆਂ।" ਗੁਰੂ ਗੋਬਿੰਦ ਸਿੰਘ ਨੇ ਸੰਗਤਾਂ ਨੂੰ ਝੰਜੋੜਿਆ ਅਤੇ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ" ਦਾ ਪ੍ਰਚਾਰ ਕੀਤਾ।

**ਪਾਉਂਟਾ ਸਾਹਿਬ ਵਿਚ** : ਗੁਰੂ ਜੀ ਨੇ ਸਾਰੇ ਪਾਸੇ ਦੇਖਣ ਉਪਰੰਤ ਇਹ ਹੀ ਠੀਕ ਸਮਝਿਆ ਕਿ ਰਾਜਾ ਨਾਹਨ ਦਾ ਸੱਦਾ-ਪੱਤਰ ਪ੍ਰਵਾਨ ਕਰ ਲਿਆ ਜਾਏ ਸੋ ਨਾਹਨ ਚਲੇ ਗਏ। ਇਕ ਦਿਨ ਸ਼ਿਕਾਰ ਖੇਡਦੇ ਦੂਰ ਨਿਕਲ ਗਏ ਅਤੇ ਇਕ ਰਮਣੀਕ ਥਾਂ ਘੋੜਾ ਅਟਕ ਗਿਆ। ਗੁਰੂ ਜੀ ਨੇ ਇਕ 'ਪਾਉਂ ਵਟਾ' ਕੇ ਦੂਜੇ ਪਾਸੇ ਕਰ ਲਿਆ ਅਤੇ ਕੁਦਰਤ ਦਾ ਆਨੰਦ ਮਾਣਨ ਲਈ ਟਿਕ ਗਏ :

**'ਬੰਨੀਂ (ਜੰਗਲੀਂ) ਪਹਾੜੀ ਫਿਰਦਿਆਂ**
**ਜਿੱਥੇ ਆ ਕੇ ਟਿਕਾਏ ਪਾਓਂ ਸੋ ਪਾਉਂਟਾ।'**

ਉਨ੍ਹਾਂ ਫ਼ੈਸਲਾ ਕੀਤਾ ਕਿ ਆਪਣਾ ਕੈਂਪ ਉਥੇ ਹੀ ਲਗਾਉਣਾ ਚਾਹੀਦਾ ਹੈ। ਉਸ ਪਵਿੱਤਰ ਥਾਂ ਦਾ ਨਾਂ 'ਪਾਉਂਟਾ' ਰੱਖਿਆ ਗਿਆ।

**ਪਾਉਂਟਾ ਸਾਹਿਬ ਵਿਚ ਨਿੱਤ ਕ੍ਰਿਆ** : ਸੰਨ ੧੬੮੪ ਦੇ ਆਰੰਭ ਨੂੰ ਆਪ ਪਾਉਂਟਾ ਸਾਹਿਬ ਆ ਗਏ। ਉਥੇ ਗੁਰੂ ਜੀ ਨੇ ਲਿਤਾੜੇ ਹੋਏ ਲੋਕਾਂ ਦੇ ਮਨ ਬਨਾਣੇ ਸ਼ੁਰੂ ਕੀਤੇ। ਗੁਰੂ ਜੀ ਨੇ ਤਰਜਮੇ ਕੀਤੇ ਤੇ ਕਰਾਏ। ਪੁਰਾਤਨ ਮਹਾਂ ਕਾਵਾਂ ਨੂੰ ਜੋ ਸਮਝ ਨਾ ਆਉਣ ਵਾਲੀ ਸੰਸਕ੍ਰਿਤ ਵਿਚ ਸਨ, ਪੰਜਾਬੀ ਬਾਣਾ ਪਹਿਨਾਇਆ। ਉਨ੍ਹਾਂ ਸਾਰੀਆਂ ਕਹਾਣੀਆਂ ਨੂੰ ਉਲਥਾਇਆ ਜੋ ਜੋਸ਼ ਉਭਾਰੂ ਸਨ। ਰਾਮ ਚੰਦ ਜੀ ਦਾ ਲੰਕਾ ਦੇ ਰਾਵਨ ਨੂੰ ਮਾਰਨਾ, ਦੇਵਕੀ ਦੇ ਪੁੱਤਰ ਕਾਹਨ (ਕ੍ਰਿਸ਼ਨ) ਦਾ ਕੰਸ ਨੂੰ ਪਕੜ ਗਿਰਾਣਾ ਅਤੇ ਦੁਰਗਾ ਦੇ ਦੈਂਤ ਨੂੰ ਮਾਰ ਮੁਕਾਉਣਾ, ਉਨ੍ਹਾਂ ਦੀਆਂ ਮਨ-ਪਸੰਦ ਕਹਾਣੀਆਂ ਸਨ। ਉਨ੍ਹਾਂ ਕਹਾਣੀਆਂ ਨੂੰ ਪੰਜਾਬੀ ਰੰਗਤ ਦੇ ਕੇ ਜ਼ੁਲਮਾਂ ਵਿਰੁੱਧ ਡਟਣ ਦੀ ਲੋਕਾਂ ਨੂੰ ਪ੍ਰੇਰਨਾ ਦਿੱਤੀ। ਲੋਕਾਂ ਨੂੰ ਯਕੀਨ ਦੇ ਘਰ ਲੈ ਆਏ। ਮੁਰਦੇ ਮਨ ਜ਼ਿੰਦਾ ਹੋ ਪਏ ਅਤੇ ਸਦੀਆਂ ਤੋਂ ਲਿਤੜੀ ਮਨੁੱਖਤਾ ਵਿਚ ਜੋਸ਼ ਜਾਗਿਆ।

**ਬਵੰਜਾ ਕਵੀਆਂ ਦਾ ਆਉਣਾ** : ਗੁਰੂ ਜੀ ਦੀ ਸ਼ੋਭਾ ਸਾਰੇ ਪਾਸੇ ਫ਼ੈਲ ਗਈ। ਔਰੰਗਜ਼ੇਬ ਦਾ ਸਮਾਂ ਹੋਣ ਕਾਰਨ, ਰਾਗ, ਮਹਿਫ਼ਲਾਂ ਤੇ ਕਵਿਤਾਵਾਂ ਉੱਤੇ ਪਾਬੰਦੀ ਲੱਗੀ ਹੋਈ ਸੀ। ਕਈ ਕਵੀਆਂ ਨੇ ਗੁਰੂ-ਘਰ ਨੂੰ ਹੀ ਟਿਕਾਣਾ ਬਣਾ ਲਿਆ। ਸੈਨਾਪਤੀ, ਕੰਕਨ ਅਤੇ ਭਾਈ ਨੰਦ ਲਾਲ ਜੀ ਵਰਗੇ ਕਈ ਗੁਰੂ ਦਰਬਾਰ ਵਿਚ ਪੁੱਜੇ। ਰੋਜ਼ ਕਵਿਤਾ ਉਚਾਰੀਆਂ ਜਾਂਦੀਆਂ। ਦੀਵਾਨ ਲੱਗਦੇ ਤੇ ਵੀਚਾਰਾਂ ਹੁੰਦੀਆਂ। ਜੰਗੀ ਖੇਡਾਂ ਖੇਡੀਆਂ ਜਾਂਦੀਆਂ। ਕਵੀ ਲੋਕ ਆਪਣਾ ਹਿੱਸਾ ਪਾਉਂਦੇ। ਕਵੀਆਂ ਦੀ ਗਿਣਤੀ ਬਵੰਜਾ ਤੋਂ ਵੀ ਵੱਧ ਹੋ ਗਈ। ਕੁਝ ਦੇ ਨਾਮ ਇਹ ਹਨ :

ਅੰਮ੍ਰਿਤ ਰਾਏ, ਅਣੀ ਰਾਇ, ਉਦੇ ਰਾਇ, ਆਸਾ ਸਿੰਘ, ਅਲੂ, ਆਲਮ ਸ਼ਾਹ, ਈਸ਼ਰ ਦਾਸ, ਸੁਖਦੇਵ, ਸੁਖੀਆ, ਸੁਦਾਮਾ, ਸੈਨਾਪਤ, ਹੁਸੈਨ ਅਲੀ, ਹੀਰ, ਸੋਹਨ, ਹੰਸ ਰਾਮ, ਕੁਵਰੇਸ਼, ਕਲੂ, ਖ਼ਾਨ ਚੰਦ, ਗੁਰਦਾਸ ਜੀ (ਦੂਜੇ), ਗੁਣੀਆ, ਗੋਪਾਲ, ਚੰਦਨ, ਚੰਦਾ, ਜਮਾਲ, ਟਹਿਕਨ, ਧਰਮ ਸਿੰਘ, ਧੰਨਾ ਸਿੰਘ, ਧਿਆਨ ਸਿੰਘ,

ਨਲੂਆ, ਨਿਸਚਲ ਦਾਸ, ਨਿਹਾਲ ਚੰਦ, ਬਲੰਦ, ਬ੍ਰਿਖ, ਬ੍ਰਿਜ ਲਾਲ, ਮਥਰਾ, ਮਲਨ ਗਿਰੀ, ਮਲੂ, ਮਾਨ ਦਾਸ, ਮਦਨ ਸਿੰਘ, ਮਾਲਾ, ਮੰਗਲ, ਰਾਵਲ, ਲਖਾ, ਰੋਸ਼ਨ ਸਿੰਘ, ਦਯਾ ਸਿੰਘ, ਅਚਲ ਦਾਸ, ਸੇਖਾ, ਰਾਮ ਚੰਦ ਤਨਸੁਖ, ਲਧਣ, ਭੋਜ ਰਾਜ, ਬ੍ਰਹਮ ਭਾਟ, ਸੁੰਦਰ, ਸਾਰਦਾ, ਜਾਨ, ਠਾਕੁਰ ਆਦਿ ਕਈ ਕਵੀ ਸਨ।

ਲਿਖਾਰੀਆਂ ਦੀ ਗਿਣਤੀ ੩੨ ਤਕ ਲਿਖੀ ਹੈ।

ਪਾਉਂਟਾ ਸਾਹਿਬ ਇਕ ਪ੍ਰਕਾਰ ਸਦੀਵੀ ਗੋਸ਼ਟੀ ਹੀ ਹੁੰਦੀ ਰਹਿੰਦੀ ਸੀ। ਹਰ ਮਜ਼ਮੂਨ ਦੀ ਵਿਚਾਰ ਨਾਲ ਸ਼ਸਤ੍ਰਾਂ ਤੇ ਬਾਜ਼ਾਂ ਦੀ ਵਿੱਦਿਆ ਤੇ ਚਰਚੇ ਹੁੰਦੇ। ਜਿਵੇਂ ਇਹ ਦੱਸਿਆ ਗਿਆ ਕਿ ਪੰਜ ਮਾਸੇ ਮਹਾਂਪ੍ਰਸ਼ਾਦ ਸੂਰ ਦਾ ਖਲਾਵੈ ਜਾਨਦਰਾਂ ਨੂੰ ਸੋ ਜਾਨਵਰ ਸਭਨਾਂ ਜਾਨਵਰਾਂ ਨੂੰ ਮਾਰੇ ਤੇ ਹੱਛਾ ਉਡੇ। ਗੁਰੂ ਗੋਬਿੰਦ ਸਿੰਘ ਜੀ ਨੇ ਆਪੂੰ ਇਕ ਵਾਰੀ ਕਿਹਾ ਸੀ :

'ਸਤਿਗੁਰ ਸ੍ਰੀ ਮੁੱਖ ਕਹਯੋ ਬਖ਼ਾਨ।
ਮੈਂ ਭਾਖਾ ਰਚੀ ਪੜ੍ਹੇ ਸਗਮ ਸੁਜਾਨ।
ਪੜ੍ਹਤੇ ਸੰਸਕ੍ਰਿਤ ਮਨ ਉਕਤਾਇ।
ਭਾਖਾ ਪੜ੍ਹਤੇ ਚਿਤ ਲਗਾਇ।'

ਢਾਡੀ ਵੀ ਉਥੇ ਨਾਲ ਹੀ ਰਖੇ, ਮੀਰ ਛਬੀਲ, ਮੀਰ ਮੁਸ਼ਕੀ ਜੋ ਨੱਥੇ ਮੱਲ ਦੇ ਪੁੱਤਰ ਸਨ, ਉਥੇ ਆ ਟਿਕੇ। ਨਰਬਦ ਸਿੰਘ, ਕੇਸੋ ਸਿੰਘ, ਦੇਸੂ ਸਿੰਘ ਦਾ ਜ਼ਿਕਰ ਵੀ ਸਿੱਖ ਇਤਿਹਾਸ ਨੇ ਕੀਤਾ ਹੈ।

ਅਸਲ ਗੱਲ ਹੈ ਕਿ ਕਵਿਤਾ ਕਰਨਾ ਵੀ ਇਕ ਵਿਦਰੋਹ ਹੀ ਸੀ। ਔਰੰਗਜ਼ੇਬ ਨੇ ਕਵਿਤਾ ਤੀ ਮਨਾਹੀ ਕੀਤੀ ਸੀ ਤੇ ਪਾਉਂਟਾ ਸਾਹਿਬ ਰੋਜ਼ ਕਵੀ ਦਰਬਾਰ ਹੁੰਦੇ।

**ਤਿਆਰੀਆਂ ਤੇ ਉਤਸ਼ਾਹ** : ਸਾਹਿਤ ਰਚਨਾ ਦੇ ਨਾਲ-ਨਾਲ ਸ਼ਸਤ੍ਰ-ਵਿੱਦਿਆ ਦੇ ਕਰਮ ਉਸੇ ਤਰ੍ਹਾਂ ਹੁੰਦੇ ਰਹੇ। ਰੋਜ਼ ਆਪੂੰ ਗੁਰੂ ਜੀ ਸ਼ਿਕਾਰ 'ਤੇ ਜਾਂਦੇ। ਉਨ੍ਹਾਂ ਆਪ ਹੀ ਲਿਖਿਆ ਹੈ ਕਿ ਉਸ ਇਲਾਕੇ ਸਭ ਸ਼ੇਰ ਆਦਿ ਜੰਗਲੀ ਜਾਨਵਰ ਚੁਣ-ਚੁਣ ਕੇ ਮਾਰ ਦਿੱਤੇ :

'ਤਹਿ ਕੇ ਸਿੰਘ, ਆਨਿ ਚੁਨਿ ਮਾਰੇ।
ਰੋਰ ਰੀਛ ਬਹੁ ਭਾਂਤ ਬਿਦਾਰੇ।'

ਪੀਰ ਬੁੱਧੂ ਸ਼ਾਹ ਸਢੌਰਾ ਦਾ ਪਾਉਂਟਾ ਹੀ ੫੦੦ ਪਠਾਣਾਂ ਨਾਲ ਪੁੱਜਿਆ। ਔਰੰਗਜ਼ੇਬ ਦੀ ਨੀਤੀ ਪਠਾਣਾਂ ਸੰਬੰਧੀ ਵੀ ਬਦਲ ਗਈ ਸੀ। ਉਹ ਪਠਾਣਾਂ 'ਤੇ ਨਿਰਭਰ ਨਹੀਂ ਸੀ ਰਹਿਣਾ ਚਾਹੁੰਦਾ। ਉਸ ਨੇ ਕਈ ਪਠਾਣਾਂ ਨੂੰ ਜਵਾਬ ਦੇ ਦਿੱਤਾ ਸੀ। ਕੁੰਜਪੁਰਾ ਤੇ ਦਾਮਲਾ ਦੇ ਪਠਾਣਾਂ ਨੂੰ ਸਭ ਤੋਂ ਪਹਿਲੇ ਉਸ ਨੌਕਰੀਓਂ ਕੱਢਿਆ ਸੀ ਕਿਉਂਕਿ ਉਹ ਪੀਰ ਬੁੱਧੂ ਸ਼ਾਹ ਦੇ ਮੁਰੀਦ ਸਨ। ਬੁੱਧੂ ਸ਼ਾਹ ਆਪ ਆ ਕੇ ਗੁਰੂ ਜੀ ਪਾਸ ਉਨ੍ਹਾਂ ਨੂੰ ਨੌਕਰ ਕਰਵਾ ਗਏ। ਪ੍ਰਸਿੱਧ ਪਠਾਣ ਜਰਨੈਲਾਂ ਦੇ ਨਾਂ 'ਕਾਲੇ ਖ਼ਾਨ, ਭੀਖਣ ਖ਼ਾਨ, ਨਜਾਬਤ ਖ਼ਾਨ, ਹਯਾਤ ਖ਼ਾਨ ਤੇ ਉਮਰ ਖ਼ਾਨ' ਸਨ।

## ਭੰਗਾਣੀ ਦਾ ਯੁੱਧ

ਦੋ ਕੁ ਸਾਲ ਇਸੇ ਤਰ੍ਹਾਂ ਪ੍ਰੋਗਰਾਮ ਚਲਦੇ ਰਹੇ। ਇਹ ਇਕ ਕਿਸਮ ਦਾ ਟਰੇਨਿੰਗ ਕੈਂਪ ਵੀ ਕਿਹਾ ਜਾ ਸਕਦਾ ਸੀ। ਲੋਕਾਂ ਵਿਚੋਂ ਘਬਰਾਹਟ ਨੱਸ ਗਈ। ਆਖ਼ਿਰ ਇਮਤਿਹਾਨ ਦਾ ਵੀ ਸਮਾਂ ਆ ਗਿਆ। ਭੰਗਾਣੀ ਦਾ ਯੁੱਧ ਸਿੱਖਾਂ ਲਈ ਪਰਚਾ ਸੀ ਇਹ ਯੁੱਧ ਮਹਾਨ ਸੀ ਤੇ ਆਪਣੀ ਕਿਸਮ ਦਾ ਪਹਿਲਾ ਤੇ ਨਿਰਾਲਾ ਵੀ।

**ਭੰਗਾਣੀ ਦੇ ਯੁੱਧ ਦੇ ਕਾਰਨ** : ਸਭ ਤੋਂ ਪਹਿਲਾ ਤੇ ਵੱਡਾ ਕਾਰਨ *ਮੁਨਸ਼ੀ ਖੁਸ਼ਵੰਤ ਰਾਇ* ਨੇ ਤਵਾਰੀਖੇ-ਸਿੱਖਾਂ ਵਿਚ ਲਿਖਿਆ ਹੈ। ਉਹ ਲਿਖਦਾ ਹੈ : "ਲੋਕ ਬੜੀ ਗਿਣਤੀ ਵਿਚ ਗੁਰੂ ਜੀ ਦੇ ਗਿਰਦ ਇਕੱਠੇ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਕਹਿਲਾਂਦੇ ਸਨ ਤੇ ਸਿੱਖ ਸੇਵਕ ਪਾਤਸ਼ਾਹਾਂ ਵਾਲਾ ਸਨਮਾਨ ਗੁਰੂ ਜੀ ਨੂੰ ਦੇਂਦੇ ਸਨ। ਇਹ ਖ਼ਤਰੇ ਤੋਂ ਖ਼ਾਲੀ ਨਾ ਸਮਝਿਆ ਗਿਆ। ਜਦ ਗੁਰੂ ਗੋਬਿੰਦ ਸਿੰਘ ਜੀ ਕੁਝ ਸਾਲ ਅਨੰਦਪੁਰ ਤੇ ਕੀਰਤਪੁਰ ਟਿਕ ਚੁੱਕੇ ਤਾਂ ਰਾਜਾ ਕਹਿਲੂਰ ਅਤੇ ਰਾਜਾ ਹੰਡੂਰ ਨੇ ਭੈ ਮਹਿਸੂਸ ਕੀਤਾ ਕਿ ਜੇ ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਖੁੱਲ੍ਹ ਦਿੱਤੀ ਰੱਖੀ ਤਾਂ ਉਹ ਇਤਨੇ ਤਾਕਤਵਰ ਹੋ ਜਾਣਗੇ ਕਿ ਸਾਂਭਣਾ ਵੀ ਮੁਸ਼ਕਿਲ ਹੋ ਜਾਏਗਾ ਅਤੇ ਕੁਝ ਸਮਾਂ ਪਾ ਕੇ ਤਾਂ ਗੁਰੂ ਉਨ੍ਹਾਂ ਦੇ ਰਾਜ ਉੱਤੇ ਵੀ ਕਬਜ਼ਾ ਜਮਾ ਲਵੇਗਾ। ਇਸ ਖ਼ਿਆਲ ਨੂੰ ਮੁੱਖ ਰੱਖ ਕੇ ਪਹਾੜੀ ਰਾਜਿਆਂ ਨੇ ਭੇਟਾ ਲਿਆ ਰਹੇ ਸਿੱਖਾਂ ਨੂੰ ਰਸਤੇ ਵਿਚ ਤੰਗ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਰੋਸ ਮਨਾਇਆ ਅਤੇ ਈਰਖਾ ਦਾ ਜਨਮ ਹੋਇਆ।" *ਕਨਿੰਘਮ* ਉੱਪਰਲੇ ਕਥਨ ਨਾਲ ਸੰਮਤੀ ਪ੍ਰਗਟ ਕਰਦੇ ਹੋਏ ਲਿਖਦਾ ਹੈ : "ਗੁਰੂ ਜੀ ਨੇ ਪਹਾੜੀ ਰਾਜਿਆਂ ਨੂੰ ਵਿਰੋਧੀ ਬਣਾ ਲਿਆ ਸੀ ਅਤੇ ਉਹ ਡਰ ਮਹਿਸੂਸ ਕਰ ਰਹੇ ਸਨ। ਗੁਰੂ ਜੀ ਪਹਾੜੀ ਰਾਜਿਆਂ ਦੀ ਅੰਦਰਲੀ ਖਿੱਚੋਤਾਣ ਵਿਚ ਵੀ ਖ਼ਾਸ ਦਿਲਚਸਪੀ ਲੈ ਰਹੇ ਸਨ ਅਤੇ ਉਨ੍ਹਾਂ ਦਾ ਸਨਮਾਨ ਵਧ ਰਿਹਾ ਸੀ। ਗੁਰੂ ਜੀ ਵੀ ਮਹਿਸੂਸ ਕਰਦੇ ਸਨ ਕਿ ਪਹਾੜੀ ਇਲਾਕਾ ਲੋੜ ਵੇਲੇ ਚੰਗਾ ਫ਼ੌਜੀ ਅੱਡਾ ਬਣ ਸਕਦਾ ਹੈ।" ਪਹਾੜੀ ਰਾਜਿਆਂ ਨੂੰ ਆਪਣਾ ਹੀ ਡਰ ਖਾਈ ਜਾ ਰਿਹਾ ਸੀ। ਉਹ ਗੁਰੂ ਜੀ ਦਾ ਵਧਦਾ ਪ੍ਰਤਾਪ ਨਾ ਸਹਾਰ ਸਕੇ। *ਦੂਜੇ,* ਗੁਰੂ ਜੀ ਕਿਸੇ ਹੋਰ ਧਰਮ ਦੇ ਖ਼ਿਆਲਾਂ ਦੀ ਪ੍ਰਤੀਨਿਧਤਾ ਕਰਦੇ ਸਨ। *ਮੈਲਕਮ* ਲਿਖਦਾ ਹੈ ਕਿ ਉਸ ਮਹਾਨ ਪੁਰਸ਼ ਦਾ ਇਕ ਨਿਸ਼ਾਨਾ ਸੀ ਕਿ ਕੌਮ ਨੂੰ ਗਿਰੀ ਹੋਈ ਅਵੱਸਥਾ ਵਿਚੋਂ ਨਿਕਾਲਿਆ ਜ਼ਾਏ ਅਤੇ ਐਸੇ ਤਰੀਕੇ ਅਖ਼ਤਿਆਰ ਕੀਤੇ ਜਾਣ ਜਿਨ੍ਹਾਂ ਦਾ ਅਸਰ ਪੂਰਾ ਤੇ ਦੂਰਰਸੀ ਹੋਵੇ।" ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਦੇ ਨੀਵਿਆਂ ਨਾਲ ਪਿਆਰ ਕਰਨ ਨੂੰ ਮਾੜਾ ਸਮਝਦੇ ਸਨ। ਗੁਰੂ ਜੀ ਦੇ ਸਿੱਖਾਂ ਨੂੰ ਉਹ ਅਭਿਮਾਨ ਵਿਚ ਘਟੀਆ ਜਾਤ ਦਾ ਕਹਿੰਦੇ ਸਨ। *ਇੰਦੂ ਭੂਸ਼ਨ ਬੈਨਰਜੀ* ਨੇ ਲਿਖਿਆ ਹੈ : "ਰਾਜਨੀਤਿਕ ਵਿਸ਼ੇਸ਼ਤਾ, ਸਮਾਜਿਕ ਉੱਚਤਾ ਅਤੇ ਕੌਮੀ ਹੈਂਕੜ ਨੇ ਮਜਬੂਰ ਕੀਤਾ ਕਿ ਸਾਰੇ ਪਹਾੜੀ ਰਾਜੇ ਗੁਰੂ ਵਿਰੁੱਧ ਮੁਹਾਜ਼ ਬਨਾਣ।" ਪੇਨ ਨੇ ਵੀ ਇਹ ਗੱਲ ਲਿਖੀ ਹੈ। ਉਹ ਕਹਿੰਦਾ ਹੈ : "ਗੁਰੂ ਜੀ ਨੇ ਸਭ ਜਾਤੀਆਂ ਨੂੰ ਆਪਣੇ ਲਾਗੇ ਲਿਆ ਕੇ ਪਹਾੜੀ ਰਾਜਿਆਂ

ਨੂੰ ਗੁੱਸੇ ਕਰ ਲਿਆ। ਗੁਰੂ ਗੋਬਿੰਦ (ਸਿੰਘ) ਜੀ ਸਗੋਂ (ਗੁਰੂ) ਨਾਨਕ ਜੀ ਨਾਲੋਂ ਵੀ ਅੱਗੇ ਗਏ। ਉਨ੍ਹਾਂ ਜਾਤ ਦੇ ਦੈਂਤ ਨੂੰ ਸਿੰਙਾਂ ਤੋਂ ਪਕੜ ਕੇ ਕਾਬੂ ਕੀਤਾ। ਵਾਹਿਗੁਰੂ ਦੀ ਨਜ਼ਰ ਵਿਚ ਸਾਰੇ ਇਕੋ ਜਿਹੇ ਹਨ, ਇਸ ਖ਼ਿਆਲ ਉੱਤੇ ਮੁਹਰ ਲਗਾਈ। ਸਿੱਖਾਂ ਵਿਚ ਜਾਤਾਂ ਦੇ ਵਿਖੇਵੇਂ ਬਿਲਕੁਲ ਹੀ ਮੁਕਾ ਦਿੱਤੇ, ਇਸ ਕਦਮ ਨੇ ਉਨ੍ਹਾਂ ਲੋਕਾਂ ਨੂੰ ਦੁਖੀ ਕੀਤਾ ਜੋ ਅਜੇ ਵੀ ਜਾਤ-ਅਭਿਮਾਨ ਵਿਚ ਰਹਿੰਦੇ ਸਨ।" *ਲਤੀਫ਼* ਵੀ ਇਸੇ ਭਾਵ ਦੀ ਗੱਲ ਲਿਖਦਾ ਹੈ ਕਿ ਸਾਰੇ ਸਿੱਖਾਂ ਨੂੰ ਇਕੋ ਜਿਹਾ ਸਨਮਾਨ ਦੇਣ ਲਈ ਕਈ ਬ੍ਰਾਹਮਣ ਅਤੇ ਪਹਾੜੀ ਰਾਜਿਆਂ ਦੇ ਛਤ੍ਰੀ ਵਿਰੋਧੀ ਬਣ ਗਏ ਅਤੇ ਉਨ੍ਹਾਂ (ਗੁਰੂ ਦੀ) ਆਵਾਜ਼ ਦਬਾਉਣ ਦੀ ਕੋਸ਼ਿਸ਼ ਕੀਤੀ। *ਆਰਚਰ, ਬਿੰਗਲੇ* ਅਤੇ *ਗਾਰਡਨ* ਨੇ ਵੀ ਲਿਖਿਆ ਹੈ ਕਿ ਗੁਰੂ ਜੀ ਦਾ ਸਭ ਜਾਤਾਂ ਨੂੰ ਇਕ ਕਰਨਾ ਮਹਾਨ ਕੰਮ ਸੀ। ਪਹਾੜੀ ਰਾਜਿਆਂ ਨੂੰ ਇਹ ਨਹੀਂ ਸੀ ਭਾਉਂਦਾ। ਸੋ ਅਸੀਂ ਦੇਖ ਸਕਦੇ ਹਾਂ ਕਿ ਪਹਾੜੀ ਰਾਜੇ ਸਿਰਫ਼ ਇਸ ਕੋਸ਼ਿਸ਼ ਵਿਚ ਸਨ ਕਿ ਕਿਸੇ ਤਰ੍ਹਾਂ ਗੁਰੂ ਜੀ ਨੂੰ ਨੀਵਾਂ ਦਿਖਾਇਆ ਜਾਏ। ਉਹ ਗੁਰੂ ਜੀ ਵੱਲੋਂ ਆਪਣੇ ਪ੍ਰਭਾਵ ਅਤੇ ਆਜ਼ਾਦੀ ਉੱਤੇ ਵੱਡਾ ਖ਼ਤਰਾ ਮਹਿਸੂਸ ਕਰਦੇ ਸਨ।

*ਤੀਸਰਾ ਕਾਰਨ* ਗੁਰੂ ਗੋਬਿੰਦ ਸਿੰਘ ਨੇ ਆਪਣੇ ਜ਼ਫਰਨਾਮੇ ਵਿਚ ਆਪ ਹੀ ਲਿਖਿਆ ਹੈ। ਔਰੰਗਜ਼ੇਬ ਨੂੰ ਗੁਰੂ ਜੀ ਨੇ ਲਿਖਿਆ ਕਿ ਉਹ ਮੁਸਲਮਾਨਾਂ ਦੇ ਖ਼ਿਲਾਫ਼ ਨਹੀਂ, ਉਹ ਤਾਂ ਜ਼ੁਲਮ ਦੇ ਖ਼ਿਲਾਫ਼ ਹਨ ਜਾਂ ਉਨ੍ਹਾਂ ਪਹਾੜੀ ਰਾਜਿਆਂ ਦੇ ਜੋ ਫ਼ਿਤਨੇ ਉਠਾ ਰਹੇ ਹਨ ਅਤੇ ਬੁੱਤਪ੍ਰਸਤ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ: "ਉਹ ਬੁੱਤਪ੍ਰਸਤ ਹਨ ਮੈਂ ਬੁੱਤਸ਼ਿਕਨ। ਸੋ ਲੜਾਈ ਹੋਣੀ ਅਵੱਸ਼ ਸੀ।"[1] ਦੋ ਵੱਖ-ਵੱਖ ਖ਼ਿਆਲਾਂ ਦੀ ਟੱਕਰ ਨੇ ਹੀ ਭੰਗਾਣੀ ਦਾ ਯੁੱਧ ਕਰਾਇਆ।

*ਚੌਥੇ,* ਗੁਰੂ ਗੋਬਿੰਦ ਸਿੰਘ ਜੀ ਦੀਆਂ ਫ਼ੌਜੀ ਹਰਕਤਾਂ ਅਤੇ ਜਥੇਬੰਦ ਫ਼ੌਜ ਪਹਾੜੀ ਰਾਜਿਆਂ ਅਤੇ ਔਰੰਗਜ਼ੇਬ ਨੂੰ ਖ਼ਤਰੇ ਦੀ ਘੰਟੀ ਜਾਪਦੀ ਸੀ। ਸਿਆਰੁਲ ਮੁਤਾਖਰੀਨ ਦਾ ਲਿਖਾਰੀ *ਗ਼ੁਲਾਮ ਹੁਸੈਨ* ਦੱਸਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੌਜੀ ਦਸਤੇ ਬਣਾ ਲਏ ਸਨ ਅਤੇ ਚੰਗੇ ਤਜਰਬੇਕਾਰ ਜਰਨੈਲ ਫ਼ੌਜਾਂ ਦੀ ਅਗਵਾਈ ਕਰ ਰਹੇ ਸਨ। ਪਹਾੜੀ ਰਾਜਿਆਂ ਅਤੇ ਔਰੰਗਜ਼ੇਬ ਨੂੰ ਸਖ਼ਤ ਕਾਰਵਾਈ ਕਰਨ ਲਈ ਕਿਹਾ। *ਕਨਿੰਘਮ* ਲਿਖਦਾ ਹੈ ਕਿ ਪਹਾੜੀ ਰਾਜਿਆਂ ਅਤੇ ਔਰੰਗਜ਼ੇਬ ਦਾ ਸ਼ੰਕਾ ਹੋਰ ਵੀ ਪੱਕਾ ਹੋ ਗਿਆ ਜਦ ੫੦੦ ਪਠਾਣਾਂ ਨੂੰ (ਜਿਨ੍ਹਾਂ ਨੂੰ ਗ਼ਦਾਰੀ ਦੇ ਇਲਜ਼ਾਮ ਵਿਚ ਮੁਗ਼ਲ ਫ਼ੌਜ ਵਿਚੋਂ ਕੱਢਿਆ ਗਿਆ ਸੀ) ਆਪਣੀ ਫ਼ੌਜ ਵਿਚ ਭਰਤੀ ਕਰ ਲਿਆ। ਔਰੰਗਜ਼ੇਬ ਨੇ ਇਸ ਨੂੰ ਬਗ਼ਾਵਤ ਤੁਲ ਕਿਹਾ। ਆਪ ਔਰੰਗਜ਼ੇਬ ਦੂਰ ਹੋਣ ਕਰਕੇ ਹਿੱਸਾ ਨਹੀਂ ਸੀ ਲੈ ਸਕਦਾ, ਸੋ ਪਹਾੜੀ ਰਾਜਿਆਂ ਨੂੰ ਹਰ ਕਿਸਮ ਦੀ ਇਮਦਾਦ ਦੇਣ ਦਾ ਯਕੀਨ ਦਿਲਵਾਇਆ। *ਗਾਰਡਨ* ਲਿਖਦਾ ਹੈ ਕਿ 'ਗੁਰੂ ਜੀ ਦੀ ਫ਼ੌਜ ਦੀ ਗਿਣਤੀ ਦਿਨੋ-ਦਿਨ ਵਧ ਰਹੀ ਸੀ। ਗੁਰੂ ਜੀ ਨੇ ਹੁਕਮਨਾਮਾ ਭੇਜਿਆ ਕਿ

---

1. ਮਨਹਮ ਕੁਸ਼ਤਨਮ ਕਿ ਕੁਹਾਂ ਪੁਰਫਿਤਨ।
ਕਿ ਆਂ ਬੁੱਤ ਪ੍ਰਸਤੰਦ ਕਿ ਮਨ ਬੁੱਤ ਸ਼ਿਕਨ। (ਜ਼ਫ਼ਰਨਾਮਾ)

ਜਿਸ ਸਿੱਖ ਦੇ ਚਾਰ ਬੱਚੇ ਹਨ ਉਹ ਦੋ ਜ਼ਰੂਰ ਗੁਰੂ ਫ਼ੌਜ ਲਈ ਭੇਜੇ।' ਇਕ ਕਥਨ ਅਨੁਸਾਰ ਅੱਠ ਹਜ਼ਾਰ ਤੋਂ ਵਧ ਫ਼ੌਜੀ ਨੌਜਵਾਨ ਭਰਤੀ ਹੋ ਚੁੱਕੇ ਸਨ।

***ਪੰਜਵੇਂ, ਕਨਿੰਘਮ*** ਨੇ ਇਕ ਹੋਰ ਕਾਰਨ ਦਿੱਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਮਨਾ ਤੇ ਸਤਲੁਜ ਦੇ ਕਿਨਾਰੇ ਕਿਲ੍ਹੇ ਬਣਾ ਲਏ ਸਨ। ਅਨੰਦਗੜ੍ਹ ਅਤੇ ਲੋਹਗੜ੍ਹ ਦੇ ਕਿਲ੍ਹੇ ਖ਼ਾਸ ਮਹਾਨਤਾ ਰੱਖਦੇ ਸਨ। ਉੱਪਰ ਪਹਾੜੀਆਂ ਵਿਚ ਵੀ ਕਈ ਅੱਡੇ ਗੁਰੂ ਜੀ ਨੇ ਬਣਾ ਲਏ ਸਨ। ਕਿਲ੍ਹਿਆਂ ਦੀ ਅਸਥਾਪਨਾ ਤੋਂ ਪਹਾੜੀ ਰਾਜੇ ਬੜੇ ਚਿੜ੍ਹੇ ਸਨ। ਪਹਾੜੀ ਰਾਜਿਆਂ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਦੇ ਰਾਜ ਲਈ ਖ਼ਤਰਾ ਪੈਦਾ ਹੋ ਗਿਆ ਹੈ। ਉਨ੍ਹਾਂ ਗੁਰੂ ਜੀ ਨੂੰ ਖ਼ਿਰਾਜ ਦੇਣ ਲਈ ਕਿਹਾ ਅਤੇ ਖ਼ਿਰਾਜ ਨਾ ਦੇਣ ਦੀ ਸੂਰਤ ਵਿਚ ਥਾਂ ਖ਼ਾਲੀ ਕਰ ਦੇਣ ਦਾ ਹੁਕਮ ਭੇਜਿਆ। ਗੁਰੂ ਜੀ ਨੇ ਕੋਈ ਪ੍ਰਵਾਹ ਨਾ ਕੀਤੀ, ਇਸ ਲਈ ਜੰਗ ਦਾ ਹੋਣਾ ਕੁਦਰਤੀ ਸੀ।

***ਛੇਵੇਂ, ਮੈਕਰੇਗਰ*** ਲਿਖਦਾ ਹੈ ਕਿ ਇਕ ਕਿਸਮ ਦੀ ਸਟੇਟ ਗੁਰੂ ਜੀ ਨੇ ਬਣਾ ਲਈ ਸੀ, ਲੋਕੀਂ ਨਗਾਰੇ ਦੀ ਆਵਾਜ਼ ਨਾਲ ਇਕੱਠੇ ਹੁੰਦੇ ਸਨ। ਨਗਾਰਾ ਕਿਸੇ ਰਾਜੇ ਦੀ ਪ੍ਰਮੁੱਖਤਾ ਦਾ ਚਿੰਨ੍ਹ ਹੁੰਦਾ ਹੈ।" ਜਦ ਸ਼ਹਿਜ਼ਾਦਾ ਮੁਅੱਜ਼ਮ ਨੇ ਕਾਬਲ ਦਾ ਰਾਜ ਦਰਬਾਰ ਲਗਾਉਣ ਵੇਲੇ ਨਗਾਰੇ ਵਜਾਏ ਸਨ ਤਾਂ ਖੁਫ਼ੀਆਂ ਨੇ ਔਰੰਗਜ਼ੇਬ ਨੂੰ ਲਿਖ ਭੇਜਿਆ ਸੀ। ਔਰੰਗਜ਼ੇਬ ਬਹੁਤ ਹੀ ਗ਼ੁੱਸੇ ਹੋਇਆ ਸੀ ਤੇ ਉਸ ਨੇ ਵਾਪਸੀ ਹੁਕਮਨਾਮਾ ਭੇਜਿਆ ਸੀ ਕਿ ਸ਼ਹਿਜ਼ਾਦੇ ਨੂੰ ਨਗਾਰੇ ਵਜਾਉਣ ਦਾ ਕੋਈ ਹੱਕ ਨਹੀਂ। ਇਹ ਸਿਰਫ਼ ਹੱਕ ਬਾਦਸ਼ਾਹ ਦਾ ਹੈ। ਅੱਲਾਹ ਤਾਅਲਾ ਜਦ ਉਸ ਨੂੰ ਤਖ਼ਤ ਨਸ਼ੀਂ ਕਰੇ ਉਸ ਵੇਲੇ ਉਹ ਨਗਾਰੇ ਵਜਾ ਸਕਦਾ ਹੈ। ਅਜੇ ਉਸ ਨੂੰ ਸਿਰਫ਼ ਚਾਰ ਢੋਲ ਹੀ ਵਜਾਉਣੇ ਚਾਹੀਦੇ ਹਨ। ਜੋ ਆਪਣੇ ਪੁੱਤਰ ਦੇ ਨਗਾਰੇ ਦਾ ਇਤਨਾ ਗ਼ੁੱਸਾ ਕਰ ਸਕਦਾ ਸੀ ਉਸ ਨੂੰ ਗੁਰੂ ਦਾ ਰਣਜੀਤ ਨਗਾਰਾ ਤਾਂ ਚੁੱਭਣਾ ਹੀ ਸੀ। ਰਣਜੀਤ ਨਗਾਰਾ ੧੬੭੮ ਵਿਚ ਅਨੰਦਪੁਰ ਸਥਾਪਨ ਕਰ ਦਿੱਤਾ ਗਿਆ ਸੀ। ਸਿੱਖ, ਰਵਾਇਤ ਕਹਿੰਦੀ ਹੈ ਕਿ ਰਣਜੀਤ ਨਗਾਰੇ ਦੀ ਆਵਾਜ਼ ਦੋ-ਦੋ ਕੋਹ ਦੂਰ ਤਕ ਜਾਇਆ ਕਰਦੀ ਸੀ। ਨਗਾਰਾ ਕਿਸੇ ਸੁਤੰਤਰ ਰਾਜ ਦਾ ਚਿੰਨ੍ਹ ਕਰਕੇ ਜਾਣਿਆ ਜਾਂਦਾ ਹੈ। ਪਹਾੜੀ ਰਾਜਿਆਂ ਨੇ ਖ਼ਤਰਾ ਮਹਿਸੂਸ ਕਰਦੇ ਹੋਏ ਔਰੰਗਜ਼ੇਬ ਨੂੰ ਲਿਖ ਭੇਜਿਆ ਕਿ ਕੋਈ ਸਖ਼ਤ ਕਦਮ ਚੁੱਕੇ।

*ਜੰਗ ਨਾਮਾ ਭੰਗਾਣੀ* ਵਿਚ ਇਸ ਗੱਲ ਦਾ ਸਵਿਸਥਾਰ ਜ਼ਿਕਰ ਹੈ। ਔਰੰਗਜ਼ੇਬ ਨੇ ਲਿਖਿਆ :

ਤੂੰ ਗੁਰੂ ਗੋਬਿੰਦ ਸਦਾਇੰਦਾ, "ਜੋਧਾ ਮਰਦਾਨਾ।
ਹੁਕਮ ਮੇਰਾ ਕੰਧਾਰ ਵਿਚ, ਕਾਬਲ ਖੁਰਾਸਾਨਾ।
ਸਭ ਰਾਜੇ ਦੱਖਣ ਪਹਾੜ ਦੇ, ਆਇ ਕਰਨ ਸਲਾਮਾਂ।
ਪਰਵਾਨਾ ਵੇਖ ਕੇ ਮਿਲ ਸ਼ਿਤਾਬ, ਨਹੀਂ ਕਰ ਜੁੱਧ ਮਹਾਨਾ।
ਮੈਂ ਪਕੜੂੰਗਾ ਨਾਲ ਜ਼ੋਰ ਦੇ, ਕਰ ਫਤੇ ਦਮਾਮਾ।"

ਅਤੇ ਪਹਾੜੀ ਰਾਜਿਆਂ ਨੂੰ ਲਿਖਿਆ ਕਿ ਉਹ ਅੱਗੇ ਹੋ ਕੇ ਲੜਨ : "ਮੈਂ ਲਿਖ

ਘੱਲਾਂ ਵੱਲ ਰਾਜਿਆਂ ਲੜਨ ਅਗਵਾਨੀ।"

*ਜੰਗਨਾਮਾ* ਦੇ ਹੀ ਕਹਿਣ ਅਨੁਸਾਰ ਔਰੰਗਜ਼ੇਬ ਦੀ ਬੇਟੀ ਜ਼ੇਬ-ਉਲ-ਨਿਸਾ ਰੋਕਦੀ ਵੀ ਰਹੀ ਕਿ ਗੁਰੂ ਪੈਗੰਬਰ ਹਨ, ਇਨ੍ਹਾਂ ਨਾਲ ਮੱਥਾ ਲਾਉਣਾ ਸ਼ੋਭਦਾ ਨਹੀਂ :

**ਜ਼ੇਬੁਨਿਸਾ ਫਿਰ ਆਖਦੀ, 'ਸੁਣ ਬਾਪ ਹਮਾਰੇ।**
**ਇਹ ਆਇਆ ਗੁਰੂ ਹਜ਼ੂਰ ਥੀਂ, ਲੈ ਮਨਸਬ ਭਾਰੇ।'**

*ਸੂਰਜ ਪ੍ਰਕਾਸ਼* ਦੀ ਵੀ ਗਵਾਹੀ ਹੈ ਕਿ ਔਰੰਗਜ਼ੇਬ ਬਹੁਤ ਹੀ ਗੁੱਸੇ ਵਿਚ ਆਇਆ ਹੋਇਆ ਸੀ। 'ਉਤ ਹਜ਼ਰਤ ਬਿਗਰਯੋ ਇਨ ਸੰਗਾ।' *ਪੇਨ* ਲਿਖਦਾ ਹੈ ਕਿ "ਗੁਰੂ ਗੋਬਿੰਦ ਸਿੰਘ ਜੀ ਦੀ ਵਧਦੀ ਤਾਕਤ ਨੇ ਪਹਾੜੀ ਰਾਜਿਆਂ ਵਿਚ ਈਰਖਾ ਨੂੰ ਜਨਮ ਦਿੱਤਾ। ਉਹ ਗੁਰੂ ਜੀ ਦੇ ਲੋਕ ਭਲਾਈ ਵਾਲੇ ਉਪਦੇਸ਼ਾਂ ਅਤੇ ਫ਼ੌਜੀ ਹਰਕਤਾਂ ਨੂੰ ਆਪਣੇ ਰਾਜ ਤੇ ਧਰਮ ਵਿਰੁੱਧ ਸਮਝਦਾ ਸੀ। *ਗੁਰੂ ਗੋਬਿੰਦ ਸਿੰਘ ਜੀ* ਆਪ ਵੀ ਲਿਖਦੇ ਹਨ : "ਰਾਜੇ ਇਵੇਂ ਹੀ ਭੈ ਮਹਿਸੂਸ ਕਰ ਰਹੇ ਸਨ। ਮੈਂ ਉਨ੍ਹਾਂ ਦੇ ਕੰਮਾਂ ਵਿਚ ਕੋਈ ਦਖਲ ਨਹੀਂ ਸਾਂ ਦੇ ਰਿਹਾ। ਐਸਾ ਹੋਇਆ ਕਿ ਰਾਜਾ ਫ਼ਤਹਿ ਸ਼ਾਹ ਬਗ਼ੈਰ ਕਿਸੇ ਕਾਰਨ ਹੀ ਮੇਰੇ ਨਾਲ ਲੜ ਪਿਆ"।[1] ਉਹ ਤਾਂ ਕਿਸੇ ਬਹਾਨੇ ਦੀ ਭਾਲ ਵਿਚ ਸਨ ਤਾਂ ਕਿ ਜੰਗ ਕਰ ਸਕਣ। ਕਿਲ੍ਹਾ ਬਣਾਉਣਾ, ਰਣਜੀਤ ਨਗਾਰਾ, ਸਿੱਖਾਂ ਦਾ ਇਕੱਠ, ਜਾਤਪਾਤ ਉਡਾ ਦੇਣੀ, ਉਨ੍ਹਾਂ ਦੀ ਈਰਖਾ ਵਧਾਉਣ ਲਈ ਕਾਫ਼ੀ ਸਨ।

**ਤੁਰੰਤ ਕਾਰਨ** : ਆਸਾਮ ਦਾ ਰਾਜਾ ਰਤਨ ਰਾਇ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਗੁਰੂ ਜੀ ਨੂੰ ਉਸ ਨੇ ਬੜੀਆਂ ਕੀਮਤੀ ਭੇਟਾਂ ਪੇਸ਼ ਕੀਤੀਆਂ। ਪੰਜ ਘੋੜੇ ਸੋਨੇ ਦੀਆਂ ਕਾਠੀਆਂ ਸਮੇਤ, *ਦੂਜੇ,* ਇਕ ਚਕੋਰ ਰਕੇਬੀ ਜਿਸ ਨਾਲ ਇਕ ਐਸਾ ਬਟਨ ਲੱਗਾ ਹੋਇਆ ਸੀ, ਜਿਸ ਬਟਨ ਨੂੰ ਦਬਾਉਣ ਨਾਲ ਪੁਤਲੀਆਂ ਖੇਡਣ ਲੱਗ ਪੈਂਦੀਆਂ ਸਨ ਅਤੇ ਚੌਪਟ ਖੇਡਦੀਆਂ ਸਨ। *ਤੀਜੇ,* ਇਕ ਐਸਾ ਹਥਿਆਰ ਜੋ ਰੀਵਾਲਵਰ, ਕਿਰਪਾਨ, ਬਰਛਾ, ਕਟਾਰ ਅਤੇ ਸੋਟਾ ਬਣਾਇਆ ਜਾ ਸਕਦਾ ਸੀ।[2] *ਚੌਥੇ,* ਸੁਨਹਿਰੀ ਪਿਆਲਾ ਅਤੇ *ਪੰਜਵੇਂ,* ਸਿਖਾਇਆ ਹੋਇਆ ਹਾਥੀ ਜੋ ਵਾਜਾ ਵਜਾ ਸਕਦਾ ਸੀ, ਸਲਾਮੀ ਦੇਂਦਾ ਸੀ ਤੇ ਉਸ ਦੀ ਸੁੰਡ ਤੋਂ ਲੈ ਕੇ ਪੂਛ ਤਕ ਕਾਲੀ ਧਾਰੀ ਸੀ। ਉਸ ਦਾ ਨਾਮ ਗੁਰੂ ਜੀ ਨੇ ਪ੍ਰਸ਼ਾਦੀ ਰੱਖਿਆ ਸੀ।

ਕਾਬਲ ਦੇ ਇਕ ਸਿੱਖ ਨੇ ਇਕ ਚੰਦੋਆ ਭੇਟਾ ਕੀਤਾ ਸੀ ਜਿਸ ਦੀ ਕੀਮਤ ਦੋ ਲੱਖ ਤੋਂ ਵੀ ਵਧ ਸੀ।

ਭੀਮ ਚੰਦ ਨੇ ਜਦ ਇਤਨੀਆਂ ਸੁੰਦਰ ਭੇਟਾਵਾਂ ਦੀ ਖ਼ਬਰ ਸੁਣੀ ਤਾਂ ਉਨ੍ਹਾਂ ਤੇ ਕਬਜ਼ਾ ਕਰਨ ਦੀ ਸੋਚਣ ਲੱਗਾ। ਹਾਥੀ ਨੂੰ ਤਾਂ ਉਹ ਹਰ ਕੀਮਤ ਵਿਚ ਕਬਜ਼ੇ ਵਿਚ ਲਿਆਉਣਾ ਚਾਹੁੰਦਾ ਸੀ। ਭੀਮ ਚੰਦ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਸ ਦੇ ਪੁੱਤਰ ਦੀ ਸ਼ਾਦੀ ਤੇ ਹਾਥੀ ਕੁਝ ਸਮੇਂ ਲਈ ਦਿੱਤਾ ਜਾਏ ਅਤੇ ਸ਼ਾਦੀ

1. ਫ਼ਤਹਿ ਸ਼ਾਹ ਕੋਪਾ ਬਿੰਨ ਰਾਜਾ।
ਲੋਹ ਪੜਾ ਹਮ ਸੇ ਬਿੰਨ ਕਾਜਾ।
2. ਇਹ ਪੰਜ ਕਲਾ ਸ਼ਸਤਰ ਹੁਣ ਬੜੌਦਾ ਦੇ ਰਾਜੇ ਦੇ ਤੋਸ਼ੇਖਾਨੇ ਵਿਚ ਸੁਰੱਖਿਅਤ ਪਿਆ ਹੈ।

ਉਪਰੰਤ ਵਾਪਸ ਭੇਜ ਦਿੱਤਾ ਜਾਵੇਗਾ। ਗੁਰੂ ਜੀ ਚਲਾਕੀ ਜਾਣ ਗਏ। ਉਨ੍ਹਾਂ ਹਾਥੀ ਭੇਜਣ ਤੋਂ ਇਨਕਾਰ ਕਰ ਦਿੱਤਾ। *ਗੁਰੂ ਬਿਲਾਸ* ਦਾ *ਕਰਤਾ* ਲਿਖਦਾ ਹੈ ਕਿ ਜਦ ਰਤਨ ਰਾਇ ਨੇ ਹਾਥੀ ਭੇਟ ਕੀਤਾ ਸੀ ਤਾਂ ਨਾਲ ਹੀ ਬੇਨਤੀ ਕੀਤੀ ਸੀ ਇਹ ਬਾਹਰ ਕਿਸੇ ਨੂੰ ਨਾ ਦੇਣਾ। ਸਿੱਖ ਇਹੋ ਜਿਹੀਆਂ ਬੇਨਤੀਆਂ ਆਮ ਕਰਦੇ ਹੀ ਰਹਿੰਦੇ ਸਨ। ਗੁਰੂ ਜੀ ਨੇ ਉਸ ਬੇਨਤੀ ਨੂੰ ਮੰਨ ਕੇ ਵੀ ਭੀਮ ਚੰਦ ਨੂੰ ਇਨਕਾਰ ਕੀਤਾ ਸੀ। ਭੀਮ ਚੰਦ ਨੇ ਰੋਸ ਮਨਾਇਆ ਤੇ ਧਮਕੀਆਂ ਭਰੇ ਖ਼ਤ ਗੁਰੂ ਜੀ ਨੂੰ ਲਿਖੇ। ਭੀਮ ਚੰਦ ਦੇ ਲੜਕੇ ਦੀ ਸ਼ਾਦੀ ਹੋਣ ਕਰਕੇ ਵਾਦ ਅੱਗੇ ਵਧਿਆ।

ਭੀਮ ਚੰਦ ਦੇ ਲੜਕੇ ਦੀ ਸ਼ਾਦੀ ਦਾ ਨਿਯਤ ਦਿਹਾੜਾ ਆ ਪੁੱਜਿਆ। ਬਰਾਤ ਕਹਿਲੂਰ ਜਾਣੀ ਸੀ। ਫ਼ਤਹਿ ਸ਼ਾਹ ਦੇ ਘਰ ਉਸ ਢੁੱਕਣਾ ਸੀ। ਰਸਤੇ ਵਿਚ ਹੀ ਪਾਉਂਟਾ ਪੈਂਦਾ ਸੀ। ਉਸ ਗੁਰੂ ਜੀ ਕੋਲੋਂ ਇਜਾਜ਼ਤ ਮੰਗੀ ਕਿ ਪਾਉਂਟਾ ਸਾਹਿਬ ਵਿਚੋਂ ਬਰਾਤ ਲੰਘਣ ਦਿੱਤੀ ਜਾਵੇ। ਗੁਰੂ ਜੀ ਨੂੰ ਸੂਹ ਪੁੱਜ ਗਈ ਸੀ ਕਿ ਭੀਮ ਚੰਦ ਨਾਲ ਕਾਫ਼ੀ ਗਿਣਤੀ ਵਿਚ ਫ਼ੌਜ ਵੀ ਹੈ। ਗੁਰੂ ਜੀ ਨੇ ਆਪਣੇ ਇਲਾਕੇ ਵਿਚੋਂ ਲੰਘਣ ਦੀ ਆਗਿਆ ਨਾ ਦਿੱਤੀ। ਫ਼ੌਜੀ ਦ੍ਰਿਸ਼ਟੀਕੋਣ ਤੋਂ ਵੀ ਇਹ ਕਰਨਾ ਜ਼ਰੂਰੀ ਸੀ। ਧਰਤੀ ਦੀ ਟੋਹ ਨੁਕਸਾਨ ਪੁਜਾ ਸਕਦੀ ਸੀ। ਗੁਰੂ ਜੀ ਨੇ ਇਤਨੀ ਆਗਿਆ ਦਿੱਤੀ ਕਿ ਲਾੜਾ ਸਮੇਤ ਕੁਝ ਸਾਥੀਆਂ ਦੇ ਲੰਘ ਸਕਦਾ ਹੈ। ਭੀਮ ਚੰਦ ਨੂੰ ਬਹੁਤ ਗੁੱਸਾ ਆਇਆ।

ਵਿਆਹ ਹੋ ਜਾਣ ਉਪਰੰਤ ਸਾਰੇ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਵਿਰੁੱਧ ਮਤਾ ਪਕਾਇਆ ਅਤੇ ਭੀਮ ਚੰਦ ਨੇ ਚਿੱਠੀ ਲਿਖੀ। ਚਿੱਠੀ ਦਾ ਭਾਵ ਇਹ ਸੀ: "ਅਸਾਂ ਉਤਨਾ ਚਿਰ ਤਕ ਆਪ ਜੀ ਨੂੰ ਕੁਝ ਕਹਿਣਾ ਮੁਨਾਸਬ ਨਹੀਂ ਸਮਝਿਆ ਜਿਤਨਾ ਚਿਰ ਤਕ ਆਪ ਗੁਰੂ ਨਾਨਕ ਦੀ ਗੱਦੀ ਉੱਤੇ ਬਿਰਾਜਮਾਨ ਰਹੇ ਹੋ ਪਰ ਹੁਣ ਸਾਡੇ ਲਈ ਹੋਰ ਸਹਾਰਨਾ ਮੁਸ਼ਕਿਲ ਹੋ ਗਿਆ ਹੈ। ਜੇ ਤੁਸੀਂ ਅਨੰਦਪੁਰ ਸੁਖ ਨਾਲ ਰਹਿਣਾ ਚਾਹੁੰਦੇ ਹੋ ਤਾਂ ਵਫ਼ਾਦਾਰ ਪਰਜਾ ਦੀ ਤਰ੍ਹਾਂ ਆਪ ਜੀ ਨੂੰ ਰਹਿਣਾ ਪਵੇਗਾ। ਪਿਛਲੇ ਕੰਮਾਂ ਦੀ ਖ਼ਿਮਾ ਮੰਗੋ ਅਤੇ ਅੱਗੋਂ ਹੁਕਮ ਦੀ ਉਲੰਘਣਾ ਨਾ ਕਰਨ ਦਾ ਪ੍ਰਣ ਕਰੋ। ਜੇ ਐਸਾ ਨਹੀਂ ਕਰਨਾ ਤਾਂ ਸਾਡੀ ਜਗ੍ਹਾ ਛੱਡ ਜਾਓ। ਜੇ ਥਾਂ ਛੱਡਣ ਲਈ ਤਿਆਰ ਨਹੀਂ ਤਾਂ ਜੰਗ ਕਰਕੇ ਛੁਡਵਾ ਲਈ ਜਾਵੇਗੀ।"

ਗੁਰੂ ਜੀ ਨੇ ਉਸ ਦਾ ਜੁਆਬ ਭੇਜਿਆ: "ਮੈਂ ਤੁਹਾਡੀ ਥਾਂ ਵਿਚ ਨਹੀਂ ਰਹਿੰਦਾ। ਪਿਤਾ (ਗੁਰੂ ਤੇਗ਼ ਬਹਾਦਰ) ਨੇ ਮੁੱਲ ਦੇ ਕੇ ਖ਼ਰੀਦੀ ਸੀ। ਮੈਂ ਕਿਸੇ ਦੀ ਪਰਜਾ ਨਹੀਂ। ਜੰਗ ਦੀ ਧਮਕੀ ਦੇਣੀ ਫ਼ਜ਼ੂਲ ਹੈ। ਜੇ ਤੁਸੀਂ ਜੰਗ ਲਈ ਤੁੱਲੇ ਹੋਏ ਹੋ ਤਾਂ ਮੈਂ ਤਿਆਰ ਹਾਂ।"

ਇਸ ਘਟਨਾ ਤੋਂ ਬਾਅਦ ਜੰਗ ਹੋਣੀ ਅਵੱਸ਼ ਸੀ। ਪਹਾੜੀ ਰਾਜਿਆਂ ਤਿਆਰੀ ਆਰੰਭ ਦਿੱਤੀ। ਔਰੰਗਜ਼ੇਬ ਨੇ ਦਿਲ ਖੋਲ੍ਹ ਕੇ ਮਦਦ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਦੀ ਹੇਠੀ ਨਾਲ ਉਸ ਦੀ ਦਿਲੀ ਇੱਛਾ ਪੂਰੀ ਹੁੰਦੀ ਸੀ। ਸਿੱਖ ਧਰਮ ਤੇ ਗੁਰੂ

ਉਸ ਦੀ ਧਾਰਮਿਕ ਪਾਲਿਸੀ ਵਿਚਕਾਰ ਇਕ ਰੋੜਾ ਸਨ। ਉਸ ਰੁਕਾਵਟ ਦੇ ਹਟ ਜਾਣ 'ਤੇ ਉਸ ਨੂੰ ਸੁਭਾਵਕ ਖ਼ੁਸ਼ੀ ਹੋਣੀ ਸੀ।

**ਭੰਗਾਣੀ ਦਾ ਯੁੱਧ** : ਗੁਰੂ ਜੀ ਨੇ ਲੋੜ ਮੁਤਾਬਕ ਤਿਆਰੀਆਂ ਕੀਤੀਆਂ ਅਤੇ ਭੰਗਾਣੀ ਦੀ ਥਾਂ ਯੁੱਧ ਲਈ ਚੁਣੀ। ਭੰਗਾਣੀ ਪਾਉਂਟਾ ਸਾਹਿਬ ਤੋਂ ਛੇ ਕੁ ਮੀਲ ਦੂਰ ਹੈ।

ਭੀਮ ਚੰਦ ਨੇ ਕਾਫ਼ੀ ਗਿਣਤੀ ਵਿਚ ਫ਼ੌਜ ਇਕੱਠੀ ਕਰ ਲਈ। ਕਟੋਚ ਦਾ ਰਾਜਾ ਕਿਰਪਾਲ, ਹੰਡੂਰ ਦਾ ਰਾਜਾ ਹਰੀ ਚੰਦ, ਗੁਲੇਰ ਦਾ ਗੋਪਾਲ ਰਾਏ, ਸ੍ਰੀ ਨਗਰ ਦਾ ਫ਼ਤਹਿ ਸ਼ਾਹ, ਜਸਵਾਲ ਦਾ ਰਾਜਾ ਅਤੇ ਹੋਰ ਕਈਆਂ ਰਾਜਿਆਂ ਨੇ ਇਕੱਠਾ ਮੁਹਾਜ਼ ਬਣਾਇਆ। ਔਰੰਗਜ਼ੇਬ ਨੇ ਵੀ ਆਪਣੇ ਚੋਣਵੇਂ ਜਵਾਨ ਭੇਜੇ।

ਜੰਗ ਸ਼ੁਰੂ ਹੋਈ। ਸਿੱਖਾਂ ਹੱਥ ਦਿਖਾਉਣੇ ਸ਼ੁਰੂ ਕੀਤੇ। ਜਿਸ ਜਜ਼ਬੇ ਨਾਲ ਸਿੱਖ ਲੜ ਰਹੇ ਸਨ ਉਸ ਦੇ ਮੁਕਾਬਲੇ ਪਹਾੜੀ ਰਾਜੇ ਹੇਚ ਸਨ। ਜਿਸ ਸਿੱਖ ਨੇ ਕਦੀ ਤਲਵਾਰ ਵੀ ਨਹੀਂ ਸੀ ਉਠਾਈ ਉਹ ਆਪਾ ਵਾਰਨ ਲਈ ਤਿਆਰ ਹੋ ਗਿਆ ਸੀ। ਸਿੱਖ ਘੱਟ ਵਸੀਲਿਆਂ ਦੇ ਹੁੰਦਿਆਂ ਵੀ ਵੱਡੀ ਫ਼ੌਜ ਦਾ ਮੁਕਾਬਲਾ ਕਰ ਰਹੇ ਸਨ। ਗੁਰੂ ਗੋਬਿੰਦ (ਸਿੰਘ) ਜੀ ਇਕ ਉੱਚੇ ਥੇਹ ਉੱਤੇ ਬੈਠੇ ਸਾਰੀ ਜੰਗ ਦੇਖ ਅਤੇ ਤੀਰ ਚਲਾ ਰਹੇ ਸਨ। ਪਹਾੜੀ ਰਾਜੇ ਭਾਂਜ ਖਾ ਰਹੇ ਸਨ। ਜੰਗ ਸ਼ੁਰੂ ਹੋਣ ਤੋਂ ਕੁਝ ਦਿਨ ਪਹਿਲਾਂ ਹੀ ਪੰਜ ਸੌ ਵਿਚੋਂ ਚਾਰ ਸੌ ਪਠਾਨ ਗੁਰੂ ਜੀ ਦਾ ਸਾਥ ਛੱਡ ਗਏ। ਸਿਰਫ਼ ਕਾਲੇ ਖ਼ਾਨ ਸੌ ਸਾਥੀਆਂ ਸਮੇਤ ਟਿਕਿਆ ਰਿਹਾ। ਜਦ ਪੀਰ ਬੁੱਧੂ ਸ਼ਾਹ[1] ਨੂੰ ਪਤਾ ਲੱਗਾ ਤਾਂ ਉਹ ਆਪਣੇ ਮੁਰੀਦਾਂ ਅਤੇ ਪੁੱਤਰਾਂ ਨੂੰ ਲੈ ਕੇ ਭੰਗਾਣੀ ਪੁੱਜਾ।

ਜੰਗ ਆਰੰਭ ਹੋਣ ਸਮੇਂ ਹੀ ਭਾਈ ਰਾਮਾ ਕਾਸ਼ੀ ਤੋਂ ਦੋ ਲੱਕੜ ਦੀਆਂ ਤੋਪਾਂ ਲੈ ਆਇਆ ਸੀ। ਤੋਪਾਂ ਨੇ ਕਾਫ਼ੀ ਸਹਾਇਤਾ ਕੀਤੀ। ਗੁਰੂ ਜੀ ਦੀ ਭੂਆ ਦੇ ਪੰਜੋ ਪੁੱਤਰ ਭਾਈ ਸੰਗੋ ਸ਼ਾਹ, ਜੀਤ ਮੱਲ ਜੀ, ਮੋਹਰੀ ਚੰਦ ਜੀ, ਗੁਲਾਬ ਰਾਇ ਤੇ ਸੰਗਾ ਜੀ ਜਥਿਆਂ ਦੀ ਅਗਵਾਈ ਕਰ ਰਹੇ ਸਨ। ਇਤਨਾ ਜੋਸ਼ ਸੀ ਕਿ ਪੰਡਿਤ ਕ੍ਰਿਪਾਲ ਚੰਦ ਤੇ ਦਇਆ ਰਾਮ ਵੀ ਜੰਗ ਵਿਚ ਜੂਝ ਪਏ। ਮਹੰਤ ਕ੍ਰਿਪਾਲ ਚੰਦ ਨੇ ਤਾਂ ਆਪਣੇ ਡੰਡੇ ਨਾਲ ਹੀ ਹਯਾਤ ਖ਼ਾਨ (ਵਿਸ਼ਵਾਸ ਘਾਤੀ) ਨੂੰ ਮਾਰ ਲਿਆ। ਪਾਉਂਟਾ ਸਾਹਿਬ ਇਤਨੀ ਜੁਅਰਤਿ ਭਰੀ ਜਾ ਚੁੱਕੀ ਸੀ ਕਿ ਲਾਲ ਚੰਦ ਹਲਵਾਈ ਨੇ ਆਪਣੇ ਕੜਛੇ ਨਾਲ ਹੀ ਪਠਾਨ ਜਰਨੈਲ ਨੂੰ ਮਾਰ ਲਿਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਜੰਗ ਦਾ ਵਰਣਨ ਬੜੇ ਅਨੂਠੇ ਢੰਗ ਨਾਲ ਬਚਿੱਤਰ ਨਾਟਕ ਦੇ ੩੮ ਛੰਦਾਂ ਵਿਚ ਕੀਤਾ ਹੈ।

---

1. ਪੀਰ ਬੁੱਧੂ ਸ਼ਾਹ ਸਢੌਰੇ ਦਾ ਰਹਿਣ ਵਾਲਾ ਸੀ। ਪੰਜ ਸੌ ਪਠਾਨ ਉਸ ਆਪਣੀ ਜ਼ਿੰਮੇਵਾਰੀ ਉੱਤੇ ਭਰਤੀ ਕਰਾਏ ਸਨ। ਉਹ ਇਹ ਗ਼ਦਾਰੀ ਸੁਣ ਕੇ ਜਰ ਨਾ ਸਕਿਆ ਤੇ ਚਾਰੇ ਪੁੱਤਰਾਂ ਤੇ ੭੦੦ ਮੁਰੀਦਾਂ ਸਮੇਤ ਪੁੱਜਾ। ਸਢੌਰਾ ਪਾਉਂਟਾ ਤੋਂ ਕੇਵਲ ੨੭ ਮੀਲ ਹੈ।

ਹਰੀ ਚੰਦ ਨੇ ਲਲਕਾਰਿਆ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਮਾਰ ਮੁਕਾਏਗਾ। ਉਸ ਗੁੱਸੇ ਵਿਚ ਤੀਰ ਚਲਾਇਆ। ਤੀਰ ਮਹਾਰਾਜ ਦੀ ਖੱਬੀ ਵੱਖੀ ਛੋਹ ਕੇ ਦੂਰ ਚਲਾ ਗਿਆ। ਥੋੜ੍ਹੀ ਜਿਹੀ ਝਰੀਟ ਆਈ। ਉਸ ਹੋਰ ਨਿਸ਼ਾਨਾ ਬੰਨ੍ਹ ਕੇ ਤੀਰ ਚਲਾਇਆ। ਗੁਰੂ ਜੀ ਦੇ ਸੱਜੇ ਕੰਨ ਨੂੰ ਛੋਹ ਕੇ ਦੂਰ ਚਲਾ ਗਿਆ। ਹਰੀ ਚੰਦ ਨੇ ਹੋਰ ਗੁੱਸੇ ਵਿਚ ਤੀਰ ਚਲਾਇਆ। ਤੀਰ ਧੂੰਨੀ ਵਿਚ ਆ ਕੇ ਲੱਗਾ। ਧੂੰਨੀ ਵਿਚ ਤੀਰ ਲੱਗਣ ਨਾਲ ਹੀ ਗੁਰੂ ਜੀ ਤੀਰ ਕਮਾਨ ਉਠਾਇਆ ਅਤੇ ਉਹ ਆਪ ਬਚਿੱਤਰ ਨਾਟਕ ਵਿਚ ਲਿਖਦੇ ਹਨ :

**"ਜਬੈ ਬਾਨ ਲਾਗਯੋ। ਤਬੈ ਰੋਸ ਜਾਗਯੋ।**
**ਕਰੀ ਲੈ ਕਮਾਨੰ। ਹਨਿਯੋ ਏਕ ਜੁਆਨੰ।**
**ਸਭੈ ਬੀਰ ਧਾਏ। ਸਰੋਘੰ ਚਲਾਏ।**
**ਹਰੀ ਚੰਦ ਮਾਰੇ। ਸੋ ਜੋਧਾ ਲਤਾਰੇ।"**

ਗੁਰੂ ਜੀ ਨੇ ਕੱਸ ਕੇ ਤੀਰ ਚਲਾਇਆ। ਉਹ ਹਰੀ ਚੰਦ ਨੂੰ ਜਾ ਲੱਗਾ। ਉਥੇ ਹੀ ਉਹ ਚਿੱਤ ਹੋ ਗਿਆ ਅਤੇ ਪਹਾੜੀ ਰਾਜਿਆਂ ਦੀ ਫ਼ੌਜ ਭੱਜ ਉਠੀ। ਵਾਹਿਗੁਰੂ ਦੀ ਕ੍ਰਿਪਾ ਨਾਲ ਜਿੱਤ ਹੋ ਗਈ।[1] ਇਹ ਯੁੱਧ ਫਰਵਰੀ ਸੰਨ ੧੬੮੯ ਵਿਚ ਹੋਇਆ। ਪੀਰ ਬੁੱਧੂ ਸ਼ਾਹ ਦੇ ਦੋ ਪੁੱਤਰ ਅਤੇ ਕਈ ਸੌ ਮੁਰੀਦ ਲੜਦੇ-ਲੜਦੇ ਸ਼ਹੀਦ ਹੋ ਗਏ। ਗੁਰੂ ਜੀ ਨੇ ਉਸ ਦੇ ਪਿਆਰ ਦੀ ਬਹੁਤ ਸ਼ਲਾਘਾ ਕੀਤੀ।[2]

ਭੰਗਾਣੀ ਉਹ ਪਹਿਲਾ ਅਸਥਾਨ ਹੈ ਜਿੱਥੇ ਹਿੰਦੂਆਂ, ਮੁਸਲਮਾਨਾਂ ਅਤੇ ਸਿੱਖਾਂ ਦਾ ਸਾਂਝਾ ਖ਼ੂਨ ਡੁੱਲ੍ਹਿਆ ਹੈ।[3] ਹਿੰਦੂਆਂ, ਇਨਸਾਫ਼ ਪਸੰਦ ਸ਼ਰਧਾਲੂ ਮੁਸਲਮਾਨਾਂ ਅਤੇ ਸਿਰਲੱਥ ਸਿੱਖਾਂ ਨੇ ਇਕ ਝੰਡੇ ਥੱਲੇ ਲੜਾਈ ਲੜੀ।

**ਭੰਗਾਣੀ ਦੇ ਸਿੱਟੇ** : ਸਭ ਤੋਂ ਪਹਿਲਾ ਤੇ ਵੱਡਾ ਸਿੱਟਾ ਇਹ ਨਿਕਲਿਆ ਕਿ ਨਵ-ਸਾਜੀ ਫ਼ੌਜ ਦਾ ਸਨਮਾਨ ਬਹੁਤ ਹੀ ਵਧ ਗਿਆ। *ਤੇਜਾ ਸਿੰਘ* ਤੇ *ਗੰਡਾ ਸਿੰਘ* ਦੇ ਸ਼ਬਦਾਂ ਵਿਚ ਇਸ ਜਿੱਤ ਨੇ ਵਿਰੋਧੀਆਂ ਦਾ ਖੁਰਾ-ਖੋਜ ਤਾਂ ਨਾ ਮਿਟਾਇਆ ਪਰ ਇਹ ਯਕੀਨੀ ਹੈ ਕਿ ਸਿੱਖ ਫ਼ੌਜਾਂ ਦਾ ਸਨਮਾਨ ਬਹੁਤ ਵਧਾਇਆ। ਪਹਾੜੀ ਰਾਜਿਆਂ ਨੇ ਗੁਰੂ ਜੀ ਨੂੰ ਯਕੀਨ ਦਿਵਾਇਆ ਕਿ ਉਹ ਗੁਰੂ ਦੇ ਕੰਮਾਂ ਵਿਚ ਦਖ਼ਲ ਨਹੀਂ ਦੇਣਗੇ। ਨਾਲ ਹੀ ਸੁਲਹ ਕਰਨ ਲਈ ਵੀ ਬੇਨਤੀ ਕੀਤੀ। ਇਹ ਹਾਰ ਉਨ੍ਹਾਂ ਉਪਰੋਂ ਮੰਨੀ ਸੀ ਪਰ ਸਿੱਖਾਂ ਨੂੰ ਇਸ ਦਾ ਬਹੁਤ ਲਾਭ ਹੋਇਆ। ਸਿੱਖਾਂ ਨੂੰ ਵਧਣ

---

1. ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।
ਰਣੰ ਜੀਤ ਆਏ। ਜਯੰ ਗੀਤ ਗਾਏ।
2. ਉਸ ਦੀ ਸ਼ਲਾਘਾ ਵਜੋਂ ਇਕ ਖ਼ਤ, ਦਸਤਾਰ ਦਾ ਇਕ ਲੜ ਅਤੇ ਕੰਘੇ ਵਿਚ ਅੜੇ ਕੁਝ ਕੇਸ ਦਿੱਤੇ।
3. ਜਲ੍ਹਿਆਂ ਵਾਲੇ ਬਾਗ਼ ਵਿਚ ਸਾਂਝਾ ਖ਼ੂਨ ਨਹੀਂ ਡੁੱਲ੍ਹਿਆ, ਡੋਲ੍ਹਿਆ ਗਿਆ। ਸਾਰੇ ਜਲਸੇ ਵਿਚ ਸੁਣਨ ਆਏ ਹਿੰਦੂ, ਮੁਸਲਮਾਨ ਅਤੇ ਸਿੱਖ ਇਸ ਘਟਨਾ ਲਈ ਤਿਆਰ ਨਹੀਂ ਸਨ। ਭੰਗਾਣੀ ਵਿਚ ਉਹ ਚਾਅ ਨਾਲ ਖ਼ੂਨ ਡੋਲ੍ਹਣ ਗਏ।

ਤੇ ਫੁਲਣ ਦਾ ਸਮਾਂ ਮਿਲ ਗਿਆ ਅਤੇ ਫ਼ੌਜਾਂ ਜਥੇਬੰਦ ਕਰਨੀਆਂ ਆਸਾਨ ਹੋ ਗਈਆਂ।

*ਗੁਰਬਿਲਾਸ* ਵਿਚ ਲਿਖਿਆ ਹੈ ਕਿ ਸਿੱਖਾਂ ਦੇ ਇਤਨੇ ਹੌਸਲੇ ਵਧੇ ਕਿ ਉਨ੍ਹਾਂ ਸ੍ਰੀ ਨਗਰ (ਗੜ੍ਹਵਾਲ) ਤੇ ਦਿੱਲੀ ਨੂੰ ਫ਼ਤਹਿ ਕਰਨ ਦੇ ਮਨਸੂਬੇ ਬਣਾਨੇ ਸ਼ੁਰੂ ਕੀਤੇ। *ਮੈਕਾਲਫ਼* ਨੇ ਯੁੱਧ ਦੇ ਪ੍ਰਭਾਵਾਂ ਨੂੰ ਬਹੁਤ ਸੁਹਣੀ ਤਰ੍ਹਾਂ ਅੰਕਤ ਕੀਤਾ ਹੈ : "ਇਸ ਜਿੱਤ ਦੀ ਖ਼ਬਰ ਸੁਣ ਕੇ ਗੁਰੂ ਜੀ ਦੀ ਸੋਭਾ ਸਾਰੇ ਪਾਸੇ ਫ਼ੈਲ ਗਈ। ਕਈ ਯੋਧਿਆਂ ਨੇ ਆਪਣੀਆਂ ਸੇਵਾਵਾਂ ਗੁਰੂ ਦਰ ਭੇਟ ਕੀਤੀਆਂ। ਕਵੀਆਂ ਅਤੇ ਸੰਗੀਤਕਾਰਾਂ ਨੇ ਪਾਉਂਟਾ ਸਾਹਿਬ ਵਹੀਰਾਂ ਪਾਉਣੀਆਂ ਆਰੰਭੀਆਂ। ਗੁਰੂ ਜੀ ਦੇ ਖ਼ਜ਼ਾਨੇ ਵਿਚ ਵੀ ਥੁੜ੍ਹ ਨਾ ਰਹੀ।" *ਬੈਨਰਜੀ* ਲਿਖਦਾ ਹੈ : "ਇਸ ਜਿੱਤ ਦਾ ਪਹਿਲਾ ਸਿੱਧਾ ਪ੍ਰਭਾਵ ਇਹ ਹੋਇਆ ਕਿ ਪਹਾੜੀ ਰਾਜਿਆਂ ਵਿਚ ਘਬਰਾਹਟ ਵਾਲੀ ਅਵਸਥਾ ਪੈਦਾ ਹੋਈ।" ਸਿੱਖਾਂ ਨੇ ਉਨ੍ਹਾਂ ਦੀ ਘਬਰਾਹਟ ਤੋਂ ਲਾਭ ਉਠਾਂਦੇ ਹੋਏ ਆਪਣੀ ਜਥੇਬੰਦੀ ਨੂੰ ਮਜ਼ਬੂਤ ਕੀਤਾ।

*ਦੂਜੇ,* ਗੁਰੂ ਜੀ ਨੇ ਦੇਖ ਲਿਆ ਕਿ ਇਹ ਯੁੱਧ ਕੋਈ ਪਹਿਲਾ ਤੇ ਆਖ਼ਰੀ ਨਹੀਂ ਸੀ, ਸਗੋਂ ਕਈ ਜੰਗਾਂ ਦਾ ਆਰੰਭ ਸੀ। ਗੁਰੂ ਜੀ ਨੂੰ ਇਸ ਸਿਲਸਿਲੇ ਵਿਚ ਕਈ ਜੰਗਾਂ ਲੜਨੀਆਂ ਪਈਆਂ। ਕਈ ਪਹਾੜੀ ਰਾਜਿਆਂ ਨਾਲ, ਕਦੀ ਸਰਹੰਦ ਦੇ ਨਵਾਬ ਨਾਲ, ਕਦੀ ਔਰੰਗਜ਼ੇਬ ਵੱਲੋਂ ਭੇਜੇ ਜਰਨੈਲਾਂ ਨਾਲ। ਗੁਰੂ ਜੀ ਨੇ ਸਾਰੇ ਯੁੱਧ ਆਪਣੀ ਸੁਰੱਖਿਆ ਲਈ ਜਾਂ ਅਣਖ ਲਈ ਲੜੇ। ਆਉਣ ਵਾਲੀਆਂ ਜੰਗਾਂ ਲਈ ਤਿਆਰੀ ਦੀ ਲੋੜ ਸੀ। ਗੁਰੂ ਜੀ ਨੂੰ ਕਾਫ਼ੀ ਸਮਾਂ ਮਿਲ ਗਿਆ ਅਤੇ ੧੬੯੦ ਤਕ ਉਹ ਕੌਮ ਉਸਾਰੀ ਕਰਦੇ ਰਹੇ। ੧੬੯੦ ਵਿਚ ਮੀਆਂ ਖ਼ਾਨ ਨੇ ਅਲਫ ਖ਼ਾਨ ਨੂੰ ਨਦੌਨ ਦੀ ਜੰਗ ਉੱਤੇ ਭੇਜਿਆ ਕਿ ਗੁਰੂ ਜੀ ਨੂੰ ਜ਼ੇਰ ਕਰੇ।

*ਤੀਜੇ,* ਮੁਗ਼ਲਾਂ ਨਾਲ ਸਿੱਧੀ ਟੱਕਰ ਦੇ ਬੀਜ ਬੋਏ ਗਏ। ਆਰੰਭ ਵਿਚ ਔਰੰਗਜ਼ੇਬ ਸੋਚਦਾ ਸੀ ਕਿ ਇਹ ਪਹਾੜੀ ਰਾਜੇ ਗੁਰੂ ਨਾਲ ਸਿੱਝਣ ਲਈ ਕਾਫ਼ੀ ਹਨ। ਪਰ ਭੰਗਾਣੀ ਦੇ ਯੁੱਧ ਨੇ ਉਹ ਪਾਇਆ ਹੋਇਆ ਭੁਲੇਖਾ ਦੂਰ ਕਰ ਦਿੱਤਾ। ਉਹ ਭਾਵੇਂ ਦੱਖਣ ਵਿਚ ਰੁੱਝਿਆ ਹੋਇਆ ਸੀ ਪਰ ਉਸ ਦਾ ਧਿਆਨ ਪੰਜਾਬ ਵੱਲ ਹੀ ਸੀ। ਪਹਾੜੀ ਰਾਜੇ ਵੀ ਹੁਣ ਗੁਰੂ ਜੀ ਵਿਰੁੱਧ ਲੜਨਾ ਨਹੀਂ ਸਨ ਚਾਹੁੰਦੇ। ਉਨ੍ਹਾਂ ਦਾ ਖ਼ਰਚ ਕਾਫ਼ੀ ਹੋ ਰਿਹਾ ਸੀ ਅਤੇ ਨਾਲ ਹੀ ਔਰੰਗਜ਼ੇਬ ਖਿਰਾਜ ਦੀ ਮੰਗ ਕਰ ਰਿਹਾ ਸੀ। ਖਿਰਾਜ ਉਗਰਾਹੁਣ ਲਈ ਅਲਫ ਖ਼ਾਨ ਹੀ ਭੇਜਿਆ ਗਿਆ। ਪਹਾੜੀ ਰਾਜਿਆਂ ਨੇ ਗੁਰੂ ਜੀ ਕੋਲੋਂ ਮਦਦ ਮੰਗੀ ਤੇ ਕੁਝ ਚਿਰ ਲਈ ਸਾਂਝਾ ਮੁਹਾਜ਼ ਵੀ ਬਣਾਇਆ।[1] ਔਰੰਗਜ਼ੇਬ ਨੇ ਹਾਲਾਤ ਵਿਗੜਦੇ ਵੇਖ ਆਪਣੇ ਪੁੱਤਰ ਸ਼ਾਹਜ਼ਾਦਾ ਮੁਅੱਜ਼ਮ[2] ਨੂੰ ਭੇਜਿਆ। ਮੁਅੱਜ਼ਮ ਨੇ ਸਿੱਖਾਂ ਦੀ ਮਜ਼ਬੂਤ ਜਥੇਬੰਦੀ ਦੇਖੀ ਤੇ ਸਿੱਖਾਂ ਦਾ ਗੁਰੂ ਲਈ ਪਿਆਰ ਤੱਕਿਆ। ਉਸ ਨੇ ਗੁਰੂ ਵਿਰੁੱਧ ਜੰਗ ਕਰਨੀ ਠੀਕ ਨਾ

1. ਨਦੌਨ ਦੀ ਜੰਗ ਦੇ ਹਾਲ ਅੱਗੇ ਲਿਖੇ ਗਏ ਹਨ।
2. ਇਹ ਹੀ ਬਾਅਦ ਵਿਚ ਬਹਾਦਰ ਸ਼ਾਹ ਦੇ ਨਾਮ ਨਾਲ ਤਖ਼ਤ ਉੱਤੇ ਬੈਠਦਾ ਹੈ।

ਜਾਣੀ ਤੇ ਇਸ ਖ਼ਿਆਲ ਨੂੰ ਔਰੰਗਜ਼ੇਬ ਤਕ ਪਹੁੰਚਾਇਆ। ਪਰ ਔਰੰਗਜ਼ੇਬ ਹਠੀ ਤੇ ਮੁਤਅੱਸਬੀ ਸੁਭਾਅ ਦਾ ਸੀ ਸੋ ਉਸ ਆਪਣੇ ਖ਼ਾਸ ਜਰਨੈਲ ਭੇਜੇ ਅਤੇ ਤਦ ਤਕ ਲੜਦਾ ਰਿਹਾ ਜਦ ਤਕ ਗੁਰੂ ਕੋਲੋਂ ਅਨੰਦਪੁਰ ਨਾ ਛੁਡਵਾ ਲਿਆ।

*ਚੌਥੇ,* ਜਿੰਨੀਆਂ ਵੀ ਜੰਗਾਂ ਸਿਵਾਏ ਨਦੌਨ ਦੀ, ਭੰਗਾਣੀ ਦੇ ਬਾਅਦ ਲੜੀਆਂ ਗਈਆਂ ਉਹ ਬਗ਼ੈਰ ਕਿਸੇ ਕਾਰਨ ਦੇ ਸਨ। ਕੋਈ ਨਾ ਕੋਈ ਬਹਾਨਾ ਬਣਾ ਕੇ ਗੁਰੂ ਜੀ ਨੂੰ ਯੁੱਧ ਲੜਨ ਲਈ ਮਜਬੂਰ ਕਰ ਦਿੱਤਾ ਜਾਂਦਾ ਸੀ। ਉਨ੍ਹਾਂ ਜੰਗਾਂ ਦਾ ਇਕ ਹੀ ਨਿਸ਼ਾਨਾ ਸੀ, ਗੁਰੂ ਜੀ ਦੇ ਵਧ ਰਹੇ ਆਦਰ ਨੂੰ ਖ਼ਤਮ ਕੀਤਾ ਜਾਏ।

ਸੋ ਅਸੀਂ ਆਖ ਸਕਦੇ ਹਾਂ ਕਿ ਭੰਗਾਣੀ ਨੇ ਸਿੱਖਾਂ ਦਾ ਸਨਮਾਨ ਵਧਾਇਆ ਤੇ ਦੋਖੀਆਂ ਦੇ ਅਭਿਮਾਨ ਨੂੰ ਐਸੀ ਸੱਟ ਮਾਰੀ ਕਿ ਉਹ ਫਿਰ ਸਿਰ ਚੁੱਕਣ ਯੋਗ ਨਾ ਰਹੇ।

**ਪਾਉਂਟਾ ਸਾਹਿਬ ਕੁਝ ਚਿਰ ਹੀ ਟਿਕੇ** : ਇਸ ਯੁੱਧ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਭਾਵੇਂ ਪਾਉਂਟਾ ਸਾਹਿਬ ਹੋਰ ਬਹੁਤ ਚਿਰ ਲਈ ਟਿਕਾਣਾ ਰੱਖਣਾ ਠੀਕ ਨਾ ਜਾਣਿਆ। ਪਹਿਲੇ ਦੀ ਤਰ੍ਹਾਂ ਹੀ ਸਾਰੇ ਪ੍ਰੋਗਰਾਮ ਜਾਰੀ ਰੱਖੇ। ਕਵੀ ਅਤੇ ਹੋਰ ਵਿਦਵਾਨ ਕੌਮ-ਉਸਾਰੀ ਵਿਚ ਹਿੱਸਾ ਪਾ ਰਹੇ ਸਨ।

**ਬਾਬਾ ਅਜੀਤ ਸਿੰਘ ਜੀ ਦਾ ਜਨਮ** : ਬਾਬਾ ਅਜੀਤ ਸਿੰਘ ਜੀ ਦਾ ਜਨਮ ਨਵੰਬਰ ੧੬੮੬[1] ਨੂੰ ਹੋਇਆ। ਉਸ ਦਾ ਨਾਮ ਅਜੀਤ ਸਿੰਘ ਇਸ ਲਈ ਰੱਖਿਆ ਗਿਆ ਕਿਉਂਕਿ ਸਿੱਖਾਂ ਨੇ ਹੁਣੇ ਹੀ ਜਿੱਤ ਪ੍ਰਾਪਤ ਕੀਤੀ ਸੀ। ਸਿੱਖ ਸਦਾ ਅਜਿੱਤ ਹੈ।

**ਅਨੰਦਪੁਰ ਸਾਹਿਬ ਮੁੜਨਾ** : ਪਾਉਂਟਾ ਸਾਹਿਬ ਤੋਂ ਜਨਵਰੀ ੧੬੮੭ ਦੇ ਸ਼ੁਰੂ ਵਿਚ ਗੁਰੂ ਜੀ ਅਨੰਦਪੁਰ ਆ ਗਏ। ਅਨੰਦਪੁਰ ਹੋਲਾ ਮਹੱਲਾ ਦੀ ਮਰਯਾਦਾ ਨੂੰ ਗੁਰੂ ਜੀ ਨੇ ਉਜਾਗਰ ਕੀਤਾ। ਨਕਲੀ ਜੰਗਾਂ ਲੜੀਆਂ ਜਾਂਦੀਆਂ। ਸੁਸਤੀ ਸਿੱਖਾਂ ਵਿਚ ਨਾ ਆਉਣ ਦਿੱਤੀ ਗਈ। ਦੂਰ-ਦੂਰ ਤੋਂ ਸਿੱਖ ਫ਼ੌਜ ਵਿਚ ਸ਼ਾਮਲ ਹੋਣ ਲਈ ਪੁੱਜਦੇ। ਫ਼ਾਰਸਟਰ ਦਾ ਲਿਖਣਾ ਹੈ ਕਿ ਪਹਾੜੀ ਰਾਜੇ ਭੀਮ ਚੰਦ ਨੇ ਆਪੂੰ ਸਵਾਗਤ ਕੀਤਾ। ਆਪਣਾ ਟਿਕਾਣਾ ਵੀ ਉਹ ਪਰ੍ਹੇ ਲੈ ਗਿਆ।

**ਛੇ ਕਿਲ੍ਹੇ ਬਣਾਉਣੇ** : *ਕਨਿੰਘਮ* ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇਕ ਪੁੱਜੇ ਹੋਏ ਫ਼ੌਜੀ ਜਰਨੈਲ ਸਨ। ਉਨ੍ਹਾਂ ਦੀਆਂ ਸਾਰੀਆਂ ਜਿੱਤਾਂ ਉਨ੍ਹਾਂ ਦੀ ਸਿਆਣਪ ਤੇ ਸੂਝ ਦਾ ਹੀ ਨਤੀਜਾ ਸਨ। ਗੁਰੂ ਜੀ ਨੇ ਕਿਲ੍ਹਿਆਂ ਦੀ ਉਸਾਰੀ ਸ਼ੁਰੂ ਕੀਤੀ। ਕਿਲ੍ਹਿਆਂ ਲਈ ਖ਼ਾਸ-ਖ਼ਾਸ ਥਾਵਾਂ ਨਿਯਤ ਕੀਤੀਆਂ ਗਈਆਂ। ਸਤਲੁਜ ਤੋਂ ਪਾਰ ਤਿੰਨ ਕਿਲ੍ਹੇ ਲੋਹਗੜ੍ਹ, ਹੋਲਗੜ੍ਹ ਅਤੇ ਨਿਰਮੋਹਗੜ੍ਹ ਬਣਾਏ ਗਏ ਅਤੇ ਦਰਿਆ ਦੇ ਉੱਪਰ ਕੁਝ ਫਾਸਲੇ ਉੱਤੇ ਫ਼ਤਹਿਗੜ੍ਹ, ਅਨੰਦਗੜ੍ਹ ਅਤੇ ਕੇਸਗੜ੍ਹ ਦੇ ਕਿਲ੍ਹੇ ਉਸਾਰੇ ਗਏ। ਇਨ੍ਹਾਂ ਕਿਲ੍ਹਿਆਂ ਦਾ ਟਿਕਾਣਾ ਐਸਾ ਸੀ ਕਿ ਕਦੀ ਵੀ ਹਾਰ ਨਹੀਂ ਸੀ

1. ਬਾਬਾ ਜੁਝਾਰ ਸਿੰਘ ਜੀ ਦਾ ਜਨਮ ਸੰਨ ੧੬੯੦; ਬਾਬਾ ਜ਼ੋਰਾਵਰ ਸਿੰਘ ਜੀ ਦਾ ਜਨਮ ੧੬੯੭, ਅਤੇ ਬਾਬਾ ਫ਼ਤਹਿ ਸਿੰਘ ਜੀ ਦਾ ਸੰਨ ੧੬੯੯ ਨੂੰ ਹੋਇਆ ਸੀ।

ਹੋ ਸਕਦੀ। ਹਮਲਾਵਰ ਅਨੰਦਗੜ੍ਹ ਦੇ ਕਿਲ੍ਹੇ ਤੋਂ ਦੂਰ ਹੀ ਰੋਕਿਆ ਜਾ ਸਕਦਾ ਸੀ।

**ਹੋਲਾ ਮਹੱਲਾ** : ਬ੍ਰਾਹਮਣਾਂ ਨੇ ਜਿੱਥੇ ਮਨੁੱਖਾਂ ਵਿਚ ਵਰਣ-ਆਸ਼੍ਰਮ ਦੀ ਬੁਨਿਆਦ ਰੱਖੀ, ਉਥੇ ਉਨ੍ਹਾਂ ਦੇ ਤਿਉਹਾਰ ਵੀ ਅੱਡ-ਅੱਡ ਕਰ ਦਿੱਤੇ। ਬ੍ਰਾਹਮਣਾਂ ਆਪਣੇ ਲਈ ਵੈਸਾਖੀ, ਕਸ਼ੱਤਰੀਆਂ ਲਈ ਦੁਸਹਿਰਾ, ਵੈਸ਼ਨਵਾਂ ਲਈ ਦੀਵਾਲੀ ਅਤੇ ਸ਼ੂਦਰਾਂ ਲਈ ਹੋਲੀ ਰੱਖ ਦਿੱਤੀ ਸੀ। ਦੁਸਹਿਰੇ ਨੂੰ ਹੀ ਕੇਵਲ ਹਥਿਆਰ ਪ੍ਰਦਰਸ਼ਨੀ ਹੋ ਸਕਦੀ ਸੀ। ਉਧਰ ਹੋਲੀ ਨਾਲ ਹੋਲਕਾ ਦਾ ਕਿੱਸਾ ਵੀ ਜੋੜਿਆ ਜਾਂਦਾ ਸੀ। ਪ੍ਰਹਿਲਾਦ ਨੂੰ ਪ੍ਰਮਾਤਮਾ ਨੇ ਹਰਨਾਕਸ਼ ਦੇ ਜ਼ੁਲਮਾਂ ਤੋਂ ਬਚਾ ਲਿਆ ਸੀ ਅਤੇ ਉਸ ਦੀ ਭੂਆ ਹੋਲਕਾ ਸੜ ਮੋਈ ਸੀ। ਨਿਤਾਣਿਆਂ ਲਈ ਉਹ ਉਤਸ਼ਾਹ ਦਾ ਦਿਨ ਸੀ। ਜੀਵਨ ਦਾਤ ਦਾ ਦਿਹਾੜਾ ਸੀ ਪਰ ਬ੍ਰਾਹਮਣ ਨੇ ਖਰੂਦ ਮਚਾਉਣ ਲਈ ਰੱਖ ਦਿੱਤਾ। ਉਸ ਦਿਨ ਪ੍ਰਹਿਲਾਦ ਨੂੰ ਬਚਾਉਣ ਲਈ ਪ੍ਰਭੂ ਨੇ ਆਪਣੀ ਸ਼ਕਤੀ ਨਾਲ ਅੱਗ ਦਾ ਸੁਭਾਅ ਤਬਦੀਲ ਕੀਤਾ ਸੀ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਦਾ ਸੁਭਾਅ ਬਦਲਿਆ ਤੇ ਹੋਲਾ ਮਹੱਲਾ ਚਾੜ੍ਹਨ ਦੀ ਰੀਤ ਬਣਾਈ। ਹਥਿਆਰਾਂ ਦੀ ਵਰਤੋਂ ਕੇਵਲ ਇਕ ਸ਼੍ਰੇਣੀ ਲਈ ਨਹੀਂ ਸੀ, ਹਰ ਇਕ ਲਈ ਸੀ।

ਦਸਮੇਸ਼ ਗੁਰੂ ਜੀ ਨੇ ਹਥਿਆਰਾਂ ਦੇ ਪ੍ਰਦਰਸ਼ਨ ਦਾ ਦਿਨ ਹੋਲਾ ਮਹੱਲਾ ਨਿਯਤ ਕੀਤਾ। ਹੋਲਾ ਅਰਬੀ ਦਾ ਸਬਦ ਹੈ ਅਤੇ ਮਹੱਲਾ ਫ਼ਾਰਸੀ ਦਾ ਜਿਸ ਦਾ ਅਰਥ ਹੈ, 'ਹਮਲਾ ਤੇ ਜਾਇ ਹਮਲਾ।' ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੁਸਤਾਨ ਨੂੰ ਠੀਕ ਤਰ੍ਹਾਂ ਵਾਰ ਕਰਨ ਦੀ ਜਾਚ ਸਿਖਲਾ ਦਿੱਤੀ।

ਆਪ ਜੀ ਅਨੰਦਪੁਰ ਦੋ ਟੁਕੜੀਆਂ ਵਿਚ ਫ਼ੌਜ ਨੂੰ ਵੰਡ ਕੇ ਹੋਲਾ ਮਹੱਲਾ ਵਾਲੇ ਦਿਨ ਸੱਚਮੁਚ ਦੀ ਜੰਗ ਕਰਾਉਂਦੇ ਤੇ ਜੇਤੂਆਂ ਨੂੰ ਇਨਾਮ ਬਖ਼ਸ਼ਦੇ। ਹੋਲਾ ਮਹੱਲਾ ਵਾਲੇ ਦਿਨ ਹੀ ਨੌਜਵਾਨ ਆਪਣੇ ਸਿਰ ਭੇਟ ਕਰਦੇ ਤੇ ਧਰਮ ਤੋਂ ਆਪਾ ਵਾਰਨ ਲਈ ਪ੍ਰਣ ਕਰਦੇ।

**ਨਦੌਣ ਦੀ ਜੰਗ ਦੇ ਕਾਰਨ** : ਪਹਾੜੀ ਰਾਜੇ ਦਿੱਲੀ ਦੇ ਅਧੀਨ ਸਨ। ਉਹ ਹਰ ਸਾਲ ਖਿਰਾਜ ਭਰਦੇ ਸਨ। ੧੬੯੦ ਵਿਚ ਪਹਾੜੀ ਰਾਜਿਆਂ ਲਿਖ ਭੇਜਿਆ ਕਿ ਗੁਰੂ ਗੋਬਿੰਦ ਜੀ ਵਿਰੁੱਧ ਲੜਨ ਕਰਕੇ ਉਹ ਖਿਰਾਜ ਨਹੀਂ ਤਾਰ ਸਕਣਗੇ। ਔਰੰਗਜ਼ੇਬ ਨੇ ਇਹ ਬਹਾਨਾ ਸਮਝਿਆ ਤੇ ਜੰਮੂ ਦੇ ਗਵਰਨਰ ਮੀਯਾਂ ਖ਼ਾਨ ਨੂੰ ਆਖ ਭੇਜਿਆ ਕਿ ਉਹ ਸਖ਼ਤੀ ਨਾਲ ਖਿਰਾਜ ਉਗਰਾਹੇ। ਮੀਯਾਂ ਖ਼ਾਨ ਨੇ ਅਲਫ਼ ਖ਼ਾਨ ਨੂੰ ਭੇਜਿਆ। ਭੀਮ ਚੰਦ ਨੇ ਝੁਕਣ ਤੋਂ ਇਨਕਾਰ ਕਰ ਦਿੱਤਾ। ਪਰ ਪਹਾੜੀ ਰਾਜੇ ਇਹ ਸਮਝਦੇ ਸਨ ਕਿ ਗੁਰੂ ਜੀ ਦੀ ਮਦਦ ਤੋਂ ਬਗ਼ੈਰ ਟੱਕਰ ਲੈਣੀ ਅਸੰਭਵ ਹੈ। ਉਨ੍ਹਾਂ ਗੁਰੂ ਗੋਬਿੰਦ ਸਿੰਘ ਜੀ ਪਾਸ ਬੇਨਤੀ ਭੇਜੀ। ਗੁਰੂ ਜੀ ਨੇ ਕਿਹਾ : "ਤੁਹਾਡਾ ਕਹਿਣਾ ਠੀਕ ਹੈ, ਤੁਸੀਂ ਲੜਾਈ ਵਿਚ ਅੱਗੇ ਹੀ ਕਾਫ਼ੀ ਖ਼ਰਚ ਕਰ ਚੁੱਕੇ ਹੋ ਤੇ ਉਹ ਲੜਾਈ ਔਰੰਗਜ਼ੇਬ ਵਾਸਤੇ ਹੀ ਸੀ। ਖਿਰਾਜ ਕਿਸ ਵਾਸਤੇ ? ਇਸ ਸਾਂਝੇ ਮੰਤਵ ਲਈ ਉਨ੍ਹਾਂ ਦੀਆਂ ਫ਼ੌਜਾਂ ਹਾਜ਼ਰ ਹਨ।" ਰਾਜਿਆਂ ਨੂੰ ਸਹਾਰਾ ਮਿਲ ਗਿਆ ਤੇ ਜੰਗ ਨਦੌਣ ਦੇ ਥਾਂ ਉੱਤੇ ਸ਼ੁਰੂ ਹੋਈ।

**ਨਦੌਨ ਦੀ ਜੰਗ** : ਅਲਫ਼ ਖ਼ਾਨ ਨੇ ਆਪਣੀਆਂ ਫ਼ੌਜਾਂ ਨਦੌਨ[1] ਦੇ ਲਾਗੇ ਇਕੱਠੀਆਂ ਕੀਤੀਆਂ। ਗੁਰੂ ਜੀ ਆਪ ਚੋਣਵੇਂ ੫੦੦ ਜੁਆਨ ਲੈ ਕੇ ਪੁੱਜੇ। ਗੁਰੂ ਜੀ ਨੇ ਬਚਿੱਤ੍ਰ ਨਾਟਕ ਵਿਚ ਸਾਰੀ ਜੰਗ ਨੂੰ ਅੰਕਤ ਕੀਤਾ ਹੈ। ਗਹਿਗੱਚ ਲੜਾਈ ਉਪਰੰਤ ਅਲਫ਼ ਖ਼ਾਨ ਹਾਰ ਖਾ ਕੇ ਭੱਜ ਗਿਆ ਤੇ ਮੈਦਾਨ ਸਾਂਝੀਆਂ ਫ਼ੌਜਾਂ ਦੇ ਹੱਥ ਰਿਹਾ।

ਮਹਾਰਾਜ ਦੇ ਆਪਣੇ ਸ਼ਬਦਾਂ ਵਿਚ :

**ਭਜਯੋ ਅਲਫ਼ ਖਾਨੰ ਨ ਖਾਨਾ ਸੰਭਾਰਿਯੋ।**

ਪਹਾੜੀ ਰਾਜਿਆਂ ਨੇ ਵੀ ਜਿੱਤ ਦੇ ਸਿਹਰੇ ਦਾ ਕਾਰਨ ਗੁਰੂ ਜੀ ਨੂੰ ਕਿਹਾ। ਇਹ ਜੰਗ ਸੰਨ ੧੬੯੦ ਨੂੰ ਹੋਈ ਲੱਗਦੀ ਹੈ।

**ਨਦੌਨ ਦੀ ਜੰਗ ਉਪਰੰਤ** : ਨਦੌਨ ਦੀ ਜੰਗ ਬਾਅਦ ਇਹ ਸਮਝਿਆ ਜਾਣ ਲੱਗ ਪਿਆ ਕਿ ਕੁਝ ਚਿਰ ਲਈ ਚਾਰੇ ਪਾਸੇ ਸ਼ਾਂਤੀ ਹੋ ਜਾਏਗੀ। ਪਹਾੜੀ ਰਾਜਿਆਂ ਦਾ ਵਿਰੋਧ ਵੀ ਘਟ ਗਿਆ ਪਰ ਔਰੰਗਜ਼ੇਬ ਤੇ ਉਸ ਦੇ ਕਰਮਚਾਰੀ ਕਿਸੇ ਮੌਕੇ ਦੀ ਤਲਾਸ਼ ਵਿਚ ਸਨ ਕਿ ਗੁਰੂ ਜੀ ਨੂੰ ਨੀਵਾਂ ਦਿਖਾਇਆ ਜਾਵੇ। ਕਾਂਗੜਾ ਦੇ ਗਵਰਨਰ ਦਿਲਾਵਰ ਖ਼ਾਨ ਨੇ ਖ਼ਾਸ ਦਿਲਚਸਪੀ ਦਿਖਲਾਈ। ਪੰਜਾਬ ਤੇ ਸਰਹੰਦ ਦੇ ਗਵਰਨਰਾਂ ਨੇ ਵੀ ਹਿੱਸਾ ਪਾਉਣ ਦਾ ਐਲਾਨ ਕੀਤਾ। ਗੁਰੂ ਜੀ ਵਿਰੁੱਧ ਪੰਜਾਬ ਵਿਚ ਨਫ਼ਰਤ ਦਾ ਪ੍ਰਚਾਰ ਕੀਤਾ ਗਿਆ।

**ਹੁਸੈਨੀ ਦਾ ਯੁੱਧ (ਸੰਨ ੧੬੯੩)** : ਕਾਂਗੜੇ ਦੇ ਫ਼ੌਜਦਾਰ ਦਿਲਾਵਰ ਖ਼ਾਨ ਨੇ ਆਪਣੇ ਪੁੱਤਰ ਨੂੰ ਅਨੰਦਪੁਰ ਚੜ੍ਹਾਈ ਲਈ ਭੇਜਿਆ ਕਿ ਅਲਫ ਖ਼ਾਨ ਦੀ ਹਾਰ ਦਾ ਬਦਲਾ ਲਿਆ ਜਾ ਸਕੇ। ਉਸ ਰਾਤ ਨੂੰ ਹਮਲਾ ਕਰਨ ਦੀ ਵਿਉਂਤ ਬਣਾਈ। ਭਾਈ ਆਲਮ ਚੰਦ ਨੇ ਹਮਲੇ ਦੀ ਖ਼ਬਰ ਗੁਰੂ ਜੀ ਨੂੰ ਰਾਤੋ ਰਾਤ ਆ ਕੇ ਦੇ ਦਿੱਤੀ। ਰਾਤ ਨੂੰ ਰਣਜੀਤ ਨਗਾਰੇ ਵੱਜ ਪਏ। ਜੈਕਾਰਿਆਂ ਦੀ ਗੂੰਜ ਵਿਚ ਸਿੱਖ ਫ਼ੌਜੀ ਟਾਕਰੇ ਲਈ ਟੁਰ ਪਏ। ਦਿਲਾਵਰ ਦਾ ਪੁੱਤਰ ਬਗ਼ੈਰ ਟਾਕਰੇ ਹੀ ਭੱਜ ਉਠਿਆ। ਬਚਿੱਤ੍ਰ ਨਾਟਕ ਅਨੁਸਾਰ :

*ਨਿਲਜ ਖਾਨ ਭਜਯੋ।*
*ਕਿਨੀ ਨ ਸ਼ਸਤ੍ਰ ਸੱਜਯੋ।*

ਦਿਲਾਵਰ ਖ਼ਾਨ ਨੇ ਹੁਣ ਆਪਣੇ ਖ਼ਾਸ ਜਰਨੈਲ ਹੁਸੈਨ ਖ਼ਾਨ ਨੂੰ ਸੰਨ ੧੬੯੩ ਵਿਚ ਫ਼ੌਜਾਂ ਦੇ ਕੇ ਹਮਲਾ ਕਰਨ ਲਈ ਭੇਜਿਆ। ਪਹਾੜੀ ਰਾਜਿਆਂ ਨੇ ਉਸ ਮੌਕੇ ਉੱਤੇ ਚੁੱਪ ਸਾਧ ਰੱਖੀ। ਉਹ ਦਿਲੋਂ ਚਾਹੁੰਦੇ ਸਨ ਕਿ ਗੁਰੂ ਦੀ ਕਿਸੇ ਤਰ੍ਹਾਂ ਹੇਠੀ ਹੋਵੇ।

ਕਈਆਂ ਨੇ ਅਧੀਨਗੀ ਮੰਨ ਲਈ ਸੀ। ਕਟੋਚ ਤੇ ਬਿਲਾਸਪੁਰ ਦੇ ਰਾਜੇ ਤਾਂ ਹੁਸੈਨ ਖ਼ਾਨ ਦੀ ਮਦਦ ਕਰ ਰਹੇ ਸਨ। ਪਰ ਗੁਲੇਰ ਦਾ ਰਾਜਾ ਗੋਪਾਲ ਜੁਰਅੱਤ ਦਿਖਾਂਦੇ ਹੋਏ ਟਾਕਰੇ 'ਤੇ ਖਲੋ ਗਿਆ। ਗੋਪਾਲ ਦੀ ਮਦਦ, ਭਾਈ ਸੰਗਤੀਆ ਤੇ

1. ਨਦੌਨ ਹੁਸ਼ਿਆਰਪੁਰ ਤੋਂ ੩੫ ਕੁ ਮੀਲ ਦੂਰ ਹੈ।

ਸੱਤ ਹੋਰ ਸਿੱਖਾਂ ਨੇ ਜੋ ਗੁਰੂ ਜੀ ਵੱਲੋਂ ਉਥੇ ਪੁੱਜੇ ਹੋਏ ਸਨ, ਕੀਤੀ। ਜੰਗ ਵਿਚ ਹੁਸੈਨ ਖ਼ਾਨ ਤੇ ਕਟੋਚ ਦਾ ਰਾਜਾ ਮਾਰੇ ਗਏ। ਭਾਈ ਸੰਗਤੀਆ ਤੇ ਸੱਤ ਸਾਥੀ ਵੀ ਸ਼ਹੀਦ ਹੋ ਗਏ। ਗੁਲੇਰ ਦੇ ਰਾਜੇ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਧੰਨਵਾਦ ਕੀਤਾ।

ਦਿਲਾਵਰ ਖ਼ਾਨ ਨੇ ਫਿਰ ਇਕ ਹੋਰ ਮੁਹਿੰਮ ਚਾੜ੍ਹੀ, ਪਰ ਉਸ ਦਾ ਆਗੂ ਜੁਝਾਰ ਸਿੰਘ ਰਾਹ ਵਿਚ ਹੀ ਜਸਵਾਲ ਦੇ ਰਾਜੇ ਗੱਜ ਸਿੰਘ ਹੱਥੋਂ ਮਾਰਿਆ ਗਿਆ।

ਗੁਰੂ ਜੀ ਨੇ ਇਸ ਯੁੱਧ ਦਾ ਨਾਮ ਹੁਸੈਨੀ ਯੁੱਧ ਰੱਖਿਆ ਹੈ ਕਿਉਂਕਿ ਮੁਗ਼ਲ ਫ਼ੌਜਾਂ ਦੀ ਕਮਾਨ ਹੁਸੈਨ ਖ਼ਾਨ ਦੇ ਹੱਥ ਸੀ ਅਤੇ ਮੁਗ਼ਲ ਹੈਦਰੀ ਝੰਡੇ ਥੱਲੇ ਲੜੇ ਸਨ।

**ਔਰੰਗਜ਼ੇਬ ਦਾ ਸ਼ਹਿਜ਼ਾਦਾ ਮੁਅੱਜ਼ਮ ਨੂੰ ਭੇਜਣਾ** : ਔਰੰਗਜ਼ੇਬ ਨੂੰ ਜਦ ਇਨ੍ਹਾਂ ਸਾਰੀਆਂ ਹਾਰਾਂ ਦਾ ਪਤਾ ਲੱਗਾ ਤਾਂ ਉਸ ਪੰਜਾਬ ਦੇ ਮਸਲੇ ਉੱਤੇ ਸੰਜੀਦਗੀ ਨਾਲ ਵਿਚਾਰ ਕਰਨੀ ਸ਼ੁਰੂ ਕੀਤੀ। ਸਰਹੰਦ ਦੇ ਨਵਾਬ ਨੂੰ ਫ਼ਰਮਾਨ ਭੇਜਿਆ ਕਿ ਉਹ ਗੁਰੂ ਗੋਬਿੰਦ ਸਿੰਘ ਦੀ ਵਧਦੀ ਤਾਕਤ ਨੂੰ ਰੋਕੇ। ਸਿੱਖਾਂ ਨੂੰ ਅਨੰਦਪੁਰ ਇਕੱਠੇ ਨਾ ਹੋਣ ਦਿੱਤਾ ਜਾਏ। ਅੱਗੋਂ ਸਰਹੰਦ ਦੇ ਨਵਾਬ ਨੇ ਆਪਣੇ ਫ਼ੌਜਦਾਰਾਂ ਨੂੰ ਉਸ ਕਿਸਮ ਦੇ ਫ਼ਰਮਾਨ ਭੇਜੇ ਕਿ ਸਿੱਖਾਂ ਨੂੰ ਰੋਕਿਆ ਜਾਏ। ਜਦ ਇਹ ਰੋਕਾਂ, ਟੋਕਾਂ ਸਿੱਖਾਂ ਦੇ ਕੰਮਾਂ ਵਿਚ ਰੁਕਾਵਟ ਸਾਬਤ ਨਾ ਹੋ ਸਕੀਆਂ ਤਾਂ ਔਰੰਗਜ਼ੇਬ ਨੇ ਆਪਣੇ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ ਨੂੰ ੧੩ ਜੁਲਾਈ, ੧੬੯੬ ਨੂੰ ਪੰਜਾਬ ਦੇ ਮਸਲੇ ਨਜਿੱਠਣ ਲਈ ਭੇਜਿਆ। ਮੁਅੱਜ਼ਮ ਨੇ ਲਾਹੌਰ ਆਪਣਾ ਟਿਕਾਣਾ ਬਣਾਇਆ ਤੇ ਮਿਰਜ਼ਾ ਬੇਗ ਨੂੰ ਫ਼ੌਜਾਂ ਦੇ ਕੇ ਪਹਾੜੀ ਰਾਜਿਆਂ ਅਤੇ ਗੁਰੂ ਜੀ ਦੀ ਤਾਕਤ ਨੂੰ ਮਿਟਾਣ ਲਈ ਭੇਜਿਆ। ਮਿਰਜ਼ਾ ਬੇਗ ਨੇ ਗੁਰੂ ਜੀ ਵਿਰੁੱਧ ਹਮਲਾ ਕਰਨਾ ਠੀਕ ਨਾ ਸਮਝਿਆ। ਸਗੋਂ ਉਸ ਨੇ ਗੁਰੂ ਦੋਖੀਆਂ ਨੂੰ ਸਜ਼ਾਵਾਂ ਦਿੱਤੀਆਂ। ਕਿਸੇ ਗੁਰੂ ਸਿੱਖ ਦਾ ਵਾਲ ਤਕ ਵਿੰਗਾ ਨਾ ਹੋਇਆ। ਸਿੱਖ ਰਵਾਇਤ ਹੈ ਕਿ ਭਾਈ ਨੰਦ ਲਾਲ ਜੀ[1] ਜੋ ਸ਼ਹਿਜ਼ਾਦਾ ਦੇ ਮੀਰ ਮੁਨਸ਼ੀ ਸਨ, ਨੇ ਸ਼ਹਿਜ਼ਾਦਾ ਨੂੰ ਗੁਰੂ ਵਿਰੁੱਧ ਕਾਰਵਾਈ ਕਰਨ ਤੋਂ ਵਰਜਿਆ। ਸ਼ਹਿਜ਼ਾਦਾ ਵੀ ਗੁਰੂ ਜੀ ਦੀ ਅਜ਼ਮਤ ਤੋਂ ਜਾਣੂ ਸੀ। ਸਿੱਖਾਂ ਦੀ ਮਜ਼ਬੂਤ ਜਥੇਬੰਦੀ ਦਾ ਉਹ ਵੀ ਕਾਇਲ ਹੋ ਗਿਆ। ਸਿੱਖਾਂ ਦਾ ਗੁਰੂ ਪ੍ਰਤੀ ਪਿਆਰ ਦੇਖ ਕੇ ਉਹ ਹੈਰਾਨ ਹੋਇਆ। ਮੁਅੱਜ਼ਮ ਵੀ ਅਗਾਂਹ ਦੀ ਸੋਚਣ ਲੱਗਾ ਤੇ ਉਸ ਸਮਝਿਆ ਕਿ ਗੁਰੂ ਨਾਲ ਦੋਸਤੀ ਕਿਸੇ ਬਿਖੜੇ ਸਮੇਂ ਕੰਮ ਆਏਗੀ। ਸੋ ਜੰਗ ਕਰਨ ਦੀ ਬਜਾਇ ਗੁਰੂ ਜੀ ਵੱਲ ਸ਼ਹਿਜ਼ਾਦੇ ਨੇ ਦੋਸਤੀ ਦਾ ਹੱਥ ਵਧਾਇਆ

---

1. ਭਾਈ ਨੰਦ ਲਾਲ ਜੀ ਗੁਰੂ ਦੇ ਇਕ ਅਨਿੰਨ ਭਗਤ ਸਨ। ਉਨ੍ਹਾਂ ਦਾ ਜਨਮ ਗਜ਼ਨੀ ਵਿਚ ੧੬੩੩ ਨੂੰ ਹੋਇਆ ਮੰਨਿਆ ਜਾਂਦਾ ਹੈ। ਭਾਈ ਨੰਦ ਲਾਲ ਜੀ ਫ਼ਾਰਸੀ ਤੇ ਅਰਬੀ ਦੇ ਬੜੇ ਵਿਦਵਾਨ ਸਨ। ਜ਼ਿੰਦਗੀਨਾਮਾ, ਤੌਸੀਫ਼ੋ ਸਨਾ, ਦੀਵਾਨ ਗੋਯਾ, ਗੰਜਨਾਮਾ ਤੇ ਜੋਤ ਵਿਕਾਸ ਉਨ੍ਹਾਂ ਦੀਆਂ ਪ੍ਰਸਿੱਧ ਰਚਨਾਵਾਂ ਹਨ। ਵਿਸਥਾਰ ਲਈ 'ਪੁਰਾਤਨ ਇਤਿਹਾਸਕ ਜੀਵਨੀਆਂ' ਤੱਕੋ।

ਤੇ ਮਿਰਜ਼ਾ ਬੇਗ ਨੇ ਪਹਾੜੀ ਰਾਜਿਆਂ ਨੂੰ ਲੱਕ-ਤੋੜਵੀਂ ਹਾਰ ਦਿੱਤੀ ਤੇ ਉਨ੍ਹਾਂ ਕੋਲੋਂ ਈਨ ਮਨਵਾਈ। ਬਚਿੱਤ੍ਰ ਨਾਟਕ ਵਿਚ ਜ਼ਿਕਰ ਆਉਂਦਾ ਹੈ ਕਿ ਜੋ ਲੋਕੀਂ ਪਹਿਲਾਂ ਡਰ ਕੇ ਗੁਰੂ ਮਹਾਰਾਜ ਤੋਂ ਦੂਰ ਨੱਸ ਗਏ ਸਨ ਉਹ ਸਭ ਵਾਪਿਸ ਆਏ। ਸਾਰਿਆਂ ਉੱਤੇ ਇਹ ਪ੍ਰਗਟ ਹੋ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਵੱਡੀ ਵਡਿਆਈ ਹੈ। ਮਹਾਰਾਜ ਨੇ *ਬਚਿੱਤ੍ਰ ਨਾਟਕ* ਵਿਚ ਵੀ ਜ਼ਿਕਰ ਕੀਤਾ ਹੈ ਕਿ ਗੁਰੂ-ਦੋਖੀ ਕੁੱਤਿਆਂ ਦੀ ਮੌਤ ਮਰਨਗੇ ਤੇ ਨਰਕਾਂ ਵਿਚ ਸੜਨਗੇ :

**"ਗੁਰ ਦੋਖੀ ਸਗ ਕੀਮਿਤ ਪਾਵੈਂ।**
**ਨਰਕ ਕੁੰਡ ਡਾਰੇ ਪਛਤਾਵੈਂ।"**

**ਕੁਝ ਸਮੇਂ ਲਈ ਚੁੱਪ ਵਰਤੀ** : ਮੁਅੱਜ਼ਮ ਦੇ ਕਾਬਲ ਟੁਰ ਜਾਣ ਕਾਰਨ ਸਿੱਧੀ ਜੰਗ ਦੀ ਕੋਈ ਸੰਭਾਵਨਾ ਨਹੀਂ ਸੀ। ਭਾਵੇਂ ਔਰੰਗਜ਼ੇਬ ਅਜੇ ਵੀ ਚਾਲਾਂ ਚੱਲ ਰਿਹਾ ਸੀ ਪਰ ਦੂਰ ਦੱਖਣ ਵਿਚ ਹੋਣ ਕਾਰਨ ਉਸ ਦੇ ਮਨਸੂਬੇ ਸਿਰੇ ਨਹੀਂ ਸਨ ਚੜ੍ਹ ਰਹੇ। ਉਸ ਨੇ ਚਾਰ ਅਹਿਲਕਾਰ ਉਚੇਚੇ ਭੇਜੇ। ਇਧਰ ਗੁਰੂ ਜੀ ਨੂੰ ਵੀ ਸਮਾਂ ਮਿਲ ਗਿਆ ਅਤੇ ਉਨ੍ਹਾਂ ਜਥੇਬੰਦੀ ਨੂੰ ਆਖ਼ਰੀ ਸ਼ਕਲ ਦੇਣ ਦਾ ਫ਼ੈਸਲਾ ਕੀਤਾ।

**ਮਸੰਦਾਂ ਨੂੰ ਸਜ਼ਾਵਾਂ** : ਗੁਰੂ ਜੀ ਨੇ ਇਹ ਪਰਤੱਖ ਦੇਖ ਲਿਆ ਸੀ ਕਿ ਜਥੇਬੰਦੀ ਵਿਚ ਰੁਕਾਵਟ ਇਹ ਮਸੰਦ ਹੀ ਸਨ। ਉਹ ਆਪਣੀ ਹੋਂਦ ਕਾਇਮ ਰੱਖਣ ਲਈ ਨੀਵੇਂ ਤੋਂ ਨੀਵਾਂ ਕੰਮ ਕਰਨ ਤੋਂ ਵੀ ਸੰਕੋਚ ਨਹੀਂ ਸਨ ਕਰਦੇ। ਮਸੰਦਾਂ ਦੀਆਂ ਕਰਤੂਤਾਂ ਦੀ ਖ਼ਬਰ ਉਨ੍ਹਾਂ ਨੂੰ ਮਿਲਦੀ ਰਹਿੰਦੀ ਸੀ। ਸੋ ਗੁਰੂ ਜੀ ਨੇ ਸਭ ਪਾਸੇ ਹੁਕਮਨਾਮੇ ਭੇਜੇ ਕਿ ਮਸੰਦਾਂ ਨੂੰ ਬਿਲਕੁਲ ਹੀ ਨਹੀਂ ਮੰਨਣਾ :

**"ਦੇਸੀਂ ਦੇਸੀਂ ਹੁਕਮ ਨਾਮੇ ਲਿਖ ਮੇਵੜੇ ਪਠਾਏ।**
**ਮਸੰਦ ਮਸੰਦੀਏ ਨੂੰ ਨਹੀਂ ਮੰਨਣਾ ਸਿੱਖ ਗੁਰੂ ਕਾ ਸਿਖੀ ਰਹਿਤ ਕਮਾਏ।"**

*ਬੰਸਾਵਲੀ ਨਾਮਾ* ਦੀ ਗਵਾਹੀ ਵੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਨੂੰ ਕਰੜੀਆਂ ਸਜ਼ਾਵਾਂ ਵੀ ਦਿੱਤੀਆਂ :

**ਪਕੜ ਆਏ ਸੋ ਟੰਗੇ ਮਾਰੇ।**
**ਕੁਛ ਕੜ੍ਹਾਹਿਆਂ ਵਿਚ ਪਾਏ ਸਾੜੇ।**





# ਪੰਥ ਸਾਜਣਾ

"ਪੰਥ ਸਜਾਇਓ ਖਾਲਸਾ ਧਰ ਤੇਜ ਕਰਾਰਾ॥"

(ਭਾਈ ਗੁਰਦਾਸ ਸਿੰਘ ਜੀ)

੨੩ ਸਾਲਾਂ ਤੋਂ ਗੁਰੂ ਗੋਬਿੰਦ (ਸਿੰਘ) ਜੀ ਕੌਮ ਉਸਾਰੀ ਵਿਚ ਜੁਟੇ ਹੋਏ ਸਨ। ਕੌਮ ਸ਼ਸਤਰਬੱਧ ਹੋ ਗਈ ਸੀ। ਆਚਰਨ ਦੀ ਉਸਾਰੀ ਵੀ ਹੋ ਗਈ ਸੀ, ਕੇਸ ਰੱਖਣ ਦਾ ਹੁਕਮ ਤਾਂ ਗੁਰੂ ਜੀ ਨੇ ਤਖ਼ਤ ਉੱਤੇ ਬੈਠਦਿਆਂ ਹੀ ਦੇ ਦਿੱਤਾ ਸੀ। ਇਸ ੨੩ ਸਾਲ ਦੇ ਸਮੇਂ ਵਿਚ ਗੁਰੂ ਜੀ ਨੇ ਲਗਾਤਾਰ ਕੋਸ਼ਿਸ਼ ਕੀਤੀ ਕਿ ਪਹਾੜੀ ਰਾਜੇ ਜਥੇਬੰਦੀ ਵਿਚ ਪਰੋਏ ਜਾ ਸਕਣ। ਪਰ ਉਨ੍ਹਾਂ ਦੇਖ ਲਿਆ ਕਿ ਰਾਜਿਆਂ ਦੀ ਮਦਦ ਤੋਂ ਬਗ਼ੈਰ ਹੀ ਜਥੇਬੰਦੀ ਦੇ ਕੰਮ ਨੂੰ ਕਰਨਾ ਪਵੇਗਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਉਣ ਦਾ ਮੰਤਵ ਬਚਿਤ੍ਰ ਨਾਟਕ ਵਿਚ "ਧਰਮ ਚਲਾਵਨ, ਸੰਤ ਉਬਾਰਨ, ਦੁਸ਼ਟ ਦੋਖੀਅਨ ਮੂਲ ਉਪਾਰਨ" ਹੀ ਦਰਸਾਇਆ ਹੈ।

ਗੁਰੂ ਜੀ ਨੇ ਸਮਝ ਲਿਆ ਸੀ ਕਿ ਸਮਾਂ ਆ ਗਿਆ ਹੈ ਜਦ ਜਥੇਬੰਦੀ ਨੂੰ ਮੁਕੰਮਲ ਸ਼ਕਲ ਦੇਣ ਦੀ ਲੋੜ ਹੈ। ਐਸੀ ਜਥੇਬੰਦੀ ਬਣਾਈ ਜਾਏ ਜੋ ਸਾਰਿਆਂ ਵਿਚ ਇਕ ਮੰਤਵ ਲਈ ਲੜਨ ਦਾ ਚਾਅ ਪੈਦਾ ਕਰੇ ਅਤੇ ਨਾਲ ਹੀ ਉਨ੍ਹਾਂ ਨੂੰ ਇਕ ਲੜੀ ਵਿਚ ਪਰੋਈ ਰੱਖੇ। *ਕਨਿੰਘਮ* ਲਿਖਦਾ ਹੈ : "ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਗੁਰੂ ਗੋਬਿੰਦ (ਸਿੰਘ) ਜੀ ਦੇ ਦਿਲ ਵਿਚ ਇਹ ਖ਼ਿਆਲ ਘਰ ਕਰ ਗਿਆ ਕਿ ਲਿਤਾੜੇ ਤੇ ਮੁਰਦਾ ਹੋਏ ਲੋਕਾਂ ਨੂੰ ਇਕ ਨਵੀਂ ਤੇ ਉਤਸ਼ਾਹ ਵਾਲੀ ਕੌਮ ਬਣਾਉਣ ਦੀ ਲੋੜ ਹੈ।" ਪਹਾੜੀ ਰਾਜਿਆਂ ਨਾਲ ਯੁੱਧ ਅਤੇ ਜਿੱਤਾਂ, ਮੁਗ਼ਲ ਫ਼ੌਜਾਂ ਦੀ ਹਾਰ ਤੇ ਸਿੱਖਾਂ ਤੇ ਚੜ੍ਹਦੀ ਕਲਾ ਵਾਲੇ ਜਜ਼ਬੇ ਨੇ ਗੁਰੂ ਜੀ ਦੇ ਇਰਾਦਿਆਂ ਨੂੰ ਮਜ਼ਬੂਤ ਕਰ ਦਿੱਤਾ। ਮਸਾਲਾ ਤਿਆਰ ਸੀ, ਸਿਰਫ਼ ਕਲਾਕਾਰੀ ਹੱਥ ਦੀ ਲੋੜ ਸੀ ਜੋ ਇਕ ਜਿਉਂਦਾ ਕੌਮੀ ਚਿੱਤਰ ਤਿਆਰ ਕਰ ਸਕੇ। ਗੁਰੂ ਜੀ ਨੇ ਦੇਖਿਆ ਸੀ ਕਿ ਬਰਾਦਰੀ ਤੋਂ ਛੇਕੇ ਤੇ ਲਿਤਾੜੇ ਹੋਏ ਲੋਕਾਂ ਭਾਵ ਨਾਈਆਂ, ਛੀਂਬਿਆਂ, ਜੱਟਾਂ, ਹਲਵਾਈਆਂ, ਚਮਾਰਾਂ ਆਦਿ ਨੂੰ ਤਿਆਰ ਕਰਕੇ ਵੱਡੀ ਤੋਂ ਵੱਡੀ ਹਕੂਮਤ ਨਾਲ ਟਕਰਾਣਾ ਤੇ ਜਿੱਤ ਪ੍ਰਾਪਤ ਕਰਨੀ ਕੋਈ ਮੁਸ਼ਕਲ ਨਹੀਂ। *ਕਨਿੰਘਮ* ਇਕ ਥਾਵੇਂ ਹੋਰ ਲਿਖਦਾ ਹੈ : "ਗੁਰੂ ਗੋਬਿੰਦ (ਸਿੰਘ) ਜੀ ਨੇ ਪਿਤਾ (ਗੁਰੂ ਤੇਗ਼ ਬਹਾਦਰ ਜੀ) ਦੀ ਸ਼ਹਾਦਤ ਦੇ ਕਾਰਨਾਂ ਨੂੰ ਵਿਚਾਰਿਆ। ਔਰੰਗਜ਼ੇਬ ਦੇ

ਮੁਤਅੱਸਬੀਪੁਣੇ ਨੂੰ ਪੜ੍ਹਿਆ ਤੇ ਸਮੇਂ ਨੇ ਗੁਰੂ ਜੀ ਨੂੰ ਹੋਰ ਸਮਝਣ ਦਾ ਮੌਕਾ ਦਿੱਤਾ ਤੇ ਉਨ੍ਹਾਂ ਮਨ ਬਣਾਇਆ ਕਿ ਲੋਕਾਂ ਦੇ ਦੁੱਖੜੇ ਦੂਰ ਕੀਤੇ ਜਾਣ। ਇਸ ਖ਼ਿਆਲ ਨੂੰ ਨਾਲ ਲੈ ਕੇ ਗੁਰੂ ਜੀ ਨੇ ਫ਼ੈਸਲਾ ਕੀਤਾ ਕਿ ਕੌਮ ਵਿਚ ਨਵੀਂ ਰੂਹ ਫੂਕੀ ਜਾਏ ਅਤੇ (ਗੁਰੂ) ਨਾਨਕ ਜੀ ਦੇ ਦੱਸੇ ਹੋਏ ਮੋਟੇ-ਮੋਟੇ ਅਸੂਲਾਂ ਨੂੰ ਪੱਕੀ ਸ਼ਕਲ ਦਿੱਤੀ ਜਾਏ।" ਗੁਰੂ ਜੀ ਨੇ ਸਮੇਂ ਨੂੰ ਉਸ ਵੇਲੇ, ਬਹਾਦਰੀ ਤੇ ਜੁਰਅੱਤ ਨਾਲ ਸੰਭਾਲਿਆ ਤੇ ਸਮਝਿਆ ਕਿ ਉਹ ਸਮਾਂ ਆ ਗਿਆ ਹੈ ਜਦ ਲੋਕਾਂ ਦੀਆਂ ਦੱਬੀਆਂ ਸੂਰਤਾਂ ਜਗਾਈਆਂ ਜਾਣ। ਨਾਰੰਗ ਲਿਖਦਾ ਹੈ ਕਿ ਗੁਰੂ ਜੀ ਨੇ ਜਾਣ ਲਿਆ ਸੀ ਕਿ ਹਿੰਦੂ ਇਕ ਨਿਰੀ ਧਾਰਮਿਕ ਸੰਸਥਾ ਹੈ ਤੇ ਸਮੇਂ ਦੇ ਥਪੇੜਾਂ ਨੇ ਉਸ ਨੂੰ ਡਰਪੋਕ ਤੇ ਕਮਜ਼ੋਰ ਕਰ ਦਿੱਤਾ ਹੈ। ਸੋ ਐਸੀ ਜਥੇਬੰਦੀ ਬਣਾਉਣ ਦੀ ਲੋੜ ਹੈ ਜੋ ਧਰਮ ਕਮਾਉਂਦੇ ਮਰਨ ਦਾ ਚਾਅ ਵੀ ਭਰ ਸਕੇ। ਬੈਨਰਜੀ ਲਿਖਦਾ ਹੈ : "ਸ਼ਹਿਜ਼ਾਦਾ ਮੁਅੱਜ਼ਮ ਦੀ ਚੁੱਪ ਤੋਂ ਬਾਅਦ ਗੁਰੂ ਜੀ ਨੇ ਆਪਣੇ ਘਰ ਨੂੰ ਇਕਸੁਰ ਕਰਨ ਦਾ ਖ਼ਿਆਲ ਕੀਤਾ ਤੇ ਖ਼ਿਆਲਾਂ ਵਿਚ ਪੁਨਰ ਜਨਮ ਲਿਆਉਣ ਲਈ ਜੁੱਟ ਪਏ।" ਸਿੱਖ ਸਾਖੀਕਾਰ ਖ਼ਾਲਸਾ ਸਾਜਣ ਦਾ ਕਾਰਨ ਲਿਖਦੇ ਹਨ ਕਿ ਗੁਰੂ ਜੀ ਨੇ ਸਮਝਿਆ ਕਿ ਕਲਯੁਗ ਉਸ ਅਵਸਥਾ ਵਿਚ ਪੁੱਜ ਗਿਆ ਹੈ ਕਿ "ਜਿੱਤ ਉਸ ਦਿਨ ਹੀ ਹੋਵੇਗੀ ਜਦ ਇੱਟ ਦਾ ਜੁਆਬ ਪੱਥਰ ਨਾਲ ਦਿੱਤਾ ਜਾਵੇਗਾ। ਸੰਤਾਂ (ਭਲੇ ਪੁਰਸ਼ਾਂ) ਦੀ ਦੁਰਗਤੀ ਹੋ ਰਹੀ ਹੈ ਤੇ ਇਸ ਨੂੰ ਰੋਕਣ ਲਈ ਖ਼ਾਲਸਾ ਸਾਜਣਾ ਹੈ।"[1]

*ਗਾਰਡਨ* ਵੀ ਖ਼ਾਲਸਾ ਸਾਜਣ ਬਾਰੇ ਲਿਖਦਾ ਹੈ : "ਆਮ ਹਿੰਦੂ ਜਨਤਾ ਦੀ ਭੈੜੀ ਦਸ਼ਾ, ਧਰਮ ਪਿੱਛੇ ਫ਼ਜ਼ੂਲ ਝਗੜੇ, ਔਰੰਗਜ਼ੇਬ ਦੇ ਮਜ਼੍ਹਬੀ ਜ਼ੁਲਮ, ਠੱਗੀ, ਧੋਖੇ, ਵਹਿਮਪ੍ਰਸਤੀ ਦੇ ਅਣਜਾਣਪੁਣੇ ਨੇ ਗੁਰੂ ਜੀ ਨੂੰ ਯਕੀਨ ਦਿਵਾਇਆ ਕਿ ਸਮਾਂ ਆ ਗਿਆ ਹੈ ਕਿ ਕੋਈ ਪੈਗ਼ੰਬਰ ਉਸ ਅਧੋਗਤੀ ਨੂੰ ਰੋਕਣ ਦਾ ਬਾਨ੍ਹਣੂ ਬੰਨ੍ਹੇ। ਸਮੇਂ ਦੇ ਹਾਲਾਤਾਂ ਨੇ ਉਨ੍ਹਾਂ ਨੂੰ ਯਕੀਨ ਦਿਵਾ ਦਿੱਤਾ ਕਿ ਉਹ ਹੀ ਹਨ ਜੋ ਉਸ ਦੁਰਗਤੀ ਵਿਚੋਂ ਲੋਕਾਂ ਨੂੰ ਕੱਢ ਸਕਦੇ ਹਨ।" ਗੁਰੂ ਜੀ ਨੇ ਕੌਮ ਨੂੰ ਜਗਾਉਣ ਲਈ ਧਾਰਮਕ ਜਾਗ੍ਰਤਾ ਪੈਦਾ ਕੀਤੀ। ਜਾਤ-ਪਾਤ ਨੂੰ ਤੋੜਨ ਦਾ ਕੰਮ ਭਾਵੇਂ ਗੁਰੂ ਨਾਨਕ ਜੀ ਨੇ ਸ਼ੁਰੂ ਕਰ ਦਿੱਤਾ ਸੀ ਪਰ *ਸੀ. ਐਚ. ਪੇਨ* ਲਿਖਦਾ ਹੈ : ਕਿ 'ਇਹ ਗੁਰੂ ਗੋਬਿੰਦ ਸਿੰਘ ਜੀ ਹੀ ਸਨ ਜਿਨ੍ਹਾਂ ਜਾਤ-ਪਾਤ ਦੇ ਦੈਂਤ ਨੂੰ ਸਿੰਙਾਂ ਤੋਂ ਪਕੜ ਕੇ ਕਾਬੂ ਕੀਤਾ। ਜਾਤ ਦੀਆਂ ਜੜ੍ਹਾਂ ਉੱਤੇ ਕੁਲਹਾੜਾ ਮਾਰਿਆ ਅਤੇ ਐਸੀ ਕੌਮ ਬਣਾਉਣ ਦਾ ਫ਼ੈਸਲਾ ਕੀਤਾ ਜੋ ਖ਼ਿਆਲੀ ਅਤੇ ਅਮਲੀ ਤੌਰ 'ਤੇ ਇਕ ਹੋਵੇ।" ਸ਼ੰਕਿਆਂ ਤੇ ਵਹਿਮਾਂ ਨੂੰ ਤੋੜ ਕੇ ਗੁਰੂ ਜੀ ਨੇ ਐਸੀ ਕੌਮ ਸਾਜਣ ਦਾ ਫ਼ੈਸਲਾ ਕਰ ਲਿਆ।

ਗੁਰੂ ਪਾਤਸ਼ਾਹ ਨੇ ਇਹ ਵੀ ਸੋਚਿਆ ਕਿ ਜੇ ਨਿਰੋਲ ਰਾਜਪੂਤਾਂ ਨੂੰ ਕੋਈ ਬਖ਼ਸ਼ਸ਼

---

1. ਗੁਰਬਿਲਾਸ ਦਾ ਲਿਖਾਰੀ ਲਿਖਦਾ ਹੈ ਕਿ ਜਦ ਦਾਦੂ ਜੀ ਨੇ ਖ਼ਾਲਸਾ ਸਾਜਣ ਦਾ ਕਾਰਨ ਪੁੱਛਿਆ ਸੀ ਤਾਂ ਇਹ ਗੱਲ ਹੀ ਗੁਰੂ ਜੀ ਨੇ ਫ਼ਰਮਾਈ ਸੀ :
"ਜੇ ਕੋ ਮੀਰੇ ਈਂਟ ਢੀਮ, ਪਾਥਰ ਹਨੈ ਬਸਾਇ।"

ਕੀਤੀ ਤਾਂ ਸਭ ਇਹ ਹੀ ਕਹਿਣਗੇ ਕਿ ਉਹ ਤਾਂ ਅੱਗੇ ਹੀ ਰਾਜਪੂਤ ਹਨ। ਬੇਗਾਨੇ ਪੁੱਤ ਦਾ ਮੂੰਹ ਚੁੰਮਣ ਨਾਲੋਂ ਨਿਤਾਣੇ ਨੂੰ ਪਿਆਰ ਹੀ ਸੋਭਦਾ ਹੈ :

"ਫਿਰ ਸਤਿਗੁਰ ਚਿਤ ਸੋਝੀ ਆਈ।
ਇਹ (ਰਾਜਪੂਤ) ਕਬ ਸਿਖ ਬਨੈ ਹਮ ਆਈ।
ਮੁਖ ਤਿਨੇ ਅੰਮ੍ਰਿਤ ਇਨ ਕਿਮ ਦਯੈ।
ਕਿਮ ਪੁਤ ਬਿਗਾਨੇ ਮੁਖ ਚੁਮ ਚੁਮਯੈ।
ਉਇ ਰਾਜਪੂਤ ਸਦਾਵੈ ਆਪ ਸਿਪਾਹੀ।
ਉਇ ਕਹੈਂ ਕਦੋਂ ਗੁਰ ਦਈ ਪਾਤਸ਼ਾਹੀ?
ਅਬ ਦਈ ਪਾਤਸ਼ਾਹੀ ਗਰੀਬਨ ਉਠਾਇ।
ਵਹੈ ਜਾਨੈ ਗੁਰ ਦਈ ਹਮਾਰੈ।"

(ਭਾਈ ਰਤਨ ਸਿੰਘ ਭੰਗੂ)

ਸੋ ਇਹ ਵੱਡੇ ਕਾਰਨ ਸਨ ਜਿਨ੍ਹਾਂ ਖ਼ਾਲਸਾ ਸਾਜਣ ਲਈ ਪ੍ਰੇਰਿਆ। *ਇਕ* ਗੁਰੂ ਹਰਿਗੋਬਿੰਦ ਜੀ ਤੋਂ ਬਾਅਦ ਜੋ ਗਿਰਾਵਟ, ਮਸੰਦਾਂ,[1] ਪ੍ਰਚਾਰਕਾਂ ਦੇ ਵਿਚ ਘੁੱਸ ਆਈ ਸੀ, ਉਸ ਨੂੰ ਰੋਕਣ ਦੀ ਲੋੜ ਸੀ। *ਦੂਜੇ,* ਨਵਾਂ ਪ੍ਰੋਗਰਾਮ ਦੇ ਕੇ ਨਵੀਂ ਰੂਹ ਫੂਕਣ ਦੀ ਲੋੜ ਸੀ। *ਬੰਸਾਵਲੀ ਨਾਮੇ ਵਾਲੇ* ਨੇ ਇਹ ਹੀ ਲਿਖਿਆ ਹੈ ਕਿ ਜਦ :

ਸੰਮਤ ਸਤਾਰਾਂ ਸੈ ਪੰਚਾਸ ਹੋਇਆ।
ਪੰਥ ਜੁਦਾ ਕਰਨ ਦਾ ਉਪਾਊ ਸਾਹਿਬ ਮਨ ਹੋਇਆ।
ਪਹਿਲੇ ਮੁਨਿਆਦ ਪੰਥ ਦੀ ਇਹ ਰੱਖੀ।
ਭਦਣ[2] ਨਹੀਂ ਕਰਨਾ ਇਹ ਠਹਿਰੀ ਜੇ ਪਕੀ।

**ਦੁਰਗਾ ਪੂਜਾ ਦੀ ਬੇਅਰਥ ਕਹਾਣੀ** : ਕਈ ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਣ ਤੋਂ ਪਹਿਲਾਂ ਦੁਰਗਾ ਕੋਲੋਂ ਮਦਦ ਮੰਗੀ ਅਤੇ ੧੧ ਮਹੀਨੇ ਨੈਨਾ ਪਹਾੜੀ ਉੱਤੇ ਤਪੱਸਿਆ ਕੀਤੀ। ਦੁਰਗਾ ਨੇ ਤੁਠ ਕੇ ਵਰ ਦਿੱਤਾ। ਇਥੇ *ਬੈਨਰਜੀ* ਦੇ ਲਫ਼ਜ਼ਾਂ ਵਿਚ ਇਤਨਾ ਕਹਿਣਾ ਹੀ ਕਾਫ਼ੀ ਹੈ ਕਿ 'ਗੁਰੂ ਜੀ ਦਾ ਦੁਰਗਾ ਪੂਜਾ ਕਰਨੀ ਕਦੀ ਸੋਚਿਆ ਵੀ ਨਹੀਂ ਜਾ ਸਕਦਾ। ਦੁਰਗਾ ਪੂਜਾ ਉਨ੍ਹਾਂ ਦੇ ਆਪਣੇ ਖ਼ਿਆਲਾਂ ਤੇ ਪ੍ਰਚਾਰ ਦੇ ਉਲਟ ਜਾਂਦੀ ਹੈ। ਜੋ ਗੁਰੂ ਸਾਰੀ ਉਮਰ 'ਦੇਵੀ ਦੇ ਪੱਥਰ' ਪੂਜਣ ਦੇ ਉਲਟ ਕਹਿੰਦੇ ਰਹੇ, ਉਨ੍ਹਾਂ ਦੀ ਪੂਜਾ ਕਰਨਾ ਠੀਕ ਨਹੀਂ ਜਾਪਦਾ।" ਨਾਲ ਹੀ ਸਾਰੀਆਂ ਸਿੱਖ ਧਾਰਮਿਕ ਲਿਖਤਾਂ, ਸਮਕਾਲੀ ਲਿਖਾਰੀ, ਗੁਰੂ ਜੀ ਦੇ ਕਵੀ ਤੇ ਹਜ਼ੂਰੀ ਕਵੀ ਸੈਨਾਪਤਿ, ਬਚਿੱਤ੍ਰ ਨਾਟਕ, ਜ਼ਫਰਨਾਮਾ ਤੇ ਔਰੰਗਜ਼ੇਬ ਦਾ ਸਰਕਾਰੀ ਖ਼ਬਰ-ਰਸਾਨ ਦੁਰਗਾ ਤੇ ਦੇਵ ਪੂਜਾ ਬਾਰੇ ਖ਼ਿਆਲ ਜੋ

1. ਮਸੰਦ ਸਿਸਟਮ ਵਿਚ ਇਤਨੀ ਖ਼ਰਾਬੀ ਆ ਗਈ ਸੀ ਕਿ ਉਹ ਸਿੱਖ ਧਰਮ ਨੂੰ ਲਾਭ ਪਹੁੰਚਾਣ ਦੀ ਥਾਂ ਨੁਕਸਾਨ ਪੁਚਾ ਰਿਹਾ ਸੀ। ਮਸੰਦਾਂ ਨੇ ਆਪਣੇ ਪ੍ਰਭਾਵ ਦੇ ਖੇਤਰ ਬਣਾ ਲਏ ਸਨ। ਗੁਰੂ ਜੀ ਨੇ ਮਸੰਦ ਸਿਸਟਮ ਨੂੰ ਤੋੜਿਆ ਅਤੇ ਕਈ ਮਸੰਦਾਂ ਨੂੰ ਸਖ਼ਤ ਸਜ਼ਾਵਾਂ ਵੀ ਦਿੱਤੀਆਂ।
2. ਕੇਸ ਨਹੀਂ ਕਟਵਾਉਣੇ।

ਕ੍ਰਿਸ਼ਨਾਵਤਾਰ ਵਿਚ ਲਿਖੇ ਹਨ, ਵਰਣਨਯੋਗ ਹਨ। ਉਹ ਫ਼ਰਮਾਂਦੇ ਹਨ :

"ਕ੍ਰਿਸ਼ਨ ਬਿਸ਼ਨ, ਕਬਹੂ ਨ ਧਿਆਊ।
ਕਾਨ ਸੁਣੇ ਪਹਿਚਾਣ ਨ ਤਿਨ ਸੋ।
ਲਿਵ ਲਾਗੀ ਮੇਰੀ ਪਗ ਇਨ ਸੋ।"[1]

ਇਕ ਗੱਲ ਹੋ ਸਕਦੀ ਹੈ ਕਿ ਗੁਰੂ ਜੀ ਨੇ ਪੰਡਤਾਂ ਦਾ ਭੁਲੇਖਾ ਕੱਢਣ ਲਈ ਪੰਡਤਾਂ ਨੂੰ ਕਿਹਾ ਹੋਵੇ ਕਿ ਉਹ ਦੁਰਗਾ ਭਵਾਨੀ ਨੂੰ ਪੈਦਾ ਕਰਨ। ਰਵਾਇਤ ਚਲੀ ਆਉਂਦੀ ਹੈ ਕਿ ਪੰਡਤਾਂ ਨੇ ਕੋਸ਼ਿਸ਼ ਕੀਤੀ, ਹਵਨ ਕੀਤੇ ਤੇ ਅਸਫਲ ਹੋਏ। ਦੁਰਗਾ ਨੇ ਕੀ ਪ੍ਰਗਟ ਹੋਣਾ ਸੀ! ਉਹ ਘਬਰਾਏ ਤੇ ਕੁਰਬਾਨੀ ਦੀ ਮੰਗ ਕੀਤੀ। ਗੁਰੂ ਜੀ ਨੇ ਹਵਨ ਕਰਦੇ ਪੰਡਤ ਨੂੰ ਆਖਿਆ ਕਿ ਉਸ ਤੋਂ ਪਵਿਤ੍ਰ ਕੌਣ ਹੋ ਸਕਦਾ ਹੈ। ਉਹ ਹਵਨ ਵਿਚੇ ਛੱਡ ਕੇ ਨੱਸ ਗਿਆ। ਗੁਰੂ ਜੀ ਨੇ ਸਾਰੀ ਸਮੱਗ੍ਰੀ ਦਾ ਸਾਮਾਨ ਹਵਨ ਵਿਚ ਵਗਾਹ ਮਾਰਿਆ ਤੇ ਇਕ ਚੰਗਾ ਭਾਂਬੜ ਉਠਿਆ। ਗੁਰੂ ਜੀ ਨੇ ਮਿਆਨੋਂ ਕ੍ਰਿਪਾਨ ਕੱਢੀ ਤੇ ਫ਼ਰਮਾਇਆ : 'ਇਹ ਹੀ ਹੈ ਸ਼ਕਤੀ ਭਵਾਨੀ।' ਕਈ ਇਸ ਵਾਰਤਾ ਨਾਲ ਸਹਿਮਤ ਨਹੀਂ। ਪਰ ਇੰਜ ਮਹਿਸੂਸ ਹੁੰਦਾ ਹੈ ਕਿ ਗੁਰੂ ਜੀ ਨੇ ਇਹ ਨਾਟਕ ਉਨ੍ਹਾਂ ਦਾ ਪਾਜ ਖੋਲ੍ਹਣ ਲਈ ਰਚਿਆ ਹੋਵੇਗਾ। ਗੁਰੂ ਜੀ ਕਈ ਵਾਰ ਗੱਲ ਸਮਝਾਉਣ ਲਈ ਨਾਟਕੀ ਢੰਗ ਵਰਤਦੇ ਸਨ।[2] ਉਨ੍ਹਾਂ ਆਪਣੀ ਕਥਾ ਨੂੰ ਵੀ ਇਕ ਅਦਭੁਤ ਡਰਾਮਾ ਹੀ ਕਿਹਾ ਹੈ। ਪੰਡਤਾਂ ਦਾ ਪਾਜ ਗੁਰੂ ਜੀ ਨੇ ਉਨ੍ਹਾਂ ਕੋਲੋਂ ਹੀ ਖੁਲ੍ਹਵਾਇਆ। ਸੋ ਗੁਰੂ ਜੀ ਦਾ ਆਪ ਦੁਰਗਾ ਪੂਜਾ ਕਰਨਾ ਤਾਂ ਕਿਸੇ ਨਹੀਂ ਲਿਖਿਆ ਜਾਂ ਮੰਨਿਆ।

**ਹੁਕਮਨਾਮੇ ਭੇਜਣੇ** : ਚਾਰੇ ਪਾਸੇ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮਨਾਮੇ ਭੇਜੇ ਕਿ ਪਹਿਲੀ ਵਿਸਾਖ ਸੰਮਤ ੧੭੫੬[3] ਨੂੰ ਸਾਰੇ ਸਿੱਖ ਅਨੰਦਪੁਰ ਸਾਹਿਬ ਪੁੱਜਣ। ਵੈਸਾਖੀ ਨੂੰ ਇਕੱਠ ਕਰਨ ਦਾ ਸੁਭਾਅ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਪੈ ਗਿਆ ਸੀ। ਵੈਸਾਖੀ ਵਾਲੇ ਦਿਨ ਹੀ ਗੁਰੂ ਨਾਨਕ ਜੀ ਨੇ ਉਦਾਸੀਆਂ ਦਾ ਆਰੰਭ ਕੀਤਾ ਸੀ। ਵੈਸਾਖੀ ਵਾਲੇ ਦਿਨ ਹੀ ਬਾਉਲੀ ਕਾ ਕੜ੍ਹ ਟੁੱਟਿਆ ਸੀ ਤੇ ਫਿਰ ਵੈਸਾਖੀ ਵਾਲੇ ਦਿਨ ਹੀ ਗੁਰੂ ਹਰਿਕ੍ਰਿਸ਼ਨ ਜੀ ਜੋਤੀ ਜੋਤ ਸਮਾਏ ਸਨ ਤੇ ਸਿੱਖਾਂ ਨੂੰ 'ਬਾਬਾ-ਬਕਾਲਾ' ਦਾ ਸੰਕੇਤ ਦਿੱਤਾ ਸੀ। ਪ੍ਰਚਾਰਕ ਵੀ ਭੇਜੇ ਗਏ ਕਿ ਉਹ ਸਿੱਖਾਂ ਨੂੰ ਪ੍ਰੇਰ ਕੇ ਲਿਆਉਣ। ਇਹ ਆਪਣੀ ਕਿਸਮ ਦਾ ਪਹਿਲਾ ਇਕੱਠ ਸੀ ਜੋ ਗੁਰੂ ਜੀ ਨੇ

---

1. ਮੈਂ ਕ੍ਰਿਸ਼ਨ ਤੇ ਵਿਸ਼ਨੂੰ ਜੀ ਦਾ ਨਾਮ ਸੁਣਿਆ ਹੈ ਪਰ ਉਨ੍ਹਾਂ ਨੂੰ ਮੰਨਦਾ ਤੇ ਯਕੀਨ ਨਹੀਂ ਕਰਦਾ। ਮੈਂ ਤਾਂ ਸਿਰਫ਼ ਵਾਹਿਗੁਰੂ ਦੇ ਚਰਨਾਂ ਨਾਲ ਲਿਵ ਲਗਾਣੀ ਜਾਣਦਾ ਹਾਂ।
2. ਇਕ ਵਾਰੀ ਇਕ ਗਧੇ ਨੂੰ ਸ਼ੇਰ ਦੀ ਖੱਲ ਪਵਾ ਕੇ ਛੱਡ ਦਿੱਤਾ। ਸਾਰੇ ਉਸ ਕੋਲੋਂ ਡਰ ਕੇ ਭੱਜ ਗਏ। ਥੋੜ੍ਹੀ ਦੇਰ ਬਾਅਦ ਉਹ ਗਧਾ ਹੀਂਙ ਪਿਆ ਤੇ ਉਸ ਦੀ ਅਸਲੀਅਤ ਪਤਾ ਲੱਗ ਗਈ। ਇਸੇ ਤਰ੍ਹਾਂ ਗੁਰੂ ਜੀ ਨੇ ਸਮਝਾਇਆ ਕਿ ਸਿੱਖਾਂ ਨੂੰ ਸ਼ੇਰਾਂ ਦਾ ਬਾਣਾ ਦਿੱਤਾ ਹੈ ਜਿਹੜੇ ਅਸਲੀਅਤ ਵਿਚ ਹੋਰ ਹਨ ਉਹ ਪ੍ਰਗਟ ਹੋ ਜਾਣਗੇ। ਇਸ ਤਰ੍ਹਾਂ ਕਈ ਮਿਸਾਲਾਂ ਗੁਰੂ-ਜੀਵਨ ਵਿਚੋਂ ਮਿਲਦੀਆਂ ਹਨ।
3. ੩੦ ਮਾਰਚ, ੧੬੯੯। ਹੋਰ ਵਿਸਥਾਰ ਲਈ 'ਆਦਿ ਸਿੱਖ ਤੇ ਆਦਿ ਸਾਖੀਆਂ' ਤੱਕੋ।

ਬੁਲਾਇਆ ਸੀ। ਇਸ ਤੋਂ ਪਹਿਲਾਂ ਇਕੱਠ ਤਾਂ ਹੁੰਦੇ ਸਨ ਪਰ ਖ਼ਾਸ ਮੰਤਵ ਲਈ ਸੱਦਿਆ ਇਹ ਪਹਿਲਾ ਇਕੱਠ ਸੀ। ਇਸ ਤੋਂ ਬਾਅਦ ਹੀ ਸਿੱਖਾਂ ਵਿਚ ਸਰਬੱਤ ਖ਼ਾਲਸੇ ਨੂੰ ਬੁਲਾਣ ਦਾ ਰਿਵਾਜ ਪਇਆ।

**ਵੈਸਾਖੀ ਵਾਲੇ ਦਿਨ** : ੩੦ ਮਾਰਚ, ੧੬੯੯ ਈ: ਨੂੰ ਕੇਸਗੜ੍ਹ ਸਾਹਿਬ ਇਕ ਭਾਰੀ ਦੀਵਾਨ ਸਜਾਇਆ ਗਿਆ। ਇਕ ਵੱਡੇ ਸਾਇਬਾਨ ਦੇ ਨਾਲ ਇਕ ਛੋਟਾ ਜਿਹਾ ਤੰਬੂ ਲਗਾਇਆ ਗਿਆ। ਕੀਰਤਨ ਉਪਰੰਤ ਗੁਰੂ ਜੀ ਨੇ ਆਪਣੀ ਕ੍ਰਿਪਾਨ ਮਿਆਨ 'ਚੋਂ ਕੱਢੀ ਤੇ ਗਰਜ ਕੇ ਕਿਹਾ : "ਕੋਈ ਹੈ ਜੋ ਗੁਰੂ ਨਾਨਕ ਤੇ ਅੱਠਾਂ ਗੁਰੂ ਸਾਹਿਬਾਨ ਦੇ ਆਸ਼ਿਆਂ ਤੇ ਨਿਸ਼ਾਨਿਆਂ ਲਈ ਜਾਨ ਵਾਰਨ ਲਈ ਤਿਆਰ ਹੋਵੇ?" ਇਹ ਸੁਣ ਕੇ ਸਾਰੇ ਪਾਸੇ ਚੁੱਪ ਛਾ ਗਈ। ਭਰੇ ਹੋਏ ਦੀਵਾਨ ਵਿਚ ਸੰਨਾਟਾ ਛਾ ਗਿਆ। ਥੋੜ੍ਹੀ ਦੇਰ ਪਿੱਛੋਂ ਦਇਆ ਰਾਮ ਨਾਮ ਦਾ ਲਾਹੌਰ ਦਾ ਰਹਿਣ ਵਾਲਾ ਖੱਤਰੀ ਉੱਠਿਆ। ਉਸ ਨੇ ਆਪਣੇ ਆਪ ਨੂੰ ਪੇਸ਼ ਕੀਤਾ। ਗੁਰੂ ਜੀ ਪਕੜ ਤੰਬੂ ਵਿਚ ਲੈ ਗਏ। ਦੀਵਾਨ ਵਿਚ ਬੈਠੇ ਲੋਕਾਂ ਨੂੰ ਸਿਰ ਡਿੱਗਣ ਦੀ ਆਵਾਜ਼ ਆਈ। ਖ਼ੂਨ ਨਾਲ ਰੰਗੀ ਉਸੇ ਕਿਰਪਾਨ ਨਾਲ ਗੁਰੂ ਜੀ ਨੇ ਹੋਰ ਸਿਰ ਦੀ ਮੰਗ ਕੀਤੀ। ਦੂਜੀ ਵਾਰ ਦਿੱਲੀ ਦੇ ਰਹਿਣ ਵਾਲੇ ਧਰਮ ਦਾਸ ਜੱਟ ਨੇ ਆਪਾ ਪੇਸ਼ ਕੀਤਾ। ਇਸੇ ਤਰ੍ਹਾਂ ਤਿੰਨ ਹੋਰ ਪੁਰਸ਼ਾਂ ਨੇ ਵਾਰੀ-ਵਾਰੀ ਆਪਣੇ ਆਪ ਨੂੰ ਕੁਰਬਾਨੀ ਲਈ ਪੇਸ਼ ਕੀਤਾ। ਤੀਜੀ ਵਾਰ ਜਗਨ ਨਾਥ (ਗੁਜਰਾਤ) ਦੇ ਰਹਿਣ ਵਾਲੇ ਇਕ ਰਸੋਈਏ ਭਾਈ ਹਿੰਮਤ ਜੀ, ਚੌਥੀ ਵਾਰੀ ਮੁਹਕਮ ਚੰਦ ਦਵਾਰਕਾ ਦੇ ਰਹਿਣ ਵਾਲੇ ਇਕ ਛੀਂਬੇ ਅਤੇ ਪੰਜਵੀਂ ਵਾਰੀ ਸਾਹਿਬ ਚੰਦ ਬਿਦਰ (ਆਂਧਰਾ) ਦੇ ਰਹਿਣ ਵਾਲੇ ਨਾਈ ਨੇ ਆਪਣਾ ਸੀਸ ਪੇਸ਼ ਕੀਤਾ।[1]

ਗੁਰੂ ਜੀ ਨੇ ਉਨ੍ਹਾਂ ਨੂੰ ਸੁੰਦਰ ਪੁਸ਼ਾਕੇ ਪਹਿਨਾਏ ਅਤੇ ਸੰਗਤਾਂ ਸਾਹਮਣੇ ਲਿਆਂਦਾ। ਸੰਗਤਾਂ ਸਾਹਮਣੇ ਹੀ ਅੰਮ੍ਰਿਤ ਤਿਆਰ ਕੀਤਾ ਗਿਆ ਅਤੇ ਪੰਜਾਂ ਪਿਆਰਿਆਂ ਨੂੰ ਛਕਾ ਕੇ ਸਿੰਘ ਸਜਾਇਆ ਗਿਆ। ਉਨ੍ਹਾਂ ਦੇ ਨਾਮ ਨਾਲ 'ਸਿੰਘ' ਲਗਾਇਆ ਅਤੇ ਫ਼ਰਮਾਇਆ : 'ਹੁਣ ਤੁਹਾਡੀ ਕੋਈ ਜਾਤ ਵਰਣ ਨਹੀਂ ਅਤੇ ਸਾਰੇ ਅਨੰਦਪੁਰ ਦੇ ਵਾਸੀ ਹੋ : ਅਬ ਤੋ ਕਹਹੁ ਅਨੰਦਪੁਰ ਵਾਸੀ। ਪੰਚਹੁ ਨਾਮ ਧਰੇ ਗੁਨਰਾਸੀ।' ਉਨ੍ਹਾਂ ਪੰਜਾਂ ਨੂੰ ਗੁਰੂ ਜੀ ਨੇ 'ਪਿਆਰੇ' ਕਿਹਾ। ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਆਪ ਅੰਮ੍ਰਿਤ ਛਕਣ ਦੀ ਯਾਚਨਾ ਕੀਤੀ। ਸੰਸਾਰ ਦੇ ਧਾਰਮਕ ਇਤਿਹਾਸ ਵਿਚ ਇਨਕਲਾਬੀ ਕਦਮ ਚੁੱਕਿਆ। ਪੰਜਾਂ ਨੇ ਅੰਮ੍ਰਿਤ ਤਿਆਰ ਕਰਕੇ ਗੁਰੂ ਜੀ ਨੂੰ ਛਕਾਇਆ। ਇਸੇ ਕਦਮ ਨੂੰ ਦੇਖ ਕੇ ਭਾਈ ਗੁਰਦਾਸ ਸਿੰਘ ਜੀ ਨੇ ਲਿਖਿਆ ਸੀ, "ਵਾਹੁ ਵਾਹੁ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ।" ਅੰਮ੍ਰਿਤ ਦੀ

---

1. ਅੰਦਰ ਤੰਬੂ ਵਿਚ ਉਨ੍ਹਾਂ 'ਪੰਜਾਂ' ਨਾਲ ਕੀ ਬੀਤੀ, ਇਸ ਬਾਰੇ ਕੁਝ ਵੀ ਕਹਿਣਾ ਅਸੰਭਵ ਹੈ। ਸਿਰਫ਼ ਇਤਨਾ ਹੀ ਕਹਿਣਾ ਫੱਬਦਾ ਹੈ ਕਿ ਉਹ ਪ੍ਰੀਖਿਆ ਵਾਲਾ ਦਿਨ ਸੀ ਤੇ ਕੋਈ ਵੀ ਪ੍ਰੀਖਿਆਕਾਰ ਆਪਣਾ ਪਰਚਾ ਨਹੀਂ ਦੱਸਦਾ। ਜੇ ਪਰਚਾ ਦੱਸ ਦਿੱਤਾ ਗਿਆ ਤਾਂ ਪ੍ਰੀਖਿਆ ਕਾਹਦੀ ਹੋਈ ?

ਰਸਮ ਪੂਰੀ ਹੋ ਜਾਣ ਉਪਰੰਤ ਹਾਜ਼ਰ ਹੋਈਆਂ ਸੰਗਤਾਂ ਨੂੰ ਗੁਰੂ ਜੀ ਨੇ ਸੰਬੋਧਨ ਕਰਦੇ ਕਿਹਾ:

"ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਇਕ ਰਾਹ 'ਤੇ ਚੱਲੋ ਅਤੇ ਇਕ ਧਰਮ ਅਪਣਾਓ। ਵੱਖ-ਵੱਖ ਜਾਤਾਂ ਦੇ ਵਿਖੇਵੇਂ ਮਿਟਾ ਦਿਓ। ਹਿੰਦੂਆਂ ਦੀਆਂ ਚਾਰ ਜਾਤਾਂ ਜਿਨ੍ਹਾਂ ਦਾ ਵਰਣਨ ਸ਼ਾਸਤਰਾਂ ਵਿਚ ਆਇਆ ਹੈ, ਮੁੱਢ ਤੋਂ ਮੁਕਾ ਦਿਓ ਅਤੇ ਇਕ ਦੂਜੇ ਨਾਲੋਂ ਆਪਣੇ ਆਪ ਨੂੰ ਵੱਡਾ ਨਾ ਸਮਝੋ। ਪੁਰਾਣੇ ਧਾਰਮਕ ਗ੍ਰੰਥਾਂ ਉੱਤੇ ਵਿਸ਼ਵਾਸ ਨਾ ਰੱਖੋ। ਕੋਈ ਵੀ ਗਨੇਸ਼ ਆਦਿ ਵੱਲ ਧਿਆਨ ਨਾ ਦੇਵੇ। ਧਾਰਮਿਕ ਅਸਥਾਨਾਂ ਉੱਤੇ ਯਾਤਰਾ ਕਰਨੀ ਵਿਅਰਥ ਹੈ। ਰਾਮ, ਕ੍ਰਿਸ਼ਨ, ਬ੍ਰਹਮਾ ਤੇ ਦੁਰਗਾ ਆਦਿ ਨੂੰ ਪੂਜਣ ਦੀ ਕੋਈ ਲੋੜ ਨਹੀਂ। ਸਿਰਫ਼ ਗੁਰੂ ਨਾਨਕ ਤੇ ਬਾਕੀ ਗੁਰੂਆਂ ਉੱਤੇ ਵਿਸ਼ਵਾਸ ਲਿਆਓ। ਸਾਰੀਆਂ ਜਾਤਾਂ ਇਕ ਬਾਟੇ ਵਿਚੋਂ ਅੰਮ੍ਰਿਤ ਛਕ ਕੇ ਇਕ ਦੂਜੇ ਲਈ ਪਿਆਰ ਪੈਦਾ ਕਰਕੇ ਨਫ਼ਰਤ ਨੂੰ ਦੂਰ ਕਰੋ।"[1]

ਇਸ ਤਕਰੀਰ ਦਾ ਅਸਰ ਇਹ ਹੋਇਆ ਕਿ ਬੇਅੰਤ ਲੋਕਾਂ ਨੇ ਅੰਮ੍ਰਿਤ ਛਕਿਆ। *ਗ਼ੁਲਾਮ-ਮੁਹੀ-ਉੱਦ-ਦੀਨ* ਜੋ ਸਮਕਾਲੀ ਲਿਖਾਰੀ ਹੈ, ਲਿਖਦਾ ਹੈ : "ਭਾਵੇਂ ਕਈਆਂ ਨੇ ਇਕ ਬਾਟੇ ਵਾਲਾ ਅੰਮ੍ਰਿਤ ਛਕਣ ਤੋਂ ਇਨਕਾਰ ਕੀਤਾ ਪਰ ਫਿਰ ਵੀ ੨੦,੦੦੦ ਨੇ ਆਪਣੇ ਆਪ ਨੂੰ ਪੇਸ਼ ਕੀਤਾ ਤੇ ਗੁਰੂ ਦੇ ਦੱਸੇ ਹੋਏ ਹੁਕਮਾਂ 'ਤੇ ਟੁਰਨ ਦਾ ਪ੍ਰਣ ਲਿਆ।" ਇਤਨੀ ਭਾਰੀ ਕਾਮਯਾਬੀ ਨੂੰ ਦੇਖ ਕੇ ਹੀ *ਲੈਪਲ ਗ੍ਰਿਫ਼ਨ* ਨੇ ਲਿਖਿਆ ਸੀ ਕਿ ਗੁਰੂ ਜੀ ਨੇ ਖ਼ਾਲਸਾ ਉਸੇ ਤਰ੍ਹਾਂ ਤਿਆਰ ਕੀਤਾ ਜਿਵੇਂ ਜੁਪੀਟਰ ਦੇਵਤੇ ਨੇ ਆਪਣੇ ਪੱਟਾਂ ਵਿਚੋਂ ਮਿਨਰਵਾ ਪੈਦਾ ਕੀਤੀ ਸੀ, ਜਿਵੇਂ ਦੁਰਗਾ ਨੇ ਆਪਣੇ ਮੱਥੇ ਵਿਚੋਂ ਚੰਡੀ ਪੈਦਾ ਕੀਤੀ ਸੀ। ਇਸ ਮਿਨਰਵਾ ਤੇ ਚੰਡੀ ਨੇ ਜ਼ਾਲਮਾਂ ਦਾ ਖ਼ੂਨ ਪੀਤਾ ਤੇ ਜ਼ੁਲਮਾਂ ਨੂੰ ਸਦਾ ਲਈ ਰੋਕਿਆ।

ਪਿੱਛੋਂ ਥਾਂ-ਥਾਂ ਹੁਕਮਨਾਮੇ ਭੇਜੇ ਤਾਂ ਕਿ ਰਹਿਤ ਪੱਕੀ ਦ੍ਰਿੜ੍ਹ ਕਰਾਈ ਜਾ ਸਕੇ। ਮਸੰਦਾਂ ਹੱਥੋਂ ਸਭ ਕੁਝ ਕੱਢਣ ਲਈ ਵੀ ਹੁਕਮਨਾਮੇ ਲਿਖੇ। ਖ਼ਾਲਸੇ ਨੂੰ ਆਪਣਾ ਨਿੱਜੀ ਰੂਪ ਕਿਹਾ ਤੇ ਫ਼ਰਮਾਇਆ :

ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ।
ਦਾਨ ਦੀਯੋ ਇਨਹੀ ਕੋ ਭਲੋ, ਅਰ ਆਨ ਕਉ ਦਾਨ ਨ ਲਾਗਤ ਨੀਕੋ।
ਆਗੈ ਫਲੈ ਇਨਹੀ ਕੋ ਦੀਓ, ਜਗ ਮੈ ਜਸ ਔਰ ਕੀਓ ਸਭ ਫੀਕੋ।
ਮੋ ਗ੍ਰਿਹ ਮੈ, ਤਨ ਤੇ ਮਨ ਤੇ, ਸਿਰ ਲੌ ਧਨ ਹੈ ਸਭ ਹੀ ਇਨ ਹੀ ਕੋ।

'ਖ਼ਾਲਸਾ' ਅਰਬੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ : 'ਬਾਦਸ਼ਾਹ ਦਾ'। ਅਕਬਰ ਦੇ ਵੇਲੇ ਟੋਡਰ ਮੱਲ ਨੇ ਜ਼ਮੀਨਾਂ ਦੀ ਵੰਡ ਵੇਲੇ ਜਿੱਥੇ ਪ੍ਰਾਉਤੀ, ਛਛਰ, ਪੋਲਜ ਤੇ ਬੰਜਰ ਦੀ ਵੰਡ ਕੀਤੀ ਉਥੇ ਇਕ ਰਾਖਵੀਂ ਜ਼ਮੀਨ ਨੂੰ 'ਖ਼ਾਲਸਾ' ਜ਼ਮੀਨ ਕਿਹਾ। ਖ਼ਾਲਸਾ ਜ਼ਮੀਨ ਉੱਤੇ ਨਾ ਕੋਈ ਟੈਕਸ, ਨਾ ਕੋਈ ਮਸੂਲ ਤੇ ਉਸ ਦੀ ਉਪਜ ਵੀ

---

1. ਇਹ ਸਾਰੀ ਤਕਰੀਰ ਅਹਿਮਦ ਸ਼ਾਹ ਬਟਾਲਵੀ ਨੇ ਲਿਖੀ ਹੈ।

ਬਾਦਸ਼ਾਹ ਜਾਂ ਉਸ ਦਾ ਘਰ ਹੀ ਖਾਂਦਾ ਸੀ। ਗੁਰੂ ਜੀ ਨੇ ਐਸੇ ਸਿੱਖ ਨੂੰ 'ਖ਼ਾਲਸਾ' ਕਿਹਾ ਕਿਉਂਕਿ ਉਹ ਸਿੱਧਾ ਵਾਹਿਗੁਰੂ ਦਾ ਹੈ ਤੇ ਉਸ ਨੂੰ ਜਮ ਜਾਗਾਤੀ ਦਾ ਕੋਈ ਡਰ ਨਹੀਂ। ਇਸ ਲਈ 'ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫ਼ਤਿਹ॥' ਬੁਲਾਉਣ ਦੀ ਆਗਿਆ ਕੀਤੀ। ਖ਼ਾਲਸਾ ਕਿਸੇ ਦਾ ਨਿੱਜੀ ਗ਼ੁਲਾਮ ਨਹੀਂ। ਉਹ ਸੁਤੰਤਰ ਹੈ, ਸਰਬ ਸਮਰੱਥ ਹੈ। 'ਖ਼ਾਲਸਾ ਹੋਵੈ ਖ਼ੁਦ ਖ਼ੁਦਾ।'

ਭਾਈ ਸੰਤੋਖ ਸਿੰਘ ਜੀ ਨੇ 'ਖ਼ਾਲਸਾ' ਸ਼ਬਦ ਲੈ ਕੇ ਅੱਖਰਾਂ ਰਾਹੀਂ, ਅਰਥ ਕਰਦੇ ਲਿਖਿਆ ਹੈ, ਖਾ ਦੇ ਅਰਥ ਜਪ ਤੇ ਯੋਗੀ ਹੈ। ਲਾ ਦਾ ਅਰਥ 'ਭੋਗ ਮਹਿ', ਸੰਸਾਰੀ ਹੈ। ਸਾ ਦਾ ਅਰਥ 'ਸਮ ਰਹਾਨਿ ਮਾਝ। ਇਕੱਠ, ਮੇਲ ਤੇ ਸੰਗਤਿ ਹੈ।' ਤਿੰਨੇ ਰਲ ਕੇ ਯੋਗ, ਭੋਗ, ਮੇਲ ਦਾ ਸੰਗਮ ਹੈ ਜਾਂ ਖ਼ਾਲਸਾ ਰੂਹਾਨੀਅਤ, ਸੰਸਾਰੀ ਵਿਹਾਰਕ ਤੇ ਏਕੇ ਦਾ ਲਖਾਇਕ ਹੈ।

ਇਸੇ ਤਰ੍ਹਾਂ ਫ਼ਾਰਸੀ ਦੇ ਪੰਜ ਅੱਖਰ ه ص ل ا خ ਰਲ ਕੇ ਹੀ ਬਣਦਾ ਹੈ। ਅੱਖਰ ਦੇ ਕੋਸ਼ ਮੁਤਾਬਕ 'ਖ਼ੇ' ਦਾ 'ਖ਼ੁਦ' ਆਪਾ ਹੈ। ਅਲਫ਼ ਦਾ ਭਾਵ, ਅਲਾਹ ਤੇ ਅਕਾਲ ਪੁਰਖ ਲਾਮ ਦਾ ਅਰਥ, ਲਬੈਕ ਜਿਸ ਦਾ ਭਾਵ ਹੈ 'ਮੇਰੇ ਪਾਸੋਂ ਕੀ ਚਾਹੁੰਦੇ ਹੋ? ਮੈਂ ਹਾਜ਼ਰ ਹਾਂ ਅਤੇ ਕੀ ਲਵੋਗੇ' ਹੈ। ਸਵਾਦ, ਜਿਸ ਦਾ ਭਾਵ ਸਾਹਿਬ ਤੇ ਮਾਲਿਕ ਹੈ। 'ਹ' ਦਾ ਭਾਵ ਆਜ਼ਾਦੀ ਜਾਂ ਹੁਮਾ ਪੰਛੀ ਹੈ ਜਿਸ ਬਾਰੇ ਕਹਿੰਦੇ ਹਨ ਕਿ ਜਿਸ ਤੋਂ ਲੰਘ ਜਾਏ ਉਹ ਸ਼ਹਿਨਸ਼ਾਹ ਹੁੰਦਾ ਹੈ। ਖ਼ਾਲਸਾ ਦਾ ਪੂਰਾ ਅਰਥ ਹੋਇਆ ਕਿ ਵਾਹਿਗੁਰੂ ਹਰ ਵੇਲੇ ਆਪਣੇ ਸਿੰਘ ਨਾਲ ਸੰਪਰਕ ਵਿਚ ਹੈ। ਇਕ ਦੂਜੇ ਨਾਲ ਸਿੱਧੀ ਗੱਲਬਾਤ ਵਿਚ ਜੁੱਟੇ, ਵਾਹਿਗੁਰੂ ਤੇ ਖ਼ਾਲਸਾ, ਹੋਏ ਹਨ। ਵਾਹਿਗੁਰੂ ਸਦਾ ਕਹਿੰਦਾ ਰਹਿੰਦਾ ਹੈ, "ਮੇਰੇ ਕੋਲੋਂ ਕੀ ਇੱਛਾ ਰੱਖਦੇ ਹੋ? ਮੈਂ ਹਰ ਵੇਲੇ ਹਾਜ਼ਰ ਹਾਂ, ਕੀ ਲਵੋਗੇ ਤਾਂ ਸਿੰਘ ਜੁਆਬ ਦੇਂਦਾ ਹੈ, "ਮਾਲਿਕ! ਆਜ਼ਾਦੀ ਤੇ ਸਰਬ ਸਮਰੱਥਾ ਬਖ਼ਸ਼ੋ!"

ਭਾਈ ਗੁਰਦਾਸ ਜੀ ਨੇ ਖ਼ਾਲਸੇ ਦੀ ਰਹਿਤ ਬਾਰੇ ਬਹੁਤ ਸੁਹਣਾ ਲਿਖਿਆ ਹੈ:

ਸਿੰਘ ਸੋਈ ਜੋ ਕੇਸਾਂ ਕੋ ਮਾਨੈ, ਨ ਕੇਸਾਂ ਕੋ ਮਾਨੈ ਤੌਂ ਕਾਹੈ ਕਾ ਪੂਰ।<br>
ਕਰਦ ਕਟਾਰੀ ਕਾ ਜੁਧ ਮਚਾਵਤ, ਬਰਛੀ ਨਾਲ ਉੜਾਵਤ ਤੂਰ।<br>
ਗੰਗ ਸੁਰੰਗ ਕਾ ਭੇਦ ਨਾ ਜਾਨੈਂ, ਕਿਰਿਆ ਕੈ ਕਰਮ ਕਰੈ ਚਕਚੂਰ।<br>
ਤੁਰਕ ਪਠਾਣ ਕੀ ਆਨਿ ਨ ਮਾਨੈ, ਸੋਈ ਸਿੰਘ ਅਕਾਲ ਕਾ ਨੂਰ।

**ਅੰਮ੍ਰਿਤ ਕੀ ਹੈ?** : ਗੁਰੂ ਗੋਬਿੰਦ ਸਿੰਘ ਜੀ ਨੇ ਜਿੱਥੇ ਕਈ ਹੋਰ ਗੱਲਾਂ ਤੋਂ ਬਚਣ ਲਈ ਸਿੱਖਾਂ ਨੂੰ ਪ੍ਰੇਰਿਆ ਉਥੇ ਕੁਝ ਖ਼ਾਸ ਹੁਕਮ ਦਿੱਤੇ ਤਾਂ ਕਿ ਸਿੱਖ ਇਕ ਮਹਾਨ ਜਥੇਬੰਦੀ ਵਿਚ ਪਰੋਏ ਜਾ ਸਕਣ। ਸਿੱਖਾਂ ਨੂੰ ਕੇਸ ਰੱਖਣ ਦਾ ਹੁਕਮ ਦਿੱਤਾ ਅਤੇ ਕੇਸਾਂ ਨੂੰ ਅਸਾਡੀ ਮੁਹਰ ਆਖਿਆ। ਕੰਘਾ, ਕਿਰਪਾਨ, ਕਛਹਿਰਾ ਤੇ ਕੜਾ ਪਹਿਣਨ ਦਾ ਹੁਕਮ ਦਿੱਤਾ। ਨਾਲੀ ਹੀ ਚਾਰ ਗੱਲਾਂ ਤੋਂ ਬਚਣ ਲਈ ਕਿਹਾ : *ਪਹਿਲੇ*, ਕੇਸਾਂ ਦੀ ਬੇਅਦਬੀ ਨਹੀਂ ਕਰਨੀ; *ਦੂਜੇ*, ਪਰ ਤਨ ਗਾਮੀ ਨਹੀਂ ਹੋਣਾ। ਤੀਜੇ, ਅਭਾਖਿਆ ਕਾ ਕੁੱਠਾ ਨਹੀਂ ਖਾਣਾ; *ਚੌਥੇ*, ਜਗਤ ਜੂਠ ਤਮਾਕੂ ਨੂੰ ਹੱਥ

ਨਹੀਂ ਲਗਾਉਣਾ। ਜਿੱਥੇ ਪੰਜਾਂ ਕਕਾਰਾਂ ਦਾ ਧਾਰਨੀ ਹੋ ਕੇ ਸਿੱਖ ਕੌਮ ਦੀ ਫ਼ੌਜ ਦਾ ਸਿਪਾਹੀ ਬਣਨਾ ਹੈ ਉੱਥੇ ਸੰਤਤਾਈ ਵੀ ਹੱਥੋਂ ਨਹੀਂ ਗੁਆਉਣੀ। ਪੰਜ ਬਾਣੀਆਂ, ਜਪੁਜੀ, ਜਾਪੁ ਸਾਹਿਬ, ਸਵੱਈਏ, ਅਨੰਦ ਸਾਹਿਬ ਤੇ ਚੌਪਈ ਦਾ ਪਾਠ ਕਰਨਾ ਹੈ ਤੇ ਸਿਵਾਇ ਵਾਹਿਗੁਰੂ ਦੇ ਹੋਰ ਕਿਸੇ ਨੂੰ ਨਹੀਂ ਚਿਤਵਣਾ। ਇਨ੍ਹਾਂ ਹੁਕਮਾਂ ਦਾ ਇਹ ਅਸਰ ਹੋਇਆ ਕਿ 'ਸੰਤ ਸਿਪਾਹੀਆਂ' ਦੀ ਕੌਮ ਬਣੀ।

**ਕਕਾਰਾਂ ਦੀ ਮਹੱਤਤਾ** : ਹਰ ਕਕਾਰ ਆਪਣੇ ਆਪ ਵਿਚ ਮਹੱਤਤਾ ਰੱਖਦਾ ਹੈ। ਐਡਮੰਡ ਕੈਂਡਲਰ ਕਿਹਾ ਕਰਦੇ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਹਿੰਦੁਸਤਾਨ ਵਿਚ ਪਹਿਲੇ ਮਨੋਵਿਗਿਆਨੀ ਗੁਰੂ ਹਨ ਜਿਨ੍ਹਾਂ ਹਰ ਚੀਜ਼ ਦਾ ਤੇ ਖ਼ਾਸ ਕਰ ਸਟੀਲ ਦਾ ਸਹੀ ਇਸਤੇਮਾਲ ਸਿੱਖਾਂ ਨੂੰ ਸਿਖਾਇਆ ਹੈ। ਗੁਰੂ ਜੀ ਦਾ ਪੰਜ ਕਕਾਰ ਰੱਖਣ ਦਾ ਸਿੱਖਾਂ ਨੂੰ ਹੁਕਮ ਦੇਣਾ ਵਕਤ ਦੀ ਹੀ ਲੋੜ ਨਹੀਂ ਸੀ ਸਗੋਂ ਹਰ ਸਮੇਂ ਲਈ ਇਕ ਜ਼ਰੂਰੀ ਅੰਗ ਹੈ। ਕੇਸਾਂ ਦਾ ਸਿੱਧਾ ਸੰਬੰਧ ਜਥੇਬੰਦੀ ਦੇ ਪੱਖ (Organisational aspect) ਨਾਲ ਹੈ। ਕੇਸਾਂ ਨੇ ਸਿੱਖਾਂ ਦੀ ਜਥੇਬੰਦੀ ਨੂੰ ਬਚਾਈ ਰੱਖਿਆ ਹੈ ਤੇ ਹੁਣ ਤਕ ਬਚਾਈ ਆਉਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਕੇਸ ਇਕ ਐਸੀ ਕਸਵੱਟੀ ਦਿੱਤੇ ਹਨ ਜਿਸ ਤੋਂ ਪਤਾ ਲੱਗ ਜਾਂਦਾ ਹੈ ਕਿ ਕੌਮ ਵਿਚ ਕਿੱਥੇ ਅਤੇ ਕਿੰਨੀ ਘਾਟ ਪੈ ਰਹੀ ਹੈ। ਕੇਸਾਂ ਨਾਲ ਸਾਡੀ ਜਥੇਬੰਦੀ ਕਾਇਮ ਹੈ। ਕੇਸਾਂ ਨੂੰ ਖ਼ੂਬਸੂਰਤੀ ਦਾ ਆਖ਼ਰੀ ਚਿੰਨ੍ਹ ਕਿਹਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ 'ਹੁਸਨਉਲ ਵਜੂ' ਵਾਹਿਗੁਰੂ ਦਾ ਰੂਪ ਬਣਾਉਣ ਲਈ ਹੀ ਇਹ ਕੇਸ ਬਖ਼ਸ਼ੇ। ਜਿਸ ਥਾਂ ਉੱਤੇ ਖ਼ਾਲਸਾ ਸਾਜਿਆ ਉਸ ਥਾਂ ਨੂੰ 'ਕੇਸਗੜ੍ਹ' ਕਿਹਾ ਜਿਸ ਦਾ ਭਾਵ ਸੀ 'ਕੇਸਾਂ' ਨੂੰ ਸਦਾ ਮਜ਼ਬੂਤ ਰੱਖਣਾ ਹੈ। ਦੂਜੇ ਜਿਵੇਂ ਹਰ ਬਾਹਰੋਂ ਆਏ ਹਮਲੇ ਦਾ ਨਿਸ਼ਾਨ ਗੜ੍ਹ ਉੱਤੇ ਦਿੱਸ ਆਉਂਦਾ ਹੈ, ਇਸੇ ਤਰ੍ਹਾਂ ਕੌਮ ਨੂੰ ਫੱਟ ਪਤਾ ਲੱਗ ਜਾਏ ਕਿੱਥੋਂ ਕੌਮ ਉੱਤੇ ਸਾਂਸਕ੍ਰਿਤਕ ਹਮਲੇ ਹੋ ਰਹੇ ਹਨ। ਜੇ ਕੋਈ ਕਿਲ੍ਹੇ ਵਿਚੋਂ ਨੱਸਣਾ ਚਾਹੇ ਤਾਂ ਵੀ ਪਤਾ ਲੱਗ ਜਾਏ। ਇਹ ਕਰਮ ਦੂਰ-ਦ੍ਰਿਸ਼ਟੀ ਵਾਲਾ ਸੀ।[1] *ਦੂਜੇ,* ਕ੍ਰਿਪਾਨ ਕੋਈ ਮਾਰੂ (Offensive) ਜਾਂ ਬਚਾਊ (Defensive) ਹਥਿਆਰ ਨਹੀਂ, ਇਹ ਤਾਂ (Self Respect) ਦਾ ਚਿੰਨ੍ਹ ਹੈ। ਸਿੱਖ ਅਣਖ ਲਈ ਹੀ ਮਰਦਾ ਤੇ ਜੀਊਂਦਾ ਹੈ, ਬੇਅਣਖੀ ਜ਼ਿੰਦਗੀ ਨੂੰ ਸਿੱਖ ਲਾਹਨਤ ਸਮਝਦਾ ਹੈ। ਜਿਵੇਂ ਕ੍ਰਿਪਾਨ ਕਿਸੇ ਨੂੰ ਹਵਾਲੇ ਨਹੀਂ ਕਰਨੀ ਚਾਹੀਦੀ, ਇਸੇ ਤਰ੍ਹਾਂ ਸਿੱਖ ਨੇ ਆਪਣੀ ਸਿਆਸਤ ਕਿਸੇ ਦੇ ਅਧੀਨ ਨਹੀਂ ਕਰਨੀ। ਹੋਰ ਕਿਰਪਾਨ ਛੁਪਾਈ ਨਹੀਂ ਜਾ ਸਕਦੀ ਭਾਵ ਸਿੱਖ ਦਾ ਕੋਈ ਵੀ ਕਰਮ ਲੁਕਵਾਂ ਨਹੀਂ ਹੈ। ਇਸ ਦੀ ਡਿਪਲੋਮੇਸੀ ਪਰਗਟ (Open Diplomacy) ਹੈ। ਕ੍ਰਿਪਾਨ ਕ੍ਰਿਪਾ ਅਤੇ ਆਨਿ ਦਾ ਸਮੂਹ ਹੈ। *ਤੀਜੇ,* ਕਛਹਿਰਾ, ਆਚਰਨ (Character) ਦਾ ਚਿੰਨ੍ਹ ਹੈ। 'ਸੀਲ ਜਤਿ ਕੀ ਕਛ' ਦਾ ਵਰਣਨ ਭਾਈ ਗੁਰਦਾਸ (ਦੂਜੇ) ਨੇ ਕੀਤਾ ਹੈ। ਸਿੱਖ ਨੇ ਆਪਣਾ ਆਚਰਨ ਸਦਾ ਕਾਇਮ ਰੱਖਣਾ ਹੈ। ਨਾਲ ਹੀ ਕਛਹਿਰਾ ਇਸ ਗੱਲ ਦਾ ਪ੍ਰਗਟਾਵਾ ਕਰ ਰਿਹਾ ਹੈ ਕਿ ਸਿੱਖ ਸਭ ਤੋਂ ਨਿਆਰਾ ਹੈ ਤੇ ਇਹ ਕਿਸੇ ਦੀ ਰੀਤ ਨਹੀਂ ਅਪਣਾਉਂਦਾ। ਖ਼ਾਸ ਕਰ ਬਿਪਰਨ

---

1. ਹੋਰ ਵਿਸਥਾਰ ਲਈ ਮੇਰੀ ਪੁਸਤਕ 'ਖ਼ਾਲਸੇ ਦੀ ਵਾਸੀ' ਅਤੇ 'ਰਛਿਆ ਰਹਿਤ' ਦੇਖੋ।

ਦੀ ਤਾਂ ਕਦੇ ਵੀ ਨਹੀਂ। ਵੇਦਾਂ ਦਾ ਪਾਠ ਹਵਨ ਦੇ ਕੁੰਡ ਉੱਤੇ ਉਤਨੀ ਦੇਰ ਨਹੀਂ ਹੋ ਸਕਦਾ ਜਿਤਨੀ ਦੇਰ ਕੋਈ ਅਣਸੀਤਾ ਕੱਪੜਾ, ਧੋਤੀ ਨਾ ਪਾਏ। ਹੋਰ ਅਣਸੀਤੇ ਕੱਪੜੇ ਦੀ ਮਨਾਹੀ ਹੈ। ਦੂਜੇ ਪਾਸੇ ਕਛਹਿਰਾ ਬਣ ਨਹੀ ਸਕਦਾ ਜਦ ਸੀਤਾ ਨਾ ਜਾਏ। ਸੋ ਸਿੱਖ ਨੂੰ ਕਛਹਿਰੇ ਦੀ ਰਹਿਤ ਦੱਸ ਕੇ ਗੁਰੂ ਜੀ ਨੇ ਵੇਦਾਂ ਤੇ ਸ਼ਾਸਤਰਾਂ ਤੋਂ ਉੱਚਾ ਕਰ ਦਿੱਤਾ। ਹੋਰ ਇਹ ਕਛਹਿਰਾ ਇਸ ਗੱਲ ਦਾ ਵੀ ਚਿੰਨ੍ਹ ਹੈ ਕਿ ਸਿੱਖ ਮੁਕਤੀ ਦਾ ਸਾਧਨ ਕਿਸੇ ਤਪ ਨੂੰ ਨਹੀਂ ਸਮਝਦਾ। ਦਿਗੰਬਰ (ਨਾਂਗੇ) ਕੱਪੜੇ ਰਹਿਤ ਹੋ ਕੇ ਕਲਿਆਣ ਪਾਉਣ ਵਾਲਿਆਂ ਨੂੰ ਸਿੱਖ ਮਾੜਾ ਗਿਣਦਾ ਹੈ। *ਚੌਥੇ,* ਕੜਾ ਸ਼ੰਕਿਆਂ ਨੂੰ ਤੋੜਨ ਦਾ ਚਿੰਨ੍ਹ ਹੈ। *ਪ੍ਰੋ: ਪੂਰਨ ਸਿੰਘ* ਦੇ ਸ਼ਬਦਾਂ ਵਿਚ ਮਹਾਨ ਗੁਰੂ ਵੱਲੋਂ ਦਿੱਤਾ ਮਹਾਨ ਤੁਹਫ਼ਾ ਹੈ।[1] ਇਹ ਯਾਦ ਕਰਾਂਦਾ ਰਹਿੰਦਾ ਹੈ ਕਿ ਸਿੱਖ ਨੇ ਵਹਿਮਾਂ ਤੇ ਸ਼ੰਕਿਆਂ ਵਿਚ ਨਹੀਂ ਫਸਣਾ। ਕੜਾ ਇਸੇ ਗੱਲ ਦਾ ਪ੍ਰਤੀਕ ਹੈ ਕਿ ਸਿੱਖ ਵਹਿਮਾਂ- ਭਰਮਾਂ, ਸਉਣ ਸਗਨਾਂ, ਨੌਂ ਗ੍ਰੈਹਾਂ, ਬਾਰ੍ਹਾਂ ਰਾਸ਼ੀਆਂ, ਗੁੱਗਿਆਂ, ਪੀਰਾਂ ਤੇ ਵਾਰਾਂ ਆਦਿ ਤੋਂ ਉੱਚਾ ਹੋ ਗਿਆ ਹੈ। ਨਾਲੇ ਕੜਾ ਗੋਲ ਹੋਣ ਕਾਰਨ ਇਹ ਸਦਾ ਚੇਤਾਵਨੀ ਦਿੰਦਾ ਰਹਿੰਦਾ ਹੈ ਕਿ ਸਿੱਖ ਜਗਤ-ਸ਼ਹਿਰੀ (Universal Citizen) ਹੈ। ਕਿਸੇ ਨਾਲ ਦੇਸ਼, ਜਾਤ, ਧਰਮ, ਕਿੱਤੇ ਤੇ ਪੇਸ਼ੇ ਕਰਕੇ ਨਫ਼ਰਤ ਨਹੀਂ ਕਰਦਾ। *ਪੰਜਵੇਂ,* ਕੰਘਾ ਸੁੱਚ (Cleanliness) ਦਾ ਚਿੰਨ੍ਹ ਹੈ। ਸਿੱਖਾਂ ਨੇ ਸਦਾ ਸੁਥਰਾ ਤੇ ਚੁਸਤ ਰਹਿਣਾ ਹੈ। ਸਾਡੇ ਰਹਿਤਨਾਮਿਆਂ ਵਿਚ ਆਉਂਦਾ ਹੈ ਕਿ ਰਾਤ ਹਨੇਰੀ ਵਿਚ, ਸਵੇਰੇ ਇਸ਼ਨਾਨ ਕਰਦਿਆਂ ਸਿੱਖ ਕਛਹਿਰਾ ਪੁੱਠਾ ਪਾ ਆਵੇ, ਉਹ ਤਨਖ਼ਾਹੀਆ ਕਰਾਰ ਦਿੱਤਾ ਜਾਵੇਗਾ। ਇਸ ਦਾ ਭਾਵ ਇਹ ਸੀ ਕਿ ਸਿੱਖ 'ਸਦਾ ਸਦ ਜਾਗਤ' ਰਹੇ। ਫੇਰ, ਕੰਘਾ ਇਸ ਗੱਲ ਦਾ ਵੀ ਚਿੰਨ੍ਹ ਹੈ ਕਿ ਸਿੱਖ ਨੇ ਸੰਸਾਰ ਨਹੀਂ ਤਿਆਗਣਾ। ਯੋਗੀਆਂ ਦਾ ਯੋਗੇਸ਼ਵਰ, ਸ਼ਿਵ, ਦੂਰ ਕਿਤੇ ਕੈਲਾਸ਼ ਪਰਬਤ ਉੱਤੇ ਸੰਸਾਰ ਤੋਂ ਲਾਂਭੇ ਜਟਾਂ ਧਾਰੀ ਬੈਠਾ ਹੈ। ਸਿੱਖ ਨੇ ਕੰਘਾ ਰੱਖਣਾ ਤੇ ਵਰਤਣਾ ਹੈ ਤਾਂ ਕਿ ਉਹ ਜਟਾਂ ਧਾਰੀ ਨਾ ਹੋ ਜਾਏ। ਸੰਸਾਰੀ ਰਹੇ ਤੇ ਸੰਸਾਰ ਵਿਚ ਹੀ ਵਿਚਰੇ। ਗੰਗਾ ਉਸ ਦੀਆਂ ਜਟਾਵਾਂ ਵਿਚ ਨਹੀਂ, ਗੰਗਾ ਗੁਰੂ ਦੀ ਦੱਸੀ ਰਹਿਤ ਵਿਚ ਹੈ।

ਦੂਜੇ ਪਾਸੇ ਚਾਰ ਹੁਕਮ ਦਿੱਤੇ ਹਨ ਜੋ ਖ਼ਾਲਸੇ ਨੇ ਨਹੀਂ ਕਰਨੇ। *ਪਹਿਲੇ,* ਕੇਸਾਂ ਦੀ ਬੇਅਦਬੀ ਜਥੇਬੰਦੀ ਨੂੰ ਤੋੜਦੀ ਹੈ। ਕੇਸ ਰੱਖਣ ਤੇ ਕੇਸ ਨਾ ਕਟਵਾਉਣ ਦਾ ਦੋਹਰਾ ਹੁਕਮ ਇਹ ਪ੍ਰਗਟ ਕਰਦਾ ਹੈ ਕਿ ਉਹ ਕੇਸਾਂ ਦੀ ਰਹਿਤ ਨੂੰ ਮੁੱਖ ਸਮਝ ਰਹੇ ਸਨ। *ਦੂਜੇ,* ਪਰਾਈ ਬੋਲੀ[2] ਪੜ੍ਹ ਕੇ ਜਾਂ ਪੜ੍ਹਵਾ ਕੇ ਮਾਸ ਖਾਣ ਨਾਲ ਜੁਰਅੱਤ ਮਰਦੀ ਹੈ। ਠੀਕ ਅੱਖਰ ਇਹ ਹਨ ਕਿ 'ਅਭਾਖਿਆ ਕਾ ਕੁਠਾ ਨਹੀਂ ਖਾਣਾ'। ਇਸ ਦਾ ਭਾਵ ਸੀ ਕਿ

1. A Great Gift from the Great Guru. ਕੜਾ ਦ੍ਰਿੜ੍ਹ ਕਰਦਾ ਰਹਿੰਦਾ ਹੈ ਕਿ ਸਿੱਖ ਗੁਰੂ-ਆਸ਼ਿਆਂ ਨਾਲ ਵਿਆਹਿਆ ਹੈ।
2. ਕੁਰਾਨ ਦੀਆਂ ਆਇਤਾਂ ਜਾਂ ਕਲਮਾ। ਉਸ ਵੇਲੇ ਹੁਕਮ ਸੀ ਕਿ ਕੋਈ ਵੀ ਮਾਸ ਆਪ ਬਣਾ ਕੇ ਨਹੀਂ ਖਾ ਸਕਦਾ। ਜਿਸ ਖਾਣਾ ਹੋਵੇ ਉਹ ਪਹਿਲਾਂ ਮੌਲਵੀ ਕੋਲੋਂ ਕਲਮਾ ਪੜ੍ਹਵਾ ਕੇ ਹਲਾਲ ਕਰਵਾਏ। ਇਹ ਅਧੀਨਗੀ ਦੀ ਨਿਸ਼ਾਨੀ ਸੀ। ਖਾਣ 'ਤੇ ਪਾਬੰਦੀ ਗ਼ੁਲਾਮੀ-ਭਾਵ ਪੈਦਾ ਕਰਦੀ ਹੈ।

ਧਰਮ ਵਿਚ ਦਖ਼ਲ ਨਹੀਂ ਸਹਾਰਨਾ। ਮੁਸਲਮਾਨੀ ਮੱਤ ਮੁਤਾਬਕ ਜੇ ਕੋਈ ਨਿਯਤ ਕੀਤੇ ਦਿਨ, ਕਿਸੇ ਜੀਵ ਦੀ ਸ਼ਾਹ ਰਗ ਕੱਟ ਕੇ ਕੁਰਬਾਨੀ ਦੇਵੇਗਾ ਤਾਂ ਵਗਦੇ ਖ਼ੂਨ ਵਿਚ ਉਸ ਦੇ ਪਾਪ ਧੋਤੇ ਜਾਣਗੇ ਤੇ ਰਸੂਲ ਅਮਲਾਂ ਦਾ ਨਬੇੜਾ ਹੋਣ ਵੇਲੇ ਰੋਜ਼ੇ ਹਸ਼ਰ ਵਾਲੇ ਦਿਨ, ਮਸ਼ਹਰ ਦੇ ਮੈਦਾਨ ਵਿਚ ਉਸ ਪੁਰਸ਼ ਦੀ 'ਹਾਮਾ' ਭਰੇਗਾ। ਸੋ ਮੁਸਲਮਾਨਾਂ ਨੇ ਜੀਵ ਮਾਰਨ ਤੇ ਮਾਸ ਖਾਣ ਦਾ ਇਹ ਤਰੀਕਾ ਹੀ ਅਪਨਾ ਲਿਆ। 'ਨਾਲੇ ਪੁੰਨ ਤੇ ਨਾਲੇ ਫਲੀਆਂ।' ਨਾਲੇ ਹਾਮਾ ਭਰੀ ਗਈ ਤੇ ਨਾਲੇ ਮਾਸ ਮਿਲ ਗਿਆ। ਇਸਲਾਮ ਦੇ ਸਕੂਲ ਵਿਚ ਦਾਖ਼ਲ ਕਰਨ ਦਾ ਇਹ ਪਹਿਲਾ ਸਬਕ ਸੀ। ਸਾਰੇ ਕਸ਼ਤਰੀਆਂ ਨੇ ਇਸ ਨੂੰ ਅਪਣਾ ਲਿਆ। ਗੁਰੂ ਨਾਨਕ ਜੀ ਨੇ ਤਾਂ ਆਸਾ ਦੀ ਵਾਰ ਵਿਚ ਗ਼ਿਲਾ ਵੀ ਕੀਤਾ ਕਿ ਇਕ ਪਾਸੇ ਤਾਂ ਚੌਂਕੇ ਦੀ ਇਤਨੀ ਸਖ਼ਤ ਸੁੱਚਮ ਤੇ ਦੂਜੇ ਪਾਸੇ ਉਸੇ ਚੌਕੇ ਵਿਚ ਇਸਲਾਮੀ ਸ਼ਰਹ ਮੁਤਾਬਕ ਬਣਿਆ ਮਾਸ ਖਾਣਾ। ਇਹ ਪਾਖੰਡ ਤੇ ਸਹਿਮ ਹਟਾਉਣਾ ਚਾਹੀਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਲਈ ਵਿਵਰਜਤ ਕੀਤਾ ਕਿ 'ਅਭਾਖਿਆ ਕਾ ਕੁੱਠਾ' ਨਹੀਂ ਖਾਣਾ। ਸਿੰਘ ਨੇ ਖਾਣ-ਪੀਣ ਵਿਚ ਵੀ ਸੁਤੰਤਰਤਾ ਲੈਣੀ ਹੈ। *ਤੀਜਾ,* ਆਪਣੇ ਜਤ-ਸਤ ਵਿਚ ਪੱਕੇ ਰਹਿਣਾ ਹੈ, ਕਾਮ ਸਰੀਰ ਨੂੰ ਗਾਲ ਦੇਂਦਾ ਹੈ। ਸਿੱਖ ਦਾ ਆਚਰਨ ਮਜ਼ਬੂਤ ਹੋਣਾ ਚਾਹੀਦਾ ਹੈ। ਹੁਕਮ ਇਹ ਹੈ 'ਪਰ ਤਨ ਗਾਮੀ ਨਹੀਂ ਹੋਣਾ।' ਇਹ ਹੁਕਮ ਦੇਣ ਦਾ ਕਾਰਨ ਇਹ ਹੀ ਭਾਸਦਾ ਹੈ ਕਿ ਸਿੱਖ ਨੇ ਹਰ ਸਮੇਂ, ਭਾਵੇਂ ਜੰਗ ਹੈ, ਆਚਰਣ ਨੂੰ ਹੱਥੋਂ ਨਹੀਂ ਛੱਡਣਾ। ਸਾਖੀ ਵੀ ਆਉਂਦੀ ਹੈ ਕਿ ਨਦੌਣ ਦੀ ਜੰਗ ਉਪਰੰਤ ਸਿੱਖ ਨਵਾਬ ਦੀ ਲੜਕੀ ਵੀ ਲੁੱਟ ਦੇ ਮਾਲ ਨਾਲ ਉਠਵਾ ਲਿਆਏ। ਗੁਰੂ ਮਹਾਰਾਜ ਨੇ ਸਖ਼ਤ ਰੋਸ ਮਨਾਇਆ ਤੇ ਲੜਕੀ ਇੱਜ਼ਤ ਨਾਲ ਵਾਪਸ ਕਰਨ ਦਾ ਹੁਕਮ ਦਿੱਤਾ। ਪਰ ਸਿੱਖਾਂ ਨੇ ਹੱਥ ਜੋੜ ਬੇਨਤੀ ਕੀਤੀ : ਮਹਾਰਾਜ ਮੁਸਲਮਾਨ ਹਿੰਦੂ ਔਰਤਾਂ ਦੀ ਪਤਿ ਲੁੱਟਦੇ ਹਨ, ਸਿੱਖਾਂ ਨੂੰ ਬਦਲਾ ਲੈਣਾ ਚਾਹੀਦਾ ਹੈ :

**ਸਭ ਸਿੱਖਨ ਪੁਛਣ ਗੁਨ ਖਾਣੀ।**
**ਸਗਲ ਤੁਰਕ ਭੁਗਵਹਿ ਹਿੰਦਵਾਣੀ।**
**ਸਿੱਖ ਬਦਲਾ ਲੈ ਭਲਾ ਜਣਾਵੈ।**
**ਗੁਰੂ ਸ਼ਾਸਤ੍ਰ ਕਿਉਂ ਵਰਜ ਹਟਾਵੈ।**

ਗੁਰੂ ਦੀ ਸਿੱਖਿਆ ਇਸ ਬਦਲਾ ਲੈਣ ਨੂੰ ਕਿਉਂ ਰੋਕਦੀ ਹੈ? ਸੰਸਾਰਕ ਨੀਤੀ ਇਹ ਹੈ ਕਿ 'ਜੰਗ ਵਿਚ ਹਰ ਕਰਮ ਜਾਇਜ਼ ਹੈ', ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਫ਼ਰਮਾਇਆ :

'ਅਸਾਂ ਪੰਥ ਨੂੰ ਉਚੇਰਾ ਲੈ ਜਾਣਾ ਹੈ, ਖਦਕੇ ਜ਼ਿੱਲਤ (ਨਿਰਾਦਰੀ ਦੇ ਟੋਏ) ਵਿਚ ਨਹੀਂ ਸੁੱਟਣਾ' :

**'ਸੁਨਿ ਸਤਿਗੁਰੂ ਬੋਲੇ ਤਿਸ ਬੇਰੇ,**
**ਹਮ ਲੇ ਜਾਹੁ ਪੰਥ ਉਚੇਰੇ।'**

ਇਸ ਹੁਕਮ ਸਦਕਾ ਹੀ ਆਉਣ ਵਾਲੀ ੧੯ਵੀਂ ਸਦੀ ਵਿਚ ਸਿੱਖਾਂ ਆਚਰਣ ਦੇ ਸਿਖਰ ਨੂੰ ਛੋਹਿਆ ਜਿਸ ਦੀ ਸਿਫ਼ਤ ਮੁਕਤ ਕੰਠ ਨਾਲ ਮੁਸਲਮਾਨ ਲਿਖਾਰੀਆਂ ਨੇ ਖ਼ਾਸ ਕਰ ਕਾਜ਼ੀ ਨੂਰ ਮੁਹੰਮਦ ਨੇ ਕੀਤੀ। *ਚੌਥੇ,* ਇਹ ਤੰਮਾਕੂ ਜਿੱਥੇ ਸਰੀਰਕ

ਤੌਰ ਉੱਤੇ ਮਨੁੱਖ ਨੂੰ ਆਲਸੀ, ਵਿਹਲੜ, ਨਿਰਬਲ ਤੇ ਨਸ਼ੇ ਦਾ ਗ਼ੁਲਾਮ ਬਣਾ ਦਿੰਦਾ ਹੈ ਉਥੇ ਇਸ ਦਾ ਧੂੰਆਂ ਆਤਮਕ ਤੌਰ ਉੱਤੇ ਵੀ ਨਿਵਾਣ ਵੱਲ ਲੈ ਜਾਂਦਾ ਹੈ। ਤਜਰਬਾ ਕਰਕੇ ਦੇਖਿਆ ਗਿਆ ਹੈ ਕਿ ਆਤਮਕ ਮੰਡਲ ਦੀਆਂ ਉਚਾਈਆਂ ਤੋਂ ਜੇ ਕੋਈ ਗਿਰਾਂਦਾ ਹੈ ਤਾਂ ਇਸ ਦਾ ਮਾਰੂ ਧੂੰਆਂ ਹੀ ਹੈ।[1] ਸਿੱਖ ਨੇ ਨਿੱਤ ਸਵੇਰ ਤੇ ਸ਼ਾਮ ਸੋਦਰ ਦੇ ਦਰਸ਼ਨ ਕਰਨੇ ਹਨ, ਸੋ ਇਸ ਸੋਦਰ ਦੇ ਵੈਰੀ ਨੂੰ ਕਦਾਚਿਤ ਵੀ ਨਹੀਂ ਸੇਵਨਾ। ਸਿੱਖ ਨੇ ਛੋਟੇ-ਛੋਟੇ ਨਸ਼ੇ ਤੋਂ ਵੀ ਬਚਣਾ ਹੈ ਤੇ 'ਅਮਲ ਪ੍ਰਸ਼ਾਦੇ ਦਾ ਹੀ ਰੱਖਣਾ' ਹੈ। ਨਾਮ, ਬਾਣੀ ਦਾ ਪਾਠ ਆਤਮਾ ਨੂੰ ਸਦਾ ਬਲਵਾਨ ਰੱਖੇਗਾ।

**ਪੰਥ ਸਾਜਣ ਦੀ ਮਹੱਤਤਾ** : ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿਚ ਖ਼ਾਲਸਾ ਸਾਜਣ ਦੇ ਟਾਕਰੇ ਦੀ ਕੋਈ ਘਟਨਾ ਨਹੀਂ ਮਿਲਦੀ। ਦੁਨੀਆਂ ਦੀ ਕਿਸੇ ਕੌਮ ਦਾ ਜਨਮ-ਦਿਨ ਨਿਯਤ ਨਹੀਂ ਕੀਤਾ ਜਾ ਸਕਦਾ। ਸਮਾਂ ਪਾ ਕੇ ਹੀ ਕੌਮਾਂ ਬਣੀਆਂ। ਮਿਸਾਲ ਵਜੋਂ ਜਿਸ ਦਿਨ ਹਜ਼ਰਤ ਈਸਾ ਜੀ ਪੈਦਾ ਹੋਏ ਉਸ ਦਿਨ ਨੂੰ ਈਸਾਈ ਕੌਮ ਦਾ ਜਨਮ-ਦਿਨ ਨਹੀਂ ਕਿਹਾ ਜਾ ਸਕਦਾ। ਹਜ਼ਰਤ ਮੁਹੰਮਦ ਜੀ ਦਾ ਜਨਮ-ਦਿਨ ਮੁਸਲਮਾਨ ਕੌਮ ਦਾ ਜਨਮ ਦਿਨ ਨਹੀਂ ਹੈ। ਦੂਜੇ ਸ਼ਬਦਾਂ ਵਿਚ ਮੁਸਲਮਾਨਾਂ ਜਾਂ ਈਸਾਈਆਂ ਦੀ ਕੌਮ ਦਾ ਵੀ ਕੋਈ ਜਨਮ-ਦਿਨ ਇਤਿਹਾਸ ਵਿਚ ਨਹੀਂ ਹੈ। ਪਰ ਸਿੱਖ ਕੌਮ ਦਾ ਜਨਮ-ਦਿਨ ਨਿਯਤ ਹੈ। ਜਿਸ ਦਿਨ ਆਖ਼ਰੀ ਸ਼ਕਲ ਕੌਮ ਨੂੰ ਮਿਲੀ ਉਹ ਤਾਰੀਖ਼ ਇਤਿਹਾਸ ਵਿਚ ਦਰਜ ਹੈ। ਇਸੇ ਲਈ *ਲੈਪਲ ਗ੍ਰਿਫ਼ਨ* ਨੇ ਕਿਹਾ ਸੀ ਕਿ 'ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ, ਜੁਪੀਟਰ ਵਾਂਗੂੰ ਆਪਣੇ ਸਰੀਰ ਵਿਚੋਂ ਪੈਦਾ ਕੀਤਾ। ਖ਼ਾਲਸੇ ਦੀ ਸਾਜਨਾ ਆਪਣੀ ਮਿਸਾਲ ਆਪ ਹੈ।'

*ਗਾਰਡਨ* ਲਿਖਦਾ ਹੈ : "ਗੁਰੂ ਨੇ ਇਕੋ ਪਹਿਰਾਵਾ ਅਤੇ ਇਕੋ ਨਾਂ ਦਿੱਤਾ। ਇਕੋ ਨਾਹਰਾ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਅਤੇ ਮੁਕਤੀ ਲਈ ਇਕੋ ਪੰਥ ਦੱਸਿਆ।" *ਗੋਕਲ ਚੰਦ ਨਾਰੰਗ* ਕਹਿੰਦਾ ਹੈ : "ਜਾਤ-ਪਾਤ ਤੋੜ ਕੇ, ਸਾਰਿਆਂ ਨੂੰ ਇਕੋ ਜਿਹੇ ਹਕੂਕ ਦੇ ਕੇ, ਇਕੋ ਪੂਜਾ ਅਸਥਾਨ, ਇਕ ਯਾਤਰਾ ਅਸਥਾਨ, ਇਕੋ ਬਾਟੇ ਵਿਚੋਂ ਸਾਰੀਆਂ ਜਾਤਾਂ ਨੂੰ ਅੰਮ੍ਰਿਤ ਛਕਾ ਕੇ ਅਤੇ ਸਾਰਿਆਂ ਨੂੰ ਇਕੋ ਜਿਹੀ ਰਹਿਤ ਦੇ ਕੇ ਅਤੇ ਇਸ ਤੋਂ ਵੀ ਵਧ ਇਕੋ ਝੰਡੇ ਥੱਲੇ, ਇਕੋ ਲੀਡਰ ਥੱਲੇ ਸਾਂਝੇ ਆਦਰਸ਼ਾਂ ਲਈ ਇਕੱਠਿਆਂ ਕਰਕੇ ਗੁਰੂ ਨੇ ਸਿੱਖਾਂ ਵਿਚ ਨਾ ਟੁੱਟਣ ਵਾਲੀ ਏਕਤਾ ਪੈਦਾ ਕੀਤੀ ਅਤੇ ਇਕ ਲੜੀ ਵਿਚ ਪਰੋ ਦਿੱਤਾ। ਇਸ ਜਥੇਬੰਦੀ ਨੇ ਹੀ ਮੁਗ਼ਲਾਂ ਦੀ ਯਲਗ਼ਾਰਾਂ ਦਾ ਮੁਕਾਬਲਾ ਕੀਤਾ।" ਗੁਰੂ ਜੀ ਨੇ ਖ਼ਾਲਸਾ ਸਾਜ ਕੇ ਸਿੱਖ ਨੂੰ ਜੀਵਨ ਬਤੀਤ ਕਰਨ ਦਾ ਵਲ ਸਿਖਾ ਦਿੱਤਾ। ਸੋ ਸਿੱਖ ਧਰਮ ਕੋਈ ਨਿਰਾ ਅਸੂਲਾਂ ਦਾ ਪਲੰਦਾ ਨਾ ਰਿਹਾ, ਸਗੋਂ ਇਹ ਜੀਵਨ-ਜਾਚ ਬਣ ਗਿਆ। ਗੁਰੂ ਨਾਨਕ ਨੇ ਸਿੱਖ ਕੌਮ ਦਾ ਮਹਿਲ 'ਬਾਣੀ'

---

1. ਸੰਸਾਰ ਪ੍ਰਸਿੱਧ ਵਿਦਵਾਨ ਐਲਡੂਯਸ ਹਕਸਲੇ (Alduous Huxley) ਨੇ ਇਸ ਪ੍ਰਕਾਰ ਦਾ ਤਜਰਬਾ ਆਪਣੀ ਪੁਸਤਕ Doors of Perception ਵਿਚ ਲਿਖਿਆ ਹੈ। ਵਿਸਥਾਰ ਲਈ 'ਰਛਿਆ ਰਹਿਤ' ਪੁਸਤਕ ਪੜ੍ਹੋ।

ਤੇ 'ਸਿੱਖ ਸੰਗਤ' ਉੱਤੇ ਖੜ੍ਹਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਕੌਮ ਨੂੰ ਪੂਰਨ ਸ਼ਕਲ ਦੇ ਦਿੱਤੀ। ਉਸ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਤੇ ਉਸੇ ਸੰਗਤ ਨੂੰ ਖ਼ਾਲਸਾ ਬਣਾਇਆ।

"ਗੁਰੂ ਸੰਗਤ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ।" (ਭਾਈ ਗੁਰਦਾਸ ਜੀ ਦੂਜੇ) ਗੁਰੂ ਗੋਬਿੰਦ ਸਿੰਘ ਜੀ ਨੇ ਕੇਸ ਰੱਖਣ ਦਾ ਹੁਕਮ ਦੇ ਕੇ ਸਿੱਖਾਂ ਦੀ ਵੱਖਰੀ ਹਸਤੀ ਨੂੰ ਉਜਾਗਰ ਕਰ ਦਿੱਤਾ। ਨਿੱਜਵਾਦ ਸਿੱਖਾਂ ਵਿਚੋਂ ਖ਼ਤਮ ਕਰ ਦਿੱਤਾ ਗਿਆ। ਕੋਈ ਵੀ ਟੋਕ ਕੇ ਪੁੱਛ ਸਕਦਾ ਹੈ। ਫਿਰ ਸਵਾਲ ਉਠਦਾ ਹੈ ਕਿ ਇਸ ਰਹਿਤ ਤੋਂ ਬਗ਼ੈਰ ਵੀ ਮਨੁੱਖ ਧਰਮੀ ਤੇ ਵਾਹਿਗੁਰੂ ਦਾ ਭਗਤ ਹੋ ਸਕਦਾ ਹੈ? ਇਹ ਰਹਿਤ ਤੋਂ ਬਗ਼ੈਰ ਵੀ ਮਨੁੱਖ ਦਾ ਪਾਠ ਕਰ ਸਕਦਾ ਹੈ। ਇਨ੍ਹਾਂ ਚਿੰਨ੍ਹਾਂ ਦਾ ਕੀ ਮੰਤਵ ਹੈ? ਇਹ ਰਹਿਤ ਸਿਰਫ਼ ਇਸ ਲਈ ਬਖ਼ਸ਼ੀ ਗਈ ਕਿ ਨਿੱਤ ਦੀ ਜ਼ਿੰਦਗੀ ਵਿਚ ਸਾਂਝ ਪ੍ਰਤੀਤ ਹੋ ਸਕੇ। ਸਿੱਖ ਕਿਸੇ ਡਿਸਿਪਲਨ (Discipline) ਵਿਚ ਆ ਕੇ ਗੁਰੂ ਨਾਨਕ ਦੇ ਆਦਰਸ਼ ਨੂੰ ਦ੍ਰਿੜ੍ਹ ਕਰਾਉਣ ਲਈ ਜਥੇਬੰਦੀ ਬਣਾਏ। ਖ਼ਾਲਸਾ ਤਾਂ ਉਨ੍ਹਾਂ ਦਾ ਢੰਡੋਰਾ ਦੇਣ ਵਾਲਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਹੀ ਬਸ ਨਾ ਕੀਤੀ ਸਗੋਂ ਸਿੱਖ ਨੂੰ ਕ੍ਰਿਪਾਨਾਂ ਪਹਿਨਣ ਦਾ ਹੁਕਮ ਦੇ ਕੇ ਆਪਣੀ ਸੁਤੰਤਰ ਰਾਜਨੀਤੀ ਵੀ ਦਿੱਤੀ।

ਸਿੱਖ ਆਖਿਆ ਵੀ ਕਰਦੇ ਸਨ :

"ਸਿੱਖ ਹੋਇ ਰਾਖਹਿ ਕਿਮ ਕਾਨ।
ਐਰੇ ਗੈਰੇ ਕਾ ਮੰਗਹਿ ਫ਼ਰਮਾਨ।
ਧੁਰ ਦਰਗਾਹੋਂ ਲਈ ਪਾਤਸ਼ਾਹੀ।
ਸ੍ਰੀ ਸਤਿਗੁਰੂ ਕੇ ਮੁੱਖ ਤੇ ਪਾਈ।"

ਸਿੱਖ ਪੰਥ ਨੂੰ ਹਰ ਪਾਸਿਓਂ ਮੁਕੰਮਲ ਕਰ ਦਿੱਤਾ ਤਾਂ ਜੋ ਸਿੱਖ ਆਪਣੀ ਰਾਜਨੀਤੀ ਨੂੰ ਪਰ-ਅਧੀਨ ਨਾ ਕਰਨ। ਕ੍ਰਿਪਾਨ ਨੂੰ ਗੁਰੂ ਜੀ ਨੇ 'ਆਦਿ ਸ਼ਕਤੀ' ਕਹਿ ਕੇ ਨਿਵਾਜਿਆ। ਰਾਜਨੀਤੀ ਕੀ ਹੈ? ਰਾਜਨੀਤੀ 'ਤਾਕਤ ਹੱਥ ਲਿਆਉਣ ਦਾ ਇਕ ਸਾਧਨ ਹੈ।' ਕ੍ਰਿਪਾਨ ਵੀ ਇਕ ਸਾਧਨ ਹੈ। ਸੋ ਗੁਰੂ ਜੀ ਨੇ ਸਿੱਖਾਂ ਲਈ ਧਰਮ ਦਾ ਸਿਆਸਤ ਇਕ ਅਟੁੱਟਵਾਂ ਅੰਗ ਬਣਾ ਦਿੱਤਾ। ਬਗ਼ੈਰ ਆਪਣੀ ਰਾਜਨੀਤੀ ਦੇ ਸਿੱਖ ਕੌਮ ਪੂਰਨ ਨਹੀਂ। ਅੱਜ ਦੀ ਦੁਨੀਆਂ ਦਾ ਸਮਾਜ ਵਿਗਿਆਨੀ *ਮੈਕਾਈਵਰ* (MacIver) ਲਿਖਦਾ ਹੈ : "ਆਰਥਕ ਰਾਜਨੀਤੀ, ਭਾਈਚਾਰਾ ਅਤੇ ਸਮਾਜ ਮਨੁੱਖ ਦੀ ਜ਼ਿੰਦਗੀ ਦੇ ਅਨਿੱਖੜਵੇਂ ਅੰਗ ਹਨ। ਇਹ ਲੂਣਕੀ ਦੇ ਕੋਈ ਅੱਡਰੇ-ਅੱਡਰੇ ਖ਼ਾਨੇ ਨਹੀਂ। ਇਕ ਦਾ ਅਸਰ ਦੂਜੇ ਉੱਤੇ ਅਵੱਸ਼ ਪੈਂਦਾ ਹੈ।" ਗੁਰੂ ਜੀ ਨੇ ਇਹ ਗੱਲ ਸਦੀਆਂ ਪਹਿਲੇ ਸਮਝੀ ਤੇ ਮਨੁੱਖ ਨੂੰ ਪੂਰਨ ਬਣਾਇਆ। ਕੌਮ ਨੂੰ ਕਿਸੇ ਚੀਜ਼ ਦਾ ਮੁਹਤਾਜ ਨਾ ਰਹਿਣ ਦਿੱਤਾ। ਗੁਰੂ ਜੀ ਨੇ ਨਵੀਂ ਕੌਮ ਘੜੀ। *ਇਬਸਟਨ* (Ebbestson) ਲਿਖਦਾ ਹੈ ਕਿ 'ਹਿੰਦੁਸਤਾਨ ਦੇ ਇਤਿਹਾਸ ਵਿਚ ਪਹਿਲੀ ਵਾਰ ਕੋਈ ਧਰਮ ਸਿਆਸੀ ਤਾਕਤ ਬਣਿਆ ਅਤੇ ਐਸੀ ਕੌਮ ਦਾ ਜਨਮ ਹੋਇਆ

ਜੋ ਆਪਣੇ ਆਪ ਵਿਚ ਇਕ ਵੱਖਰੀ ਕਿਸਮ ਦੀ ਸੀ। ਹਿੰਦੁਸਤਾਨ ਨੇ ਐਸੀ ਕੌਮ[1] ਨਹੀਂ ਦੇਖੀ ਸੀ। ਨੀਵੀਂ ਜਾਤ ਵਾਲੇ ਚੂਹੜੇ, ਚਮਿਆਰ, ਨਾਈ ਅਤੇ ਛੀਂਬਿਆਂ, ਜਿਨ੍ਹਾਂ ਨੇ ਕਦੀ ਸ਼ਾਸਤਰਾਂ ਨੂੰ ਹੱਥ ਤਕ ਨਹੀਂ ਸੀ ਲਗਾਇਆ ਅਤੇ ਜੋ ਉੱਚੀਆਂ ਜਾਤਾਂ ਦੇ ਪੈਰਾਂ ਥੱਲੇ ਲਿਤਾੜੇ ਜਾਂਦੇ ਰਹੇ ਸਨ, ਨੇ ਗੁਰੂ ਜੀ ਦੀ ਅਗਵਾਈ ਹੇਠਾਂ ਨਿਰੇ ਬਹਾਦਰੀ ਦੇ ਗੁਣ ਹੀ ਨਾ ਗ੍ਰਹਿਣ ਕੀਤੇ ਸਗੋਂ ਉਹ ਦੁਖੀ ਇਨਸਾਨ ਵਾਸਤੇ ਆਪਾ ਵਾਰਨ ਲਈ ਵੀ ਤਿਆਰ ਹੋਏ।" ਗੁਰੂ ਜੀ ਨੇ ਸਿੱਖਾਂ ਵਿਚੋਂ ਵਿਅਕਤੀਗਤ ਖ਼ਤਮ ਕਰਕੇ ਦੂਜੇ ਲਈ ਮਰਨ ਦਾ ਚਾਅ ਪੈਦਾ ਕੀਤਾ। ਰੋਂਦੂ, ਮੁਰਦਾ, ਨਿਰਾਸ਼ਾਵਾਦੀ ਪੁਰਸ਼ ਨੂੰ ਗੁਰੂ ਜੀ ਨੇ ਖੁਸ਼ ਰਹਿਣਾ, ਆਸ਼ਾਵਾਦੀ ਤੇ ਜੁਰਅਤਿ ਵਾਲਾ ਪੁਰਸ਼ ਬਣਾ ਦਿੱਤਾ। ਸਿੱਖ ਵਿਚ ਐਸਾ ਗੁਣ ਪੈਦਾ ਕਰ ਦਿੱਤਾ ਕਿ ਉਹ ਟੁੱਟ ਭਾਵੇਂ ਜਾਵੇ ਪਰ ਲਿਫੇਗਾ ਕਦੇ ਨਹੀਂ : ਜੋ ਜ਼ੁਲਮ ਦੀ ਵਧਦੀ ਲਹਿਰ ਅੱਗੇ ਚਟਾਨ ਬਣ ਕੇ ਖੜ੍ਹਾ ਹੋ ਜਾਏਗਾ, ਬੰਦ ਬੰਦ ਕਟਾ ਲਵੇਗਾ ਪਰ ਆਦਰਸ਼ ਤੋਂ ਕਦੀ ਨਹੀਂ ਡਿੱਗੇਗਾ। *ਕਨਿੰਘਮ* ਦੇ ਸ਼ਬਦਾਂ ਵਿਚ : "ਸਿੱਖਾਂ ਦੇ ਆਖ਼ਰੀ ਗੁਰੂ ਨੇ ਮੁਰਦਾ ਤੇ ਨਿਰਜਿੰਦ ਲੋਕਾਂ ਦੀਆਂ ਬੁਝੀਆਂ ਕਲਾਂ ਜਗਾ ਕੇ ਉਨ੍ਹਾਂ ਦੇ ਮਨਾਂ ਵਿਚ ਸਮਾਜਿਕ ਸੁਤੰਤਰਤਾ ਅਤੇ ਰਾਜਨੀਤਿਕ ਵਿਲੱਖਣਤਾ ਪੈਦਾ ਕਰਨ ਲਈ (ਗੁਰੂ) ਨਾਨਕ ਦੇ ਦੱਸੇ ਪਵਿੱਤਰ ਭਗਤੀ ਆਸ਼ੇ ਲਈ ਸਦੀਵੀ ਚਾਅ ਭਰਿਆ।"

ਪਰ ਦੂਜੇ ਪਾਸੇ ਸਰ *ਜਾਦੂ ਨਾਥ ਸਰਕਾਰ* ਸਿੱਖੀ ਦਾ ਪਿਛਵਾੜਾ ਨਾ ਸਮਝਦਾ ਹੋਇਆ ਕੁਝ ਹੋਰ ਤਰ੍ਹਾਂ ਲਿਖਦਾ ਹੈ। ਉਹ ਕਹਿੰਦਾ ਹੈ : "ਖ਼ਾਲਸਾ ਸਾਜ ਕੇ (ਗੁਰੂ) ਗੋਬਿੰਦ (ਸਿੰਘ) ਜੀ ਨੇ ਸਿੱਖਾਂ ਦੀਆਂ ਮਨੁੱਖੀ ਸ਼ਕਤੀਆਂ ਨੂੰ ਹੋਰ ਪਾਸਿਆਂ ਤੋਂ ਹਟਾ ਕੇ ਕੇਵਲ ਇਕ ਵਿਸ਼ੇਸ਼ ਲੀਹ ਉੱਤੇ ਪਾ ਦਿੱਤਾ। ਸਿੱਖ ਸਰਵ-ਗੁਣ ਸੰਪੂਰਨ ਨ ਰਹੇ। ਗੁਰੂ ਸਾਹਿਬ ਨੇ ਸਿੱਖਾਂ ਦੀ ਪਰਮਾਰਥਕ ਏਕਤਾ ਅਤੇ ਧਾਰਮਿਕ ਸੰਗਠਨ ਨੂੰ ਸਫਲਤਾ ਅਤੇ ਰਾਜਨੀਤਿਕ ਉੱਨਤੀ ਦਾ ਸਾਧਨ ਬਣਾ ਲਿਆ। ਇਸ ਦਾ ਸਿੱਟਾ ਇਹ ਨਿਕਲਿਆ ਕਿ ਸਿੱਖਾਂ ਦੀ ਸਦੀਆਂ ਤੋਂ ਹੋ ਰਹੀ ਸਦਾਚਾਰਕ ਤੇ ਆਤਮਕ ਉੱਨਤੀ ਇਕਦਮ ਰੁਕ ਗਈ ਤੇ ਉਹ ਕੇਵਲ ਸਿਪਾਹੀ ਹੀ ਬਣ ਕੇ ਰਹਿ ਗਏ।"

*ਜਾਦੂ ਨਾਥ ਸਰਕਾਰ* ਦੀ ਲਿਖਤ ਪੜ੍ਹ ਕੇ ਸੁਆਲ ਪੈਦਾ ਹੁੰਦਾ ਹੈ ਕਿ ਕੀ ਖ਼ਾਲਸਾ ਗੁਰੂ ਨਾਨਕ ਜੀ ਦੇ ਆਸ਼ੇ ਦੇ ਉਲਟ ਸਾਜਿਆ ਗਿਆ ਸੀ? ਕੀ ਗੁਰੂ ਨਾਨਕ ਜੀ ਦੀਆਂ ਅਤੇ ਦੂਜਿਆਂ ਗੁਰੂਆਂ ਵੱਲੋਂ ਰਖੀਆਂ ਨੀਹਾਂ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਵੱਖਰੀ ਕਿਸਮ ਦਾ ਮਹੱਲ ਖੜ੍ਹਾ ਕੀਤਾ? ਕੀ ਉਨ੍ਹਾਂ ਸਿਰਫ਼

1. ਗੱਲ ਵੀ ਠੀਕ ਹੈ ਪੰਥ ਨਾਂ ਦਾ ਕੋਈ ਸ਼ਬਦ ਹਿੰਦੁਸਤਾਨ ਦੀਆਂ ਪੁਸਤਕਾਂ ਵਿਚੋਂ ਨਹੀਂ ਲੱਭਿਆ ਜਾ ਸਕਦਾ। ਹਿੰਦੁਸਤਾਨੀ ਦਰਸ਼ਨ ਵਰਣ, ਭੇਖ ਤੇ ਜਾਤੀ ਦੀ ਐਨਕ ਵਿਚੋਂ ਹੀ ਸਾਰਿਆਂ ਨੂੰ ਦੇਖਦਾ ਰਿਹਾ ਹੈ। ਇਸ ਲਈ ਉਹ ਵਿਚਾਰੇ ਪੰਥ ਦੇ 'ਉੱਚੇ' ਖ਼ਿਆਲ ਨੂੰ ਨਾ ਸਮਝ ਸਕੇ ਅਤੇ ਨਾ ਸਮਝਾ ਸਕੇ। ਇਸ ਨਾਲ ਕੁਝ ਕੁ ਮਿਲਦਾ-ਜੁਲਦਾ ਸ਼ਬਦ ਇਸਲਾਮੀ 'ਮਿੱਲਤ' ਹੈ ਪਰ ਮਿੱਲਤ ਜਬਰੀ ਸੰਸਥਾ ਹੈ ਤੇ 'ਪੰਥ ਸੇਵਕ ਸੰਸਥਾ' ਹੈ। ਸੋ ਸਿੱਖ ਧਰਮ ਦੀਆਂ ਧਾਰਮਿਕ ਤੇ ਰਾਜਨੀਤਕ ਰੁਚੀਆਂ ਦੇ ਸੰਗਮ ਦਾ ਨਾਂ ਪੰਥ ਹੈ। ਜਾਦੂ ਨਾਥ ਸਰਕਾਰ ਵਰਗੇ ਹਿੰਦੁਸਤਾਨੀ ਇਤਿਹਾਸਕਾਰ ਇਹ ਨਾ ਸਮਝ ਕੇ ਹੀ ਭੁਲੇਖਾ ਖਾ ਗਏ।

ਜ਼ਮੀਨ ਨੂੰ ਵਰਤ ਕੇ ਆਪਣਾ ਮਤਲਬ ਕੱਢਿਆ? ਕੀ ਗੁਰੂ ਜੀ ਨੇ ਨਿੱਜੀ ਫ਼ਾਇਦੇ ਲਈ ਖ਼ਾਲਸਾ ਸਾਜਿਆ? ਕੀ ਸਿੱਖਾਂ ਵਿਚੋਂ ਧਾਰਮਿਕ ਅਤੇ ਆਤਮਕ ਗੁਣ ਖ਼ਤਮ ਹੋਣੇ ਸ਼ੁਰੂ ਹੋ ਗਏ, ਕੀ ਸਿੱਖਾਂ ਦੀ ਉੱਨਤੀ ਬੰਦ ਹੋ ਗਈ?

ਓਪਰੀ ਨਜ਼ਰ ਨਾਲ ਦੇਖਿਆਂ ਇਹੋ ਜਿਹੇ ਸਿੱਟੇ ਕੱਢੇ ਜਾ ਸਕਦੇ ਹਨ। ਪਰ ਜੋ ਸਿੱਖ ਇਤਿਹਾਸ ਦੀਆਂ ਡੂੰਘਾਈਆਂ ਤਕ ਚਲਾ ਗਿਆ ਹੈ ਉਹ ਸਰਕਾਰ ਦੇ ਇਸ ਖ਼ਿਆਲ ਨੂੰ ਨਿਰਮੂਲ ਸਮਝ ਕੇ ਰੱਦ ਕਰ ਦੇਵੇਗਾ। *ਗੋਕਲ ਚੰਦ ਨਾਰੰਗ* ਨੇ ਪਹਿਲੀ ਗੱਲ ਦਾ ਉੱਤਰ ਬਹੁਤ ਸੁੰਦਰ ਦਿੱਤਾ ਹੈ ਕਿ ਗੁਰੂ ਨਾਨਕ ਦੇ ਪਾਏ ਹੋਏ ਪੂਰਨਿਆਂ ਉੱਤੇ ਗੁਰੂ ਗੋਬਿੰਦ ਸਿੰਘ ਜੀ ਚੱਲੇ ਸਨ। ਉਹ ਲਿਖਦਾ ਹੈ : "ਜਿਸ ਤੇਗ ਨੇ ਖ਼ਾਲਸੇ ਦੀ ਸ਼ਾਨ ਫ਼ੈਲਾਈ ਸੀ ਇਹ ਜ਼ਰੂਰ ਹੈ ਕਿ ਉਸ ਨੂੰ ਤਿਆਰ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਪਰ ਫ਼ੌਲਾਦ ਗੁਰੂ ਨਾਨਕ ਦੇਵ ਜੀ ਕਮਾ ਕੇ ਦੇ ਗਏ ਸਨ। ਜਿਸ ਬੂਟੇ ਨੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਫਲ ਦਿੱਤਾ ਉਸ ਦੀ ਬੀਜਾਈ ਗੁਰੂ ਨਾਨਕ ਜੀ ਨੇ ਕੀਤੀ ਸੀ ਤੇ ਬਾਕੀ ਗੁਰੂਆਂ ਨੇ ਉਸ ਨੂੰ ਸਿੰਜਿਆ ਸੀ।" ਖ਼ਾਲਸੇ ਦੀ ਸਾਜਨਾ ਉਸੇ ਚਲਦੀ ਲਹਿਰ ਦੀ ਤੇਗ ਸੀ। ਗੁਰੂ ਨਾਨਕ ਦੇਵ ਜੀ ਤੇ ਹੋਰ ਗੁਰੂ ਸਾਹਿਬਾਨ ਨੇ ਬਾਣੀ ਵੀਚਾਰ ਵਿਵੇਕ, ਸੇਵਾ, ਸੁੱਚੀ ਕਿਰਤ, ਨਿਰਮਲ ਕਰਮ, ਸਿਮਰਨ ਤੇ ਨਾਮ ਦੇ ਨਾਲ-ਨਾਲ ਮਨੁੱਖ ਦੀ ਉੱਤਮਤਾ, ਇਨਸਾਨੀ ਅਧਿਕਾਰਾਂ ਦੀ ਮਹੱਤਤਾ ਅਤੇ ਸਰਬ ਸਾਂਝੀਵਾਲਤਾ ਦੇ ਆਦਰਸ਼ਾਂ ਨੂੰ ਖ਼ੂਬ ਦ੍ਰਿੜ੍ਹ ਕਰਾ ਦਿੱਤਾ। ਪਰ ਜੀਵਨ-ਆਸ਼ਾ ਕੁਝ ਹੋਰ ਉਚੇਰਾ ਕਰਨ ਦੀ ਲੋੜ ਗੁਰੂ ਗੋਬਿੰਦ ਸਿੰਘ ਜੀ ਨੂੰ ਭਾਸੀ। ਪਵਿੱਤਰ ਤੇ ਉੱਜਲ ਹੋ ਚੁੱਕੀ ਸ਼ਖ਼ਸੀਅਤ ਨੂੰ ਜੀਵਨ ਸੰਗਰਾਮ ਵਿਚ ਧਰਮ ਯੁੱਧ ਦੀ ਕਠਨ ਖੇਡ ਖੇਡਣ ਵਿਚ ਵੀ ਪਾਇਆ ਜਾਏ। ਭਗਤ ਦੀ ਥਾਂ ਸ਼ਹੀਦ ਲਵੇ, ਸਿੱਖ, ਸਿੰਘ ਬਣ ਵਿਸ਼ੇਸ਼ ਮਨੁੱਖ ਹੋ ਨਿੱਤਰੇ ਤੇ ਰਣ ਭੂਮੀ ਨੂੰ ਐਸੇ ਹੀ ਧਰਮ ਖੇਤਰ ਮੰਨੈ ਜੈਸੇ ਉਹ ਧਰਮਸਾਲ ਨੂੰ ਮੰਨਦਾ ਸੀ। ਸ਼ਬਦ ਦੇ ਨਾਲ-ਨਾਲ ਸ਼ਸਤਰ ਦਾ ਵੀ ਸਤਿਕਾਰ ਹੋਵੇ। ਦੂਜੇ ਭਾਵ ਵਿਚ ਸਿੱਖ ਨੂੰ ਉੱਚੀ ਪੱਧਰ ਦੀ ਸਿਆਸਤ ਦਿੱਤੀ ਜਾਵੇ, ਉਸ ਦੀ ਸਿਆਸਤ ਜਬਰ ਤੇ ਗਿਰਾਵਟ ਵਿਰੁੱਧ ਯੁੱਧ ਦੀ ਸਿਆਸਤ ਹੋਵੇ। ਨਿਸ਼ਕਾਮ ਘਾਲਣਾ ਦੀ ਸਿਆਸਤ ਹੋਵੇ ਜਿਸ ਦਾ ਸਵਾਰਥ, ਨਿੱਜੀ ਧੜੇਬੰਦੀ ਤੇ ਸੰਸਾਰਕ ਸਫ਼ਲਤਾਵਾਂ ਨਾਲ ਕੋਈ ਸੰਬੰਧ ਨਾ ਹੋਵੇ। 'ਧਰਮ ਚਲਾਵਨ, ਸੰਤ ਉਬਾਰਨ; ਦੁਸ਼ਟ ਸਭਨ ਕੋ ਮੂਲ ਉਪਾਰਨ', ਉਸ ਦਾ ਮੁੱਖ ਨਾਅਰਾ ਹੋਵੇ। 'ਸ਼ੁਭ ਕਰਮਨ ਤੇ' ਉਹ 'ਕਬਹੂ ਨਾ ਟਰੋਂ' ਅਤੇ 'ਅਤਿ ਹੀ ਰਣ ਮਹਿ ਤਬ ਜੂਝ ਮਰੋਂ' ਉਸ ਦਾ ਕੌਮੀ ਤਰਾਨਾ ਹੋਵੇ। 'ਸੁਖ ਸੰਤਹ ਕਰਣੰ, ਦੁਰਮਤ ਦਰਣੰ' ਵਗਦੀਆਂ ਤੇਗਾਂ ਵਿਚ ਉਸ ਦੀ ਧੁਨੀ ਹੋਵੇ। ਉਸ ਦੇ ਗਗਨ ਦਮਾਮੇ ਸਦਾ ਚੋਟ ਵੱਜਦੀ ਰਹੇ ਤਾਂ ਕਿ ਮਾਇਆ ਦੀ ਖਿੱਚ ਉਸ ਨੂੰ ਪੋਹ ਨਾ ਸਕੇ। 'ਦੀਨ ਕੇ ਹੇਤ' ਉਹ ਪੁਰਜਾ-ਪੁਰਜਾ ਕੱਟ ਮਰਨ ਦੀ ਸਮਰੱਥਾ ਰੱਖਦਾ ਹੋਵੇ। 'ਮੁਖ ਤੇ ਹਰਿ, ਚਿਤ ਮਹਿ ਜੁਧ ਬੀਚਾਰੇ।' ਐਸੇ ਆਦਰਸ਼ਾਂ ਉੱਤੇ ਕੁਰਬਾਨ ਹੋਣ ਵਾਲੀ ਜਮਾਤ ਦਾ ਨਿਰਮਾਣ ਕੀਤਾ ਜਾਏ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਚਿੱਤਰ ਨਾਟਕ ਵਿਚ ਇਸ ਗੱਲ ਦਾ ਜ਼ਿਕਰ

ਕੀਤਾ ਹੈ ਕਿ ਕਈ ਸਾਧਾਰਨ ਸਮਝ ਵਾਲੇ ਲੋਕਾਂ ਨੇ (ਸਿੱਖ ਇਤਿਹਾਸ ਤੇ ਰਵਾਇਤਾਂ ਨੂੰ ਨਾ ਸਮਝ ਕੇ) ਦਸ ਗੁਰੂਆਂ ਨੂੰ ਵੱਖ-ਵੱਖ ਜਾਣਿਆ ਹੈ। ਪਰ ਜਿਨ੍ਹਾਂ ਖੋਜ ਕੀਤੀ ਹੈ ਤੇ ਸਮਝਿਆ ਹੈ ਉਹ ਜਾਣਦੇ ਹਨ ਕਿ ਸਾਰੇ ਇਕੋ ਜੋਤ ਦੀ ਰੋਸ਼ਨੀ ਹੈ :

ਭਿਨ ਭਿਨ ਸਭਹੂ ਕਰ ਜਾਣਾ।
ਇਕ ਜੋਤ ਕਿਨਹੂ ਪਹਿਚਾਨਾ।
ਜਿਨ ਜਾਨਾ ਤਿਨ ਹੂ ਸਿੱਧ ਪਾਈ।

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਨਿੱਜੀ ਲਾਭ ਲਈ ਕਿਸੇ ਥਾਂ ਨਹੀਂ ਵਰਤਿਆ। ਖ਼ਾਲਸਾ ਸਾਜਣ ਤੋਂ ਪਹਿਲਾਂ ਹੀ ਗੁਰੂ ਗੋਬਿੰਦ ਸਿੰਘ ਜੀ ਸੱਤ ਜੰਗਾਂ ਲੜ ਚੁੱਕੇ ਸਨ। ਗੁਰੂ ਜੀ ਨੇ ਕੋਈ ਨਿੱਜੀ ਲਾਭ ਵੀ ਨਹੀਂ ਉਠਾਇਆ। ਤਖ਼ਤ ਤੇ ਬੈਠਣ ਵੇਲੇ ਉਨ੍ਹਾਂ ਪਾਸ ਕੇਵਲ ਮਾਖੋਵਾਲ (ਆਨੰਦਪੁਰ) ਸੀ ਤੇ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਵੇਲੇ ਵੀ ਉਹ ਹੀ ਮਾਖੋਵਾਲ ਸੀ। ਇਕ ਵੀ ਇੰਚ ਜ਼ਮੀਨ ਗੁਰੂ ਜੀ ਨੇ ਕਬਜ਼ੇ ਵਿਚ ਨਾ ਵਧਾਈ। ਫੇਰ ਇਹ ਆਖਣਾ ਕਿ ਗੁਰੂ ਜੀ ਦੇ ਖ਼ਾਲਸਾ ਸਾਜਣ ਨਾਲ ਸਿੱਖਾਂ ਵਿਚ ਧਾਰਮਕ ਭਾਵ ਘਟ ਗਏ, ਇਤਿਹਾਸ ਨਾਲ ਤੇ ਗੁਰੂ ਨਾਲ ਇਕ ਬੇਇਨਸਾਫ਼ੀ ਕਰਨਾ ਹੈ। ਸਿੱਖਾਂ ਵਿਚ ਆਚਰਣ ਅਤੇ ਧਰਮ ਸਗੋਂ ਹੋਰ ਮਜ਼ਬੂਤ ਹੋਏ। ਗੁਰੂ ਜੀ ਨੇ ਜਿੱਥੇ ਕਿਰਪਾਨ ਪਹਿਨਣ ਦਾ ਹੁਕਮ ਦਿੱਤਾ ਉਥੇ ਅੰਮ੍ਰਿਤ ਵੇਲੇ ਪੰਜ ਬਾਣੀਆਂ ਦਾ ਪਾਠ ਕਰਨ ਲਈ ਵੀ ਕਿਹਾ। ਆਪ ਜੀ ਨੇ ਸਿੱਖਾਂ ਵਿਚ ਦੋ ਵਿਰੋਧੀ ਭਾਵਾਂ ਦਾ ਸੁਮੇਲ ਕਰ ਦਿੱਤਾ। ਸਿੱਖਾਂ ਨੂੰ ਹਰ ਸਮੇਂ ਇਕ ਵਾਹਿਗੁਰੂ ਦਾ ਜਾਪ ਕਰਨ ਲਈ ਪ੍ਰੇਰਿਆ ਅਤੇ ਨਾਲ ਹੀ ਦੁਸ਼ਮਨਾਂ ਨਾਲ ਲੜਨ ਦਾ ਵੱਲ ਸਿਖਾਇਆ। ਯੁੱਧ ਲੜਦਿਆਂ ਵੀ ਧੀਰਜ ਹੱਥੋਂ ਨਾ ਛੱਡਣ ਲਈ ਆਖਿਆ। ਕਾਇਰਤਾ ਦੂਰ ਕਰਨ ਦਾ ਅਨੋਖਾ ਢੰਗ ਸਿਖਾਇਆ। ਉਸ ਪੁਰਸ਼ ਨੂੰ ਧੰਨ ਆਖਿਆ ਜੋ ਜੰਗ ਕਰਦਾ ਵੀ ਉਸ ਵਾਹਿਗੁਰੂ ਨੂੰ ਯਾਦ ਕਰਦਾ ਹੈ :

"ਧੰਨ ਜੀਓ ਤਿਹ ਕੋ ਜਗ ਮੇ, ਮੁਖ ਤੇ ਹਰਿ, ਚਿਤ ਮੈਂ ਜੁਧ ਬਿਚਾਰੈ।
ਦੇਹ ਅਨਿਤ ਨਾ ਨਿਤ ਰਹੈ, ਜਸੁ ਨਾਵ ਚੜ੍ਹੇ ਭਵ ਸਾਗਰ ਤਾਰੈ।
ਧੀਰਜ ਧਾਮ ਬਨਾਇ ਇਹੈ ਤਨੁ, ਬੁਧਿ ਸੁ ਦੀਪਕੁ ਜਿਉ ਉਜੀਆਰੈ।
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ।"

ਫਿਰ ਜਦ ਅੰਮ੍ਰਿਤ ਤਿਆਰ ਹੋ ਰਿਹਾ ਸੀ ਤਾਂ ਮਾਤਾ ਜੀਤੋ ਜੀ ਨੇ ਆ ਕੇ ਪਤਾਸਿਆਂ ਦੀ ਬੁੱਕ ਪਾਈ। ਗੁਰੂ ਮਹਾਰਾਜ ਨੇ ਬਚਨ ਕੀਤਾ :

"ਭਲੋ ਭਯੋ ਤੂੰ ਚਲਿ ਕਰਿ ਆਈ।
ਨੀਰ ਬਿਖੈ ਪਾਈ ਮਧੁਰਾਈ।
ਨਾਤੁਰ ਪੰਥ ਹੋਤ ਬਢ ਕਰੂਰਾ।
ਤੇਜ ਕ੍ਰੋਧ ਕਲਹ ਕਰਿ ਪੂਰਾ।" ੨੫॥

ਇਸ ਦਾ ਭਾਵ ਹੈ ਕਿ ਖ਼ਾਲਸੇ ਵਿਚ ਸ਼ਕਤੀ ਨਾਲ ਨਿਮਰਤਾ ਤੇ ਮਿਠਾਸ ਨੂੰ ਪੂਰੀ ਥਾਂ ਮਿਲੀ ਹੈ। ਫ਼ਰਮਾਇਆ ਸੀ :

ਅਬਿ ਮਿਸਟਾਨ ਸੁਤ ਪਾਯ ਹੁ ਤੋਹੀ।
ਯਾਤੇ ਪਯਾਰ ਪਰਸਪਰ ਹੋਹੀ।

ਨਰ ਨਾਰੀ ਦ੍ਵੈ ਤੇ ਸੰਤਾਨਾ।
ਪ੍ਰਗਟਤਿ ਹੈ ਸਭਹੂੰ ਜਗ ਜਾਨਾ।੨੧।

ਇਸੇ ਤਰ੍ਹਾਂ ਇਕ ਹੋਰ ਗਵਾਹੀ ਭਾਈ ਮੰਗਲ ਸਿੰਘ ਨੇ ਭਰੀ ਹੈ। ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਆਤਮ ਸ਼ਕਤੀ ਤੇ ਸੂਰਬੀਰਤਾ ਦੋਵੇਂ ਭਰੀਆਂ ਹਨ :

"ਆਤਮ ਸ਼ਕਤੀ ਜਿਸ ਵਿਚ ਭਾਰੀ।
ਸੂਰਬੀਰਤਾ ਅਰਸੰਗ ਭਰੀ।
ਇਹ ਅੰਮ੍ਰਿਤ ਮੁਰਦੇ ਜੀਵਾਵੈ।
ਤਤ ਦ੍ਰਿਸ਼ਟਿ ਤੇ ਜਾਇ ਪੁਚਾਵੈ।੫੧।"

ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸੈਨਾਪਤਿ ਤੋਂ ਲੈ ਕੇ ਭਾਈ ਸੰਤੋਖ ਸਿੰਘ ਜੀ ਤੇ ਭਾਈ ਮੰਗਲ ਸਿੰਘ ਤਕ, ਇਕ ਗੱਲ ਸਾਰੇ ਲਿਖਾਰੀ ਦ੍ਰਿੜ੍ਹ ਕਰਾਉਂਦੇ ਹਨ ਕਿ ਗੁਰੂ ਜੀ ਨੇ ਰਹਿਤ, ਆਚਰਨ ਤੇ ਅਮਲੀ ਜੀਵਨ ਉੱਤੇ ਬਹੁਤ ਜ਼ੋਰ ਦਿੱਤਾ। *ਭਾਈ ਕੇਸਰ ਸਿੰਘ ਜੀ ਛਿੱਬਰ* ਲਿਖਦੇ ਹਨ, ਗੁਰੂ ਜੀ ਨੇ ਤਾਕੀਦ ਕੀਤੀ :

ਸ਼ਰਾਬ, ਤਮਾਕੂ, ਜੂਆ, ਚੋਰੀ, ਯਾਰੀ;
ਇਨ ਸੌਂ ਹੇਤ ਨ ਕਰੈ।
ਕੁਸੰਗਤਿ ਮੰਦੀ ਸਭ ਪਰਹਰੈ।
ਸ਼ਬਦ ਬਾਣੀ ਸੌਂ ਪ੍ਰੀਤਿ, ਸਤਿ ਸੰਗਤਿ ਵਿਚ ਜਾਵੈ।
ਨਿਜ ਨਾਰੀ ਸੌਂ ਪ੍ਰੀਤਿ ਲਗਾਵੈ।
ਨਾਮ, ਦਾਨ, ਇਸ਼ਨਾਨ, ਧਰਮ ਦੀ ਕ੍ਰਿਤ ਕਮਾਵੈ॥ ੩੨੫॥
ਸਿੱਖ, ਸਿੱਖ ਸੌਂ ਪ੍ਰੀਤ, ਦੁਸ਼ਟ ਸੌਂ ਨੇਹੁ ਨ ਲਾਵੈ।
ਕ੍ਰਿਪਨ ਹੋਇ ਨ ਦਬੈ, ਜਥਾ ਜਥਾ ਵੰਡ ਖਾਵੈ।
ਆਪਨਾ ਧਰਮ ਤਜੈ, ਨ ਬਿਗਾਨਾ ਲੇਵੈ॥ ੩੨੬॥

ਇਸੇ ਤਰ੍ਹਾਂ ਭਾਈ ਲੱਖਾ ਸਿੰਘ ਜੀ ਨੇ ਗੁਰੂ ਦੇ ਬਚਨਾਂ ਨੂੰ ਆਪਣੇ ਅੱਖਰਾਂ ਵਿਚ ਅੰਕਤ ਕਰਦੇ ਹੋਏ ਲਿਖਿਆ :

"ਰਾਜ ਜੋਗ ਤੁਮ ਕਹ ਮੈ ਦੀਨਾ।
ਪਰਮ ਜੋਤਿ ਸੰਗ ਪਰਚੋ ਕੀਨਾ।
ਸੰਤ ਸਮਹੂਨ ਕੋ ਸੁਖ ਦੀਜੈ।
ਅਚਲ ਰਾਜ ਧਰਨੀ ਮਹਿ ਕੀਜੈ। ੫੨।"
"ਸੇਵਾ, ਭਾਓ ਭਗਤਿ ਉਰਧਾਰੋ।
ਦੁਸ਼ਟ ਬਿਦਾਰ ਸੰਤ ਨਿਸਤਾਰੋ।
ਖੜਗਪਾਨ ਬਿਨ ਅਵਰ ਨ ਮਾਨਹੁ।
ਸਤਿਨਾਮੁ ਮੰਤਰ ਮੁਖ ਠਾਨਹੁ। ੧੦੭।"
"ਬਿਖਿਆ ਕਿਰਿਆ, ਭੱਦਨ ਤਯਾਗਹੁ।
ਜਟਾਜੂਟ ਰਹਿਯੋ ਅਨੁਰਾਗਹੁ।
ਸ਼ਬਦ ਬਿਨ ਅਨ ਜਾ ਨਹੀਂ ਮੇਲਾ।
ਨਿਸ ਦਿਨ ਸਾਧ ਸੰਗਤਿ ਸੌਂ ਕੇਲਾ।੧੦੯।"

*ਸੂਰਜ ਪ੍ਰਕਾਸ਼* ਦੀ ਗਵਾਹੀ ਹੈ ਕਿ ਇਕ ਵਾਰੀ ਦਸ਼ਮੇਸ਼ ਜੀ ਨੇ ਸਿੱਖਾਂ ਨੂੰ ਜਪੁਜੀ ਦਾ ਮਹਾਤਮ ਬਿਆਨ ਕਰਦਿਆਂ ਕਿਹਾ ਕਿ ਇਹ ਅੰਮ੍ਰਿਤ ਫਲ ਦੇ ਭੁੰਚਣ ਵਾਂਗ ਸਰੀਰਕ ਤ੍ਰਿਪਤੀ ਵੀ ਦੇਂਦਾ ਹੈ ਅਤੇ ਮੁਕਤੀ ਵੀ। ਬ੍ਰਿਜ ਲਾਲ ਪੰਡਤ ਨੇ ਉਸੇ ਹੀ ਸਮੇਂ ਦੱਸਿਆ ਕਿ ਗੁਰੂ ਨਾਨਕ ਜੀ ਨੇ ਸੁਪਨੇ ਵਿਚ ਅਜਿਹੇ ਹੀ ਬਚਨ ਬੋਲੇ ਸਨ। ਜਦ ਉਸ ਨੇ ਘਰ ਵਿਚੋਂ ਦਲਿੱਦਰ ਕੱਢਣ ਲਈ ਬੇਨਤੀ ਕੀਤੀ, ਗੁਰੂ ਜੀ ਨੇ ਕਿਹਾ ਸੀ : ਮੁਕਤੀ ਵਿਚ, ਉਦਾਸੀ ਵਿਚ, ਦੇਵ ਪੂਜਨ ਵਿਚ, ਆਗਿਆਕਾਰ ਸ੍ਰੇਸ਼ਟ ਇਸਤਰੀ ਵਿਚ, ਸ੍ਰੇਸ਼ਟ ਪੁੱਤਰ ਦੇ ਪ੍ਰਾਪਤ ਕਰਨ ਵਿਚ, ਸਫ਼ਰ ਵਿਚ, ਸ੍ਰੇਸ਼ਟ ਸੁਭਾਅ ਗ੍ਰਹਿਣ ਕਰਨ ਵਿਚ, ਮਨ ਰੋਕਣ ਲਈ, ਯੁੱਧ ਸਮੇਂ, ਧਰਮ ਨੀਤੀ ਵਿਚ, ਦਾਨ ਵਿਚ, ਗੁਣ ਇਕੱਠੇ ਕਰਨ ਵਿਚ ਸਭ ਦੀ ਸਫ਼ਲਤਾ ਲਈ 'ਸਤਿਨਾਮ ਬਾਣੀ' ਜਿਸ ਦੇ ਆਦਿ ੧ੴ ਹੈ, ਕਲਿਯੁਗ ਵਿਚ ਧਾਰਨ ਕਰੋ।

ਇਹੋ ਜਿਹੇ ਉਪਦੇਸ਼ ਕੋਈ ਸਰਬਗੁਣ ਸੰਪੂਰਨ ਆਗੂ ਹੀ ਦੇ ਸਕਦਾ ਸੀ। *ਮੈਕਾਲਿਫ* ਇਸ ਸੰਬੰਧ ਵਿਚ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਇਹ ਹਦਾਇਤ ਕੀਤੀ : 'ਉਹ ਘਰਾਂ ਵਿਚ ਹੀ ਉਦਾਸੀਆਂ ਵਾਲੀ ਅਵਸਥਾ ਬਣਾਉਣ, ਘਰਾਂ ਨੂੰ ਹੀ ਜੰਗਲ ਸਮਝ ਕੇ ਦਿਲੋਂ ਸਾਧੂ ਬਣਨ, ਘੱਟ ਨੀਂਦ ਲੈਣ ਤੇ ਘੱਟ ਖਾਣ ਅਤੇ ਦਇਆ, ਨਿਮਰਤਾ, ਖ਼ਿਮਾ, ਸੰਤੋਖ ਦੀ ਵਰਤੋਂ ਕਰਨ।[1] ਵਾਹਿਗੁਰੂ ਨੂੰ ਲੱਭਣ ਤੇ ਪ੍ਰਾਪਤੀ ਲਈ ਉਨ੍ਹਾਂ ਨੂੰ ਆਪਣੇ ਮਨ ਵਿਚੋਂ ਕਾਮ ਕ੍ਰੋਧ ਆਦਿ ਕੱਢਣੇ ਪੈਣਗੇ। ਗੁਰੂ ਸਾਹਿਬ ਨੇ ਇਸ ਗੱਲ ਦੀ ਵੀ ਚਿਤਾਵਨੀ ਦਿੱਤੀ ਕਿ ਜੇ ਉਹ ਗਿਆਨ ਤੇ ਭਗਤੀ ਦੇ ਮਾਰਗ ਤੋਂ ਖੁੰਝ ਗਏ ਤਾਂ ਵੱਧ ਤੋਂ ਵੱਧ ਰਾਜਨੀਤਿਕ ਤੇ ਫ਼ੌਜੀ ਸ਼ਕਤੀ ਵੀ ਉਨ੍ਹਾਂ ਦੀ ਰੱਖਿਆ ਨਹੀਂ ਕਰ ਸਕੇਗੀ।"

ਇਹ ਲਿਖਣਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਕੋਈ ਵੱਖਰਾ ਫ਼ਲਸਫ਼ਾ ਦੇ ਦਿੱਤਾ, ਇਤਿਹਾਸ ਦੇ ਪਿਛਲੇ ਵਰਕਿਆਂ ਨੂੰ ਠੱਪਣ ਬਰਾਬਰ ਹੈ। *ਕਨਿੰਘਮ* ਨੇ ਇਸ ਗੱਲ ਬਾਰੇ ਠੀਕ ਲਿਖਿਆ ਹੈ ਕਿ "ਗੁਰ ਨਾਨਕ ਦੇ ਹੀ ਹਿੱਸੇ ਆਇਆ ਸੀ ਕਿ ਉਹ ਐਸੇ ਮੁੱਖ ਅਸੂਲ ਅਪਣਾਉਣ ਜਿਨ੍ਹਾਂ ਰਾਹੀਂ ਨੀਵੇਂ, ਉੱਚੇ ਅਤੇ ਜਾਤ-ਪਾਤ ਦੇ ਵਿਖੇਵਿਆਂ ਦਾ ਅਸੂਲ ਖ਼ਤਮ ਹੋ ਜਾਏ। ਉਨ੍ਹਾਂ ਮੁੱਖ ਅਸੂਲਾਂ ਉੱਤੇ ਹੀ ਗੁਰੂ ਗੋਬਿੰਦ (ਸਿੰਘ) ਜੀ ਨੇ ਐਸੀ ਕੌਮ (ਖ਼ਾਲਸਾ) ਤਿਆਰ ਕੀਤੀ ਜੋ ਨੀਵੇਂ ਉੱਚੇ ਦਾ ਭੇਦ ਮਿਟਾ ਕੇ ਸਭ ਨੂੰ ਇਕੋ ਪੱਧਰ, ਭਾਵੇਂ ਉਹ ਧਾਰਮਿਕ ਸੀ ਜਾਂ ਰਾਜਨੀਤਕ, ਉੱਤੇ ਲੈ ਆਈ।"

ਇਤਿਹਾਸ ਦੇ ਅਗਲੇ ਪੰਨਿਆਂ (੧੭੦੮ ਤੋਂ ੧੭੬੩) ਨੂੰ ਵੇਖਣ ਵਾਲਾ ਕਦੇ ਇਹ ਨਹੀਂ ਕਹਿ ਸਕਦਾ ਹੈ ਕਿ ਸਿੱਖ ਧਰਮ ਦੀ ਉੱਨਤੀ ਬੰਦ ਹੋ ਗਈ। ਸਿੱਖ ਧਰਮ ਨੂੰ ਪੂਰਨਤਾ ਦੇਣੀ ਉੱਨਤੀ ਬੰਦ ਕਰਨਾ ਨਹੀਂ, ਸਗੋਂ ਉੱਨਤੀ ਦੇ ਰਾਹ ਉੱਤੇ ਟੋਰਨਾ ਹੈ। ਜਿਸ ਤੇਜ਼ੀ ਨਾਲ ਖ਼ਾਲਸੇ ਨੇ ਆਉਣ ਵਾਲੇ ਸਮੇਂ ਵਿਚ ਤਰੱਕੀ ਕੀਤੀ, ਉਹ ਜਾਦੂ ਨਾਥ ਸਰਕਾਰ ਦੇ ਕੱਢੇ ਨਤੀਜਿਆਂ ਨੂੰ ਗ਼ਲਤ ਸਾਬਤ ਕਰਦਾ ਹੈ। ਜ਼ਾਲਮ ਦੀ ਹਕੂਮਤ

---

1. ਰੇ ਮਨ ਐਸੋ ਕਰ ਸੰਨਿਆਸਾ।
ਬਨ ਸੇ ਸਦਨ ਸਬੈ ਕਰ ਸਮਝਹੁ, ਮਨ ਹੀ ਮਾਹਿ ਉਦਾਸਾ।
ਅਲਪ ਅਹਾਰ, ਸੁਲਪ ਸੀ ਨਿੰਦਰਾ, ਦਇਆ ਛਿਮਾ ਤਨ ਪ੍ਰੀਤ।
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ।

ਦੀਆਂ ਜੜ੍ਹਾਂ ਹਿਲਾਣ ਲਈ ਖ਼ਾਲਸੇ ਨੇ ਜਿਸ ਚੜ੍ਹਦੀ ਕਲਾ ਨਾਲ ਟਾਕਰਾ ਕੀਤਾ, ਉਹ ਖ਼ਾਲਸਾ ਸਾਜਣ ਦੇ ਕੰਮ ਨੂੰ ਠੀਕ ਸਾਬਤ ਕਰਨ ਲਈ ਕਾਫ਼ੀ ਹੈ। ਐਸਾ ਖ਼ਾਲਸਾ ਤਿਆਰ ਕਰ ਦਿੱਤਾ ਜੋ :

"ਕਾਹੂ ਕੋ ਕਾਹੂ ਨਹੀਂ ਜਾਨੇ।
ਮਹਾਂਬੀਰ ਹੋਇ ਗਰਜਨ ਲਾਗੇ,
ਬੇ ਪਰਵਾਹ ਅਕਾਲ ਜਪ ਪਾਗੇ।"

*ਬੈਨਰਜੀ* ਨੇ ਵੀ ਇਤਿਹਾਸਕਾਰ ਸਰਕਾਰ ਦੇ ਉੱਪਰ ਲਿਖੇ ਖ਼ਿਆਲ ਨੂੰ ਗ਼ਲਤ ਤੇ ਬੇਹੂਦਾ ਕਿਹਾ ਹੈ। ਉਹ ਲਿਖਦਾ ਹੈ : "ਜੇ ਕੋਈ ਇਹ ਕਹਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਧਾਰਮਿਕ ਲਹਿਰ ਨੂੰ ਛੁਟਿਆ ਕੇ ਰਾਜਨੀਤਿਕ ਉੱਨਤੀ ਦਾ ਸਾਧਨ ਬਣਾ ਲਿਆ, ਉਹ ਆਪਣੇ ਸਾਹਮਣੇ ਇਕ ਗ਼ਲਤ ਸਵਾਲ ਰੱਖਦਾ ਹੈ ਕਿ ਰਾਜਨੀਤਿਕ ਆਜ਼ਾਦੀ ਤੇ ਸਿਪਾਹੀਆਨਾ ਜ਼ਿੰਦਗੀ ਦਾ ਧਰਮ ਨਾਲ ਅਜੋੜ ਹੈ। ਧਰਮ ਦੀ ਰਾਹ 'ਤੇ ਚਲਦਿਆਂ ਵੀ ਰਾਜਨੀਤਕ ਘੋਲ ਘੁਲੇ ਜਾ ਸਕਦੇ ਹਨ।" ਗੁਰੂ ਜੀ ਨੇ ਜਿੱਥੇ ਸ਼ਕਤੀ ਬਖ਼ਸ਼ੀ ਉਥੇ ਭਗਤੀ ਵੀ ਬਖ਼ਸ਼ੀ। ਸਿੱਖ ਦੀ ਤਲਵਾਰ ਵੀ ਧਰਮ-ਰਖਸ਼ਾ ਲਈ ਸੀ, ਕੋਈ ਮੱਲਾਂ ਮਾਰਨ ਜਾਂ ਰਾਜ ਅਸਥਾਪਨ ਕਰਨ ਲਈ ਨਹੀਂ ਸੀ। ਰਾਜਨੀਤਿਕ ਸੁਤੰਤਰਤਾ ਸਿੱਖਾਂ ਦਾ ਨਿਸ਼ਾਨਾ ਸੀ। ਇਸੇ ਨਿਸ਼ਾਨੇ ਦੀ ਪੂਰਤੀ ਲਈ ਗੁਰੂ ਗੋਬਿੰਦ ਨੇ ਖ਼ਾਲਸਾ ਸਾਜਿਆ। ਸਰ ਜਾਦੂ ਨਾਥ ਸਰਕਾਰ ਦਾ ਕਾਹਲੀ ਵਿਚ ਇਹ ਨਤੀਜਾ ਕੱਢਣਾ ਕਿ ਖ਼ਾਲਸਾ ਸਾਜਣ ਨਾਲ ਸਿੱਖਾਂ ਦੀ ਧਾਰਮਿਕ ਜਾਂ ਆਤਮਿਕ ਉੱਨਤੀ ਰੁਕ ਗਈ ਅਤੇ ਸਿੱਖ ਨਿਰੋਲ ਰਾਜਨੀਤਿਕ ਪਾਰਟੀ ਬਣ ਗਏ, ਗ਼ਲਤ ਹੀ ਨਹੀਂ ਸਗੋਂ ਨਿਰਮੂਲ ਹੈ।

ਜੋ ਭੁਲੇਖੇ ਤੇ ਸ਼ਰਾਰਤ ਨਾਲ ਕਲਗੀਧਰ ਦਾ ਟਾਕਰਾ ਸ਼ਿਵਾ ਜੀ ਅਤੇ ਮਹਾਰਾਣਾ ਪ੍ਰਤਾਪ ਨਾਲ ਕਰਦੇ ਹਨ, ਉਨ੍ਹਾਂ ਨੂੰ ਮੂੰਹ-ਤੋੜ ਉੱਤਰ *ਅਰਿਬਿੰਦੂ ਘੋਸ਼* ਨੇ ਆਪਣੀ ਪੁਸਤਕ 'ਫਾਊਂਡੇਸ਼ਨ ਔਫ਼ ਇੰਡੀਅਨ ਕਲਚਰ' ਵਿਚ ਦਿੱਤਾ ਹੈ ਕਿ ਸ਼ਿਵਾ ਜੀ ਦਾ ਨਿਸ਼ਾਨਾ ਸੀਮਤ ਅਤੇ ਕਰਤੱਵ ਨਿੱਜੀ ਸੀ। ਦੂਜੇ ਪਾਸੇ ਖ਼ਾਲਸਾ ਅਸਚਰਜਮਈ ਇਕੇਲੀ ਤੇ ਨਿਰਾਲੀ ਸਿਰਜਨਾ ਸੀ ਅਤੇ ਇਸ ਦਾ ਮੂੰਹ ਪਿੱਛੇ ਵੱਲ ਨ ਹੋ ਕੇ ਅਗਾਂਹ ਵੱਲ ਸੀ।[1]

ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

ਅਚਰਜ ਬੀਰ ਪੰਥ ਪ੍ਰਭ ਕੀਆ।
ਦੇਗ ਤੇਗ ਦੋਨੋ ਤਿਨ ਕੀਆ।

ਉਸ ਵੇਲੇ ਤੇ ਹੁਣ ਵੀ ਸਭ ਹੈਰਾਨ ਹੋ ਰਹੇ ਹਨ :

ਐਸਾ ਪੰਥ ਸਤਿਗੁਰ ਰਚਾ, ਸਗਲ ਜਗਤ ਹੈਰਾਨ।
ਬਿਨ ਧਨ ਭੂਮ ਰਾਜਾ ਬਨੇ, ਬਿਨ ਪਦ ਬਢੇ ਮਹਾਨ।[2]



1. The Sikh Khalsa on the other hand was an atonishingly original and novel creation and its face was turned not to the past but to the future.
2. ਮਹਿਮਾ ਪ੍ਰਕਾਸ਼, ਸਾਖੀ ੧੯, ਦਸਮ ਪਾਤਸ਼ਾਹ।




# ਹੋਰ ਜੰਗਾਂ ਤੇ ਸ਼ਹੀਦੀਆਂ

**ਪਹਾੜੀ ਰਾਜਿਆਂ ਦੀ ਈਰਖਾ ਵਿਚ ਵਾਧਾ** : ਕੁਝ ਦਿਨਾਂ ਵਿਚ ਹੀ ਬੇਅੰਤ ਸਿੱਖਾਂ ਨੇ ਅੰਮ੍ਰਿਤ ਛਕ ਕੇ ਖ਼ਾਲਸਈ ਬਾਣਾ ਧਾਰਨ ਕੀਤਾ। ਅਨੰਦਪੁਰ ਸਾਹਿਬ ਵਿਚ ਲੋਕੀਂ ਵਹੀਰਾਂ ਪਾ ਆਏ। ਪਹਾੜੀ ਰਾਜਿਆਂ ਨੇ ਇਹ ਸਭ ਕੁਝ ਆਪਣੇ ਵਿਰੁੱਧ ਸਮਝਿਆ। ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਗੁਰੂ ਜੀ ਅੰਮ੍ਰਿਤ ਛਕਾਣਾ ਬੰਦ ਕਰ ਦੇਣ, ਪਰ ਸਫ਼ਲ ਨਾ ਹੋ ਸਕੇ। ਉਨ੍ਹਾਂ ਔਰੰਗਜ਼ੇਬ ਨੂੰ ਫਿਰ ਭੇਜਿਆ ਕਿ ਇਸ ਵਧ ਰਹੀ ਤਾਕਤ ਨੂੰ ਰੋਕਿਆ ਜਾਏ।

*ਗੁਰ ਬਿਲਾਸ* ਦੇ ਕਰਤਾ *ਭਾਈ ਸੁੱਖਾ ਸਿੰਘ* ਅਨੁਸਾਰ ਪਹਾੜੀ ਰਾਜੇ ਦਿੱਲੀ ਤੋਂ ਕੁਝ ਮੁਫ਼ਤੀਆਂ ਅਤੇ ਕਾਜ਼ੀਆਂ ਨੂੰ ਲੈ ਕੇ ਖ਼ਾਸ ਕਾਸਦਾਂ ਹੱਥ ਦੱਖਣ ਅਰਜ਼ਦਾਸਤ ਭੇਜੀ। ਉਸ ਅਰਜ਼ਦਾਸਤ ਵਿਚ ਪਿਛਲਾ ਸਾਰਾ ਸਿੱਖੀ ਦਾ ਇਤਿਹਾਸ ਦਿੱਤਾ। ਮਦਦ ਲਈ ਕਿਹਾ। ਖ਼ਾਲਸਾ ਸਾਜਣ ਬਾਰੇ ਲਿਖਿਆ :

'ਚਾਰ ਬਰਨ ਇਕ ਜਾ ਇਕ ਕੀਨੇ।
ਅੰਮ੍ਰਿਤ ਨਿਜ ਉਪਦੇਸ਼ ਸੁ ਕੀਨੇ।'

ਸਾਨੂੰ ਵੀ ਖ਼ਾਲਸਾ ਸਜਣ ਲਈ ਕਿਹਾ ਪਰ ਅਸਾਂ ਇਨਕਾਰ ਕਰ ਦਿੱਤਾ। ਗੁਰੂ ਗੋਬਿੰਦ ਸਿੰਘ ਇਹ ਵੀ ਆਖ ਰਹੇ ਹਨ ਕਿ ਐਸਾ ਖ਼ਾਲਸਾ ਸਾਜਿਆ ਹੈ ਕਿ ਹਿੰਦੂ-ਮੁਸਲਮਾਨਾਂ ਦੀਆਂ ਅੱਖਾਂ ਵਿਚ ਤੀਲੇ ਵਾਂਗੂ ਰੜਕੇਗਾ ਤੇ ਦੋਹਾਂ ਨੂੰ ਚੈਨ ਨਾਲ ਸੌਣ ਨਹੀਂ ਦੇਣ ਲੱਗਾ :

'ਐਸਾ ਪੰਥ ਚਲਾਉਂਗੇ ਜਾਣੇਗਾ ਸਭ ਕੋਇ।
ਹਿੰਦੂ ਮੁਸਲਮਾਨ ਕੇ ਚਪਲ ਮੇ ਤ੍ਰਿਣ ਹੋਇ।
ਰੜਕੇਗਾ ਵਹੁ ਦੋਹਨ ਕੇ ਸੋਇ ਨ ਸਕਹਿ ਰੈਨ।
ਹਿੰਦੂ ਮੁਸਲਮਾਨ ਕੇ ਆਵੈ ਨਾਹੀ ਚੈਨ।'

ਅਤੇ ਮਲੇਛ ਦੀ ਸਫ਼ਾ ਉਠਾ ਦਿਆਂਗਾ :

'ਮੈਂ ਅਬ ਸਫ਼ਾ ਮਲੇਛ ਕੀ ਦੈਹੈ ਅਬੇ ਉਠਾਇ।'

ਤੇ ਫਿਰ ਆਖਿਰ ਵਿਚ ਬੇਨਤੀ ਕੀਤੀ :

'ਅਬ ਹਮਰੋ ਉਪਰਾਲਾ ਕੀਜੈ।
ਅਨੰਦ ਗਢ ਹਮਕੋ ਲੈ ਦੀਜੈ।'

ਔਰੰਗਜ਼ੇਬ ਉਨ੍ਹਾਂ ਦਿਨਾਂ ਵਿਚ ਦੱਖਣ ਵਿਚ ਸੀ। ਗੁਰੂ ਜੀ ਨਾਲ ਪਹਾੜੀ ਰਾਜਿਆਂ ਫਿਰ ਝੜਪਾਂ ਵੀ ਲੈਣੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਝੜਪਾਂ ਵਿਚ ਪਹਾੜੀ ਰਾਜਿਆਂ ਨੂੰ ਕਰਾਰੀਆਂ ਹਾਰਾਂ ਹੋਈਆਂ।

## ਉਸਾਰੀ ਦੇ ਹੋਰ ਕੰਮ

**ਵਿੱਦਿਆ ਪ੍ਰਾਪਤੀ ਲਈ ਸਿੱਖਾਂ ਨੂੰ ਭੇਜਣਾ** : ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਹਰ ਪ੍ਰਕਾਰ ਨਿਪੁੰਨ ਕਰਨ ਲਈ ਤੇ ਬ੍ਰਾਹਮਣੀ ਦਾਬਾ ਉਤਾਰਨ ਲਈ ਸਿੰਘਾਂ ਨੂੰ ਹੀ ਸੰਸਕ੍ਰਿਤ ਤੇ ਹੋਰ ਪੜ੍ਹਾਈ ਲਈ ਬਨਾਰਸ ਭੇਜਿਆ। ਜੋ ਪਹਿਲੇ ਪੰਜ ਵਿਅਕਤੀ ਭੇਜੇ, ਉਨ੍ਹਾਂ ਦੇ ਨਾਂ : ਭਾਈ ਕਰਮ ਸਿੰਘ, ਭਾਈ ਗੰਡਾ ਸਿੰਘ, ਭਾਈ ਵੀਰ ਸਿੰਘ, ਭਾਈ ਸੋਭਾ ਸਿੰਘ ਤੇ ਭਾਈ ਰਾਮ ਸਿੰਘ ਸਨ। ਉਨ੍ਹਾਂ ਨੇ ਸਫ਼ੈਦ ਕੱਪੜੇ ਪਾਏ ਤੇ ਉਸ ਕਾਰਨ ਨਿਰਮਲੇ ਕਹਿਲਾਏ। ਉਨ੍ਹਾਂ ਨੇ ਵਿੱਦਿਆ ਪ੍ਰਾਪਤ ਕਰਕੇ ਸਿੱਖੀ ਦੇ ਵਿਚਾਰ ਨੂੰ ਬਹੁਤ ਬਿਖੜੇ ਸਮੇਂ ਉਨ੍ਹਾਂ ਨੇ ਜਾਨਾਂ ਹੀਲ ਕੇ ਵੀ ਪ੍ਰਚਾਰ ਕੀਤਾ। ਗੁਰਮਤਿ ਸੰਬੰਧੀ ਉਨ੍ਹਾਂ ਨੇ ਕਈ ਪੁਸਤਕਾਂ ਲਿਖੀਆਂ।

**ਗੋਲਕ ਦੀ ਭੇਟਾ ਨਿੱਜ ਲਈ ਵਿਵਰਜਤ** : ਗੁਰੂ ਜੀ ਨੇ ਇਹ ਵੀ ਦੇਖ ਲਿਆ ਸੀ ਕਿ ਮਸੰਦਾਂ ਕੋਲੋਂ ਉਗਰਾਹੀ ਦਾ ਕੰਮ ਖੋਹ ਲੈਣ ਨਾਲ ਸਿੱਖਾਂ ਵਿਚ ਭੇਟਾ ਦੀ ਗ਼ਲਤ ਵਰਤੋਂ ਦਾ ਸੁਭਾਅ ਪੈਦਾ ਹੋ ਸਕਦਾ ਹੈ ਸੋ ਉਨ੍ਹਾਂ ਨੇ ਕਰੜੇ ਸ਼ਬਦਾਂ ਵਿਚ ਸਿੱਖਾਂ ਨੂੰ ਗੁਰ-ਭੇਟ ਕੀਤੀ ਮਾਇਆ ਦੀ ਨਿੱਜ ਲਈ ਵਰਤੋਂ ਨੂੰ ਵਰਜਿਆ। ਉਨ੍ਹਾਂ ਨੇ ਗੁਰੂ ਦੀ ਗੋਲਕ ਦੀ ਜਾਤੀ ਵਰਤੋਂ ਨੂੰ ਜ਼ਹਿਰ ਤੁਲ ਫ਼ਰਮਾਇਆ। ਜਦ ਕੁਝ ਸਿੱਖਾਂ ਨੇ ਮਾਤਾ ਜੀ ਪਾਸ ਸ਼ਿਕਾਇਤ ਕੀਤੀ ਕਿ ਗੁਰੂ ਜੀ ਇਕੱਠੀ ਮਾਇਆ ਨੂੰ ਚਰਨ ਗੰਗਾ ਵਿਚ ਰੋੜ੍ਹ ਰਹੇ ਸਨ ਤਾਂ ਗੁਰੂ ਸਾਹਿਬ ਨੇ ਸਪੱਸ਼ਟ ਅੱਖਰਾਂ ਵਿਚ ਆਖਿਆ ਕਿ ਇਸ 'ਜ਼ਹਿਰ' ਨੂੰ ਉਹ ਸਿੱਖਾਂ ਨੂੰ ਕਦੇ ਵੀ ਕਿਸੇ ਸ਼ਕਲ ਵਿਚ ਗ੍ਰਹਿਣ ਕਰਨ ਦੀ ਆਗਿਆ ਨਹੀਂ ਦੇਂਦੇ। ਜਦ ਤਕ ਸਿੱਖ ਇਸ ਤੋਂ ਬਚੇ ਰਹਿਣਗੇ ਉਨ੍ਹਾਂ ਦਾ ਤੇਜ ਪ੍ਰਤਾਪ ਵਧਦਾ ਜਾਵੇਗਾ ਤੇ ਜਿਸ ਵੇਲੇ ਇਸ ਦੀ ਵਰਤੋਂ ਨਿੱਜ ਲਈ ਬੇਝਿਜਕ ਕਰਨਗੇ ਤਾਂ ਨੀਵਾਣ ਵੱਲ ਚਲੇ ਜਾਣਗੇ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

> "ਜੈਸੇ ਮੁਝ ਕੋ ਜ਼ਹਿਰ ਤੂੰ ਦੇ ਸਕਹੈਂ ਨਹਿ ਮਾਤਾ।
> ਤਯੋ ਮੇਰੇ ਸੁਤ ਸਿੱਖ ਇਹ ਪੂਜਾ ਜ਼ਹਿਰੰ ਬਖਯਾਤਾ।
> ਜਿਸ ਦਿਨ ਮੇਰੇ ਸਿੰਘ ਇਹ ਖੈਹੈ ਪੂਜਾ ਧਾਨ।
> ਤੇਜ ਪਰਤਾਪ ਨ ਰਹੈਗੋ ਇਨ ਮੈ ਤਬੈ ਮਹਾਨ।
> ਜਬ ਲੌ ਪੂਜਾ ਨਹਿ ਛਕੈਂ ਤਬ ਲੌ ਗਹਿ ਪਰਤਾਪ।
> ਸੋ ਬੈਰੀ ਕੋ ਪਾਂਚ ਸਿੰਘ ਦੇਹ ਜੰਗ ਮੈਂ ਖਾਪ।"

**ਅਨੰਦਪੁਰ ਸਾਹਿਬ ਦੀ ਪਹਿਲੀ ਲੜਾਈ** : ਪਹਾੜੀ ਰਾਜੇ ਭੀਮ ਚੰਦ ਕਹਿਲੂਰੀਏ, ਬੀਰ ਸਿੰਘ ਜਸਾਵਾਲੀਏ ਤੇ ਮਦਨ ਪਾਲ ਸਿਰਮੌਰੀ ਗੁਰੂ ਜੀ ਦੇ ਮਜ਼ਬੂਤ ਹੱਥਾਂ ਤੋਂ ਜਾਣੂ ਹੋ ਗਏ ਸਨ, ਸੋ ਉਨ੍ਹਾਂ ਸਰਹਿੰਦ ਦੇ ਨਵਾਬ ਅਤੇ ਔਰੰਗਜ਼ੇਬ ਕੋਲੋਂ

ਮਦਦ ਮੰਗੀ। ਸਰਹਿੰਦ ਦੇ ਨਵਾਬ ਨੇ ਅੱਗੋਂ ਔਰੰਗਜ਼ੇਬ ਕੋਲੋਂ ਆਗਿਆ ਲਈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੀ ਵਧਦੀ ਤਾਕਤ ਦੇ ਹੜ੍ਹ ਨੂੰ ਰੋਕਣਾ ਚਾਹੁੰਦਾ ਹੈ। ਔਰੰਗਜ਼ੇਬ ਨੇ ਇਜਾਜ਼ਤ ਦਿੱਤੀ। ਦੀਨ ਬੇਗ ਤੇ ਪੈਂਦੇ ਖ਼ਾਨ ਦੀ ਅਗਵਾਈ ਹੇਠਾਂ ਫ਼ੌਜ ਭੇਜੀ ਗਈ। ਅਨੰਦਪੁਰ ਦੇ ਖੁੱਲ੍ਹੇ ਮੈਦਾਨ ਵਿਚ ਜੰਗ ਸ਼ੁਰੂ ਹੋਈ। ਬਾਬਾ ਅਜੀਤ ਸਿੰਘ ਜੀ ਨੇ ਜੰਗ ਵਿਚ ਤਕੜੇ ਹੱਥ ਵਿਖਾਏ। ਸਿੱਖ, ਭਾਵੇਂ ਮੁਗ਼ਲਾਂ ਦੇ ਮੁਕਾਬਲੇ ਗਿਣਤੀ ਵਿਚ ਥੋੜ੍ਹੇ ਸਨ ਪਰ ਜਜ਼ਬੇ ਵਿਚ ਕਈ ਗੁਣਾ ਵੱਧ ਸਨ। ਪੈਂਦੇ ਖ਼ਾਨ ਨੇ ਅੱਗੇ ਆ ਕੇ ਗੁਰੂ ਜੀ ਨੂੰ ਵੰਗਾਰਿਆ ਕਿ 'ਉਹ ਸਿੱਧਾ ਮੁਕਾਬਲਾ ਕਰਨ ਲਈ ਮੈਦਾਨ ਵਿਚ ਆਵੇ।' ਪੈਂਦੇ ਖ਼ਾਨ ਦਾ ਸਾਰਾ ਸਰੀਰ ਸੰਜੋ ਨਾਲ ਢੱਕਿਆ ਹੋਇਆ ਸੀ। ਸਿਰਫ਼ ਕੰਨ ਹੀ ਬਗ਼ੈਰ ਢੱਕੇ ਸਨ। ਪੈਂਦੇ ਖ਼ਾਨ ਨੇ ਦੋ ਤੀਰ ਚਲਾਏ ਪਰ ਗੁਰੂ ਜੀ ਦਾ ਕੁਝ ਨਾ ਵਿਗਾੜਿਆ। ਗੁਰੂ ਜੀ ਨੇ ਕੰਨਾਂ ਦਾ ਨਿਸ਼ਾਨਾ ਬਣਾ ਕੇ ਤੀਰ ਚਲਾਇਆ ਤੇ ਪੈਂਦੇ ਖ਼ਾਨ ਉੱਥੇ ਹੀ ਚਿੱਤ ਹੋ ਗਿਆ। ਦੀਨ ਬੇਗ ਵੀ ਸਖ਼ਤ ਜ਼ਖ਼ਮੀ ਹੋ ਗਿਆ ਤੇ ਫ਼ੌਜਾਂ ਭੱਜ ਗਈਆਂ। ਸਿੱਖਾਂ ਨੇ ਰੋਪੜ ਤਕ ਪਿੱਛਾ ਕੀਤਾ। ਇਹ ਲੜਾਈ ੧੭੦੦ ਈ: ਵਿਚ ਹੋਈ। ਇਸ ਲੜਾਈ ਨੇ ਗੁਰੂ ਜੀ ਉੱਤੇ ਪ੍ਰਗਟ ਕਰ ਦਿੱਤਾ ਕਿ ਖ਼ਾਲਸਾ ਸਾਜਣ ਨੂੰ ਪਹਾੜੀ ਰਾਜੇ ਆਪਣੇ ਵਿਰੁੱਧ ਸਮਝਦੇ ਹਨ ਤੇ ਉਹ ਹੁਣ ਹਰ ਹੀਲਾ ਕਰਨਗੇ ਕਿ ਗੁਰੂ ਜੀ ਨੂੰ ਨੀਵਾਂ ਦਿਖਾਇਆ ਜਾਵੇ। ਇਹ ਜੰਗ ਆਉਣ ਵਾਲੀਆਂ ਲੜਾਈਆਂ ਦਾ ਮੁੱਢ ਸੀ।

**ਅਨੰਦਪੁਰ ਦੀ ਦੂਜੀ ਲੜਾਈ** : ਪਹਾੜੀ ਰਾਜਿਆਂ ਨੇ ਜਦ ਪੈਂਦੇ ਖ਼ਾਨ ਦੀ ਮੌਤ ਤੇ ਦੀਨਾ ਬੇਗ ਦੀ ਹਾਰ ਦਾ ਹਾਲ ਸੁਣਿਆ ਤਾਂ ਉਨ੍ਹਾਂ ਸਾਂਝਾ ਹਮਲਾ ਕਰਨ ਦਾ ਫ਼ੈਸਲਾ ਕੀਤਾ। ਗੁਰੂ ਜੀ ਨੂੰ ਅਨੰਦਪੁਰ ਛੱਡਣ ਦਾ ਅਲਟੀਮੇਟਮ ਦਿੱਤਾ ਗਿਆ। ਅਜਮੇਰ ਚੰਦ ਦਾ ਕਹਿਣਾ ਸੀ ਕਿ ਗੁਰੂ ਈਨ ਮੰਨਣ, ਅਨੰਦਪੁਰ ਵਾਲੀ ਜ਼ਮੀਨ ਦਾ ਕਰਾਇਆ ਦੇਣ ਤੇ ਅੱਗੋਂ ਹਰ ਸਾਲ ਦਿੰਦੇ ਰਹਿਣ। ਜੇ ਇਹ ਮੰਗਾਂ ਪ੍ਰਵਾਨ ਨਹੀਂ ਹਨ ਤਾਂ ਅਨੰਦਪੁਰ ਖ਼ਾਲੀ ਕਰ ਦੇਣ। ਗੁਰੂ ਜੀ ਨੇ ਉਨ੍ਹਾਂ ਦੀ ਗੱਲ ਉੱਤੇ ਕੋਈ ਕੰਨ ਨਾ ਧਰਿਆ ਅਤੇ ਉੱਤਰ ਵਜੋਂ ਲਿਖਿਆ ਕਿ ਜ਼ਮੀਨ ਦਾ ਪੂਰਾ ਮੁੱਲ ਪਿਤਾ-ਗੁਰੂ ਨੇ ਤਾਰਿਆ ਸੀ ਅਤੇ ਹੋਰ ਅਦਾਇਗੀ ਨੇਜ਼ੇ ਦੀ ਨੋਕ 'ਤੇ ਹੋਵੇਗੀ। ਨਾਲ ਹੀ ਇਹ ਲਿਖਿਆ ਕਿ ਉਨ੍ਹਾਂ ਨੂੰ ਇਹ ਅਭਿਮਾਨ ਤਿਆਗ ਕੇ ਕੋਈ ਗੱਲ ਕਰਨੀ ਚਾਹੀਦੀ ਹੈ। ਪਹਾੜੀ ਰਾਜਿਆਂ ਨੇ ਰੰਘੜਾਂ ਤੇ ਗੁੱਜਰਾਂ ਨੂੰ ਗੁਰੂ ਵਿਰੁੱਧ ਚੁੱਕ-ਚੁਕਾ ਕੇ ਆਪਣੀਆਂ ਫ਼ੌਜਾਂ ਵਿਚ ਸ਼ਾਮਲ ਕਰ ਲਿਆ ਸੀ ਪਰ ਉਹ ਸਾਰੇ 'ਭਾੜੇ ਦੇ ਟੱਟੂ' ਸਨ। ਦੂਜੇ ਪਾਸੇ ਸਿੱਖਾਂ ਨੇ ਜਦ ਹੋਣ ਵਾਲੀ ਨਵੀਂ ਜੰਗ ਦੀ ਖ਼ਬਰ ਸੁਣੀ ਤਾਂ ਅਨੰਦਪੁਰ ਵੱਲ ਵਹੀਰਾਂ ਪਾਈਆਂ। ਮਾਝੇ ਤੇ ਮਾਲਵੇ ਦੇ ਸਿੱਖਾਂ ਨੇ ਗੁਰੂ ਦੀ ਫ਼ੌਜ ਵਿਚ ਜਾ ਹਿੱਸਾ ਪਾਇਆ। ਅਨੰਦਪੁਰ ਦੇ ਮੈਦਾਨਾਂ ਵਿਚ ਜੰਗ ਸ਼ੁਰੂ ਹੋਈ। ਦਇਆ ਸਿੰਘ, ਆਲਮ ਸਿੰਘ ਅਤੇ ਉਦੈ ਸਿੰਘ ਨੇ ਪਹਾੜੀ ਰਾਜਿਆਂ ਨੂੰ ਵਖਤ ਪਾ ਦਿੱਤਾ। ਇਤਨਾ ਸਖ਼ਤ ਮੁਕਾਬਲਾ ਕੀਤਾ ਕਿ ਸ਼ਾਮ ਤੋਂ ਪਹਿਲਾਂ ਹੀ ਪਹਾੜੀ ਰਾਜੇ ਭੱਜ ਗਏ। ਦੂਜੇ ਦਿਨ ਫਿਰ ਉਨ੍ਹਾਂ (ਪਹਾੜੀਆਂ) ਮੁਕਾਬਲਾ ਕੀਤਾ ਪਰ ਫਿਰ

ਹਾਰ ਦਾ ਸਾਹਮਣਾ ਕਰਨਾ ਪਿਆ। ਇਹ ਜੰਗ ਨਵੰਬਰ, ੧੭੦੧ ਵਿਚ ਹੋਈ।

**ਅਨੰਦਪੁਰ ਦਾ ਘੇਰਾ ਪਾਉਣਾ** : ਸਿੱਧੀ ਜੰਗ ਵਿਚ ਹਾਰ ਹੁੰਦੀ ਦੇਖ ਕੇ ਪਹਾੜੀ ਰਾਜਿਆਂ ਨੇ ਫ਼ੈਸਲਾ ਕੀਤਾ ਕਿ ਅਨੰਦਪੁਰ ਨੂੰ ਘੇਰ ਲਿਆ ਜਾਏ। ਕਿਸੇ ਕਿਸਮ ਦਾ ਸਾਮਾਨ ਬਾਹਰੋਂ ਆਉਣ ਤੇ ਜਾਣ ਨਾ ਦਿੱਤਾ ਜਾਏ। ਦੋ ਮਹੀਨੇ ਉਨ੍ਹਾਂ ਘੇਰਾ ਪਾਈ ਰੱਖਿਆ ਪਰ ਸਿੱਖਾਂ ਦੀ ਆਵਾਜਾਈ ਵਿਚ ਉਹ ਰੁਕਾਵਟ ਨਾ ਪਾ ਸਕੇ। ਮਸਤ ਹਾਥੀ ਤੋਂ ਆਨੰਦਗੜ੍ਹ ਕਿਲ੍ਹੇ ਦਾ ਦਰਵਾਜ਼ਾ ਤੁੜਵਾਉਣ ਦੀ ਵਿਉਂਤ ਵੀ ਉਨ੍ਹਾਂ ਬਣਾਈ ਪਰ ਭਾਈ ਬਚਿੱਤਰ ਸਿੰਘ ਜੀ[1] ਦੇ ਨਾਗਣੀ ਬਰਛੇ ਨੇ ਹਾਥੀ ਨੂੰ ਘਾਇਲ ਕਰ ਦਿੱਤਾ। ਹਾਥੀ ਚੰਘਾੜਾਂ ਮਾਰਦਾ ਵਾਪਿਸ ਨੱਸ ਉੱਠਿਆ ਅਤੇ ਉਲਟਾ ਪਹਾੜੀ ਫ਼ੌਜਾਂ ਮਸਤ ਹਾਥੀ ਦੇ ਪੈਰਾਂ ਹੇਠ ਆ ਕੇ ਮਾਰੀਆਂ ਗਈਆਂ।

ਜਦ ਸਾਰੇ ਹਥਿਆਰ ਫੇਲ੍ਹ ਹੋ ਗਏ ਤਾਂ ਉਨ੍ਹਾਂ ਨੇ ਧੋਖੇ-ਫ਼ਰੇਬ ਦਾ ਆਸਰਾ ਲੈਣਾ ਹੀ ਠੀਕ ਸਮਝਿਆ। ਇਕ ਖ਼ਤ ਲਿਖ ਕੇ ਗੁਰੂ ਜੀ ਵੱਲ ਭੇਜਿਆ ਕਿ ਕੁਝ ਚਿਰ ਲਈ ਉਹ ਅਨੰਦਪੁਰ ਛੱਡ ਜਾਣ, ਫਿਰ ਬੇਸ਼ੱਕ ਮੁੜ ਆਉਣ। ਉਹ ਲੋਕਾਂ ਨੂੰ ਮੂੰਹ ਦਿਖਲਾਣ ਜੋਗੇ ਹੋ ਜਾਣਗੇ। ਗਊ ਦੇ ਗੋਬਰ ਨਾਲ ਲਿਖਿਆ ਖ਼ਤ ਕਿਲ੍ਹੇ ਦੇ ਦਰਵਾਜ਼ੇ ਉੱਤੇ ਚਿਪਕਾ ਦਿੱਤਾ ਅਤੇ ਇਕ ਗਊ ਦੀ ਸ਼ਕਲ ਵੀ ਬਣਾਈ। ਗੁਰੂ ਜੀ ਜੋ ਲੰਮੀ ਨਦਰ ਰੱਖਦੇ ਸਨ ਉਨ੍ਹਾਂ ਦੀ ਕੁਟਲ-ਨੀਤੀ ਭਾਂਪ ਗਏ ਪਰ ਕਈ ਸਿੱਖਾਂ ਦਾ ਖ਼ਿਆਲ ਸੀ ਕਿ ਕੁਝ ਦਿਨ ਲਈ ਕਿਲ੍ਹਾ ਛੱਡਣ ਦਾ ਕੀ ਹਰਜ ਹੈ ਗੁਰੂ ਜੀ ਉਨ੍ਹਾਂ ਸਿੱਖਾਂ ਨੂੰ ਯਕੀਨ ਦਿਵਾਉਣ ਲਈ ਕਿਲ੍ਹੇ ਦੀ ਰੱਖਿਆ ਦਾ ਕੰਮ ਕੁਝ ਸਿੱਖਾਂ ਦੇ ਹਵਾਲੇ ਕਰ ਕੇ ਆਪ ਨਿਰਮੋਹੀ ਦੇ ਅਸਥਾਨ, ਜੋ ਅਨੰਦਪੁਰ ਤੋਂ ਦੋ ਕੁ ਮੀਲ ਸੀ 'ਤੇ ਚਲੇ ਗਏ।

**ਨਿਰਮੋਹੀ ਦੀ ਲੜਾਈ** : ਨਿਰਮੋਹੀ ਉੱਚੇ ਟਿੱਲੇ ਉੱਤੇ ਇਕ ਕੱਚੀ ਗੜ੍ਹੀ ਸੀ। ਗੁਰੂ ਜੀ ਨੇ ਟਿਕਾਣਾ ਕੀਤਾ ਹੀ ਸੀ ਕਿ ਪਹਾੜੀ ਰਾਜਿਆਂ ਨੇ ਆਪਣੀਆਂ ਕਸਮਾਂ ਨੂੰ ਛਿੱਕੇ ਉੱਤੇ ਟੰਗ ਦਿੱਤਾ ਅਤੇ ਗੁਰੂ ਜੀ ਨੂੰ ਇਕੱਲਾ ਜਾਣ ਕੇ ਹਮਲਾ ਕਰ ਦਿੱਤਾ ਪਰ ਗੁਰੂ ਜੀ ਦੇ ਤੀਰਾਂ ਤੇ ਸਿੱਖਾਂ ਦੀ ਜੁਰਅਤ ਅੱਗੇ ਉਨ੍ਹਾਂ ਦੀ ਇਕ ਵੀ ਪੇਸ਼ ਨਾ ਗਈ। ਪਹਾੜੀ ਰਾਜਿਆਂ ਨੇ ਮੁਸਲਮਾਨ ਬੰਦੂਕਚੀ ਨੂੰ ਤਿਆਰ ਕੀਤਾ ਕਿ ਉਹ ਗੁਰੂ ਜੀ ਨੂੰ ਗੋਲੀ ਨਾਲ ਉਡਾਏ। ਬੰਦੂਕਚੀ ਨੇ ਨਿਸ਼ਾਨਾ ਬੰਨ੍ਹਿਆ ਅਤੇ ਗੁਰੂ ਜੀ ਦੇ ਸੇਵਾਦਾਰ ਨੂੰ ਜੋ ਪੱਖਾ ਝੱਲਣ ਦੀ ਸੇਵਾ ਕਰ ਰਿਹਾ ਸੀ ਗੋਲੀ ਜਾ ਵੱਜੀ। ਅਜੇ ਦੂਜੀ ਗੋਲੀ ਭਰ ਮਾਰਨ ਦੀ ਤਿਆਰੀ ਕਰ ਹੀ ਰਿਹਾ ਸੀ ਕਿ ਗੁਰੂ ਜੀ ਨੇ ਉਸ ਨੂੰ ਤੀਰ ਨਾਲ ਮਾਰ-ਮੁਕਾਇਆ।

---

1. ਸਾਡੇ ਇਤਿਹਾਸ ਵਿਚ ਆਉਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਸਾਡੇ ਕੋਲ ਵੀ 'ਹਾਥੀ' ਹੈ। ਉਨ੍ਹਾਂ ਦਾ ਇਸ਼ਾਰਾ ਦੁਨੀ ਚੰਦ ਵੱਲ ਸੀ। ਪਰ ਦੁਨੀ ਚੰਦ ਰਾਤ ਦੇ ਅਨ੍ਹੇਰੇ ਵਿਚ ਕਿਲ੍ਹੇ ਦੀ ਦੀਵਾਰ ਟੱਪ ਕੇ ਭੱਜ ਗਿਆ ਤੇ ਦੀਵਾਰ ਟੱਪਦੇ ਦੀ ਲੱਤ ਟੁੱਟ ਗਈ। ਗੁਰੂ ਜੀ ਨੇ ਥਾਪੀ ਦੇ ਭਾਈ ਮਨੀ ਸਿੰਘ ਜੀ ਦੇ ਸਪੁੱਤਰ ਭਾਈ ਬਚਿਤ੍ਰ ਸਿੰਘ ਨੂੰ ਨਾਗਣੀ ਬਰਛਾ ਦੇ ਕੇ ਟਾਕਰੇ ਲਈ ਭੇਜਿਆ।

ਪਹਾੜੀ ਰਾਜਿਆਂ ਨੇ ਸਰਹਿੰਦ ਦੇ ਨਵਾਬ ਨੂੰ ਇਕ ਤਰਲੇ ਭਰੀ ਅਪੀਲ ਭੇਜੀ ਕਿ ਉਨ੍ਹਾਂ ਦੀ ਮਦਦ 'ਤੇ ਆਏ। ਸਰਹਿੰਦ ਦੇ ਨਵਾਬ ਨੂੰ ਔਰੰਗਜ਼ੇਬ ਨੇ ਵੀ ਲਿਖਿਆ ਸੀ ਕਿ ਉਹ ਅਨੰਦਪੁਰ ਉੱਤੇ ਚੜ੍ਹਾਈ ਕਰੇ। ਵਜ਼ੀਰ ਖ਼ਾਨ ਆਪ ਚੜ੍ਹਾਈ ਕਰ ਕੇ ਅਨੰਦਪੁਰ ਪੁੱਜਾ। ਇਹ ਸਾਂਝਾ ਹਮਲਾ ਸਤੰਬਰ-ਅਕਤੂਬਰ ਸੰਨ ੧੭੦੨ ਵਿਚ ਕੀਤਾ ਗਿਆ। ਗੁਰੂ ਜੀ ਅਨੰਦਪੁਰ ਤੋਂ ਕੁਝ ਮੀਲ ਹੀ ਦੂਰ ਸਨ। ਵਜ਼ੀਰ ਖ਼ਾਨ ਤੇ ਪਹਾੜੀ ਰਾਜੇ ਨਿਰਮੋਹੀ ਦੇ ਟਿੱਲੇ ਦੇ ਨੇੜੇ ਆ ਗਏ। ਗੁਰੂ ਜੀ ਦੀ ਫ਼ੌਜ ਦੀ ਗਿਣਤੀ ਘਟ ਜਾਣ ਕਾਰਨ ਸਾਰਿਆਂ ਨੇ ਇਕ ਤਕੜਾ ਹੱਲਾ ਬੋਲਿਆ ਪਰ ਗੁਰੂ ਸਾਹਿਬ ਦੇ ਤੀਰਾਂ ਤੇ ਸਿੱਖਾਂ ਦੇ ਜਾਨ ਮਾਰੂ ਹੌਸਲਿਆਂ ਅੱਗੇ ਉਨ੍ਹਾਂ ਸਾਰਿਆਂ ਦੀ ਪੇਸ਼ ਨਾ ਗਈ। ਸਰਦੀ ਨੇੜੇ ਆ ਜਾਣ ਕਰਕੇ ਵਜ਼ੀਰ ਖ਼ਾਨ ਵਾਪਸ ਮੁੜਨਾ ਚਾਹੁੰਦਾ ਸੀ। ਸੋ ਉਸ ਨੇ ਗੁਰੂ ਜੀ ਤਕ ਇਤਨੀ ਬੇਨਤੀ ਕੀਤੀ ਕਿ ਦੋਵੇਂ ਧਿਰਾਂ ਪਹਾੜੀ ਰਾਜਾਂ ਤੇ ਗੁਰੂ ਜੀ ਵਿਚਕਾਰ ਅਮਨ ਹੋ ਸਕਦਾ ਹੈ ਜੇ ਉਹ ਕੁਝ ਚਿਰ ਲਈ ਬਸਾਲੀ ਚਲੇ ਜਾਣ। ਗੁਰੂ ਜੀ ਬਸਾਲੀ ਜਾਣਾ ਮੰਨ ਗਏ ਪਰ ਉਹ ਜਾਣਦੇ ਸਨ ਕਿ ਇਕ ਹੋਰ ਸਾਜ਼ਿਸ਼ ਦਾ ਟਾਕਰਾ ਕਰਨਾ ਪੈਣਾ ਹੈ।

**ਬਸਾਲੀ ਦੀ ਜੰਗ** : ਸੰਧੀ ਮੁਤਾਬਕ ਹੀ ਗੁਰੂ ਜੀ ਬਸਾਲੀ ਵੱਲ ਚੱਲ ਪਏ। ਗੁਰੂ ਜੀ ਨੇ ਇਤਨਾ ਖ਼ਿਆਲ ਰੱਖਿਆ ਕਿ ਕੁਝ ਚੋਣਵੇਂ ਸਵਾਰ ਆਪਣੇ ਨਾਲ ਰੱਖ ਲਏ। ਫ਼ੌਜਾਂ ਸਤਲੁਜ ਪਾਰ ਪਈਆਂ ਕਰਦੀਆਂ ਸਨ ਕਿ ਮੁਗ਼ਲਾਂ ਦੀ ਫ਼ੌਜ ਨੇ ਹੱਲਾ ਬੋਲ ਦਿੱਤਾ ਪਰ ਸਿੱਖ ਫ਼ੌਜਾਂ ਬਚ ਕੇ ਸਤਲੁਜ ਪਾਰ ਕਰ ਗਈਆਂ। ਕਹਿਲੂਰ ਦੇ ਰਾਜੇ ਨੇ ਵੀ ਗੁਰੂ ਜੀ ਉੱਤੇ ਮਾਰੂ ਹੱਲਾ ਬੋਲਿਆ ਪਰ ਉਸ ਨੂੰ ਵੀ ਮੂੰਹ ਦੀ ਖਾਣੀ ਪਈ ਪਰ ਫਿਰ ਵੀ ਪਹਾੜੀ ਰਾਜਿਆਂ ਬੜੀ ਖ਼ੁਸ਼ੀ ਮਨਾਈ ਕਿ ਗੁਰੂ ਜੀ ਤੋਂ ਛੁਟਕਾਰਾ ਮਿਲ ਗਿਆ ਹੈ ਅਤੇ ਉਹ ਅਨੰਦਪੁਰ ਤੋਂ ਦੂਰ ਬਸਾਲੀ ਟੁਰ ਗਏ ਹਨ।

**ਗੁਰ ਨਿੰਦਕਾਂ ਨੂੰ ਸਖ਼ਤ ਸਜ਼ਾਵਾਂ** : ਖ਼ਾਲਸਾ ਸਾਜਣ ਉਪਰੰਤ ਤਾਂ ਗੁਰ ਨਿੰਦਕ ਨਿੱਤ ਨਵੇਂ ਹੱਲੇ ਬੋਲਣ ਲੱਗ ਪਏ ਸਨ। ਦਿੱਲੀ ਵਿਖੇ ਅੰਮ੍ਰਿਤੀਆਂ ਤੇ ਅਣ-ਅੰਮ੍ਰਿਤੀਆਂ ਦਾ ਝਗੜਾ ਇਤਨਾ ਵਧਿਆ ਕਿ ਔਰੰਗਜ਼ੇਬ ਨੂੰ ਉਚੇਚਾ ਦਖ਼ਲ ਦੇਣਾ ਪਿਆ।

*ਸੂਰਜ ਪ੍ਰਕਾਸ਼* ਵਿਚ ਜ਼ਿਕਰ ਆਉਂਦਾ ਹੈ ਕਿ ਹਿੰਦੂ ਤੇ ਤੁਰਕ ਦੋਵੇਂ ਗੁਰ ਨਿੰਦਿਆ ਕਰਨ ਵਿਚ ਇਕੱਠੇ ਹੋ ਗਏ। ਥਾਂ-ਥਾਂ ਮਜ਼ਾਕ ਕਰਦੇ। ਤੁਰਕ ਬਿਖਾਦ ਪਾਂਦੇ। ਹਿੰਦੂਆਂ ਨੂੰ ਮਜ਼ਾਕ ਤੇ ਤੁਰਕਾਂ ਨੂੰ ਝਗੜੇ ਪਾਉਂਦੇ ਦੇਖ, ਸਿੱਖਾਂ ਚੰਗੀ ਤਰ੍ਹਾਂ ਜਾਣ ਲਿਆ ਕਿ ਇਹ ਦੋਵੇਂ ਹੀ ਗੁਰੂ-ਘਰ ਦੇ ਦੋਖੀ ਹਨ। ਸਿੱਖੀ ਸ਼ਾਨ ਦੇਖ ਕੇ ਇਨ੍ਹਾਂ ਨੂੰ ਖ਼ੁਸ਼ੀ ਨਹੀਂ ਹੋ ਰਹੀ :

**"ਇਮਪਿਖ ਸੰਗਤਿ ਜਾਨੀ ਮਨ ਮੈਂ।**
**ਦ੍ਵੈ ਰਿਪ ਦੇਖਿ ਹਰਖ ਨਹਿ ਇਨ ਮੈਂ।"**

ਇਹ ਇਵੇਂ ਸੜ ਰਹੇ ਹਨ ਜਿਵੇਂ ਸਿੱਖਾਂ ਨੇ ਇਨ੍ਹਾਂ ਦਾ ਸਭ ਕੁਝ ਖੋਹ ਲਿਆ

ਹੁੰਦਾ ਹੈ। ਅਲਸੂਨ, ਬਜਰੂੜ, ਨੂਹ ਤੇ ਕਲਮੋਟ ਦੇ ਪਿੰਡਾਂ ਤੇ ਕਲਗੀਧਰ ਦੀਆਂ ਆਪਣੀਆਂ ਕੀਤੀਆਂ ਚੜ੍ਹਾਈਆਂ ਦੱਸਦੀਆਂ ਹਨ ਕਿ ਗੁਰੂ-ਨਿੰਦਕਾਂ ਅਤੇ ਧਰੋਹੀਆਂ ਨੂੰ ਮਹਾਰਾਜ ਆਪ ਸਜ਼ਾਵਾਂ ਦੇਂਦੇ ਸਨ।

ਜਦ ਸੰਗਤ ਨੇ ਦੱਸਿਆ ਕਿ ਸਤਲੁਜ ਤੋਂ ਪਾਰ ਬਜਰੂੜ ਪਿੰਡ ਦੇ ਵਸਨੀਕ ਨੇ ਗੁਰੂ-ਦਰ ਲਈ ਆ ਰਹੀਆਂ ਭੇਟਾਵਾਂ ਵੀ ਖੋਹ ਲਈਆਂ ਹਨ ਤੇ ਮੰਦੇ ਬੋਲ ਬੋਲੇ ਹਨ ਤਾਂ ਮਹਾਰਾਜ ਨੇ ਉਸੇ ਸਮੇਂ ਹੀ ਫ਼ਰਮਾਇਆ ਸੀ ਕਿ ਉਨ੍ਹਾਂ ਨੂੰ ਮੌਤ ਵਾਜਾਂ ਮਾਰ ਰਹੀ ਹੈ। 'ਤਿਨ ਲੋਕਨ ਕੋ ਭੈ ਜਨੁ ਕਾਲਾ' ਅਤੇ ਹੁਕਮ ਦਿੱਤਾ ਕਿ ਦੁਸ਼ਟਾਂ ਦੇ ਟੋਟੇ-ਟੋਟੇ ਕਰ ਦਿਓ :

**'ਦੁਸ਼ਟਨ ਖੰਡਨ ਖੰਡ ਬਿਹੰਡਹੁ।**
**ਮੰਡਹੁ ਰਨ ਪ੍ਰਚੰਡ ਨਹਿ ਛੰਡਹੁ।'**

(ਰਿਤ ੩, ਅੰਸ ੩੨)

ਬਜਰੂੜ ਨੂੰ ਸਜ਼ਾ ਦੇਣ ਉਪਰੰਤ ਕਲਗੀਧਰ ਨੇ ਸਪੱਸ਼ਟ ਕਹਿ ਦਿੱਤਾ ਸੀ ਕਿ 'ਜੋ ਵੀ ਹੁਣ ਸੰਗਤ ਨੂੰ ਤੰਗ ਕਰੇਗਾ, ਮਾੜੇ ਬਚਨ ਬੋਲੇਗਾ, ਉਸ ਨੂੰ ਅਲਸੂਠ, ਨੂਹ ਤੇ ਬਜਰੂੜ ਵਰਗੀ ਹੀ ਸਜ਼ਾ ਦਿੱਤੀ ਜਾਏਗੀ :

**ਜੋ ਅਬ ਸੰਗਤਿ ਕੋ ਕਰਪਾਵੈ।**
**ਤਿਨ ਮਾਨਿੰਦ ਆਪ ਉਜਰਾਵੈ।**

ਕਮਲੋਟ ਨੂੰ ਦਿੱਤੀ ਸਜ਼ਾ ਸਬਦ ਆਮੋਜ਼ ਸੀ। ਬੱਚੇ, ਬੁੱਢੇ ਅਤੇ ਔਰਤਾਂ ਛੱਡ ਕੇ ਬਾਕੀਆਂ ਨੂੰ ਮਕਾਨਾਂ ਵਿਚ ਹੀ ਬੰਦ ਕਰ ਕੇ ਅੱਗਾਂ ਲੁਆ ਦਿੱਤੀਆਂ ਸਨ। ਹੁਣ ਸੰਗਤਾਂ ਆਈਆਂ ਤੇ ਕਹਿੰਦੀਆਂ ਸਨ ਕਿ ਧੰਨ ਕਲਗੀਆਂ ਵਾਲਾ ਹੈ ਜਿਸ ਸੁਖ ਵਰਤਾਇਆ ਹੈ :

**'ਪੰਥੀ ਸੁੱਖ ਕੋ ਮਾਰਗ ਚਲੇ। ਗਿਨਤੀ ਮਨੁਜ ਅਨੰਦ ਸੋ ਮਿਲੇ।**
**ਕਲਗੀਧਰ ਕੋ ਦੇਤਿ ਅਸੀਸ। ਕਰਹੁ ਰਾਜ ਜੀਵਹੁ ਜੁਗ ਬੀਸ।'**

**ਵਾਪਿਸ ਅਨੰਦਪੁਰ ਆਏ** : ਥੋੜ੍ਹੀ ਦੇਰ ਬਸਾਲੀ ਤੇ ਫਿਰ ਬਭੋਰ ਸਾਹਿਬ ਰਹਿ ਕੇ ਗੁਰੂ ਜੀ ਅਨੰਦਪੁਰ ਮੁੜ ਆਏ।[1] ਪਹਾੜੀ ਰਾਜਿਆਂ ਨੇ ਵੀ ਕੁਝ ਚਿਰ ਚੁੱਪ ਰਹਿਣਾ ਹੀ ਮੁਨਾਸਬ ਸਮਝਿਆ ਅਤੇ ਗੁਰੂ ਜੀ ਨੇ ਖ਼ਿਮਾ ਦੇਂਦੇ ਹੋਏ ਆਖਿਆ ਕਿ ਉਹ (ਗੁਰੂ ਜੀ) ਤਾਂ ਅੱਗੇ ਹੀ ਅਮਨ ਚਾਹੁੰਦੇ ਹਨ। ਗੁਰੂ ਜੀ ਅੰਦਰੋਂ ਜਾਣਦੇ ਸਨ ਕਿ ਪਹਾੜੀ ਰਾਜੇ ਸਿਰਫ਼ ਵਕਤ ਪਏ ਲੋੜਦੇ ਹਨ ਜਦੋਂ ਕਿ ਹਮਲਾ ਕੀਤਾ ਜਾ ਸਕੇ। ਗੁਰੂ ਜੀ ਨੇ ਉਸ ਸਮੇਂ ਦੌਰਾਨ ਚੰਗੀ ਤਿਆਰੀ ਕਰ ਲਈ।

**ਅਨੰਦਪੁਰ ਦੀ ਤੀਜੀ ਜੰਗ** : ਬਹੁਤ ਦੇਰ ਅਮਨ ਨਾ ਰਹਿ ਸਕਿਆ। ਪਹਾੜੀ ਰਾਜੇ ਗੁਰੂ ਜੀ ਦੇ ਵਧਦੇ ਪ੍ਰਤਾਪ ਨੂੰ ਬਰਦਾਸ਼ਤ ਨਹੀਂ ਸਨ ਕਰ ਰਹੇ ਅਤੇ ਉਹ ਸਿਰਫ਼ ਲੋੜਦੇ ਸਨ ਕਿ ਗੁਰੂ ਗੋਬਿੰਦ ਸਿੰਘ ਨੂੰ ਮਾਰ-ਮੁਕਾਇਆ ਜਾਏ। ਉਨ੍ਹਾਂ ਮੁਗ਼ਲ ਜਰਨੈਲਾਂ ਨੂੰ ਮਦਦ ਦੇਣ ਲਈ ਕਿਹਾ। ਸੱਯਦ ਬੇਗ ਅਤੇ ਅਲਫ਼ ਖ਼ਾਨ ਦੋ ਜਰਨੈਲ,

1. ਇਨ੍ਹਾਂ ਦਿਨਾਂ ਵਿਚ ਗੁਰੂ ਜੀ ਇਕ ਵਾਰੀ ਕੁਰੂਕਸ਼ੇਤ੍ਰ ਵੀ ਹੋ ਆਏ ਸਨ।

ਫ਼ੌਜਾਂ ਲੈ ਕੇ ਲਾਹੌਰ ਵੱਲ ਜਾ ਰਹੇ ਸਨ। ਪਹਾੜੀ ਰਾਜਿਆਂ ਉਨ੍ਹਾਂ ਨੂੰ ਰੋਜ਼ ਦੋ-ਦੋ ਹਜ਼ਾਰ ਰੁਪਏ ਦੇਣੇ ਕਰਕੇ ਗੁਰੂ ਜੀ ਉੱਤੇ ਹਮਲਾ ਕਰਨ ਲਈ ਮਨਾ ਲਿਆ।

ਅਨੰਦਪੁਰ ਦੇ ਮੈਦਾਨ ਵਿਚ ਤੀਜੀ ਵਾਰ ਲੜਾਈ ਹੋਈ। ਕਈ ਦਿਨ ਸਖ਼ਤ ਜੰਗ ਹੁੰਦੀ ਰਹੀ। ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਸੱਯਦ ਬੇਗ ਇਕ ਵਾਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰ ਚੁੱਕਾ ਸੀ। ਉਹ ਸੋਚਣ ਲੱਗ ਪਿਆ ਕਿ ਥੋੜ੍ਹੇ ਜਿਹੇ ਪੈਸਿਆਂ ਪਿੱਛੇ ਅੱਲਾਹ ਦੇ ਫ਼ਕੀਰ ਦੇ ਵਿਰੁੱਧ ਲੜਨਾ ਮੋਮਨਪੁਣਾ ਨਹੀਂ। ਉਸ ਲੜਨਾ ਛੱਡ ਦਿੱਤਾ ਅਤੇ ਹਥਿਆਰ ਸੁੱਟ ਦਿੱਤੇ। ਉਸ ਇਤਨਾ ਹੀ ਕਾਫ਼ੀ ਨਹੀਂ ਸਮਝਿਆ ਸਗੋਂ ਆਪਣੇ ਸਾਥੀਆਂ ਸਮੇਤ ਗੁਰੂ ਦੀ ਸ਼ਰਨ ਲਈ ਅਤੇ ਗੁਰੂ ਜੀ ਵੱਲੋਂ ਲੜਨਾ ਸ਼ੁਰੂ ਕੀਤਾ।[1] ਅਲਫ਼ ਖ਼ਾਨ ਬੁਰੀ ਤਰ੍ਹਾਂ ਜ਼ਖ਼ਮੀ ਹੋਇਆ ਅਤੇ ਆਪਣੀਆਂ ਫ਼ੌਜਾਂ ਨਾਲ ਲੈ ਕੇ ਵਾਪਸ ਮੁੜ ਗਿਆ। ਸੱਯਦ ਬੇਗ ਨੇ ਗੁਰੂ ਜੀ ਦੀ ਫ਼ੌਜ ਵਿਚ ਰਹਿਣ ਦੀ ਇੱਛਾ ਪ੍ਰਗਟ ਕੀਤੀ ਤੇ ਉਹ ਅਖੀਰ ਦਮ ਤਕ ਗੁਰੂ ਜੀ ਵੱਲੋਂ ਹੋ ਲੜਦਾ ਰਿਹਾ।

**ਸੈਦ ਖ਼ਾਨ ਦਾ ਸ਼ਰਨ ਆਉਣਾ** : ਪਹਾੜੀ ਰਾਜਿਆਂ ਨੇ ਇਸ ਹਾਰ ਦਾ ਬਦਲਾ ਲੈਣ ਲਈ ਇਕ ਹੋਰ ਦਰਖ਼ਾਸਤ ਔਰੰਗਜ਼ੇਬ ਨੂੰ ਭੇਜੀ ਕਿ ਉਹ ਤੁਰੰਤ ਮਦਦ ਭੇਜੇ। ਔਰੰਗਜ਼ੇਬ ਵੀ ਚੰਗੀ ਤਰ੍ਹਾਂ ਜਾਣੂ ਹੋ ਗਿਆ ਸੀ ਕਿ ਪੰਜਾਬ ਵਿਚ ਗੁਰੂ ਗੋਬਿੰਦ ਸਿੰਘ ਜੀ ਤਾਕਤ ਪਕੜ ਰਹੇ ਸਨ। ਔਰੰਗਜ਼ੇਬ ਨੇ ਆਪਣੇ ਖ਼ਾਸ ਜਰਨੈਲ ਸੈਦ ਖ਼ਾਨ ਨੂੰ ਗੁਰੂ ਜੀ ਵਿਰੁੱਧ ਚੜ੍ਹਾਈ ਕਰਨ ਲਈ ਭੇਜਿਆ। ਸੈਦ ਖ਼ਾਨ ਬੁੱਧੂ ਸ਼ਾਹ ਦਾ ਸਾਲਾ ਸੀ। ਉਹ ਕਈ ਵਾਰੀ ਪੀਰ ਬੁੱਧੂ ਸ਼ਾਹ ਨੂੰ ਗੁਰੂ ਦੀ ਮਦਦ ਕਰਨ ਤੋਂ ਵਰਜਦਾ ਵੀ ਸੀ। ਸੈਦ ਖ਼ਾਨ ਨੇ ਪ੍ਰਣ ਕੀਤਾ ਸੀ ਕਿ ਉਹ ਗੁਰੂ ਜੀ ਨੂੰ ਜ਼ਿੰਦਾ ਪਕੜ ਕੇ ਲਿਆਏਗਾ। ਪੀਰ ਬੁੱਧੂ ਸ਼ਾਹ ਨੇ ਰੋਕਣਾ ਚਾਹਿਆ ਪਰ ਉਹ ਨਾ ਰੁਕਿਆ। ਉਹ ਆਪਣੀਆਂ ਫ਼ੌਜਾਂ ਸਮੇਤ ਅਨੰਦਪੁਰ ਪੁੱਜਾ। ਜੰਗ ਸ਼ੁਰੂ ਹੋਈ। ਦੋਵੇਂ ਧਿਰਾਂ ਜੰਮ ਕੇ ਲੜੀਆਂ। ਸੈਦ ਖ਼ਾਨ ਗੁਰੂ ਜੀ ਅਜ਼ਮਤ ਦੀਆਂ ਕਹਾਣੀਆਂ ਸੁਣ ਚੁੱਕਾ ਸੀ। ਉਸ ਮਨ ਵਿਚ ਸੋਚਿਆ ਕਿ ਜੇ ਗੁਰੂ ਅੰਤਰਜਾਮੀ ਹੈ ਤਾਂ ਮੇਰੀ ਮੁਰਾਦ ਪੂਰੀ ਕਰੇ ਤੇ ਸਾਹਮਣੇ ਦਰਸ਼ਨ ਦੇਵੇ। ਗੁਰੂ ਜੀ ਉਸ ਸਾਹਮਣੇ ਹੋਏ ਤੇ ਸੈਦ ਖ਼ਾਨ ਦਰਸ਼ਨ ਦਾ ਝਲਕਾਰਾ ਦੇਖ ਕੇ ਪੁਕਾਰ ਉੱਠਿਆ : "ਲੋਕੋ! ਰੱਬ ਆਇਆ ਹੈ ਕਿ ਰੱਬ ਦਾ ਬੰਦਾ ਆਇਆ ਹੈ, ਰੱਬੀ ਨੂਰ ਸਰੀਰਕ ਜਾਮੇ ਵਿਚ ਆ ਗਿਆ ਹੈ, ਜਿਸ ਨੇ ਮੈਨੂੰ ਮੁਰਦੇ ਨੂੰ ਜਿਵਾਲ ਦਿੱਤਾ ਹੈ" :

"ਖ਼ੁਦਾ ਆਇਦ ਖ਼ੁਦਾ ਆਇਦ, ਕਿ ਮੈ ਆਇਦ ਖ਼ੁਦਾ ਬੰਦਾਹ।
ਹਕੀਕਤ ਦਰ ਮਜਾਜ਼ ਆਇਦ, ਕਿ ਮੁਰਦਾ ਰਾ ਕੁਨੱਦ ਜ਼ਿੰਦਾਹ।"

ਸੈਦ ਖ਼ਾਨ ਨੇ ਹਥਿਆਰ ਸੁੱਟ ਦਿੱਤੇ ਤੇ ਗੁਰੂ ਜੀ ਦੀ ਫ਼ੌਜ ਵਿਚ ਸ਼ਾਮਿਲ ਹੋਣਾ ਚਾਹਿਆ। ਗੁਰੂ ਜੀ ਨੇ ਉਸ ਨੂੰ ਹਥਿਆਰ ਚੁੱਕਣ ਦੀ ਥਾਂ ਕਾਂਗੜੇ ਅੱਲਾਹ ਦੀ

1. ਇਸੇ ਤਰ੍ਹਾਂ ਇਕ ਹੋਰ ਜਰਨੈਲ ਮੈਮੂ ਖ਼ਾਨ ਨੇ ਵੀ ਗੁਰੂ ਦੀ ਫ਼ੌਜ ਵਿਚ ਸ਼ਾਮਿਲ ਹੋ ਕੇ ਉਨ੍ਹਾਂ ਵੱਲੋਂ ਲੜਨਾ ਆਰੰਭਿਆ ਸੀ।

ਯਾਦ ਵਿਚ ਜੁੜਨ ਲਈ ਭੇਜਿਆ। ਬਾਅਦ ਵਿਚ ਜਦ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਤੋਂ ਮੁਕਤਸਰ ਵੱਲ ਗਏ ਤਾਂ ਸੈਦ ਖ਼ਾਨ ਗੁਰੂ ਜੀ ਪਾਸ ਆ ਗਿਆ ਤੇ ਆਖ਼ਰੀ ਸਮੇਂ ਤਕ ਗੁਰੂ ਜੀ ਨਾਲ ਰਿਹਾ।

**ਅਨੰਦਪੁਰ ਦੀ ਚੌਥੀ ਲੜਾਈ**[1] : ਔਰੰਗਜ਼ੇਬ ਦੇ ਭੇਜੇ ਖ਼ਾਸ ਜਰਨੈਲ ਨੇ ਗੁਰੂ ਜੀ ਦੀ ਸ਼ਰਨ ਲੈਣ ਉਪਰੰਤ ਪਹਾੜੀ ਰਾਜਿਆਂ ਔਰੰਗਜ਼ੇਬ ਨੂੰ ਸਾਰੇ ਹਾਲਾਤ ਲਿਖ ਭੇਜੇ। ਉਨ੍ਹਾਂ ਲਿਖਤਾਂ ਦਾ ਤਾਤਪਰਜ ਸੀ ਕਿ "ਗੁਰੂ ਗੋਬਿੰਦ ਸਿੰਘ ਜੀ ਖ਼ੁਦ ਗੁਰੂ ਨਾਨਕ ਬਣ ਬੈਠਾ ਹੈ। ਫ਼ੌਜਾਂ ਭਰਤੀ ਕਰ ਰਿਹਾ ਹੈ। (ਸੱਚਾ) ਪਾਤਸ਼ਾਹ ਕਹਿਲਾਂਦਾ ਹੈ ਅਤੇ ਬਾਦਸ਼ਾਹ ਵਾਂਙ ਹੀ ਝਰੋਖੇ ਵਿਚ ਬੈਠ ਕੇ ਆਪਣੇ ਸਿੱਖਾਂ ਨੂੰ ਦਰਸ਼ਨ ਦੇਂਦਾ ਹੈ, ਨਿਆਜ਼ਾਂ ਲੈਂਦਾ ਹੈ, ਬਖ਼ਸ਼ਿਸ਼ਾਂ ਵੰਡਦਾ ਹੈ ਤੇ ਸਲਾਮਾਂ ਲੈਂਦਾ ਹੈ, ਝੰਡੇ ਝੁਲਾਉਂਦਾ ਹੈ ਤੇ ਨਗਾਰੇ ਵਜਾਉਂਦਾ ਹੈ।"

ਸਰਹਿੰਦ ਦੇ ਨਵਾਬ ਤੇ ਲਾਹੌਰ ਦੇ ਨਵਾਬ ਨੇ ਵੀ ਜਹਾਦ ਦਾ ਝੰਡਾ ਬੁਲੰਦ ਕਰ ਦਿੱਤਾ। ਔਰੰਗਜ਼ੇਬ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਚਿੱਠੀ ਵੀ ਲਿਖੀ ਕਿ ਉਹ ਲੜਾਈ ਛੱਡ ਦੇਣ ਅਤੇ ਉਸ ਨੂੰ ਮਿਲਣ। ਗੁਰੂ ਜੀ ਨੇ ਕੋਈ ਵੀ ਸੰਬੰਧ ਔਰੰਗਜ਼ੇਬ ਨਾਲ ਬਣਾਉਣ ਤੋਂ ਇਨਕਾਰ ਕਰ ਦਿੱਤਾ। ਔਰੰਗਜ਼ੇਬ ਨੇ ਦਿੱਲੀ, ਲਾਹੌਰ ਤੇ ਸਰਹਿੰਦ ਦੇ ਨਵਾਬਾਂ ਨੂੰ ਗੁਰੂ ਦੀ ਤਾਕਤ ਇਕੋ ਵਾਰੀ ਖ਼ਤਮ ਕਰਨ ਲਈ ਗਲਗਲਾ ਦੱਖਣ ਤੋਂ ਫ਼ਰਮਾਨ ਭੇਜਿਆ। ਫ਼ਰਮਾਨ ਵਿਚ ਲਿਖਿਆ ਸੀ ਕਿ "(ਗੁਰੂ) ਗੋਬਿੰਦ (ਸਿੰਘ) ਬਦਲੇ ਦੀ ਭਾਵਨਾ (ਜਜ਼ਬਾ-ਏ-ਇੰਤਕਾਮ) ਨਾਲ ਬਗ਼ਾਵਤ ਕਰ ਰਿਹਾ ਹੈ ਤੇ ਹੋਰਨਾਂ ਨੂੰ ਵੀ ਕਰਨ ਉੱਤੇ ਪ੍ਰੇਰ ਰਿਹਾ ਹੈ।" ਅੱਗੇ ਜਾ ਕੇ ਉਸੇ ਫ਼ਰਮਾਨ ਵਿਚ ਕਿਹਾ ਗਿਆ ਸੀ ਕਿ ਸਰਹੰਦ ਦਾ ਵਜ਼ੀਰ ਖ਼ਾਨ ਆਪਣੀ ਫ਼ੌਜ-ਕਸ਼ੀ ਕਰੇ ਤੇ ਉਸ ਨੂੰ ਗ੍ਰਿਫ਼ਤਾਰ ਕਰੇ। ਜੇ ਜ਼ਿੰਦਾ ਗ੍ਰਿਫ਼ਤਾਰ ਨਾ ਹੋ ਸਕੇ ਤਾਂ ਸਿਰ ਵੱਢ ਲਿਆਂਦਾ ਜਾਏ। ਇਸ ਕੰਮ ਵਿਚ ਰਤਾ ਭਰ ਵੀ ਲਾਪ੍ਰਵਾਹੀ ਨਾ ਕੀਤੀ ਜਾਏ। *ਤਵਾਰੀਖੇ-ਸਿੱਖਾਂ* ਵਿਚ ਉਸ ਫ਼ਰਮਾਨ ਦਾ ਇਸ ਪ੍ਰਕਾਰ ਜ਼ਿਕਰ ਹੈ :

ਜੇ (ਗੁਰੂ) ਗੋਬਿੰਦ (ਸਿੰਘ) ਫਕੀਰ ਬਣ ਕੇ ਆਪਣੇ ਵਡੇਰਿਆਂ ਵਾਂਗੂੰ ਰਹੇ ਤੇ ਸਿੱਖਾਂ ਪਾਸੋਂ ਸੱਚਾ ਪਾਤਸ਼ਾਹ ਨਾ ਅਖਵਾਏ, ਜਮੀਅਤ ਜਮ੍ਹਾਂ ਕਰਨ ਤੋਂ ਬਾਜ਼ ਆ ਜਾਏ, ਝਰੋਖੇ ਬੈਠ ਕੇ ਦਰਸ਼ਨ ਦੇਣ ਤੇ ਨਮਸਕਾਰਾਂ ਕਰਾਉਣ ਦੇ ਬਾਦਸ਼ਾਹੀ ਤੌਰ-ਤਰੀਕੇ ਛੱਡ ਦੇਵੇ ਤਾਂ ਠੀਕ, ਨਹੀਂ ਤਾਂ ਉਸ ਦਾ ਘਰ-ਘਾਟ ਬਰਬਾਦ ਕਰ ਕੇ ਉਸ ਨੂੰ ਵਤਨੋਂ (ਅਨੰਦਪੁਰ ਸਾਹਿਬ ਤੋਂ) ਕੱਢਣ ਦੀ ਪੂਰੀ ਕੋਸ਼ਿਸ਼ ਕੀਤੀ ਜਾਵੇ।"

ਪਹਾੜੀ ਰਾਜਿਆਂ ਨੇ ਵੀ ਮਦਦ ਦੇਣ ਦਾ ਐਲਾਨ ਕੀਤਾ। ਰਾਜਾ ਅਮੀਰ ਚੰਦ (ਬਿਲਾਸਪੁਰ), ਘੁਮੰਡ ਚੰਦ (ਕਾਂਗੜਾ), ਬੀਰ ਸਿੰਘ (ਜਸਪਾਲ) ਤੇ ਕੁੱਲੂ, ਕੈਥਲ, ਮੰਡੀ, ਜੰਮੂ, ਨੂਰਪੁਰ, ਚੰਬਾ, ਗੁਲੇਰ ਤੇ ਸ੍ਰੀ ਨਗਰ ਦੇ ਰਾਜਿਆਂ ਨੇ ਮੁਗ਼ਲਾਂ ਦੀ

---

1. ਇਹ ਪੰਜਾਬ ਦੇ ਲੋਕਾਂ ਤੇ ਵਿਦਿਆਰਥੀਆਂ ਦੀ ਬਦਕਿਸਮਤੀ ਹੈ ਕਿ ਉਨ੍ਹਾਂ ਨੂੰ ਪਾਨੀਪਤ ਦੀਆਂ ਤਿੰਨਾਂ ਜੰਗਾਂ ਦਾ ਪਤਾ ਹੈ ਜਿਨ੍ਹਾਂ ਗ਼ੁਲਾਮ ਬਣਾਇਆ ਪਰ ਅਨੰਦਪੁਰ ਦੀ ਧਰਤੀ ਉੱਤੇ ਲੜੀਆਂ ਗਈਆਂ, ਚਾਰ ਜੰਗਾਂ ਦੀ ਸੂਝ ਤਕ ਨਹੀਂ ਜਿਨ੍ਹਾਂ ਆਜ਼ਾਦੀ ਦੀ ਲੋਅ ਜਗਾਈ।

ਫ਼ੌਜ ਨਾਲ ਰਲ ਕੇ ਲੜਨ ਦਾ ਫ਼ੈਸਲਾ ਕੀਤਾ। ਰੰਘੜ ਅਤੇ ਗੁੱਜਰ ਵੀ ਗੁਰੂ ਜੀ ਵਿਰੁੱਧ ਮੁਹਾਜ਼ ਵਿਚ ਸ਼ਾਮਲ ਹੋਏ। ਲਾਹੌਰ ਦਾ ਜ਼ਬਰਦਸਤ ਖ਼ਾਨ ਅਤੇ ਸਰਹਿੰਦ ਦਾ ਵਜ਼ੀਰ ਖ਼ਾਨ ਹਜ਼ਾਰਾਂ ਦੀ ਫ਼ੌਜ ਲੈ ਕੇ ਅਨੰਦਪੁਰ ਪੁੱਜ ਗਿਆ।

ਸੈਨਾਪਤਿ ਨੇ ਲਿਖਿਆ ਹੈ :

**ਗੁੱਜਰ ਰੰਘੜ ਬਹੁਤ ਅਪਾਰ।**
**ਬਡੇ ਬਡੇ ਜੋਧਾ ਅਸਵਾਰ।**
**ਸੀਰੰਦ ਵਾਲੇ ਹੈ ਹਮਰਾਹੀ।**
**ਗੜ੍ਹ ਲਾਹੌਰ ਤੇ ਫ਼ੌਜ ਮੰਗਾਈ। ੨੧। ੪੨੫।**
**ਬਹੁਤ ਫ਼ੌਜ ਕਰਿ ਏਕੱਠੀ ਜੰਮੂ ਸੰਗ ਮਿਲਾਇ।**
**ਸਬ ਰਾਜਾ ਦਲ ਜੋਰਿ ਕੈ ਫੇਰ ਪਹੁੰਚੇ ਆਇ। ੨੨। ੪੨੬।**

ਗੁਰੂ ਜੀ ਦੀਆਂ ਫ਼ੌਜਾਂ ਵੀ ਮੁਕਾਬਲੇ ਲਈ ਡਟੀਆਂ। ਕਈ ਦਿਨ ਟਾਕਰਾ ਹੁੰਦਾ ਰਿਹਾ। ਫ਼ੌਜਾਂ ਨੇ ਅਨੰਦਪੁਰ ਨੂੰ ਪੱਕੀ ਤਰ੍ਹਾਂ ਘੇਰ ਲਿਆ। ਸਿੱਖ ਉਸੇ ਜਜ਼ਬੇ ਨਾਲ ਲੜਦੇ ਰਹੇ। ਜ਼ਬਰਦਸਤ ਖ਼ਾਨ ਤੇ ਵਜ਼ੀਰ ਖ਼ਾਨ ਨੇ ਇਕ ਕਾਸਦ ਗੁਰੂ ਜੀ ਵੱਲ ਭੇਜਿਆ ਕਿ ਉਹ ਈਨ ਮੰਨ ਲੈਣ। ਸਿੱਖਾਂ ਨੇ ਉਸ ਨੂੰ ਚੁੱਪ-ਚਾਪ ਮੁੜਨ ਲਈ ਆਖਿਆ।[1] ਕਾਸਦ ਨੇ ਜਾ ਕੇ ਗੁਰੂ ਜੀ ਦੇ ਹਠ ਬਾਰੇ ਦੱਸਿਆ ਜਿਸ ਕਾਰਨ ਘੇਰਾ ਹੋਰ ਪੱਕਾ ਕਰ ਦਿੱਤਾ ਗਿਆ।

ਘੇਰਾ ਇਤਨਾ ਸਖ਼ਤ ਹੋਣ ਕਰਕੇ ਰਸਦ ਵੀ ਆਉਣੀ ਬੰਦ ਹੋ ਗਈ। ਇਤਨੀ ਮੁਸ਼ਕਿਲ ਆਣ ਬਣੀ ਸੀ ਕਿ ਪਾਣੀ ਨੂੰ ਲੈਣ ਜਾਂਦੇ ਚਾਰ ਤੇ ਦੋ ਰਾਹ ਵਿਚ ਹੀ ਸ਼ਹੀਦ ਹੋ ਜਾਂਦੇ :

**"ਚਾਰ ਸਿੰਘ ਪਾਣੀ ਕੋ ਜਾਵੈਂ।**
**ਦੋ ਜੂਝੈਂ ਦੋ ਪਾਣੀ ਲਿਆਵੈਂ।"**

ਪਰ ਧੰਨ ਸਨ ਉਹ ਸਿੰਘ ਜੋ ਭੁੱਖੇ ਵੀ ਜੈਕਾਰੇ ਛੱਡਦੇ ਤੇ ਕਿਲਕਾਰੀਆਂ ਮਾਰਦੇ :

**"ਲਰੈਂ ਸਿੰਘ ਮਾਰੈਂ ਕਿਲਕਾਰੀ।"**

ਪਰਸ਼ਾਦੀ ਹਾਥੀ ਤੇ ਹੋਰ ਕੀਮਤੀ ਜਾਨਵਰ ਭੁੱਖ ਨਾਲ ਜਾਨ ਤੋੜ ਗਏ ਅਤੇ ਕਈ-ਕਈ ਡੰਗ ਬਗ਼ੈਰ ਖਾਣੇ ਦੇ ਸਿੱਖ ਰਹੇ। ਇਤਨੀ ਤੰਗੀ ਦੇ ਹੁੰਦਿਆਂ ਗੁਰੂ ਜੀ ਦੇ ਸਿੱਖ ਚੜ੍ਹਦੀਆਂ ਕਲਾਂ ਵਿਚ ਸਨ :

**ਇਕ ਇਕ ਮੁਠੀ ਚਣੇ ਮਿਲੇ ਹੈਂ।**
**ਅਠ ਪਹਿਰੇ ਸੋ ਭੀ ਨ ਥੈ ਹੈਂ।**
**ਹਸਤੀ ਪਰਸ਼ਾਦੀ ਲੈ ਭਾਰੇ।**
**ਦਲ ਬਿਡਾਰ[2] ਸੇ ਘੋੜੇ ਮਾਰੇ।**

**(ਪੰਥ ਪ੍ਰਕਾਸ਼)**

**ਕਿਲ੍ਹਾ ਛੱਡਣ ਲਈ ਫੇਰ ਆਖਣਾ** : ਕਿਲ੍ਹੇ ਵਿਚ ਕਈ ਸਿੱਖ ਭੁੱਖ ਤੋਂ ਤੰਗ

1. The Sikh's Sketch, ਸਫ਼ਾ 66, (ਮੈਲਕਮ)।
2. ਨੀਲੇ ਘੋੜੇ ਦਾ ਨਾਂ ਸੀ।

ਆ ਗਏ। ਮੁਗ਼ਲਾਂ ਨੇ ਫੇਰ ਦੋ ਕਾਸਦ, ਇਕ ਬ੍ਰਾਹਮਣ ਤੇ ਦੂਜਾ ਸੱਯਦ ਭੇਜੇ ਕਿ ਉਹ ਗੁਰੂ ਜੀ ਨੂੰ ਮਨਾਉਣ ਅਤੇ ਕੁਰਾਨ ਤੇ ਗੀਤਾ ਦੀ ਕਸਮ ਚੁੱਕ ਕੇ ਯਕੀਨ ਦਿਲਵਾਉਣ ਕਿ ਕਿਲ੍ਹਾ ਛੱਡਣ ਦੀ ਸੂਰਤ ਵਿਚ ਉਨ੍ਹਾਂ ਨੂੰ ਕੁਝ ਨਹੀਂ ਕਿਹਾ ਜਾਵੇਗਾ। ਗੁਰੂ ਜੀ ਨੇ ਇਹ ਸਭ ਢੌਂਗ ਆਖਿਆ ਪਰ ਸਿੱਖਾਂ ਨੇ ਜ਼ੋਰ ਦਿੱਤਾ ਕਿ ਜਦ ਕਸਮਾਂ ਚੁੱਕਦੇ ਹਨ ਤਾਂ ਮੰਨਣ ਵਿਚ ਕੀ ਹਰਜ ਹੈ? ਗੁਰੂ ਜੀ ਨੇ ਕਸਮਾਂ ਝੂਠੀਆਂ ਸਾਬਤ ਕਰਨ ਲਈ ਬੈਲਾਂ ਨੂੰ ਜ਼ਰਕ ਬਰਕ ਕੱਪੜੇ ਪਹਿਨਾ ਕੇ ਗੱਡਿਆਂ ਵਿਚ ਪਾਟੇ ਪੁਰਾਣੇ ਕੱਪੜੇ ਤੇ ਸਾਮਾਨ ਰੱਖ ਕੇ ਕਿਲ੍ਹੇ ਤੋਂ ਬਾਹਰ ਕੱਢਿਆ। ਮੁਗ਼ਲਾਂ ਦੀਆਂ ਫ਼ੌਜਾਂ ਗੱਡਿਆਂ ਉੱਤੇ ਟੁੱਟ ਪਈਆਂ। ਸਿੱਖਾਂ ਨੂੰ ਤਾਂ ਪਤਾ ਲੱਗ ਗਿਆ ਪਰ ਉਹ ਭੁੱਖ ਤੋਂ ਆਤੁਰ ਸਨ ਇਸ ਲਈ ਕਿਲ੍ਹਾ ਛੱਡਣ ਲਈ ਜ਼ੋਰ ਦੇਂਦੇ ਰਹੇ। ਇਸੇ ਭੁੱਖ ਦੀ ਤੰਗੀ ਕਾਰਨ ਕੁਝ ਸਿੱਖ ਛੱਡ ਕੇ ਚਲੇ ਗਏ। ਇਨ੍ਹਾਂ ਵਿਚੋਂ ਬਹੁਤੇ ਸਿੰਘ ਰਿਆੜਕੀ (ਤਹਿ: ਅੰਮ੍ਰਿਤਸਰ) ਤੇ ਨੱਕੇ (ਲਾਹੌਰ ਗਿਰਦੇ) ਦੇ ਸਨ। ਅਨੰਦਪੁਰੋਂ ਜਦ ਉਹ ਮਾਝੇ ਦੇ ਪ੍ਰਸਿੱਧ ਨਗਰ ਚੋਲ੍ਹੇ ਪਹੁੰਚੇ ਤਾਂ ਕਿਸੇ ਮੱਥੇ ਨਾ ਲਗਾਇਆ। ਇਨ੍ਹਾਂ ਨੂੰ ਸਿੱਖ ਇਤਿਹਾਸ ਵਿਚ ਬੇ-ਦਾਅਵੀਏ ਆਖਿਆ ਜਾਂਦਾ ਹੈ।[1] ਔਰੰਗਜ਼ੇਬ ਨੇ ਵੀ ਆਪਣੇ ਦਸਖ਼ਤਾਂ ਹੇਠ ਹੋਰ ਚਿੱਠੀ ਲਿਖੀ ਕਿ ਜੰਗ ਬੰਦ ਕਰਨ ਦਾ ਐਲਾਨ ਕਰਕੇ ਉਸ ਨੂੰ ਮਿਲਣ,[2] ਉਨ੍ਹਾਂ ਨੂੰ ਕੁਝ ਨਹੀਂ ਕਿਹਾ ਜਾਏਗਾ। ਸਿੱਖਾਂ ਨੇ ਫਿਰ ਜ਼ੋਰ ਲਗਾਇਆ ਕਿ ਗੁਰੂ ਜੀ ਕਿਲ੍ਹਾ ਛੱਡ ਜਾਣ ਪਰ ਗੁਰੂ ਜੀ ਡੱਟੇ ਰਹੇ। ਉਹ ਜਾਣਦੇ ਸਨ ਕਿ ਫ਼ੌਜਾਂ ਬਹੁਤੀ ਦੇਰ ਹੋਰ ਘੇਰਾ ਨਹੀਂ ਰੱਖ ਸਕਦੀਆਂ। ਆਖ਼ਰੀ ਜਿੱਤ ਉਨ੍ਹਾਂ ਦੀ ਹੋਣੀ ਹੈ। ਮਹਾਰਾਜ ਇੰਜ ਹੀ ਕਹਿੰਦੇ ਸਨ :

**ਕੇਤਕ ਦਿਨ ਤੁਮ ਔਰ ਬਿਤਾਵੋ।**
**ਫਿਰ ਮਨ ਇਛੇ ਭੋਜਨ ਖਾਵੋ।**[3]

ਕਈ ਇਤਿਹਾਸਕਾਰ ਹੈਰਾਨੀ ਨਾਲ ਪੁੱਛਦੇ ਹਨ ਕਿ ਗੁਰੂ ਜੀ ਦਾ ਕਿਲ੍ਹਾ ਨਾ ਛੱਡਣ ਦਾ ਕੀ ਰਾਜ ਸੀ। ਗੁਰੂ ਜੀ ਦੇ ਕਿਲ੍ਹਿਆਂ ਦੀ ਬਣਤਰ ਐਸੀ ਸੀ ਕਿ ਵੱਡੀ ਤੋਂ ਵੱਡੀ ਫ਼ੌਜ ਕਿਲ੍ਹਾ ਨਹੀਂ ਸੀ ਜਿੱਤ ਸਕਦੀ। ਕਿਲ੍ਹਾ ਇਕ ਉੱਚੀ ਥਾਂ 'ਤੇ ਹੋਣ ਕਰਕੇ ਬੜੀ ਸੁਰੱਖਿਅਤ ਥਾਂ ਉੱਤੇ ਸੀ। ਮੁਗ਼ਲਾਂ ਦੀ ਅਣਗਿਣਤ ਫ਼ੌਜ ਦਾ ਬਹੁਤੀ

---

1. ਜਦ ਉਹ ਸਿੱਖ ਆਪਣੇ ਘਰਾਂ ਨੂੰ ਗਏ ਤਾਂ ਲੋਕਾਂ ਨੇ ਬੜੀਆਂ ਲਾਅਨਤਾਂ ਪਾਈਆਂ, ਘਰ ਦੀਆਂ ਔਰਤਾਂ ਤਕ ਨੇ ਤਾਅਨੇ ਦਿੱਤੇ ਕਿ ਚੂੜੀਆਂ ਪਾ ਕੇ ਘਰ ਬੈਠੋ। ਮਾਈ ਭਾਗੋ ਜੀ ਜਥਾ ਲੈ ਕੇ ਗੁਰੂ ਜੀ ਦੀ ਮਦਦ ਨੂੰ ਚੱਲ ਵੀ ਪਏ। ਸਿੱਖਾਂ ਦਾ ਵੀ ਘਰ ਰਹਿਣਾ ਮੁਸ਼ਕਿਲ ਹੋ ਗਿਆ ਅਤੇ ਮੁਕਤਸਰ ਦੀ ਜੰਗ ਵਿਚ ਉਨ੍ਹਾਂ ਸ਼ਹੀਦੀ ਪ੍ਰਾਪਤ ਕੀਤੀ ਤੇ ਉਹ ਲਿਖਿਆ ਹੋਇਆ ਬੇਦਾਅਵਾ ਗੁਰੂ ਜੀ ਕੋਲੋਂ ਪੜਵਾਇਆ। ਇਹ ਬੇਦਾਅਵਾ ਪੜਵਾਉਣ ਵਿਚ ਭਾਈ ਮਹਾਂ ਸਿੰਘ ਜੀ ਉੱਘੇ ਹਨ।
2. ਗੁਰੂ ਜੀ ਨੇ ਜ਼ਫ਼ਰਨਾਮੇ ਵਿਚ ਜ਼ਿਕਰ ਕੀਤਾ ਹੈ : ਬਿਆ ਤਾ ਸੁਖ਼ਨ ਖ਼ੁਦ ਜ਼ਬਾਨੀ ਕੁਨੇਮ। ਬ ਰੂਇ ਸ਼ੁਮਾ ਮਿਹਰਬਾਨੀ ਕੁਨੈਮ। ੬੦। ਇਸ ਦਾ ਭਾਵ ਹੈ "ਤਾਂ ਜੋ ਅਸੀਂ ਦੋਵੇਂ ਆਹਮਣੇ ਸਾਹਮਣੇ ਗੱਲਾਂ ਕਰ ਲਈਏ ਅਤੇ ਬੈਠ ਕੇ ਅਮਨ ਦਾ ਰਾਹ ਢੂੰਡੀਏ। ਤੇਰਾ ਪੂਰਾ ਆਦਰ ਹੋਵੇਗਾ।"
3. ਸੈਨਾਪਤਿ।

ਦੇਰ ਘੇਰਾ ਜਾਰੀ ਰੱਖਣਾ ਅਸੰਭਵ ਸੀ। ਗੁਰੂ ਜੀ ਨੇ ਸਿੱਖਾਂ ਨੂੰ ਯਕੀਨ ਦਿਵਾਇਆ ਪਰ ਉਨ੍ਹਾਂ ਵਿਚੋਂ ਕਈ ਹੌਸਲੇ ਛੱਡ ਚੁੱਕੇ ਸਨ। ਆਖਿਰ ਸਾਰਿਆਂ ਮਾਤਾ ਜੀ ਨੂੰ ਪ੍ਰੇਰਿਆ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਮਨਾਉਣ। ਗੁਰੂ ਜੀ ਮਜਬੂਰ ਹੋ ਗਏ ਕਿਲ੍ਹਾ ਛੱਡਣ 'ਤੇ।

**ਅਨੰਦਪੁਰ ਦਾ ਕਿਲ੍ਹਾ ਛੱਡਣਾ, ਦਸੰਬਰ, ੧੭੦੪ :** ਮੁਗ਼ਲਾਂ ਦੀ ਫ਼ੌਜ ਨੂੰ ਘੇਰਾ ਪਾਇਆਂ ੮ ਮਹੀਨੇ ਹੋ ਗਏ ਸਨ। ਸਿੱਖਾਂ ਦਾ ਬਹੁਤਾ ਦੇਰ ਹੋਰ ਕਿਲ੍ਹੇ ਵਿਚ ਰਹਿਣਾ ਮੁਸ਼ਕਿਲ ਬਣ ਗਿਆ। ਆਖਿਰ ਇਹ ਹੀ ਫ਼ੈਸਲਾ ਕੀਤਾ ਗਿਆ ਕਿ ਕਿਲ੍ਹਾ ਛੱਡ ਦੇਣਾ ਚਾਹੀਦਾ ਹੈ। ਗੁਰੂ ਜੀ ਆਪਣੇ ਚਾਰੇ ਸਪੁੱਤਰਾਂ, ਮਾਤਾ ਗੁਜਰੀ, ਮਾਤਾ ਸੁੰਦਰੀ ਤੇ ਬਾਕੀ ਸਿੱਖਾਂ ਸਮੇਤ ੨੦ ਦਸੰਬਰ, ੧੭੦੪ ਨੂੰ ਅਨੰਦਪੁਰ ਸਾਹਿਬ ਛੱਡ ਕੇ ਰੋਪੜ ਵੱਲ ਚੱਲ ਪਏ। ਪਿਛਲੀ ਰਾਤ ਰਹਿੰਦੇ ਗੁਰੂ ਜੀ ਨੇ ਕਿਲ੍ਹਾ ਛੱਡਿਆ।

**ਸਰਸਾ ਦੀ ਭਿਆਨਕ ਜੰਗ :** ਜਦ ਮੁਗ਼ਲ ਫ਼ੌਜਾਂ ਨੂੰ ਗੁਰੂ ਜੀ ਦੇ ਜਾਣ ਦਾ ਪਤਾ ਲੱਗਾ ਤਾਂ ਉਨ੍ਹਾਂ ਪਿੱਛਾ ਕੀਤਾ। ਸਿੱਖਾਂ ਦੀ ਮੁਗ਼ਲ ਫ਼ੌਜ ਨਾਲ ਸਰਸਾ ਨਦੀ ਤੇ ਭਿਆਨਕ ਜੰਗ ਹੋਈ। ਉਸੇ ਜੰਗ ਵਿਚ ਭਾਈ ਉਦੈ ਸਿੰਘ ਵਰਗੇ ਕਈ ਸੂਰਮੇ ਸ਼ਹੀਦ ਹੋ ਗਏ। ਗੁਰੂ ਜੀ ਰਾਤ ਰੋਪੜ ਰਹਿ ਅਗਲੇ ਦਿਨ ਚਮਕੌਰ ੪੦ ਸਿੱਖਾਂ ਸਮੇਤ ਜਾ ਪੁੱਜੇ ਪਰ ਕਈ ਸਿੱਖ ਸ਼ਹੀਦ ਹੋ ਗਏ। ਬਾਬਾ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਜੀ ਅਤੇ ਮਾਤਾ ਗੁਜਰੀ ਜੀ ਵਿਛੜ ਕੇ ਬ੍ਰਹਿਮਣ ਗੰਗੂ ਰਿਸੋਈਆ[1] ਨਾਲ ਉਸ ਦੇ ਪਿੰਡ ਖੇੜ੍ਹੀ ਵੱਲ ਚਲੇ ਗਏ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਭਾਈ ਸਾਹਿਬ ਮਨੀ ਸਿੰਘ ਜੀ ਨਾਲ ਗੁਰੂ ਸਾਹਿਬ ਨਾਲੋਂ ਵਿੱਛੜ ਕੇ ਦਿੱਲੀ ਪੁੱਜਣ ਵਿਚ ਕਾਮਯਾਬ ਹੋ ਗਏ। ਪਹਿਲਾਂ ਉਹ ਹਰਦੁਆਰ ਗਏ ਪਿੱਛੋਂ ਦਿੱਲੀ ਆ ਗਏ।

**ਚਮਕੌਰ ਦੀ ਜੰਗ :** ਚਮਕੌਰ ਵਿਚ ਇਕ ਛੋਟੀ ਜਿਹੀ ਹਵੇਲੀ ਸੀ ਜੋ ਚੌਧਰੀ ਬੁੱਧੀ ਚੰਦ ਦੀ ਹਵੇਲੀ ਕਰਕੇ ਪ੍ਰਸਿੱਧ ਸੀ। ਚੌਧਰੀ ਨੇ ਕਿਹਾ : "ਮਹਾਰਾਜ ਤੁਸੀਂ ਸਾਡੇ ਲਈ ਇਤਨੇ ਤਸੀਹੇ ਝੱਲ ਰਹੇ ਹੋ! ਆਪ ਜੀ ਲਈ ਅਸੀਂ ਜਿਤਨੇ ਜੋਗੇ ਹਾਂ ਹਾਜ਼ਰ ਹਾਂ। ਖੁੱਲ੍ਹੀ ਥਾਂ ਨਾਲੋਂ ਹਵੇਲੀ ਵਿਚ ਕੁਝ ਬਚਾਅ ਹੋ ਜਾਵੇਗਾ।"[2] ਮੁਗ਼ਲ ਫ਼ੌਜਾਂ ਨੇ ਚਮਕੌਰ ਉੱਤੇ ਧਾਵਾ ਬੋਲਿਆ। ਦੂਜੇ ਦਿਨ ਸੰਸਾਰ ਦੀ ਅਤਿਅੰਤ ਅਨੋਖੀ ਲੜਾਈ ਸ਼ੁਰੂ ਹੋਈ। ਇਕ ਪਾਸੇ ਦਸ ਲੱਖ[3] ਫ਼ੌਜ ਤੇ ਉਹ ਵੀ ਨਵੇਂ ਹਥਿਆਰਾਂ

---

1. ਉਹ ਹਰ ਸਮੇਂ ਕੁਰਿਝਿਆ ਰਹਿੰਦਾ ਸੀ ਤੇ ਉਸ ਦੀ ਅਲ ਹੀ ਰਿਸੋਈਆ ਪੈ ਗਈ।
2. 'ਬਸੋ ਮੱਧ ਚਮਕੌਰ ਕੇ,
   ਆਪਨੀ ਕ੍ਰਿਪਾ ਧਾਰ। ੬। ੪੭੪। (ਸੈਨਾਪਤਿ)
3. ਦਸ ਲੱਖ ਫ਼ੌਜ ਦਾ ਹੋਣਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜ਼ਫਰਨਾਮੇ ਵਿਚ ਲਿਖਿਆ ਹੈ :
   "ਗੁਰਸਨਾ ਚਿ ਕਾਰੇ ਕੁਨੰਦ ਚਿਹਲ ਨਰ।
   ਕਿ ਦਿਹ ਲਕ ਬਰ ਆਇਦੋ ਬਰੋ ਬੇਖ਼ਬਰ॥" ੧੯॥
   ਕਹਾ ਵੀਰ ਚਾਲੀ ਛੁਦਾਵੰਤ ਭਾਰੇ।
   ਕਹਾ ਏਕ ਨੌ ਲਾਖ ਆਏ ਹਕਾਰੇ। (ਸੈਨਾਪਤਿ)

ਨਾਲ ਲੈਸ ਤੇ ਦੂਜੇ ਪਾਸੇ ਚਾਲੀ ਭੁੱਖੇ-ਤਿਹਾਏ ਅਤੇ ਖੁੰਡੇ ਹਥਿਆਰਾਂ ਨਾਲ ਹੀ ਡਟੇ ਸਿੱਖ ਸਨ। ਪਰ ਇਤਿਹਾਸਕਾਰ ਹੈਰਾਨੀ ਨਾਲ ਪੜ੍ਹਦਾ ਹੈ ਕਿ ਇਕ ਸਿੱਖ ਨੇ ਵੀ ਹੌਸਲਾ ਨਾ ਛੱਡਿਆ ਤੇ ਆਖ਼ਰੀ ਦਮ ਤਕ ਜੂਝ ਸ਼ਹੀਦੀ ਪਾਈ।

ਮੁਗ਼ਲਾਂ ਦੀ ਫ਼ੌਜ ਨੇ ਚਮਕੌਰ ਦੀ ਗੜ੍ਹੀ ਉੱਤੇ ਹਮਲੇ ਕੀਤੇ ਪਰ ਗੁਰੂ ਜੀ ਦੇ ਤੀਰਾਂ ਸਾਹਮਣੇ ਉਨ੍ਹਾਂ ਦੀ ਕੋਈ ਪੇਸ਼ ਨਾ ਗਈ। ਇਕ ਹੋਰ ਵਚਿੱਤਰ ਗੱਲ ਹੈ ਕਿ ਸਾਰੀਆਂ ਜੰਗਾਂ ਨਾਲੋਂ ਜ਼ਿਆਦਾ ਤੀਰ ਗੁਰੂ ਜੀ ਨੇ ਇਥੇ ਚਲਾਏ। ਆਪਣਾ ਵਾਹ ਨਾ ਚਲਦਾ ਵੇਖ ਕੇ ਮੁਗ਼ਲਾਂ ਨੇ ਸਾਂਝਾ ਹਮਲਾ ਕਰਨ ਦੀ ਠਾਣੀ। ਨਾਹਰ ਖ਼ਾਨ, ਗੈਰਤ ਖ਼ਾਨ ਤੇ ਖੁਵਾਜਾ ਮੁਹੰਮਦ ਮਰਦੂਦ ਨੇ ਤਿੰਨਾਂ ਪਾਸਿਆਂ ਤੋਂ ਹਮਲਾ ਕੀਤਾ। ਗੁਰੂ ਜੀ ਨੇ ਵੀ ਤਿੰਨੇ ਦਸ਼ਾਵਾਂ ਵੱਲ ਤੀਰ ਚਲਾਣੇ ਸ਼ੁਰੂ ਕੀਤੇ। ਨਾਹਰ ਖ਼ਾਨ, ਗੈਰਤ ਖ਼ਾਨ ਤਾਂ ਮਾਰੇ ਗਏ ਪਰ ਖਵਾਜਾ ਮੁਹੰਮਦ ਮਰਦੂਦ ਕਿਲ੍ਹੇ ਦੀ ਦੀਵਾਰ ਨਾਲ ਛੁਪ ਕੇ ਬਚ ਰਿਹਾ। ਇਸ ਤਰ੍ਹਾਂ ਕਾਮਯਾਬੀ ਨਾ ਹੁੰਦੀ ਦੇਖ ਕੇ ਮੁਗ਼ਲਾਂ ਦੀ ਫ਼ੌਜ ਨੇ ਕਿਲ੍ਹੇ ਦੇ ਦਰਵਾਜ਼ੇ 'ਤੇ ਹੱਲਾ ਬੋਲ ਦਿੱਤਾ। ਸਿੱਖਾਂ ਨੇ ਵੀ ਪੰਜ ਪੰਜ ਦੀ ਗਿਣਤੀ ਵਿਚ ਕਿਲ੍ਹੇ ਦੇ ਦਰਵਾਜ਼ੇ ਨੂੰ ਬਚਾਣ ਦਾ ਫ਼ੈਸਲਾ ਕੀਤਾ, ਪਰ ਲੱਖਾਂ ਦੇ ਮੁਕਾਬਲੇ ਪੰਜ-ਪੰਜ ਕੀ ਕਰ ਸਕਦੇ ਸਨ?

**ਬਾਬਾ ਅਜੀਤ ਸਿੰਘ ਜੀ ਦੀ ਸ਼ਹਾਦਤ** : ਗੁਰੂ ਜੀ ਜਾਣ ਗਏ ਕਿ ਜੂਝਣ ਦਾ ਸਮਾਂ ਨੇੜੇ ਆ ਗਿਆ ਹੈ। ਬਾਕੀ ਬਚੇ ਸਿੱਖਾਂ ਵੀ ਬੇਨਤੀ ਕੀਤੀ ਕਿ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਨਿਕਲ ਜਾਓ। ਗੁਰੂ ਜੀ ਨੇ ਸੁਣੀ ਅਨਸੁਣੀ ਕਰ ਦਿੱਤੀ ਤੇ ਦੂਰ ਹੁੰਦੀ ਜੰਗ ਵੱਲ ਇਸ਼ਾਰਾ ਕੀਤਾ। ਸਿੱਖਾਂ ਫੇਰ ਆਖਿਆ : 'ਮਹਾਰਾਜ, ਤੁਹਾਡਾ ਸਾਹਿਬਜ਼ਾਦਿਆਂ ਨਾਲ ਕਿਲ੍ਹਾ ਛੱਡ ਜਾਣਾ ਹੀ ਠੀਕ ਹੈ' ਤਾਂ ਗੁਰੂ ਜੀ ਨੇ ਫ਼ਰਮਾਇਆ, "ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ? ਤੁਸੀਂ ਸਾਰੇ ਹੀ ਮੇਰੇ ਸਾਹਿਬਜ਼ਾਦੇ ਹੋ।" ਸਿੰਘ ਚੁੱਪ ਕਰ ਗਏ। ਬਾਬਾ ਅਜੀਤ ਸਿੰਘ ਜੀ ਨੇ ਜੰਗ ਵਿਚ ਲੜਨ ਦਾ ਆਪਣਾ ਫ਼ੈਸਲਾ ਸੁਣਾਇਆ। ਗੁਰੂ ਜੀ ਨੇ ਬਚਨ ਕੀਤਾ : ਇਸ ਤੋਂ ਚੰਗਾ ਸਮਾਂ ਕਿਹੜਾ ਹੈ? ਜੂਝੋ[1]। ਪੰਜ ਸਿੱਖਾਂ ਭਾਈ ਮੋਹਕਮ ਸਿੰਘ ਜੀ, (ਜੋ ਪੰਜਾਂ ਪਿਆਰਿਆਂ ਵਿਚੋਂ ਇਕ ਸਨ), ਭਾਈ ਈਸ਼ਰ ਸਿੰਘ, ਭਾਈ ਲਾਲ ਸਿੰਘ, ਭਾਈ ਨੰਦ ਸਿੰਘ ਤੇ ਭਾਈ ਕੇਸਰ ਸਿੰਘ ਨੂੰ ਨਾਲ ਦੇ ਕੇ ਜੂਝਣ ਲਈ ਭੇਜਿਆ। ਬਾਬਾ ਅਜੀਤ ਸਿੰਘ ਦੀ ਉਮਰ ੧੯ ਕੁ ਸਾਲ ਸੀ ਪਰ ਜਿਸ ਬਹਾਦਰੀ ਨਾਲ ਉਨ੍ਹਾਂ ਵੈਰੀਆਂ ਦਾ ਮੁਕਾਬਲਾ ਕੀਤਾ ਤੇ ਲੜੇ ਉਹ ਇਤਿਹਾਸ ਵਿਚ ਇਕ ਅਮਿਟ ਘਟਨਾ ਬਣ ਗਈ ਹੈ।

ਬਾਬਾ ਅਜੀਤ ਸਿੰਘ ਨੇ ਤੀਰ ਅਜਿਹੀ ਫੁਰਤੀ ਨਾਲ ਚਲਾਏ ਕਿ ਵੈਰੀ ਕੁਝ ਚਿਰ ਤਾਂ ਪਿੱਛੇ ਹਟਣ 'ਤੇ ਮਜਬੂਰ ਰਹੇ ਅਤੇ ਸਭ ਅੱਲਾਹ-ਅੱਲਾਹ ਪੁਕਾਰਨ ਲੱਗ ਪਏ :

**ਲੇਤ ਪਰੋਇ ਪਠਾਨ ਕੋ, ਸਭ ਹਨ ਸਾਂਗ ਦਿਖਲਾਏ।**

---

1. ਤਾ ਤੇ ਯਾ ਸਮ ਸਮਾਂ ਨ ਕੋਈ,
ਤੁਮ ਦੋਨਹੁ ਸੰਠਾਰ ਭਲ ਜੋਈ।' (ਸੈਨਾਪਤਿ)

ਦੇਖਤ ਹੀ ਸਭ ਕਰਤ ਹੈ, ਅਰੇ ਖੁਦਾਇ ਖੁਦਾਇ।

(ਸ੍ਰੀ ਗੁਰ ਸੋਭਾ)

ਤੀਰਾਂ ਦਾ ਭੱਥਾ ਖ਼ਾਲੀ ਹੋ ਗਿਆ ਤੇ ਦੂਜੇ ਪਾਸਿਓਂ ਮੁਹੰਮਦੀ ਫ਼ੌਜਾਂ ਨੇ ਵੀ ਸਾਹਿਬਜ਼ਾਦੇ ਨੂੰ ਇਕੱਲਾ ਜਾਣ ਕੇ ਘੇਰ ਲਿਆ। ਪੰਜ ਸਿੰਘ ਤੇ ਬਾਬਾ ਜੀ ਜਦ ਤਕ ਆਪਾ ਬਚਾ ਸਕਦੇ ਸਨ ਬਚਾਇਆ ਤੇ ਬਾਬਾ ਜੀ ਆਪਣੇ ਨੇਜ਼ੇ ਨਾਲ ਵਾਰ ਕਰਦੇ ਰਹੇ। ਸੰਜੋਅ ਨਾਲ ਢੱਕੇ ਇਕ ਮੁਗ਼ਲ ਸਰਦਾਰ ਦੇ ਸੀਨੇ ਵਿਚ ਬਾਬਾ ਜੀ ਨੇ ਨੇਜ਼ਾ ਮਾਰਿਆ ਪਰ ਜਦ ਵਾਪਸ ਖਿੱਚਣ ਲੱਗੇ ਤਾਂ ਨੇਜ਼ਾ ਵਿਚ ਹੀ ਟੁੱਟ ਗਿਆ। ਆਪ ਜੀ ਨੇ ਤਲਵਾਰ ਨਾਲ ਲੜਨਾ ਸ਼ੁਰੂ ਕੀਤਾ ਅਤੇ ਤਲਵਾਰ ਦੇ ਜੌਹਰ ਵੀ ਦਿਖਾਏ। ਸੈਨਾਪਤਿ ਲਿਖਦਾ ਹੈ ਕਿ :

'ਟੂਟ ਕੈ ਸਾਂਗ ਦੁਇ,
ਟੂਕ ਹੋਇ ਭੁਇ ਪਰੀ,
ਗਹੀ ਤਲਵਾਰ ਦਲ ਬਹੁਤ ਮਾਰੇ।
ਏਕ ਕੇ ਸੀਸ ਧਰਿ ਦੂਇ ਟੂਕਰੇ ਕਰੈ, ਦੁਇਕੇ ਸੀਸ ਧਰਤ ਕਰ ਚਾਰੇ।
ਭਾਂਤਿ ਇਹ ਪੂਰ ਪਰਵਾਹ ਦੀਨੇ ਕਈ, ਰਕਤ ਦਰਿਆਉ ਮੇ ਪਰੇ ਸਾਰੇ।'

ਪੰਜੇ ਸਿੰਘ ਵੀ ਸ਼ਹੀਦ ਹੋ ਗਏ ਸਨ। ਬਾਬਾ ਜੀ ਨੂੰ ਇਕ ਹੋਰ ਮੁਗ਼ਲ ਸਰਦਾਰ ਨੇ ਨੇਜ਼ਾ ਮਾਰਿਆ ਪਰ ਉਹ ਵਾਰ ਬਚਾ ਗਏ ਤੇ ਘੋੜਾ ਜ਼ਖ਼ਮੀ ਹੋ ਗਿਆ। ਫਿਰ ਆਪ ਜੀ ਪੈਦਲ ਹੋ ਗਏ ਤੇ ਸਾਰੇ ਉਨ੍ਹਾਂ ਉੱਤੇ ਟੁੱਟ ਪਏ ਤੇ ਉਥੇ ਹੀ ਘਾਇਲ ਕਰ ਦਿੱਤਾ ਅਤੇ ਬਾਬਾ ਅਜੀਤ ਸਿੰਘ ਜੀ ਨੇ ਉੱਥੇ ਹੀ ਸ਼ਹਾਦਤ ਦਾ ਜਾਮ ਪੀਤਾ। ਗੁਰੂ ਗੋਬਿੰਦ ਸਿੰਘ ਨੇ ਇਹ ਸਾਰਾ ਹਾਲ ਆਪਣੀ ਅੱਖੀਂ ਡਿੱਠਾ ਤੇ ਸਾਹਿਬਜ਼ਾਦੇ ਦੀ ਸ਼ਹਾਦਤ ਉੱਤੇ ਜੈਕਾਰਾ ਛੱਡਿਆ ਤੇ ਸ਼ੁਕਰ ਕੀਤਾ। ਭਾਈ ਮੋਹਕਮ ਸਿੰਘ ਜੀ ਵੀ ਉਥੇ ਹੀ ਸ਼ਹੀਦ ਹੋ ਗਏ।

**ਬਾਬਾ ਜੁਝਾਰ ਸਿੰਘ ਜੀ ਦੀ ਸ਼ਹਾਦਤ** : ਆਪਣੇ ਵੱਡੇ ਭਾਈ ਨੂੰ ਸ਼ਹੀਦੀ ਪ੍ਰਾਪਤ ਕਰਦਿਆਂ ਦੇਖ ਕੇ ਬਾਬਾ ਜੁਝਾਰ ਸਿੰਘ ਜੀ ਨੂੰ ਚਾਅ ਚੜ੍ਹਿਆ, ਉਨ੍ਹਾਂ ਨੇ ਵੀ ਆਪਣੇ ਆਪ ਨੂੰ ਜੰਗ ਵਿਚ ਸ਼ਹੀਦ ਹੋਣ ਲਈ ਪੇਸ਼ ਕੀਤਾ :

ਜਬ ਦੇਖਯੋ ਜੁਝਾਰ ਸਿੰਘ, ਸਮਾਂ ਪਹੁਚਯੋ ਆਨਿ।
ਦੋਰਯੋ ਦਲ ਮੈਂ ਧਾਇਕੈ, ਕਰ ਮੈਂ ਰਹੀ ਕਮਾਨ।

(ਸੈਨਾਪਤਿ)

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਖਿੜੇ ਮੱਥੇ ਜੰਗ ਵਿਚ ਕੁੱਦਣ ਦੀ ਆਗਿਆ ਦਿੱਤੀ। ਪੰਜਾਂ ਸਿੰਘਾਂ ਭਾਈ ਹਿੰਮਤ ਸਿੰਘ ਜੀ ਤੇ ਭਾਈ ਸਾਹਿਬ ਸਿੰਘ ਜੀ (ਜੋ ਪੰਜਾਂ ਪਿਆਰਿਆਂ ਵਿਚੋਂ ਸਨ), ਭਾਈ ਮੋਹਰ ਸਿੰਘ ਜੀ ਅਤੇ ਭਾਈ ਲਾਲ ਸਿੰਘ ਜੀ ਨੂੰ ਨਾਲ ਲੈ ਕੇ ਉਹ ਵੀ ਕਿਲ੍ਹੇ ਦੀ ਚਾਰ ਦੀਵਾਰੀ ਤੋਂ ਬਾਹਰ ਹੋਏ। ਬਾਬਾ ਜੁਝਾਰ ਸਿੰਘ ਜੀ ਦੀ ਆਯੂ ਕੇਵਲ ੧੪ ਕੁ ਸਾਲ ਦੀ ਸੀ। ਮੁਗ਼ਲ ਫ਼ੌਜਾਂ ਦੇ ਹੌਸਲੇ ਵਧੇ ਹੋਏ ਸਨ। ਉਨ੍ਹਾਂ ਬਾਹਰ ਨਿਕਲਦੇ ਬਾਬਾ ਜੀ ਉੱਤੇ ਹੱਲਾ ਬੋਲ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਇਹ ਦੇਖ ਕੇ ਬਗ਼ੈਰ ਜੌਹਰ ਦਿਖਾਏ ਸਾਹਿਬਜ਼ਾਦੇ ਨੂੰ ਸ਼ਹੀਦ

ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ, ਗੜ੍ਹੀ ਵਿਚੋਂ ਤੀਰਾਂ ਦੀ ਬਾਰਿਸ਼ ਕਰਨੀ ਆਰੰਭੀ। ਫ਼ੌਜਾਂ ਪਿੱਛੇ ਹਟਣ ਲੱਗੀਆਂ। ਤੀਰਾਂ ਦੀ ਛਾਵੇਂ ਬਾਬਾ ਜੀ ਤੇ ਪੰਜ ਸਿੰਘ ਅੱਗੇ ਵਧੇ। ਬਾਬਾ ਜੀ ਨੇ ਤੀਰ ਤਲਵਾਰ ਚਲਾ ਕੇ ਕਈ ਮੁਗ਼ਲਾਂ ਦੇ ਆਹੂ ਲਾਹੇ ਪਰ ਫ਼ੌਜਾਂ ਦੇ ਯਲਗਾਰ ਸਾਹਮਣੇ ਪੰਜ ਜਾਂ ਛੇ ਕਿੰਨੀ ਕੁ ਦੇਰ ਤਕ ਡੱਟ ਸਕਦੇ ਸਨ? ਬਾਬਾ ਜੁਝਾਰ ਸਿੰਘ ਜੀ ਅਜਿਹੇ ਘੇਰੇ ਵਿਚ ਆ ਗਏ ਕਿ ਫਿਰ ਉਠ ਨਾ ਸਕੇ।[1] ਇਹ ਸ਼ਹਾਦਤ ਲੌਢੇ ਵੇਲੇ ੨੨ ਦਸੰਬਰ ੧੭੦੪ ਨੂੰ ਹੋਈ।

**ਗੁਰੂ ਗੋਬਿੰਦ ਸਿੰਘ ਜੀ ਨੂੰ ਚਮਕੌਰ ਛੱਡਣ ਦਾ ਹੁਕਮ** : ਰਾਤ ਪੈ ਜਾਣ ਕਰਕੇ ਜੰਗ ਬੰਦ ਹੋ ਗਈ।[2] ਗੁਰੂ ਗੋਬਿੰਦ ਸਿੰਘ ਜੀ ਨੇ ਭਲਕੇ ਆਪ 'ਅਤਿ ਹੀ ਰਣ ਮੈਂ ਤਬ ਜੂਝ ਮਰਨ ਦਾ ਚਾਅ ਪ੍ਰਗਟ ਕੀਤਾ। *ਅਹਿਮਦ ਸ਼ਾਹ ਬਟਾਲਵੀ* ਲਿਖਦਾ ਹੈ ਕਿ ਗੁਰੂ ਮਹਾਰਾਜ ਨੇ ਸਿੰਘਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ : "ਸਾਡੇ ਸਾਹਮਣੇ ਹੁਣ ਸੂਰਮਿਆਂ ਵਾਂਗ ਜਾਨ ਵਾਰ ਦੇਣ ਤੋਂ ਬਿਨਾਂ ਹੋਰ ਕੋਈ ਰਾਹ ਨਹੀਂ। ਸਾਡੇ ਲਹੂ ਦੀ ਇਕ ਬੂੰਦ ਵੀ ਵਿਅਰਥ ਨਹੀਂ ਡੁੱਲ੍ਹੇਗੀ। ਜਦ ਤਕ ਸਾਡਾ ਨਾਂ-ਨਿਸ਼ਾਨ ਬਾਕੀ ਰਹੇਗਾ, ਵੈਰੀਆਂ ਤੋਂ ਇਸ ਖ਼ੂਨ ਦਾ ਬਦਲਾ ਖ਼ੂਨ ਲੈਂਦਾ ਰਹੇਗਾ।" ਸਿੰਘਾਂ ਬਥੇਰੀ ਬੇਨਤੀ ਕੀਤੀ ਕਿ ਆਪ ਜੀ ਦਾ ਕਿਲ੍ਹਾ ਛੱਡ ਜਾਣਾ ਹੀ ਪੰਥ ਲਈ ਲਾਭਦਾਇਕ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਆਪਣੀ ਗੱਲ ਉੱਤੇ ਅੜੇ ਰਹੇ। ਸਿੰਘ ਸੋਚਿਆ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਜੀਊਂਦੇ ਰਹੇ ਤਾਂ ਉਹ ਬਿਖੜੇ ਸਮੇਂ ਅਗਵਾਈ ਦੇ ਕੇ ਪੰਥ ਨੂੰ ਆਪਣੇ ਪੈਰਾਂ ਉੱਤੇ ਖੜ੍ਹਾ ਕਰ ਦੇਣਗੇ ਅਤੇ ਬੇਵਕਤ ਦਿੱਤੀ ਕੁਰਬਾਨੀ ਨੁਕਸਾਨ ਪੁਚਾਏਗੀ। ਸੋ ਉਨ੍ਹਾਂ (ਸਿੱਖਾਂ) ਫ਼ੈਸਲਾ ਕੀਤਾ ਤੇ ਪੰਜ ਪਿਆਰਿਆਂ ਦਾ ਰੂਪ ਧਾਰ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਹੁਕਮ ਦਿੱਤਾ ਕਿ ਉਹ ਕਿਲ੍ਹਾ ਛੱਡ ਜਾਣ। ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦਾ ਹੁਕਮ ਮੰਨ ਕੇ ਗੜ੍ਹੀ ਛੱਡਣਾ ਪ੍ਰਵਾਨ ਕਰ ਲਿਆ ਅਤੇ ਇਕ ਸਿੰਘ ਭਾਈ ਸੰਗਤ ਸਿੰਘ ਨੂੰ ਕਲਗੀ ਦੇ ਕੇ ਕਿਲ੍ਹਾ ਛੱਡਣ

---

1. ਕਈ ਸਾਖੀਕਾਰਾਂ ਮਨਘੜਤ ਕਹਾਣੀਆਂ ਘੜੀਆਂ ਹਨ ਕਿ ਬਾਬਾ ਜੀ ਮੈਦਾਨ ਵਿਚੋਂ ਮੁੜ ਕੇ ਪਾਣੀ ਪੀਣ ਲਈ ਆਏ ਤੇ ਗੁਰੂ ਜੀ ਨੇ ਮੋੜ ਦਿੱਤੇ। ਫ਼ੌਜਾਂ ਵਿਚ ਘਿਰੇ ਬਾਬਾ ਜੁਝਾਰ ਸਿੰਘ ਜੀ ਨੂੰ ਨਿਕਲਣ ਦਾ ਸਮਾਂ ਹੀ ਕਿੱਥੇ ਮਿਲ ਸਕਦਾ ਸੀ! ਦੂਜਾ, ਇਹ ਕੋਈ ਕਬੱਡੀ ਦਾ ਮੈਚ ਤਾਂ ਹੈ ਨਹੀਂ ਸੀ ਕਿ ਬਾਹਿਰ ਆ ਕੇ ਸਾਹ ਲੈ ਲੈਂਦੇ ਤੇ ਫਿਰ ਲੜਨ ਲਈ ਟੁਰ ਪੈਂਦੇ। ਇਹੋ ਜਿਹੀਆਂ ਸਾਖੀਆਂ ਸਾਹਿਬਜ਼ਾਦਿਆਂ ਦੀ ਅਜ਼ਮਤ ਘਟਾਉਣ ਲਈ ਹੀ ਲਿਖੀਆਂ ਗਈਆਂ ਲੱਗਦੀਆਂ ਹਨ ਜਾਂ ਅਣਜਾਣ ਪ੍ਰਚਾਰਕਾਂ ਨੇ "ਹਸਨ, ਹੁਸੈਨ" ਦੀ ਪਾਣੀ ਪੀਤੇ ਬਗ਼ੈਰ ਸ਼ਹੀਦ ਹੋਣ ਵਾਲੀ ਘਟਨਾ ਤੋਂ ਪ੍ਰਭਾਵਤ ਹੋ ਕੇ ਲਿਖੀ ਜਾਪਦੀ ਹੈ।
2. ਸਤਿਗੁਰੂ ਨੇ ਜ਼ਫ਼ਰਨਾਮਾ ਵਿਚ ਲਿਖਿਆ :
   ਚਰਾਗ਼ਿ ਜਹਾਂ ਚੂੰ ਸ਼ੁਦ ਬੁਰਕਾ ਪੋਸ਼।
   ਸ਼ਾਹਿ ਸ਼ਬ ਬਰਾਮਦ ਹਮਾਂ ਜਲਵਾ ਜੋਸ਼॥ ੪੨॥
   (ਜਦੋਂ ਸੂਰਜ ਅਲੋਪ ਹੋ ਗਿਆ ਅਤੇ ਰਾਤ ਦਾ ਰਾਜਾ ਸ਼ਾਨ ਨਾਲ ਨਿਕਲਿਆ ਉਸ ਸਮੇਂ ਉਸ ਦਿਨ ਜੰਗ ਬੰਦ ਹੋਈ ਅਸਾਂ ਸ਼ੁਕਰ ਮਨਾਇਆ ਅਤੇ ਇਹ ਬਚਨ ਕੀਤੇ : "ਆਜ ਖ਼ਾਲਸਾ ਖ਼ਾਸ ਭਯੋ ਸਤਿਗੁਰ ਕੈ ਦਰਬਾਰ।"

ਦੀ ਤਿਆਰੀ ਕਰ ਲਈ, ਪਰ ਸ਼ਰਤ ਕਰ ਲਈ ਕਿ ਬਾਹਰ ਨਿਕਲਣ ਲੱਗਿਆਂ ਵੰਗਾਰੇ ਜ਼ਰੂਰ ਜਾਣਗੇ। ਗੁਰੂ ਜੀ ਨੇ ਕੇਵਲ ਤਿੰਨ ਸਿੰਘਾਂ ਨੂੰ ਨਾਲ ਲੈ ਜਾਣ ਦੀ ਵਿਉਂਤ ਬਣਾਈ। ਪੰਜਾਂ ਪਿਆਰਿਆਂ ਵਿਚੋਂ ਭਾਈ ਦਇਆ ਸਿੰਘ ਜੀ ਤੇ ਭਾਈ ਧਰਮ ਸਿੰਘ ਬਚੇ ਸਨ ਤੇ ਭਾਈ ਮਾਨ ਸਿੰਘ ਉਨ੍ਹਾਂ ਨਾਲ ਜਾਣ ਲਈ ਤਿਆਰ ਹੋ ਗਏ। ਗੜ੍ਹੀ ਵਿਚ ਬਾਕੀ ਕੇਵਲ ਸੱਤ ਸਿੱਖ, ਭਾਈ ਸੰਗਤ ਸਿੰਘ, ਭਾਈ ਕੇਹਰ ਸਿੰਘ, ਭਾਈ ਸੰਤੋਖ ਸਿੰਘ, ਭਾਈ ਦੇਵਾ ਸਿੰਘ, ਭਾਈ ਰਾਮ ਸਿੰਘ ਜੀ, ਭਾਈ ਜੀਵਨ ਸਿੰਘ ਤੇ ਭਾਈ ਲੱਧਾ ਸਿੰਘ ਜੀ ਹੀ ਰਹਿ ਗਏ।

ਅੱਧੀ ਰਾਤ ਤੋਂ ਕੁਝ ਸਮਾਂ ਬਾਅਦ ਗੁਰੂ ਜੀ ਨੇ ਬੁਰਜ ਉੱਪਰ ਖਲੋ ਕੇ ਨਰਸਿੰਙਾ ਵਜਾਇਆ ਤਾਂ ਕਿ ਖ਼ਬਰ ਹੋ ਜਾਏ ਕਿ ਕਿਲ੍ਹੇ ਦੇ ਅੰਦਰ ਤੋਂ ਹਮਲਾ ਹੋਣ ਵਾਲਾ ਹੈ। ਫਿਰ ਗੁਰੂ ਗੋਬਿੰਦ ਸਿੰਘ ਜੀ ਛਾਲ ਮਾਰ ਕੇ ਕਿਲ੍ਹੇ ਦੀ ਕੰਧ ਟੱਪ ਗਏ ਤੇ ਹਨੇਰੇ ਵਿਚ ਟੁਰਦੇ ਹੋਏ ਇਕ ਟਿੱਬੇ ਉੱਤੇ ਜਾ ਪੁੱਜੇ ਤੇ ਤਿੰਨ ਵਾਰ ਤਾਲੀ ਮਾਰ ਕੇ ਨਾਹਰਾ ਲਗਾਇਆ : 'ਪੀਰੇ ਹਿੰਦ ਮੇਂ ਰਵਦ।' ਮੁਗ਼ਲਾਂ ਦੇ ਕੈਂਪ ਵਿਚ ਖਲਬਲੀ ਮੱਚ ਗਈ ਕਿ ਗੁਰੂ ਜੀ ਨਿਕਲ ਗਏ। ਮਿਸ਼ਾਲਚੀ ਨੇ ਰੌਲਾ ਪਾਉਣਾ ਚਾਹਿਆ ਪਰ ਗੁਰੂ ਜੀ ਨੇ ਮਿਸ਼ਾਲਚੀ ਦਾ ਨਿਸ਼ਾਨਾ ਬੰਨ੍ਹਿਆ ਤੇ ਉਹ ਉਥੇ ਹੀ ਚਿੱਤ ਹੋ ਗਿਆ।

**ਮਾਛੀਵਾੜੇ ਵਿਚ** : ਗੁਰੂ ਜੀ ਰਾਤੋ ਰਾਤ ਹੀ ਸਫ਼ਰ ਕਰਦੇ ਸਰਘੀ ਵੇਲੇ ਖੇੜੀ ਪੁੱਜੇ। ਖੇੜੀ ਵਿਖੇ ਬਾਹਰ ਖੇਤਾਂ ਵਿਚੋਂ ਦੋ ਗੁੱਜਰਾਂ ਅਲਫੂ ਤੇ ਗਾਮੂ ਨੇ ਸਿਞਾਨ ਲਿਆ ਤੇ ਰੌਲਾ ਪਾਉਣ ਲੱਗੇ। ਗੁਰੂ ਜੀ ਨੇ ਚੁੱਪ ਰਹਿਣ ਦਾ ਇਸ਼ਾਰਾ ਕੀਤਾ ਤੇ ਮੋਹਰਾਂ ਦਿੱਤੀਆਂ। ਉਨ੍ਹਾਂ ਫੇਰ ਵੀ ਰੌਲਾ ਪਾਉਣਾ ਨਾ ਛੱਡਿਆ ਤਾਂ ਗੁਰੂ ਜੀ ਨੇ ਚਪੇੜ ਮਾਰ ਮੁਕ ਕਰ ਦਿੱਤਾ। ਆਪ ਸਾਰਾ ਦਿਨ ਟੁਰੀ ਹੀ ਗਏ ਤੇ ਮਾਛੀਵਾੜੇ ਦੇ ਜੰਗਲ ਵਿਚ ਪਹੁੰਚ ਗਏ। ਕਈ ਦਿਨਾਂ ਬਾਅਦ ਗੁਰੂ ਜੀ ਨੇ ਮੂੰਹ ਵਿਚ ਅੱਕ ਦੇ ਡੋਡੇ ਤੇ ਉਸ ਦਾ ਰਸ ਪਾਇਆ। ਫਿਰ ਆਪ ਉਥੇ ਹੀ ਬਾਗ਼ ਦੇਖ ਕੇ ਬਿਰਾਜ ਗਏ ਤੇ ਸਿਰ੍ਹਾਣੇ ਢੀਮ ਰੱਖੀ। ਪਾਣੀ ਖੂਹ ਦੀ ਟਿੰਡ ਵਿਚੋਂ ਪੀਤਾ। ਉਥੇ ਹੀ ਤਾਰਿਆਂ ਦੀ ਸੇਧ ਭਾਲ ਕਰਦੇ ਭਾਈ ਦਇਆ ਸਿੰਘ ਜੀ ਆ ਪੁੱਜੇ ਤੇ ਪਿੱਛੋਂ ਭਾਈ ਧਰਮ ਸਿੰਘ ਜੀ ਭਾਈ ਮਾਨ ਸਿੰਘ ਜੀ ਪੁੱਜ ਗਏ। ੨੧ ਦਸੰਬਰ ਦਾ ਕੀਤਾ ਹੋਇਆ ਕਮਰਕੱਸਾ ਗੁਰੂ ਗੋਬਿੰਦ ਸਿੰਘ ਜੀ ਨੇ ਤੀਜੇ ਦਿਨ ਜਾ ਕੇ ਖੋਲ੍ਹਿਆ। ਕਈ ਇੰਚ ਕਮਰਕੱਸਾ ਪੇਟ ਵਿਚ ਜਾ ਧੱਸਿਆ ਸੀ। ਮਾਲਸ਼ ਤੇ ਕਈ ਜਤਨਾਂ ਬਾਅਦ ਕਮਰਕੱਸਾ ਖੋਲ੍ਹਿਆ ਗਿਆ। ਪੈਰਾਂ ਵਿਚ ਵੀ ਛਾਲੇ ਪੈ ਗਏ ਸਨ ਪਰ ਚਿਹਰੇ 'ਤੇ ਉਹ ਹੀ ਸ਼ੁਕਰ ਦੀ ਮੁਸਕਾਨ ਸੀ।

ਉਥੇ ਗੁਰੂ ਜੀ ਦੋ ਦਿਨ ਠਹਿਰੇ। ਉਥੋਂ ਹੀ ਗੁਰੂ ਜੀ ਨੇ ਸੂਹੀਏ ਨੂੰ ਭੇਜਿਆ ਕਿ ਛੋਟੇ ਸਾਹਿਬਜ਼ਾਦਿਆਂ ਦੀ ਸੂਹ ਕੱਢ ਕੇ ਲਿਆਏ। ਨਬੀ ਖ਼ਾਨ ਤੇ ਗਨੀ ਖ਼ਾਨ[1] ਨੇ ਕੋਈ ਸੇਵਾ ਬਖ਼ਸ਼ਣ ਲਈ ਆਖਿਆ। ਸੂਹੀਆ ਵੀ ਖ਼ਬਰ ਲੈ ਆਇਆ ਕਿ

1. ਇਹ ਦੋਵੇਂ ਪਠਾਣ ਇਸ ਤੋਂ ਪਹਿਲਾਂ ਮੱਧ-ਏਸ਼ੀਆ ਵਿਚੋਂ ਘੋੜੇ ਖਰੀਦਣ ਲਈ ਗੁਰੂ ਜੀ ਦੀ ਸੇਵਾ ਵਿਚ ਸਨ।

ਛੋਟੇ ਸਾਹਿਬਜ਼ਾਦਿਆਂ ਸਰਹਿੰਦ ਦੇ ਨਵਾਬ ਨੇ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ ਹਨ। ਗੁਰੂ ਜੀ ਨੇ ਕਾਹੀ ਦੇ ਬੂਟੇ ਨੂੰ ਤੀਰ ਦੀ ਨੋਕ ਨਾਲ ਪੁੱਟ ਕੇ ਫ਼ਰਮਾਇਆ: "ਇਹ ਰਾਜ ਹੁਣ ਜੜ੍ਹੋਂ ਪੁੱਟਿਆ ਗਿਆ ਹੈ।"

**ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਜੀ ਦੀ ਸ਼ਹਾਦਤ :** ਸਰਸਾ ਨਦੀ ਤੋਂ ਵਿਛੜ ਕੇ ਮਾਤਾ ਗੁਜਰੀ ਜੀ ਦੋਵੇਂ ਛੋਟੇ ਸਾਹਿਬਜ਼ਾਦਿਆਂ ਸਮੇਤ ਗੰਗੂ ਬ੍ਰਹਿਮਣ ਨਾਲ ਚਲੇ ਗਏ। ਗੰਗੂ ਬ੍ਰਹਿਮਣ ਉਨ੍ਹਾਂ ਨੂੰ ਆਪਣੇ ਘਰ ਖੇੜੀ[1] ਲੈ ਗਿਆ। ਮਾਤਾ ਗੁਜਰੀ ਕੋਲ ਕੀਮਤੀ ਸਾਮਾਨ ਦੇਖ ਕੇ ਅਤੇ ਇਨਾਮ ਦੇ ਲਾਲਚ ਕਾਰਨ ਉਸ ਕੋਤਵਾਲ ਨੂੰ ਜਾ ਖ਼ਬਰ ਦਿੱਤੀ। ਸਾਹਿਬਜ਼ਾਦਿਆਂ ਨੂੰ ਮਾਤਾ ਗੁਜਰੀ ਸਮੇਤ ਗ੍ਰਿਫ਼ਤਾਰ ਕਰ ਕੇ ਬਸੀ ਦੇ ਥਾਣੇ ਲਿਜਾਇਆ ਗਿਆ ਤੇ ਉਥੇ ਠੰਢੇ ਬੁਰਜ ਵਿਚ ਕੈਦ ਕਰ ਦਿੱਤਾ ਗਿਆ। ਸਖ਼ਤ ਸਰਦੀਆਂ ਦੇ ਬਾਵਜੂਦ ਸਾਹਿਬਜ਼ਾਦੇ ਚੜ੍ਹਦੀ ਕਲਾ ਵਿਚ ਰਹੇ। ਮਾਤਾ ਜੀ ਆਉਣ ਵਾਲੇ ਸਮੇਂ ਨੂੰ ਵਿਚਾਰ ਕੇ ਸਾਹਿਬਜ਼ਾਦਿਆਂ ਦਾ ਉਤਸ਼ਾਹ ਦੇਖ-ਦੇਖ ਖੁਸ਼ ਹੁੰਦੇ ਰਹੇ।[2]

ਦੂਸਰੇ ਦਿਨ ਸਾਹਿਬਜ਼ਾਦਿਆਂ ਨੂੰ ਵਜ਼ੀਰ ਖ਼ਾਨ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਉਨ੍ਹਾਂ ਕਰਮਚਾਰੀਆਂ ਕੋਸ਼ਿਸ਼ ਕੀਤੀ ਕਿ ਬੱਚਿਆਂ ਨੂੰ ਭੈ-ਭੀਤ ਕੀਤਾ ਜਾਏ ਤੇ ਸਿਰ ਨਿਵਾਉਣ ਲਈ ਕੋਈ ਉਪਰਾਲਾ ਜਾਂ ਵਿਉਂਤ ਬਣਾਈ ਜਾਏ; ਇਹ ਬੱਚੇ ਹੋਣ ਕਾਰਨ ਸਹਿਮ ਜਾਣਗੇ ਤੇ ਦੂਜੇ ਇਤਿਹਾਸਾਂ ਵਿਚ ਲਿਖਿਆ ਜਾਏਗਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਬੱਚਿਆਂ ਨੇ ਸਿਰ ਨਿਵਾਇਆ ਹੈ। ਇਸ ਲਈ ਕਰਮਚਾਰੀਆਂ ਨੇ ਕਚਹਿਰੀ ਦਾ ਵੱਡਾ ਦਰਵਾਜ਼ਾ ਬੰਦ ਕਰ ਦਿੱਤਾ ਅਤੇ ਛੋਟਾ ਖੁੱਲ੍ਹਾ ਰੱਖਿਆ। ਸਾਹਿਬਜ਼ਾਦਿਆਂ ਨੇ ਵੱਡਾ ਦਰ ਬੰਦ ਦੇਖ ਸਾਜ਼ਸ਼ ਸਮਝ ਲਈ ਅਤੇ ਪਹਿਲਾਂ ਆਪਣੇ ਚਰਨ ਅੱਗੇ ਕੀਤੇ ਤੇ ਫਿਰ ਸੀਸ ਅੰਦਰ ਲੈ ਗਏ। ਅੰਦਰ ਜਾਂਦਿਆਂ ਹੀ ਸਾਹਿਬਜ਼ਾਦਿਆਂ ਨੇ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" ਗਜਾਈ। ਸਾਹਿਬਜ਼ਾਦਿਆਂ ਦੇ ਸਿਰ ਕੀ ਨਿਵਾ ਸਕਦੇ ਸਨ! ਸਗੋਂ ਉਨ੍ਹਾਂ (ਹਾਕਮਾਂ) ਨੇ ਆਪਣੇ ਸਿਰ ਝੁਕਾ ਲਏ।

*ਕਥਾ ਗੁਰੂ ਕੇ ਸੁਤਨ* ਵਿਚ ਲਿਖਿਆ ਹੈ ਕਿ ਕਿਤਨੀ ਹੀ ਕੋਸ਼ਿਸ਼ ਕੀਤੀ ਗਈ ਕਿ ਸਾਹਿਬਜ਼ਾਦੇ ਸਿਰ ਝੁਕਾਉਣ ਪਰ ਉਹ ਪਿੱਠ ਕਰਕੇ ਖੜ੍ਹੇ ਹੋ ਜਾਂਦੇ :

"ਨਹਿ ਜਬ ਮਸਤਕ ਸਨਮੁੱਖ ਟੇਕਹਿ।
ਸੀਸ ਉਲਟ ਮੁੜ ਪਾਛੇ ਪੇਖਹਿ।
ਬਹੁਰੋ ਕਹੀ ਦੁਸ਼ਟ ਵਹ ਬਾਨੀ।
ਦੇਖੋ ਬਾਲਕ ਯਹਿ ਅਭਿਮਾਨੀ।"

---

1. ਖੇੜੀ ਪਿੰਡ ਦਾ ਨਾਮ ਅੱਜਕਲ੍ਹ ਸਹੇੜੀ ਹੈ, ਇਹ ਮੋਰਿੰਡਾ ਸਟੇਸ਼ਨ ਤੋਂ ੨ ਕੁ ਮੀਲ ਦੀ ਦੂਰੀ ਉੱਤੇ ਹੈ। ਇਸ ਪਿੰਡ ਨੂੰ ਇਤਨਾ ਮਾੜਾ ਗਿਣਦੇ ਸਨ ਕਿ ਲੋਕੀਂ ਇਸ ਪਿੰਡ ਦਾ ਨਾਮ ਆਪਣੇ ਮੂੰਹ ਉੱਤੇ ਨਹੀਂ ਲਿਆਉਂਦੇ। ਸਹੇੜੀ ਉਖੇੜੀ ਕਹਿੰਦੇ ਸਨ ਅਤੇ ਪਿੱਛੋਂ ਨਿਰੋਲ ਖੇੜੀ ਰਹਿ ਗਿਆ।
2. ਸਾਹਿਬਜ਼ਾਦਿਆਂ ਨੇ ਮਾਤਾ ਜੀ ਨੂੰ ਕਿਹਾ ਸੀ :
ਧਨ ਭਾਗ ਹਮਰੇ ਹੈ ਮਾਈ। ਧਰਮ ਹੇਤ ਤਨ ਜੇ ਕਰ ਜਾਈ।

*ਮਹਿਮਾ ਪ੍ਰਕਾਸ਼* ਨੇ ਵੀ ਜ਼ਿਕਰ ਕੀਤਾ ਹੈ ਕਿ ਸੁੱਚਾਨੰਦ ਨੇ ਕਿਹਾ ਕਿ ਇਹ ਸ਼ੇਰ ਕੇ ਬੱਚੇ ਹੈਂ ਜਦ ਸਿਆਨੇ ਹੋਇੰਗੇ ਤਦ ਇਹ ਭੀ ਤੂਫਾਨ ਉਠਾਵੈਂਗੇ ਅਤੇ ਇਨ੍ਹਾਂ ਸੋ ਸਲਾਮ ਕਰਵਾਈ ਤੋ ਇਹ ਨ ਕਰੇਂਗੇ। ਤਦ ਸਲਾਮ ਕਰਨ ਲਈ ਕਿਹਾ। ਤਬ ਸਾਹਿਬਜ਼ਾਦਿਆਂ ਬਚਨ ਕੀਆ :

'ਜੋ ਹਮ ਨੇ ਸਚੇ ਪਾਤਸ਼ਾਹ ਕੋ ਸਲਾਮ ਕੀਆ ਹੈ
ਅਉਰ ਕੋ ਸਲਾਮ ਨਾਹੀ ਕਰਦੇ।'

ਵਜ਼ੀਰ ਖ਼ਾਨ ਨੇ ਸਾਹਿਬਜ਼ਾਦਿਆਂ ਨੂੰ ਲਾਲਚ ਦਿੱਤੇ ਅਤੇ ਇਸਲਾਮ ਕਬੂਲ ਕਰਨ ਲਈ ਕਿਹਾ। ਸਾਹਿਬਜ਼ਾਦਿਆਂ ਨੇ ਇਸਲਾਮ ਕਬੂਲ ਕਰਨ ਤੋਂ ਗੱਜ ਕੇ ਇਨਕਾਰ ਕੀਤਾ। ਖ਼ਾਨ ਨੇ ਫ਼ਤਵਾ ਦੇਣ ਲਈ ਕਾਜ਼ੀ ਨੂੰ ਪੁੱਛਿਆ। ਕਾਜ਼ੀ ਨੇ ਫ਼ਤਵਾ ਦਿੱਤਾ ਕਿ ਇਨ੍ਹਾਂ ਦੀ ਉਮਰ ਛੋਟੀ ਹੈ ਅਤੇ ਕੁਰਾਨ ਮਜੀਦ ਵਿਚ ਬੱਚਿਆਂ ਨੂੰ ਮਾਰਨਾ ਨਹੀਂ ਲਿਖਿਆ, ਸੋ ਛੱਡ ਦਿੱਤਾ ਜਾਏ। ਵਜ਼ੀਰ ਖ਼ਾਨ ਨੇ ਛੱਡ ਦੇਣ ਦਾ ਹੁਕਮ ਦਿੱਤਾ। ਉਸੇ ਵੇਲੇ ਆਪਣੀ ਵਫ਼ਾਦਾਰੀ ਦਾ ਸਬੂਤ ਦੇਣ ਲਈ ਸੁੱਚਾ ਨੰਦ ਉਠਿਆ। ਉਸ ਪੁੱਛਿਆ, "ਬੱਚਿਓ, ਤੁਹਾਨੂੰ ਛੱਡ ਦਿੱਤਾ ਗਿਆ ਹੈ ਹੁਣ ਤੁਸੀਂ ਕਿੱਥੇ ਜਾਓਗੇ?" ਵੱਡਾ ਬੋਲਿਆ[1] : "ਜਾਣਾ ਕਿੱਥੇ ਹੈ, ਜੰਗਲਾਂ ਵਿਚ ਜਾਵਾਂਗੇ, ਸਿੱਖਾਂ ਨੂੰ ਇਕੱਠੇ ਕਰਾਂਗੇ, ਤੁਹਾਡੇ ਖਿਲਾਫ਼ ਆ ਕੇ ਲੜਾਂਗੇ।" ਸੁੱਚਾ ਨੰਦ ਨੇ ਕਿਹਾ: ਤੁਹਾਨੂੰ ਪਤਾ ਹੈ ਨਾ, ਤੁਹਾਡਾ ਪਿਤਾ ਗੁਰੂ ਗੋਬਿੰਦ ਸਿੰਘ ਸ਼ਹੀਦ ਹੋ ਗਿਆ ਹੈ।[2] ਤੁਸੀਂ ਲੜੋਗੇ, ਪਕੜੇ ਜਾਓਗੇ, ਫਿਰ ਇਥੇ ਆਓਗੇ, ਸਾਡੇ ਕੁਰਾਨ ਵਿਚ ਲਿਖਿਆ ਨਹੀਂ ਤੁਹਾਨੂੰ ਮਾਰਨਾ, ਤੁਹਾਨੂੰ ਛੱਡ ਦਿਆਂਗੇ, ਫਿਰ ਕਿੱਥੇ ਜਾਓਗੇ?" ਫੇਰ ਬਾਬਾ ਜ਼ੋਰਾਵਰ ਸਿੰਘ ਗੱਜ ਕੇ ਬੋਲੇ : "ਫਿਰ ਸਿੰਘਾਂ ਨੂੰ ਇਕੱਠੇ ਕਰ ਕੇ ਲੜਾਂਗੇ।" ਸੁੱਚਾ ਨੰਦ ਨੇ ਕਿਹਾ, "ਫਿਰ ਪਕੜੇ ਜਾਓਗੇ, ਫਿਰ ਛੱਡ ਦਿਆਂਗੇ।" ਹੁਣ ਦੋਵੇਂ ਬੋਲੇ, "ਸੁਣ ਲੈ ਕੰਨ ਖੋਲ੍ਹ ਕੇ, ਜਦ ਤਕ ਅਸੀਂ ਜੁਆਨ ਨਹੀਂ ਹੋ ਜਾਂਦੇ ਜਾਂ ਤੇਰਾ ਰਾਜ ਖ਼ਤਮ ਨਹੀਂ ਹੋ ਜਾਂਦਾ ਅਸੀਂ ਲੜਦੇ ਹੀ ਜਾਵਾਂਗੇ।" "ਸੁਣੋ, ਸੱਪ ਦੇ ਬੱਚੇ ਕੀ ਕਹਿ ਰਹੇ ਹਨ!" ਸੁੱਚਾ ਨੰਦ ਨੇ ਉਸ ਵੇਲੇ ਕਿਹਾ।[3] *ਕਥਾ ਗੁਰੂ ਜੀ ਦੇ ਸੁਤਨ* ਕੀ

1. ਬਾਬਾ ਜ਼ੋਰਾਵਰ ਸਿੰਘ ਜੀ।
2. ਭਾਈ ਸੰਗਤ ਸਿੰਘ ਜੀ ਦੀ ਸ਼ਹਾਦਤ ਨੂੰ ਕੁਝ ਦਿਨ ਇਹ ਹੀ ਸਮਝਿਆ ਜਾਂਦਾ ਰਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਸ਼ਹੀਦ ਹੋ ਗਏ ਹਨ।
3. ਸੁੱਚਾ ਨੰਦ ਨੇ ਫ਼ਰਦੋਸੀ ਦਾ ਇਕ ਸ਼ਿਅਰ ਵੀ ਆਪਣੀ ਦਲੀਲ ਦੀ ਪੁਸ਼ਟੀ ਵਿਚ ਪੜ੍ਹਿਆ। ਸ਼ਿਅਰ ਦੇ ਲਫ਼ਜ਼ ਸਨ :
"ਉਫਈ ਰਾ ਕੁਸ਼ਤਨ ਵ ਬਚਾ ਅਸ਼ ਰਾ ਸਗਾ ਦਾਸ਼ਤਨ।
ਕਾਰ ਖਿਰਦ ਮੰਦਾਂ ਨੇਸਤ, ਗੁਰਗਜ਼ਾਦਾ ਗੁਰਗ ਸ਼ਵਦ।"
ਭਾਵ : ਸੱਪ ਨੂੰ ਮਾਰਨਾ ਤੇ ਉਸ ਦੇ ਬੱਚੇ ਨੂੰ ਪਾਲਣਾ ਸਿਆਣਪ ਨਹੀਂ। ਇਹ ਸੱਚ ਜਾਣੋ ਕਿ ਭੇੜੀਏ ਦਾ ਬੱਚਾ ਭੇੜੀਆ ਹੀ ਹੁੰਦਾ ਹੈ।
ਸਾਹਿਬਜ਼ਾਦਿਆਂ ਇਹ ਸੁਣ ਕੇ ਕਿਹਾ ਸੀ :
ਹਮਰੋ ਬੰਸ ਰੀਤ ਇਮ ਆਈ
ਸੀਸ ਦੇਤ ਪਰ ਧਰਮ ਨ ਜਾਈ। (ਪੰਥ ਪ੍ਰਕਾਸ਼)

ਕ੍ਰਿਤ *ਭਾਈ ਦੁਨਾ ਸਿੰਘ ਹੰਡੂਰੀਆ* ਨੇ ਲਿਖਿਆ ਹੈ ਕਿ ਸੁੱਚਾ ਨੰਦ ਨੇ ਵਜ਼ੀਰ ਖ਼ਾਨ ਨੂੰ ਕਿਹਾ :

ਨੀਕੇ ਬਾਲਕ ਤੁਮ ਮਤ ਜਾਨਹੁ।
ਨਾਗਹੁ ਕੇ ਇਹ ਪੁਤ ਬਖ਼ਾਨਉ।
ਤੁਮਰੇ ਹਾਥ ਆਜ ਯਹਿ ਆਏ।
ਕਰਹੁ ਅਬੈ ਆਪਨੇ ਮਨ ਭਾਏ। ੨੨।

ਕਾਜ਼ੀ ਨੇ ਫਤਵਾ ਦਿੱਤਾ ਕਿ ਇਹ ਕਸੂਰਵਾਰ ਹਨ। ਇਨ੍ਹਾਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤਾ ਜਾਏ। ਵਜ਼ੀਰ ਖ਼ਾਨ ਨੇ ਦੋਵੇਂ ਸਾਹਿਬਜ਼ਾਦੇ ਮਲੇਰਕੋਟਲੇ ਦੇ ਸ਼ੇਰ ਮੁਹੰਮਦ ਨੂੰ ਦੇਣ ਲਈ ਕਿਹਾ ਤੇ ਉਨ੍ਹਾਂ ਕੋਲੋਂ ਆਪਣੇ ਭਰਾ ਤੇ ਭਤੀਜੇ ਦਾ ਬਦਲਾ ਲੈਣ ਦੀ ਗੱਲ ਵੀ ਕਹੀ। ਸ਼ੇਰ ਮੁਹੰਮਦ ਖ਼ਾਨ ਨੇ ਆਖਿਆ ਕਿ ਜੇ ਗੁਰੂ ਗੋਬਿੰਦ ਸਿੰਘ ਮਿਲ ਜਾਂਦੇ ਤਾਂ ਜੰਗ ਵਿਚ ਸਿੱਝ ਲੈਂਦਾ। ਇਨ੍ਹਾਂ ਮਾਸੂਮ ਉੱਤੇ ਹੱਥ ਉਠਾਣੇ ਕਾਇਰਤਾ ਹੈ, ਬਹਾਦਰੀ ਨਹੀਂ। ਇਹ ਸੀ ਆਹ ਦਾ ਨਾਅਰਾ ਜੋ ਮਲੇਰਕੋਟਲੇ ਦੇ ਨਵਾਬ ਨੇ ਮਾਰਿਆ ਪਰ ਤੁਅੱਸਬ ਵਿਚ ਅੰਨ੍ਹੇ ਹੋਇਆਂ ਨੇ ਇਕ ਨਾ ਸੁਣੀ।

ਹੁਣ ਅਜੀਬ ਖੇਡ ਇਹ ਬਣੀ ਕਿ ਨੀਹਾਂ ਵਿਚ ਚਿਣਨ ਵਾਲਾ ਕੋਈ ਨ ਮਿਲੇ। ਅਗਲੇ ਦਿਨ ੨੬ ਦਸੰਬਰ ੧੭੦੪ ਨੂੰ ਸਾਹਿਬਜ਼ਾਦਿਆਂ ਨੂੰ ਫਿਰ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਮਾਤਾ ਗੁਜਰੀ ਜੀ ਸਾਰੀ ਰਾਤ ਸਿੱਖਿਆ ਤੇ ਧਰਮ ਉੱਤੇ ਦ੍ਰਿੜ੍ਹ ਰਹਿਣ ਦੀਆਂ ਸਾਖੀਆਂ ਸੁਣਾਂਦੇ ਰਹੇ।

ਸਮਾਣਾ ਦੇ ਰਹਿਣ ਵਾਲੇ ਸ਼ਿਸ਼ਾਲ ਬੇਗ ਤੇ ਵਿਸ਼ਾਲ ਬੇਗ ਜੋ ਦਿੱਲੀ ਦੇ ਸਰਕਾਰੀ ਜਲਾਦ ਸਨ, ਦਾ ਮੁਕੱਦਮਾ ਸਰਹੰਦ ਦੀ ਕਚਹਿਰੀ ਵਿਚ ਪੇਸ਼ ਸੀ। ਉਹ ਆਪਣੀ ਪੇਸ਼ੀ ਉੱਤੇ ਆਏ ਹੋਏ ਸਨ। ਉਨ੍ਹਾਂ ਨੇ ਆਖਿਆ ਕਿ ਅਸੀਂ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਦੇਂਦੇ ਹਾਂ ਜੇ ਉਨ੍ਹਾਂ ਦੇ ਮੁਕੱਦਮੇ ਦਾ ਫ਼ੈਸਲਾ ਹੱਕ ਵਿਚ ਕਰ ਦਿੱਤਾ ਜਾਏ। ਵਜ਼ੀਰ ਖ਼ਾਨ ਨੇ ਫ਼ੈਸਲਾ ਸੁਣਾ ਕੇ ਬੱਚੇ ਜਲਾਦਾਂ ਦੇ ਹਵਾਲੇ ਕਰ ਦਿੱਤੇ। ਨੀਹਾਂ ਵਿਚ ਚਿਣਨੇ ਆਰੰਭ ਕਰ ਦਿੱਤੇ ਗਏ। ਪਰ ਧੰਨ ਸਨ ਉਨ੍ਹਾਂ ਦੇ ਜਿਗਰੇ ਕਿ ਉਹ ਹਸੂੰ-ਹਸੂੰ ਧਰਮ ਤੋਂ ਵਾਰਨੇ ਜਾ ਰਹੇ ਸਨ। *ਗਿਆਨੀ ਗਿਆਨ ਸਿੰਘ ਜੀ* ਦੇ ਕਥਨ ਅਨੁਸਾਰ ਨੀਹਾਂ ਵਿਚ ਚਿਣੇ ਜਾਣ ਵੇਲੇ ਗੱਲਾਂ ਕਰ ਰਹੇ ਸਨ। ਵੱਡਾ ਛੋਟੇ ਨੂੰ ਆਖ ਰਿਹਾ ਸੀ : "ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਹਾਂ ਨ!!", ਤੇ ਛੋਟਾ ਵੱਡੇ ਨੂੰ ਆਖ ਕਹਿੰਦਾ ਸੀ, "ਅਸੀਂ ਗੁਰੂ ਤੇਗ਼ ਬਹਾਦਰ ਦੇ ਪੋਤਰੇ ਹਾਂ ਨ!" ਇੱਟ ਇੱਟ ਲਗਦੀ ਸੀ ਅਤੇ ਉਹ ਇਕ ਦੂਜੇ ਨੂੰ ਕਹਿੰਦੇ ਕਿ ਜੇ ਉਹ ਧਰਮ ਤੋਂ ਡੋਲੇ ਤਾਂ :

'ਦਸ ਪਾਤਸ਼ਾਹੀ ਹੋਵੈ ਹਾਨ।'
ਸੀਸ ਜੁ ਦੇਨੇ ਹੈ ਸਹੀ, ਇਹ ਨ ਮਾਨੋ ਬਾਤ।

**ਧਰਮ ਜਾਇ ਤਬ ਕਉਨ ਗਤਿ, ਇਹ ਪ੍ਰਗਟ ਬਿਖਿਆਤ।**

ਉਹ ਦ੍ਰਿੜ੍ਹ ਰਹੇ। ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਨੇ ਸਬਰ ਦੀ ਹੱਦ ਦਿਖਾਈ। ਜਦ ਨੀਂਹਾਂ ਛਾਤੀ ਤਕ ਪੁੱਜੀਆਂ ਤਾਂ ਦੋਵੇਂ ਬੇਹੋਸ਼ ਹੋ ਗਏ ਤੇ ਦੀਵਾਰ ਡਿੱਗ ਪਈ। ਮਾਸੂਮਾਂ ਨੂੰ ਫਿਰ ਵਾਪਸ ਠੰਢੇ ਬੁਰਜ ਵਿਚ ਭੇਜ ਦਿੱਤਾ ਗਿਆ। ਰਾਤ ਨੂੰ ਤ੍ਰਿਉੜ ਤੇ ਮਮੀਰਾ ਪਿਆਲਿਆ ਗਿਆ ਤਾਂ ਕਿ ਹੋਸ਼ ਵਿਚ ਆ ਜਾਣ ਤੇ ਤੀਜੇ ਦਿਨ ਸਵੇਰੇ ਤਸੀਹੇ ਦੇ-ਦੇ ਕੇ ਸ਼ਹੀਦ ਕੀਤੇ ਜਾਣ। ੨੭ ਦਸੰਬਰ ੧੭੦੪ ਈਸਵੀ ਸਵੇਰੇ ਤਸੀਹੇ ਦੇ ਦੇ ਕੇ ਸ਼ਹੀਦ ਕਰ ਦਿੱਤੇ ਗਏ। ਉਨ੍ਹਾਂ ਦਾ ਸਸਕਾਰ ਟੋਡਰ ਮੱਲ ਨਾਮ ਦੇ ਇਕ ਜੌਹਰੀ ਨੇ ਕਾਫ਼ੀ ਰੁਪਿਆ ਦੇ ਕੇ ਕੀਤਾ।

**ਧੰਨ ਧੰਨ ਗੁਰਦੇਵ ਸੁਤ, ਤਨ ਕੋ ਲੋਭ ਨ ਕੀਨ।**
**ਧਰਮ ਰਾਖ ਕਲ ਸੋ ਗਏ, ਦਾਦੇ ਸੋ ਜਸ ਲੀਨ। ੭੦। ੫੪੬।**

(ਸ੍ਰੀ ਗੁਰੂ ਸੋਭਾ)

**ਯਾਰੜੇ ਦਾ ਸੱਥਰ ਚੰਗੇਰਾ** : ਇਹ ਦਿਲ-ਤੋੜਵੀਂ ਘਟਨਾ ਸੁਣ ਕੇ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਅੱਥਰੂ ਤਕ ਨਾ ਵਗਾਇਆ, ਸਗੋਂ ਉਸ ਮਾਲਕ ਦਾ ਸ਼ੁਕਰ ਕੀਤਾ ਅਤੇ ਸੰਸਾਰ-ਪ੍ਰਸਿੱਧ ਮਹਾਨ ਖ਼ਿਆਲ ਉਚਾਰਿਆ :

**"ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।**
**ਤੁਧੁ ਬਿਨ ਰੋਗ ਰਜਾਈਆਂ ਦਾ ਓਢਨ, ਨਾਗ ਨਿਵਾਸਾਂ ਦੇ ਰਹਿਣਾ।**
**ਸੂਲ ਸੁਰਾਹੀ ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ।**
**ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦੇ ਰਹਿਣਾ।"**

ਇਕ ਕਥਨ ਅਨੁਸਾਰ ਕਈ ਦਿਨ ਗੁਰੂ ਜੀ ਨੇ ਅੱਕ ਦੇ ਪੱਤੇ ਖਾ ਕੇ ਗੁਜ਼ਾਰਾ ਕੀਤਾ। ਭੁੰਜੇ ਢੀਮਾਂ ਦਾ ਸਿਰਹਾਣਾ ਬਣਾ ਕੇ ਰਾਤਾਂ ਗੁਜ਼ਾਰੀਆਂ।

**ਫ਼ਤਹਿ ਨਾਮਾ ਲਿਖਣਾ** : ਗੁਰੂ ਜੀ ਨੇ ਉਥੋਂ ਹੀ ਔਰੰਗਜ਼ੇਬ ਨੂੰ ਉਸ ਦੀ ਪਹਿਲੀ ਆਈ ਚਿੱਠੀ ਦਾ ਜੁਆਬ ਲਿਖਿਆ। ਭਾਈ ਦਇਆ ਸਿੰਘ ਜੀ ਨੂੰ ਚਿੱਠੀ ਦਿੱਤੀ ਗਈ ਕਿ ਉਹ ਔਰੰਗਜ਼ੇਬ ਨੂੰ ਪਹੁੰਚਾਣ। ਨਬੀ ਖ਼ਾਨ ਤੇ ਗਨੀ ਖ਼ਾਨ ਨੇ ਵੀ ਸਹਾਇਤਾ ਕੀਤੀ। ਉਸ ਚਿੱਠੀ ਦੀ ਅਸਲ ਤਾਂ ਨਹੀਂ ਮਿਲਦੀ ਪਰ ਉਸ ਭਾਵ ਦੀ ਚਿੱਠੀ ਬਾਬਾ ਸੁਮੇਰ ਸਿੰਘ ਜੀ ਨੇ ਆਪਣੀ ਯਾਦ ਵਿਚੋਂ ਸੁਣਾਈ ਸੀ। ਉਸ ਚਿੱਠੀ ਵਿਚ ਔਰੰਗਜ਼ੇਬ ਨੂੰ ਉਸ ਦੀਆਂ ਫ਼ਰੇਬਕਾਰੀਆਂ ਦਾ ਗਿਆਨ ਕਰਾਇਆ ਹੈ। ਗੁਰੂ ਜੀ ਨੇ ਲਿਖਿਆ :

ਔਰੰਗਜ਼ੇਬ ਨਾਂ ਤੈਨੂੰ ਨਹੀਂ ਢੁੱਕਦਾ।[1] ਕਿਉਂਕਿ ਤਖ਼ਤ ਉੱਤੇ ਬੈਠਣ ਵਾਲਿਆਂ ਨੂੰ ਫ਼ਰੇਬ ਨਹੀਂ ਫੱਬਦਾ। ਤੇਰੀ ਤਸੱਲੀ ਮਣਕਿਆਂ ਤੇ ਧਾਗੇ ਤੋਂ ਵੱਧ ਕੋਈ ਹੈਸੀਅਤ ਨਹੀਂ ਰੱਖਦੀ ਕਿਉਂਕਿ ਤੂੰ ਮਣਕਿਆਂ ਨੂੰ ਦਾਣਾ ਤੇ ਧਾਗੇ ਨੂੰ ਜਾਲ ਬਣਾਇਆ ਹੋਇਆ ਹੈ। ਆਪਣੀ ਭੈੜੀ ਕਰਤੂਤ ਨਾਲ ਤੂੰ ਆਪਣੇ ਪਿਤਾ ਦੀ ਮਿੱਟੀ ਨੂੰ ਆਪਣੇ

---

1. ਨ ਜ਼ੇਬਦ ਤੁਰਾ ਨਾਮੇ ਔਰੰਗਜ਼ੇਬ।
ਕਿ ਔਰੰਗਜ਼ੇਬਾਂ ਨੇ ਆਯਦ ਫ਼ਰੇਬ।

ਭਰਾ ਦੇ ਖ਼ੂਨ ਨਾਲ ਗੁੰਨ੍ਹਿਆ ਹੈ। ਤੈਨੂੰ ਮਾਣ ਆਪਣੇ ਰਾਜ ਉੱਤੇ ਹੈ ਤੇ ਮੈਨੂੰ ਆਪਣੇ ਕਰਤਾਰ ਉੱਤੇ ਹੈ। ਕੀ ਹੋਇਆ ਜੇ ਗਿੱਦੜ ਨੇ ਆਪਣੀ ਚਲਾਕੀ ਤੇ ਧੋਖੇ ਨਾਲ ਸ਼ੇਰ ਦੇ ਦੋ ਬੱਚਿਆਂ ਨੂੰ ਮਾਰ ਦਿੱਤਾ ਹੈ?[1] ਅਜੇ ਬਿਫਰਿਆ ਹੋਇਆ ਸ਼ੇਰ ਜ਼ਿੰਦਾ ਹੈ ਆਪੇ ਤੇਰੇ ਕੋਲੋਂ ਬਦਲਾ ਲੈ ਲਵੇਗਾ।[2] ਮੈਨੂੰ ਤੇਰੀਆਂ ਕਸਮਾਂ ਉੱਤੇ ਕੋਈ ਇਤਬਾਰ ਨਹੀਂ ਇਸ ਲਈ ਤਲਵਾਰ ਨੂੰ ਵਰਤਣ ਦੇ ਸਿਵਾ ਮੇਰੇ ਕੋਲ ਕੋਈ ਚਾਰਾ ਨਹੀਂ। ਜੇ ਤੂੰ ਤਜਰਬੇਕਾਰ ਬਘਿਆੜ ਹੈਂ ਤਾਂ ਮੈਂ ਵੀ ਇਧਰੋਂ ਉਧਰੋਂ ਸ਼ੇਰ ਛੱਡ ਸਕਦਾ ਹਾਂ"[3] ਫਿਰ ਅੰਤ ਵਿਚ ਗੁਰੂ ਨੇ ਵੰਗਾਰ ਪਾਈ ਕਿ ਜੇ ਅਜੇ ਵੀ ਤੇਰੀ ਲੜਨ ਦੀ ਇੱਛਾ ਹੈ ਤਾਂ ਮੈਦਾਨ ਵਿਚ ਆ। ਦੋਵੇਂ ਮੁਕਾਬਲਾ ਕਰ ਲਵਾਂਗੇ। "ਤੂੰ ਨਾਜ਼ ਨਿਆਮਤ ਵਿਚ ਪਲਦਾ ਰਿਹਾ ਹੈਂ ਅਤੇ ਅਜੇ ਤਕ ਤੈਨੂੰ ਕੋਈ ਜੰਗੀ ਜਵਾਨ ਨਹੀਂ ਟੱਕਰਿਆ"[4], ਆਖ਼ਰ ਵਿਚ ਗੁਰੂ ਜੀ ਨੇ ਆਖਿਆ। ਇਸ ਫ਼ਤਹਿਨਾਮੇ ਦੇ ਸਾਢੇ ਤੇਈ ਸ਼ੇਅਰ ਹੀ ਮਿਲੇ ਹਨ।

**ਉੱਚ ਦੇ ਪੀਰ** : ਮਾਛੀਵਾੜੇ ਤੋਂ ਗੁਰੂ ਗੋਬਿੰਦ ਸਿੰਘ ਜੀ ਲੱਲੀ, ਕਟਾਣੀ, ਰਾਮਪੁਰ, ਕਨੇਚ, ਆਲਿਮਗੀਰ, ਜੋਧਾਂ, ਮੋਹੀ, ਹੇਹਰਾਂ, ਲੰਮੇ ਜੱਟਪੁਰੇ ਅੱਪੜੇ। ਰਾਇ ਕਲ੍ਹਾ ਕੋਲੋਂ ਨਬੀ ਖ਼ਾਨ ਤੇ ਗਨੀ ਖ਼ਾਨ ਨੂੰ ਪਤਾ ਲੱਗਾ ਕਿ ਮੁਗ਼ਲਾਂ ਦੀਆਂ ਸ਼ਾਹੀ ਫ਼ੌਜਾਂ ਗੁਰੂ ਜੀ ਦੇ ਪਿੱਛੇ ਲੱਗੀਆਂ ਹੋਈਆਂ ਹਨ। ਉਨ੍ਹਾਂ ਦੋਹਵੇਂ ਭਰਾਵਾਂ ਨੇ ਗੁਰੂ ਜੀ ਨੂੰ 'ਉੱਚ ਦਾ ਪੀਰ' ਦੱਸਿਆ ਤੇ ਕਈ ਮੁਸ਼ਕਲਾਂ ਨੂੰ ਚੀਰਦੇ ਜੱਟਪੁਰੇ ਪਹੁੰਚ ਗਏ। ਜੱਟਪੁਰੇ ਹੀ ਰਾਇ ਕਲ੍ਹਾ ਮਿਲਿਆ। ਉਸ ਆਪਣੀ ਸੇਵਾ ਗੁਰੂ ਜੀ ਦੇ ਹਵਾਲੇ ਕੀਤੀ।

**ਦੀਨਾ ਪਿੰਡ ਵਿਚ** : ਰਾਇ ਕਲ੍ਹਾ ਕੋਲ ਕੁਝ ਦਿਨ ਰੁਕ ਕੇ ਗੁਰੂ ਜੀ ਸਲਿਆਣੀ, ਚਕਰ, ਤਖ਼ਤੂਪੁਰਾ ਤੇ ਜਮਸ਼ੇਰ ਪਿੰਡਾਂ ਵਿਚੋਂ ਹੁੰਦੇ ਰਾਇਜੋਧ ਦੇ ਪੋਤਰੇ ਸ਼ਮੀਰ ਪਾਸ ਜਾ ਪੁੱਜੇ। ਦੀਨੇ ਪਿੰਡ ਆਪ ਜੀ ਦਾ ਟਿਕਾਣਾ ਭਾਈ ਸਰਸੇ ਤ੍ਰਿਖਾਣ ਦੇ ਚੁਬਾਰੇ ਵਿਚ ਕਰਾਇਆ ਗਿਆ। ਦੀਨਾ ਪਿੰਡ ਵਿਚ ਤਿੰਨ ਭਰਾਵਾਂ ਸ਼ਮੀਰਾ, ਲਖਮੀਰਾ ਅਤੇ ਤਖ਼ਤ ਮੱਲ ਨੇ ਗੁਰੂ ਜੀ ਦੀ ਚੰਗੀ ਆਉ-ਭਗਤ ਕੀਤੀ। ਸਰਹਿੰਦ ਦੇ ਨਵਾਬ ਨੇ ਧਮਕੀਆਂ ਵੀ ਦਿੱਤੀਆਂ ਅਤੇ ਲਿਖਿਆ : 'ਤੁਸੀਂ ਪਰਜਾ ਤੇ ਗੁਰੂ ਬਾਦਸ਼ਾਹ (ਹਜ਼ਰਤ) ਦੇ ਵੈਰੀ ਹੋ। ਉਸ (ਗੁਰੂ ਗੋਬਿੰਦ ਸਿੰਘ) ਨੂੰ ਬੰਨ੍ਹ ਕੇ ਸਰਹਿੰਦ ਪਹੁੰਚਾ

---

1. ਚਿ ਸ਼ੁਦ ਗਰ ਸ਼ਿਗਾਲੇ ਜ਼ਿ ਮਕਰੋ ਰਿਆ।
   ਹਮੀਂ ਕੁਸ਼ਤ ਦੋ ਬੱਚਾ ਏ ਸ਼ੇਰ ਰਾ।
2. ਚੂੰ ਸ਼ੇਰ ਯਿਆਂ ਜ਼ਿੰਦਾ ਮਾਨਦ ਹਮੀਂ।
   ਜ਼ਿਤੋ ਇੰਤਕਾਮੇ ਸਿਤਾਨਦ ਹਮੀਂ।
3. ਤੁਈ ਗੁਰਗੇ ਬਾਰਾਂ ਕਸ਼ੀਦਾ ਅਗਰ।
   ਨਿਹਮ ਨੀਜ਼ ਸ਼ੇਰੇ ਜ਼ਿਦਾ ਮੇ ਬਦਰ।
4. ਤੂੰ ਅੱਜ਼ ਨਾਜ਼ੇ ਨਿਆਮਤ ਸਮਰ ਖ਼ੁਰਦਾ ਈ।
   ਜ਼ਿ ਜੰਗੀ ਜਵਾਨਾਂ ਨ ਬਰ ਖ਼ੁਰਦਾ ਈ।

ਦਿਓ, ਨਹੀਂ ਤਾਂ ਤੁਹਾਡੇ ਉੱਤੇ ਵੀ ਫ਼ੌਜ ਚੜ੍ਹ ਕੇ ਆਏਗੀ ਅਤੇ ਗੁਰੂ ਸਮੇਤ ਤੁਹਾਡਾ ਖਾਤਮਾ ਕੀਤਾ ਜਾਏਗਾ।"[1] ਪਰ ਤਿੰਨੇ ਭਰਾ ਡਟੇ ਹੀ ਰਹੇ ਅਤੇ ਸਰਹਿੰਦ ਦੇ ਨਵਾਬ ਨੂੰ ਜੁਆਬ ਭੇਜਿਆ : 'ਜਿਵੇਂ ਤੁਸੀਂ ਆਪਣੇ ਪੀਰਾਂ-ਮੁਰਸ਼ਦਾਂ ਨੂੰ ਮੰਨਦੇ ਸੇਂਵਦੇ ਹੋ, ਤਿਵੇਂ ਅਸੀਂ ਵੀ ਸਤਿਗੁਰਾਂ ਦੀ ਸੇਵਾ-ਪੂਜਾ ਇਸ਼ਟ ਜਾਣ ਹੀ ਕਰਦੇ ਹਾਂ। ਅਸੀਂ ਬਾਬੇ ਨਾਨਕ ਦੇ ਮੁਰੀਦ ਤੇ ਆਪਣੇ ਪੀਰ ਗੁਰੂ ਗੋਬਿੰਦ ਸਿੰਘ ਨੂੰ ਕਿਸ ਤਰ੍ਹਾਂ ਤੁਹਾਡੇ ਹਵਾਲੇ ਕਰ ਸਕਦੇ ਹਾਂ? ਸਾਥੋਂ ਇਹ ਗੱਲ ਤਿੰਨ ਕਾਲ ਵੀ ਨਹੀਂ ਹੋ ਸਕਦੀ।' ਪਰ ਗੁਰੂ ਜੀ ਨੇ ਉਥੋਂ ਜਾਣ ਦਾ ਸੰਕਲਪ ਦੱਸਿਆ। ਭਰਾਵਾਂ ਨੇ ਗੁਰੂ ਜੀ ਨੂੰ ਪਿੰਡ ਵਿਚ ਕੁਝ ਚਿਰ ਲਈ ਟਿਕਾਈ ਰੱਖਿਆ। ਗੁਰੂ ਜੀ ਨੇ ਉਥੋਂ ਹੀ ਥਾਂ-ਥਾਂ ਹੁਕਮਨਾਮੇ ਭੇਜੇ। ਚੋਹਲੇ ਦੀ ਸੰਗਤ ਨਾਂ ਲਿਖਿਆ ਹੁਕਮਨਾਮਾ ਪ੍ਰਸਿੱਧ ਹੈ। ਉਥੇ ਹੀ ਤਕੜੀ ਫ਼ੌਜ ਵੀ ਬਣਾ ਲਈ। ਜਿਸ ਸਮੇਂ ਸਰਹਿੰਦ ਦੇ ਨਵਾਬ ਦੀ ਚੜ੍ਹਾਈ ਦਾ ਪਤਾ ਲੱਗਾ ਤਾਂ ਆਪ ਜੀ 'ਕਾਂਗੜੇ' ਵੱਲ ਚੱਲ ਪਏ। ਗੁਰੂ ਜੀ ਦਾ ਇਹ ਵੀਚਾਰ ਵੀ ਲੱਗਦਾ ਹੈ ਕਿ ਬਹਾਦਰ ਸ਼ਾਹ ਦੇ ਨਾਇਬ ਨਵਾਬ ਮੁਨਇਮ ਖ਼ਾਨ ਨੂੰ ਵੀ ਇਤਲਾਹ ਦੇ ਦਿੱਤੀ ਜਾਏ ਤਾਂ ਕਿ ਔਰੰਗਜ਼ੇਬ ਨੂੰ ਸਭ ਗੱਲ ਤੋਂ ਜਾਣੂ ਕਰਾਇਆ ਜਾਏ ਪਰ ਦੂਜੇ ਪਾਸੇ ਸਰਹਿੰਦ ਦਾ ਨਵਾਬ ਜਲਦੀ ਹੀ ਟਾਕਰਾ ਕਰ ਕੇ ਗੁਰੂ ਜੀ ਨੂੰ ਰਸਤੇ ਤੋਂ ਹਟਾਉਣਾ ਚਾਹੁੰਦਾ ਸੀ। ਉਥੋਂ ਹੀ ਗੁਰੂ ਜੀ ਨੇ ਸੰਸਾਰ ਪ੍ਰਸਿੱਧ ਚਿੱਠੀ 'ਜ਼ਫਰਨਾਮਾ' ਲਿਖਿਆ। ਉਹ 'ਜ਼ਫਰਨਾਮਾ' ਵੀ ਔਰੰਗਜ਼ੇਬ ਨੂੰ ਹੀ ਸੰਬੋਧਨ ਕੀਤਾ ਗਿਆ ਹੈ। 'ਜ਼ਫਰਨਾਮਾ' ਲਿਖਣ ਦਾ ਭਾਵ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹਾਰ ਤੇ ਈਨ ਨਹੀਂ ਮੰਨੀ ਸਗੋਂ ਅਜੇ ਵੀ ਉਹ 'ਫ਼ਤਿਹ ਦੀ ਚਿੱਠੀ' ਲਿਖ ਰਹੇ ਸੀ। ਉਸ ਚਿੱਠੀ ਵਿਚ ਗੁਰੂ ਜੀ ਨੇ ਔਰੰਗਜ਼ੇਬ ਦੇ ਫ਼ਰੇਬਾਂ ਦੀ ਲੰਮੀ ਕਹਾਣੀ ਲਿਖੀ। ਗੁਰੂ ਜੀ ਨੇ ਦੱਸਿਆ ਕਿ ਉਨ੍ਹਾਂ ਮਜ਼ਬੂਰ ਹੋ ਕੇ ਤਲਵਾਰ ਉਠਾਈ ਸੀ।

ਜਦੋਂ ਸਾਰੇ ਹੀਲੇ ਕੰਮ ਨਾ ਕਰਨ ਤਾਂ ਤਲਵਾਰ ਉਠਾਉਣਾ ਧਰਮ ਹੈ।[2] "ਤੂੰ ਸਮਝਦਾ ਹੈਂ ਕਿ ਚਾਰ ਬੱਚੇ ਮਾਰਨ ਨਾਲ ਤੂੰ ਅੱਗ ਬੁਝਾ ਦਿੱਤੀ ਹੈ ਪਰ ਅਜੇ (ਪੇਚੀਦਾ ਮਾਰ) ਖ਼ਾਲਸਾ ਜ਼ਿੰਦਾ ਹੈ।" ਉਸ ਚਿੱਠੀ ਵਿਚ ਗੁਰੂ ਜੀ ਨੇ ਔਰੰਗਜ਼ੇਬ ਨੂੰ ਜਾ ਕੇ ਨਾ ਮਿਲਣ ਦਾ ਐਲਾਨ ਕੀਤਾ।[3] ਗੁਰੂ ਜੀ ਨੇ ਉਸ ਦੀਆਂ ਕਸਮਾਂ ਨੂੰ ਫਰੇਬ ਦੀ ਨਵੀਂ ਚਾਲ ਕਿਹਾ ਕਿ ਉਹ ਮਿਲਣਾ ਚਾਹੁੰਦਾ ਹੈ ਤਾਂ ਕਾਂਗੜੇ ਦੇਸ਼ ਆ ਕੇ ਮਿਲ ਜਾਵੇ। ਇਹ ਚਿੱਠੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਚੜ੍ਹਦੀਆਂ ਕਲਾਂ ਦੀ ਮੂੰਹ-ਬੋਲਦੀ ਤਸਵੀਰ ਹੈ।

*ਭਾਈ ਸੇਵਾ ਰਾਮ ਜੀ* ਨੇ ਆਪਣੀਆਂ ਪਰਚੀਆਂ 'ਸਾਖੀਆਂ ਦਸਵੇਂ ਮਹਲ ਦੀਆ' ਵਿਚ ਇਸੇ ਜ਼ਫਰਨਾਮੇ ਦਾ ਭਾਵ ਵਾਰਤਕ ਵਿਚ ਦਿੱਤਾ ਹੈ, ਉਸ ਵਿਚ

1. ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼-ਦਸਮ ਮੰਡਲ।
2. ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।
3. ਚਿੱਠੀ ਤੋਂ ਪ੍ਰਤੀਤ ਹੁੰਦਾ ਹੈ ਕਿ ਔਰੰਗਜ਼ੇਬ ਨੇ ਲਿਖਿਆ ਸੀ ਕਿ ਗੁਰੂ ਜੀ ਉਸ ਨੂੰ ਦੱਖਣ ਵਿਚ ਆ ਕੇ ਮਿਲਣ।

ਮਹਾਰਾਜ ਨੇ ਲਿਖਿਆ :

"ਜਦ ਦਾ ਤੂੰ ਬਾਦਸ਼ਾਹ ਹੋਇਆ ਹੈਂ, ਤਦ ਦਾ ਤੂੰ ਬੇਇਨਸਾਫ਼ੀ ਕਰ ਰਿਹਾ ਹੈਂ। ਇਨਸਾਫ਼ ਦਾ ਕੋਈ ਫੇਅਲ (ਕੰਮ) ਨਹੀਂ ਕੀਤਾ। ਤੈਨੂੰ ਜੋ ਗੁਮਾਨ ਹੈ ਕਿ ਤੂੰ ਮਿਹਨਤ ਕਰਕੇ ਖਾਵਤਾ ਹੈਂ ਤਾਂ ਸਭ ਘੋੜੇ ਪਸ਼ੂ ਮਿਹਨਤ ਘਾਲ ਕਰਕੇ ਹੀ ਖਾਂਦੇ ਹਨ। ਜੇ ਤੈਨੂੰ ਇਹ ਗੁਮਾਨ ਹੈ ਕਿ ਕੁਰਾਨ ਪੜ੍ਹਨ ਕਰਕੇ ਬਖਸ਼ਿਆ ਜਾਏਂਗਾ, ਜ਼ਬਾਨ ਸਾਥ ਕੁਰਾਨ ਪੜ੍ਹਿਆ ਤਾਂ ਕਿਆ ਹੂਆ? ਅਮਲਾਂ ਬਿਨਾਂ ਨਿਬੇੜਾ ਨਹੀਂ। ਜੇ ਤੈਨੂੰ ਗੁਮਾਨ ਹੈ ਕਿ ਬੰਦਗੀ ਕਰ ਰਿਹਾ ਹੈਂ, ਬੰਦਗੀ ਇਸ ਦਾ ਨਾਮ ਨਹੀਂ ਕਿ ਚਾਰ ਆਇਤਾਂ ਮੁਖ ਤੋਂ ਪੜ੍ਹ ਛੱਡੀਆਂ। ਖ਼ਾਸ ਬੰਦਗੀ ਨਫ਼ਸ ਦੀ ਮੁਖਾਲਫ਼ਤ ਹੈ। ਮਨ ਸਿਉ ਉਲਟਾ ਬਰਤਨ ਠੀਕ ਬੰਦਗੀ ਹੈ। ਤੂੰ ਤਾਂ ਸਾਰੀ ਉਮਰ ਮਨ ਦਾ ਹੀ ਕਰਦਾ ਰਿਹਾ। ਮਨ ਦੀ ਖ਼ੁਸ਼ੀ ਆਪਣਾ ਬਾਪ ਮਾਰਿਆ। ਮਨ ਦੀ ਖ਼ੁਸ਼ੀ ਨਮਿਤ ਆਪਣੇ ਭਾਈ ਮਾਰੇ, ਦਾਰਾ, ਸ਼ੁਜਾਹ ਤੇ ਮੁਰਾਦ ਮਾਰਿਆ। ਸੋ ਤੂੰ ਬੰਦਗੀ ਕਉਨ ਸੀ ਕੀਤੀ? ਦੁਨੀਆ ਦੇ ਪਿਆਰ ਵਾਲੇ ਨੂੰ ਕੁਰਾਨ ਵਿਚ ਕੁੱਤਾ ਕਿਹਾ ਹੈ।"

"ਜੇ ਤੈਨੂੰ ਇਹ ਗੁਮਾਨ ਹੈ ਕਿ ਬੁੱਤਪ੍ਰਸਤੀ ਦੂਰ ਕੀਤੀ, ਇਹ ਗੁਮਾਨ ਵੀ ਝੂਠਾ ਹੈ। ਬੁੱਤ ਘਰ-ਘਰ ਹੋ ਗਏ।

"ਜੇ ਤੈਨੂੰ ਇਹ ਗੁਮਾਨ ਹੈ ਕਿ ਤੂੰ ਸ਼ਰਾਹ ਉੱਪਰ ਕਾਇਮ ਹੈਂ, ਜਦ ਸ਼ਰਾਹ 'ਤੇ ਟੁਰਨ ਕਰਕੇ ਹੀ ਬਖ਼ਸ਼ੇ ਜਾਤੇ ਤਾਂ ਅੱਲਾਹ ਦੀ ਬੰਦਗੀ ਕੌਣ ਕਰਦਾ? ਜੋ ਸਾਹਿਬ ਦੀ ਬੰਦਗੀ ਬਿਨਾਂ ਅਤੇ ਸਾਹਿਬ ਲੋਕਾਂ ਦੀ ਖ਼ੁਸ਼ੀ ਬਿਨਾਂ ਹੀ ਮੁਕਤ ਹੋਣਾ ਚਾਹੁੰਦਾ ਹੈ, ਤਿਸ ਦਾ ਦਾਹਵਾ ਝੂਠਾ ਹੈ।"[1]

"ਜੇ ਤੈਨੂੰ ਇਹ ਗੁਮਾਨ ਹੈ ਕਿ ਲੋਕ ਤੇਰਾ ਜੱਸ ਕਰਦੇ ਹਨ। ਜਸ ਪ੍ਰਯੋਜਨ (ਖ਼ੁਦਗਰਜ਼ੀ) ਨਮਿਤ ਲੋਕ ਫਿਰਾਊਨ (ਜ਼ਾਲਮ ਮਿਸਰ ਦਾ ਬਾਦਸ਼ਾਹ) ਦਾ ਵੀ ਕਰਦੇ ਸਨ। ਫਿਰਾਊਨ ਨੂੰ ਪਰਵਰਦਗਾਰ ਦੋਜ਼ਕ ਵਿਚ ਜਲਾਇਆ ਹੈ। ਖ਼ਾਸ ਜਸ ਇਹ ਹੈ, ਜਿਸ ਦਾ ਹਿਰਦਾ ਸਾਹਿਬ ਲੋਕਾਂ ਦੇ ਹਜ਼ੂਰ ਹੋਇਆ ਹੈ, ਜਿਸ ਵਿਚ ਆਜਜ਼ੀ ਹੈ, ਲੋਕ ਭਲਾਈ ਹੈ।"

"ਜੇ ਤੈਨੂੰ ਖ਼ਿਆਲ ਹੈ ਕਿ ਅੱਲਾਹ ਪਰਦਾ ਪਾਉਂਦਾ ਹੈ ਤਾਂ ਅੱਲਾਹ ਪਰਦਾ ਮਸਕੀਨਾਂ 'ਤੇ ਹੀ ਪਾਉਂਦਾ ਹੈ, ਜਿਸ ਵਿਚ ਖ਼ੁਦੀ ਦਾ ਸੁਭਾਓ ਨਹੀਂ।

ਅੰਤ ਵਿਚ ਲਿਖਿਆ : ਖ਼ਬਰਦਾਰ ਹੋ, ਖ਼ਾਲਸਾ ਪੈਦਾ ਹੋਇਆ ਹੈ, ਤੇਰੇ ਵਰਤੇ ਬੁੱਤਾਂ ਨੂੰ ਢਾਹੁਣ ਵਾਲਾ ਖ਼ਾਲਸਾ ਪੈਦਾ ਹੋਇਆ ਹੈ। ਤੈਨੂੰ ਨਹੀਂ ਛੱਡੇਗਾ।"

*ਅਹਿਮਦ ਸ਼ਾਹ ਬਟਾਲਵੀ* ਨੇ ਲਿਖਿਆ ਹੈ ਕਿ ਗੁਰੂ ਜੀ ਨੇ ਜ਼ਫਰਨਾਮੇ ਵਿਚ ਇਹ ਵੀ ਲਿਖਿਆ ਕਿ ਹਿੰਦੂਆਂ ਦਾ ਇਕ ਟੋਲਾ ਸਾਡੇ ਨਾਲ ਸਦਾ ਵੈਰ ਕਰਦਾ ਰਿਹਾ ਹੈ। ਗੁਰੂ ਨਾਨਕ ਨੇ ਧਰਮ ਦੀ ਨੀਂਹ ਰੱਬ ਦੀ ਏਕਤਾ ਵਾਲੇ ਸਿਧਾਂਤ 'ਤੇ

---

1. ਵਿਸਥਾਰ ਲਈ, 'ਪੁਰਖ ਭਗਵੰਤ' ਦਾ ਪੰਨਾ ੧੯੪-੨੦੦ (ਐਡੀਸ਼ਨ ਤੀਜਾ) ਦੇਖੋ।

ਰੱਖੀ ਹੈ। ਕਿਸੇ ਧਰਮ ਦੀ ਨਕਲ ਨਹੀਂ ਕੀਤੀ ਅਤੇ ਨਾ ਹੀ ਮਰਯਾਦਾ ਅਪਨਾਈ ਹੈ।

**ਮੁਕਤਸਰ ਦੀ ਆਖ਼ਰੀ ਲੜਾਈ** : ਗੁਰੂ ਜੀ ਨੇ ਦੀਨਾ ਪਿੰਡ ਬਹੁਤੀ ਦੇਰ ਰਹਿਣਾ ਖ਼ਤਰੇ ਤੋਂ ਖ਼ਾਲੀ ਨਾ ਸਮਝਿਆ। ਉਥੋਂ ਆਪ ਜੀ ਕੋਟ ਕਪੂਰਾ ਵੱਲ ਚਲ ਪਏ। ਕਪੂਰਾ ਉੱਤੋਂ-ਉੱਤੋਂ ਤਾਂ ਗੁਰੂ ਜੀ ਦੀ ਮਦਦ ਕਰ ਰਿਹਾ ਸੀ ਪਰ ਵਿਚੋਂ ਡਰਦਾ ਸੀ। ਗੁਰੂ ਜੀ ਨੇ ਸਿਰਫ਼ ਇਤਨੀ ਮਦਦ ਲੈਣੀ ਚਾਹੀ ਕਿ ਰਾਹ ਦੱਸ ਦੇਵੋ। ਉਸ ਨੇ ਮੂੰਹ ਰੱਖੇ ਦੇ ਤੌਰ 'ਤੇ ਆਪਣੇ ਭਤੀਜੇ ਖ਼ਾਨੇ ਬੈਰਾੜ ਨੂੰ ਨਾਲ ਭੇਜ ਦਿੱਤਾ। ਉਥੋਂ ਗੁਰੂ ਜੀ ਜੈਤੋ ਦੀ ਜੂਹ ਵਿਚ ਪੁੱਜੇ। ਉਥੇ ਸਿੱਖਾਂ ਨੂੰ ਤੀਰ-ਅੰਦਾਜ਼ੀ ਦਾ ਅਭਿਆਸ ਕਰਾਉਂਦੇ ਰਹੇ ਤਾਂ ਬਖ਼ਸ਼ਸ਼ਾਂ ਵੰਡਦੇ ਰਹੇ। ਉਥੋਂ ਗੁਰੂ ਜੀ ਚੋਤੜਾ ਪਿੰਡ ਆਏ। ਸਿੱਖਾਂ ਨੂੰ ਕਿਹਾ 'ਇਹ ਤਾਲ ਵੱਡਾ ਤੀਰਥ ਹੈ, ਗੰਗਾ ਤੋਂ ਅਧਿਕ ਹੈ'। ਅਗਲਾ ਪੜਾਉ ਗੁਰੂ ਜੀ ਨੇ ਸੁਨੀਅਰ ਪਿੰਡ ਦੀ ਜੂਹ ਕੀਤਾ। ਉਥੇ ਸ਼ਾਮੂੰ ਤੇ ਫ਼ਤੇ ਨੇ ਬਹੁਤ ਸੇਵਾ ਕੀਤੀ। ਉਥੇ ਫਿਰ ਕਪੂਰੇ ਨੇ ਯਕੀਨ ਦਿਲਵਾਇਆ ਕਿ ਉਹ ਹਰ ਪ੍ਰਕਾਰ ਦੀ ਮਦਦ ਕਰੇਗਾ ਪਰ ਗੁਰੂ ਜੀ ਉਸ ਦਾ ਬੁਜ਼ਦਿਲਪੁਣਾ ਜਾਣ ਗਏ ਸਨ।

ਜਦ ਦੀਨੇ ਤੋਂ ਲਿਖੇ ਹੁਕਮਨਾਮੇ ਸਿੰਘਾਂ ਨੂੰ ਪੁੱਜੇ ਤਾਂ ਸਿੰਘ ਨੇ ਗੁਰੂ ਦੇ ਦਰਸ਼ਨਾਂ ਲਈ ਵਹੀਰਾਂ ਪਾ ਦਿੱਤੀਆਂ। *ਤਵਾਰੀਖ਼ ਗੁਰੂ ਖ਼ਾਲਸਾ ਦੇ ਲਿਖਾਰੀ* ਨੇ ਲਿਖਿਆ ਹੈ ਕਿ ਮਾਲਵਾ ਦੇਸ਼ ਦੇ ਧਾੜਵੀ ਬਹਾਗਰ ਗੁਰੂ ਜੀ ਦੀ ਟਹਿਲ ਵਿਚ ਹਾਜ਼ਰ ਹੋ ਗਏ। ਮਾਝੇ ਦੇ ਸਾਰੇ ਉਹ ਸਿੱਖ ਜਿਨ੍ਹਾਂ ਦੁਨੀ ਚੰਦ 'ਮਸੰਦ' ਪਿੱਛੇ ਲੱਗ ਅਨੰਦਪੁਰ ਸਾਥ ਛੱਡਿਆ ਸੀ ਗੁਰੂ ਜੀ ਵੱਲ ਚੱਲ ਪਏ। ਉਨ੍ਹਾਂ ਵਿਚ ਕੁਝ ਸੱਜਣ ਐਸੇ ਵੀ ਸਨ ਜੋ ਇਹ ਮਤਾ ਪਕਾ ਕੇ ਆਏ ਸਨ ਕਿ ਗੁਰੂ ਜੀ ਨੂੰ ਸਮਝਾਇਆ ਜਾਏ ਤੇ ਉਨ੍ਹਾਂ ਨੂੰ ਚੁੱਪ-ਕਟੀ ਕਰਨ ਲਈ ਪ੍ਰੇਰਿਆ ਜਾਏ। ਗੁਰੂ ਜੀ ਨੂੰ ਸੁਨੀਅਰ ਪਿੰਡ ਦੀ ਖ਼ਬਰ ਪੁੱਜ ਗਈ ਕਿ ਕਸੂਰੀ ਦਾ ਨਵਾਬ ਖ਼ਾਨ ਅੱਗੋਂ ਆ ਰਿਹਾ ਹੈ ਤੇ ਉਧਰੋਂ ਸਰਹੰਦ ਦਾ ਵਜ਼ੀਰ ਖ਼ਾਨ ਵੀ ਪਿੱਛੇ ਲੱਗਾ ਹੋਇਆ ਹੈ। ਸੋ ਗੁਰੂ ਜੀ ਨੇ ਖਿਦਰਾਣੇ ਦੀ ਢਾਬ ਵੱਲ ਜਾਣਾ ਹੀ ਠੀਕ ਸਮਝ, ਉਧਰ ਵਹੀਰ ਨੂੰ ਮੋੜ ਲਿਆ। ਸੁਨੀਅਰ ਤੋਂ ਗੁਰੂ ਜੀ ਰੂਪਾਣੇ ਵੱਲ ਚਲੇ। ਉਥੇ ਹੀ ਜਦ ਭਾਈ ਦਾਨ ਸਿੰਘ ਜੀ ਨੇ ਘੋੜਾ 'ਜਾਨ ਭਾਈ' ਨੂੰ ਤੇਜ਼ ਕਰਨ ਲਈ ਚਾਬਕ ਮਾਰੀ ਤਾਂ ਗੁਰੂ ਜੀ ਨੇ ਕਿਹਾ "ਕਿਮ ਭਰਾਤਾ ਕੋ ਛਮਕੀ ਮਾਰੀ?" ਭਾਈ ਦਾਨ ਸਿੰਘ ਜੀ ਨੇ ਖ਼ਿਮਾ ਮੰਗੀ ਤੇ ਅੱਗੋਂ ਅਜਿਹਾ ਨਾ ਕਰਨ ਲਈ ਮੰਨਿਆ। ਅਜੇ ਥੋੜ੍ਹਾ ਜਿਹਾ ਹੀ ਗਏ ਸਨ ਕਿ ਮਾਝੇ ਦੇ ਸਿਆਣੇ, ਸਿੱਖ, ਸੂਰਬੀਰ ਤੇ ਸੰਗਤ ਆ ਮਿਲੀ। "ਸਿਆਣਿਆਂ" ਨੇ ਆਪਣਾ ਮਤਾ ਦੱਸਿਆ ਤੇ ਆਖਿਆ, "ਮਹਾਰਾਜ ਆਪ ਵੀ ਆਦਿ ਗੁਰੂ ਸਾਹਿਬਾਨ ਦਾ ਸ਼ਾਂਤੀ ਵਾਲਾ ਰਾਹ ਅਪਣਾਈ ਰੱਖੋ। ਸਾਡੇ ਲਈ ਸਿੱਖੀ ਨਿਬਾਹੁਣੀ ਮੁਸ਼ਕਲ ਹੋ ਰਹੀ ਹੈ। ਜੇ ਇਸੇ ਤਰ੍ਹਾਂ ਤੁਰਕ ਹਾਕਮਾਂ ਨਾਲ ਰੋਜ਼ ਹੀ ਜੁੱਧ ਤੇ ਝਗੜੇ ਜਾਰੀ ਰੱਖੋਗੇ ਤਾਂ ਸਾਥੋਂ ਸਿੱਖੀ ਨਹੀਂ ਨਿਭ ਸਕੇਗੀ ਕਿਉਂ ਜੋ ਸਾਰੇ ਦੇਸ਼ ਵਿਚ ਅਸੀਂ ਖਿੰਡੇ ਹੋਏ, ਬਾਦਸ਼ਾਹ ਦੀ ਰਯਤ ਬਣ ਕੇ ਵੱਸ ਰਹੇ ਹਾਂ। ਜਿਸ ਬਾਦਸ਼ਾਹ ਦੀ ਕਮਾਨ ਵਿਚ ਲੱਖਾਂ ਦੀ ਫ਼ੌਜ

ਤੇ ਸਾਜ਼ੋ-ਸਾਮਾਨ ਹੈ, ਉਸ ਨਾਲ ਲੜ ਕੇ ਭਲਾ ਕੌਣ ਸਫ਼ਲ ਹੋ ਸਕਦਾ ਹੈ? ਸੋ ਜੇ ਤੁਸੀਂ ਆਖੋ ਤਾਂ ਹਾਕਮਾਂ ਨਾਲ ਵਿੱਚ ਪੈ ਕੇ ਸਾਰੀ ਗੱਲ ਨਿਬੇੜ ਦਈਏ। ਤੁਸੀਂ ਸਾਰੀ ਜ਼ਿੰਮੇਵਾਰੀ ਸਾਡੇ ਉੱਤੇ ਸੁੱਟੋ, ਫ਼ੈਸਲਾ ਅਸੀਂ ਕਰਾਵਾਂਗੇ। ਤੁਸੀਂ ਨਿਸਚਿੰਤ ਹੋ ਕੇ, ਸੁਖੀ ਵੱਸੋ ਤੇ ਸਿੱਖਾਂ ਦੀ ਪ੍ਰੀਤ ਪਾਲੋ। ਅਸੀਂ ਸਿੱਖ ਰਵ੍ਹਾਂਗੇ ਤੇ ਤੁਸੀਂ ਸਾਡੇ ਗੁਰੂ ਬਣੇ ਰਹੋ। ਹਾਕਮਾਂ ਨਾਲ ਰੁਖ-ਰਸੂਖ ਬਣਾਈ ਰੱਖਣਾ ਹੀ ਸਮੇਂ ਦੀ ਮੰਗ ਹੈ। ਗੁਰੂ ਜੀ ਧੀਰਜ ਤੇ ਠਰੰਮੇ ਨਾਲ ਸਿਆਣਿਆਂ ਦੀਆਂ ਵੀਚਾਰਾਂ ਸੁਣਦੇ ਰਹੇ। ਫਿਰ ਉਨ੍ਹਾਂ ਨੂੰ ਸੰਬੋਧਨ ਕਰਕੇ ਬੋਲੇ : "ਸਿੱਖ ਤਾਂ ਹੁੰਦੇ ਨੇ, ਗੁਰ-ਉਪਦੇਸ਼ ਲੈਣ ਵਾਸਤੇ ਤੇ ਤੁਸੀਂ ਉਲਟਾ ਸਿੱਖ ਮੱਤ ਦੇਣ ਲੱਗ ਪਏ। ਤੁਹਾਡੇ ਉਪਦੇਸ਼ ਦੇਣ ਦੀ ਲੋੜ ਨਹੀਂ। ਉਦੋਂ ਮੱਥੇ ਲੱਗੇ ਬਿਨਾਂ ਹੀ ਨੱਸ ਆਏ ਸਾਓ।" "ਗਏ ਸੋ ਗਏ, ਰਹੇ ਸਭ ਭਾਗੇ।" ਅੱਜ ਸਾਡੇ ਝਗੜੇ ਨਿਬੇੜਨ ਆਏ ਹੋ! ਉਸ ਸਮੇਂ ਕਿੱਥੇ ਗਏ ਸਾਓ, ਜਦੋਂ ਪੰਜਵੇਂ ਸਤਿਗੁਰਾਂ ਨਾਲ ਸਾਕਾ ਵਰਤਿਆ ਸੀ? ਉਦੋਂ ਜਾ ਕੇ ਕੁਝ ਨਾ ਬੋਲੇ! ਘਰਾਂ ਵਿਚ ਹੀ ਬੈਠੇ ਰਹੇ। ਫਿਰ ਨਾਵੇਂ ਪਾਤਸ਼ਾਹ ਦਿੱਲੀ ਗਏ ਸੀਸ ਵਾਰਨ, ਉਦੋਂ ਤਾਂ ਅਛੋਪਲੇ ਘਰੀਂ ਹੀ ਲੁਕੇ ਬੈਠੇ ਰਹੇ। ਤੁਸਾਂ ਤਾਂ ਇਤਨਾ ਵੀ ਨਾ ਕਿਹਾ ਕਿ ਅਸੀਂ "ਗੁਰੂ ਦੇ ਸਿੱਖ ਹਾਂ", "ਹੁਣ ਉਪਦੇਸ਼ ਕਰਦੇ ਲੱਜਾ ਆਉਣੀ ਚਾਹੀਦੀ ਹੈ। ਐਸੇ ਪੁਰਸ਼ਾਂ ਨੂੰ ਸਿੱਖ ਬਣਾ ਕੇ ਕੀ ਲੈਣਾ ਹੈ, ਕਿਰਪਾ ਕਰੋ ਤੇ ਆਪਣੇ ਘਰਾਂ ਨੂੰ ਮੁੜ ਜਾਓ।" ਕਰੜੀ ਗੱਲ ਸੁਣ ਕੇ ਕਈ ਤਾਂ ਚੁੱਪ ਕਰ ਗਏ ਪਰ ਕਈਆਂ ਨੇ ਫਿਰ ਲਿਖ ਦਿੱਤਾ ਕਿ "ਅਸੀਂ ਗੁਰੂ ਦੇ ਸਿੱਖ ਨਹੀਂ।" ਇੰਝ ਪ੍ਰਤੀਤ ਹੁੰਦਾ ਹੈ ਕਿ ਇਲਾਕੇ ਦੇ ਚੌਧਰੀ ਲਾਹੌਰ ਹਕੂਮਤ ਨੂੰ ਇਹ ਆਖ ਆਏ ਸਨ ਕਿ ਜਾਂ ਤਾਂ ਉਹ ਗੁਰੂ ਜੀ ਨੂੰ ਆਪਣਾ ਪਕਾਇਆ ਹੋਇਆ ਮਤਾ ਮੰਨਵਾ ਆਉਣਗੇ ਤੇ ਜਾਂ ਉਹ ਗੁਰੂ ਨਾਲੋਂ ਸਦੀਵੀ ਤੌਰ ਉੱਤੇ ਤੋੜ ਆਉਣਗੇ। ਸੂਰਜ ਪ੍ਰਕਾਸ਼ ਦੇ ਕਰਤਾ ਨੇ ਲਿਖਿਆ ਹੈ :

> **"ਜੋ ਜੋ ਬੇਮੁਖ ਸਿਦਕ ਬਿਨ, ਸਿਮਰਿ ਪੰਚਾਇਤ ਬਾਤ।**
> **ਲਿਖਯੋ ਬਿਦਾਵਾ ਦੇਰਿ ਬਿਨ, ਗੁਰੂ ਸਿੱਖ ਨਹੀਂ ਕਦਾਂਤ।"**
>
> (ਅੰਸੂ ੮, ਰੁਤ ੯)

ਅਜੇ ਗੁਰੂ ਜੀ ਉਨ੍ਹਾਂ ਦੀ ਲਿਖਤ ਜੇਬ ਵਿਚ ਪਾ ਕੇ ਉੱਠੇ ਹੀ ਸਨ ਕਿ ਸੂਹੀਏ ਨੇ ਸੂਹ ਦਿੱਤੀ ਕਿ ਦੁਸ਼ਮਨਾਂ ਦੀ ਸੈਨਾ ਨਜ਼ਦੀਕ ਆਣ ਪਹੁੰਚੀ ਹੈ। ਗੁਰੂ ਜੀ ਉਸੇ ਸਮੇਂ ਖਿਦਰਾਣੇ ਦੀ ਢਾਬ ਉੱਤੇ ਕਬਜ਼ਾ ਕਰਨ ਲਈ ਚੱਲ ਪਏ। ਆਪ ਜੀ ਨੇ ਆਪਣਾ ਟਿਕਾਣਾ ਇਕ ਉੱਚੇ ਟਿੱਬੇ ਉੱਤੇ ਕਰ ਲਿਆ ਜਿੱਥੋਂ ਸਭ ਕੁਝ ਸਾਫ਼-ਸਾਫ਼ ਦਿਖਾਈ ਦਿੰਦਾ ਸੀ। ਇਸ ਅਵਸਥਾ ਵਿਚ ਦੇਖ, ਅਣਖੀਲੇ ਸਿੱਖ ਜਾਨਾਂ ਵਾਰਨ ਲਈ ਤਿਆਰ ਹੋ ਗਏ। ਕੁਝ ਘਬਰਾਹਟ ਵਿਚ ਹੀ ਬੈਠੇ ਰਹੇ। ਭਾਈ ਰਾਇ ਸਿੰਘ ਜੀ ਨੇ ਲਕੀਰ ਪਾਈ ਤੇ ਵੰਗਾਰਿਆ ਕਿ ਜੋ ਗੁਰੂ ਜੀ ਤੋਂ ਕੁਰਬਾਨ ਹੋਣ ਲਈ ਤਿਆਰ ਹਨ ਲਕੀਰ ਟੱਪ ਜਾਣ। ਦੇਖਦੇ ਹੀ ਦੇਖਦੇ ੪੫ ਸਿੱਖ ਲੀਕ ਟੱਪ ਆਏ। ਭਾਈ ਰਾਇ ਸਿੰਘ ਜੀ ਜੋ ਭਾਈ ਮਨੀ ਸਿੰਘ ਜੀ ਦੇ ਭਾਈ ਸਨ ਤੇ ਭਾਈ ਮਹਾਂ ਸਿੰਘ ਜੀ ਜੋ ਭਾਈ ਰਾਇ ਸਿੰਘ ਦੇ ਸਪੁੱਤ੍ਰ ਸਨ ਨੇ ਪਹਿਲ ਕੀਤੀ। ਭਾਈ ਰਾਇ ਸਿੰਘ ਜੀ ਦੀ ਅਗਵਾਈ ਹੇਠਾਂ ਉਨ੍ਹਾਂ ਸੂਰਬੀਰਾਂ ਨੇ ਖਿਦਰਾਣੇ ਦੀ ਢਾਬ ਦੀ ਹੇਠਲੀ

ਥਾਂ ਮੱਲ ਲਈ। ਰਹਿੰਦੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਥੀ ਸਿੱਖਾਂ ਨੇ ਭੂਰੇ ਤੇ ਕਛਹਿਰੇ ਤਾਣ ਛਾਉਣੀਆਂ ਬਣਾ ਦਿੱਤੀਆਂ।

ਗੁਰੂ ਜੀ ਨੇ ਵੀ ਮੋਰਚਾ ਲਗਾ ਲਿਆ। ਪਾਣੀ ਉੱਤੇ ਪੱਕਾ ਕਬਜ਼ਾ ਕਰ ਲਿਆ। ਘਮਸਾਣ ਦਾ ਯੁੱਧ ਆਰੰਭ ਹੋ ਗਿਆ। ਫ਼ੌਜਾਂ ਦਾ ਪਹਿਲਾ ਟਾਕਰਾ ਭਾਈ ਰਾਇ ਸਿੰਘ ਦੇ ਚਾਲੀ ਸਿੰਘਾਂ ਨਾਲ ਹੀ ਹੋਇਆ। ਉਨ੍ਹਾਂ ਚਾਲੀਆਂ ਨੇ ਐਸੀ ਵਿਉਂਤ ਬਣਾਈ ਕਿ ਇਕ-ਇਕ ਅਗ੍ਹਾਂ ਟਾਕਰੇ ਲਈ ਨਿਕਲੇ। ਉਸ ਪਿੱਛੋਂ ਪੰਜ ਹੋਰ ਉਸ ਦੀ ਸਹਾਇਤਾ ਲਈ ਨਿਕਲਣ। ਗੁਰੂ ਜੀ ਉੱਚੇ ਟਿੱਬੇ ਉੱਤੇ ਇਹ ਸਾਰਾ ਯੁੱਧ ਦੇਖ ਰਹੇ ਸਨ ਕਿ ਸਿੰਘ ਕਿਵੇਂ ਜਾਨਾਂ ਹੂਲ ਰਹੇ ਹਨ। ਉਹ ਵੀ ਤਿੱਖੇ ਤੀਰਾਂ ਦੀ ਵਰਖਾ ਕਰਦੇ ਰਹੇ ਤਾਂ ਕਿ ਦੁਸ਼ਮਣਾਂ ਨੂੰ ਭਾਜੜ ਪਈ ਰਹੇ। ਦੁਸ਼ਮਣਾਂ ਦੀ ਗਿਣਤੀ ਜ਼ਿਆਦਾ ਜਾਣ, ਸਿੱਖ ਇਕ-ਇਕ ਕਰ ਕੇ ਦੁਸ਼ਮਣਾਂ ਨੂੰ ਹਫ਼ਾ ਮਾਰਦੇ ਰਹੇ। ਸਿੰਘ ਦਾ ਪਾਣੀ ਕਬਜ਼ਾ ਹੋਣ ਕਾਰਨ, ਦੁਸ਼ਮਣਾਂ ਦਾ ਬਹੁਤ ਦੇਰ ਇਸ ਟਾਕਰੇ ਟਿਕਣਾ ਅਸੰਭਵ ਹੀ ਸੀ। ਜਦ ਇਸ ਤਰ੍ਹਾਂ ਬਹੁਤ ਸਮਾਂ ਲੰਘ ਗਿਆ ਤਾਂ ਦੁਸ਼ਮਣ ਫ਼ੌਜ ਦੇ ਨਵਾਬ ਨੇ ਵੀ ਇਕ ਤਕੜਾ ਹੱਲਾ ਬੋਲਿਆ ਤੇ ਗੋਲੀਆਂ ਤੇ ਗੋਲੇ ਸਿੱਖਾਂ ਨੂੰ ਵੱਡੀ ਗਿਣਤੀ ਵਿਚ ਸ਼ਹੀਦ ਕਰ ਗਏ। ਭਾਈ ਰਾਇ ਸਿੰਘ ਥਾਂ ਉੱਤੇ ਸ਼ਹੀਦ ਹੋ ਗਏ ਪਰ ਉਨ੍ਹਾਂ ਦੀ ਥਾਂ ਭਾਈ ਮਹਾਂ ਸਿੰਘ ਨੇ ਲੈ ਲਈ। ਗੁਰੂ ਜੀ ਲਗਾਤਾਰ ਤੀਰ ਚਲਾਉਂਦੇ ਰਹੇ। ਦੁਸ਼ਮਣਾਂ ਇਹ ਹੀ ਸਮਝਿਆ ਕਿ ਅਜੇ ਸਿੱਖ ਵੱਡੀ ਗਿਣਤੀ ਵਿਚ ਹਨ। ਇਹ ਵਿਚਾਰ ਕੇ ਨਵਾਬ ਨੇ ਸਾਰਿਆਂ ਨੂੰ ਇਕ ਵਾਰੀ ਫਿਰ ਹੱਲਾ ਬੋਲਣ ਲਈ ਕਿਹਾ। ਇਸ ਹੱਲੇ ਦੇ ਟਾਕਰੇ ਫਿਰ ਗਿਆਰਾਂ ਸਿੱਖ ਨਿੱਤਰੇ ਤੇ ਉਹ ਲੜਦੇ ਸ਼ਹੀਦੀਆਂ ਪਾ ਗਏ। ਜਦ ਸਾਰੇ ਦੇ ਸਾਰੇ ਭਾਈ ਰਾਇ ਸਿੰਘ ਦੇ ਜੱਥੇ ਵਾਲੇ ਸ਼ਹੀਦ ਹੋ ਗਏ ਤਾਂ ਗੁਰੂ ਜੀ ਫ਼ੌਜ ਦੇ ਸਿੰਘਾਂ ਨੇ ਉਨ੍ਹਾਂ ਦੀ ਥਾਂ ਲੈ ਲਈ। ਪਾਣੀ ਦਾ ਕਿਨਾਰਾ ਨਾ ਛੱਡਿਆ। ਤੁਰਕੀ ਫ਼ੌਜ ਤ੍ਰੇਹ ਨਾਲ ਹੌਕਣ ਲੱਗੀ। ਉਨ੍ਹਾਂ ਪਿੱਛੇ ਮੁੜਨਾ ਹੀ ਠੀਕ ਸਮਝਿਆ। ਗੁਰੂ ਜੀ ਤਾਲਾਬ ਦੇ ਨੇੜੇ ਆ ਗਏ ਤੇ ਫ਼ੌਜਾਂ ਭੱਜ ਗਈਆਂ। ਤਕਰੀਬਨ ਢਾਈ ਸੌ ਤੁਰਕ, ਤਿੰਨ ਸੌ ਘੋੜਾ ਸਿੰਘਾਂ ਦੇ ਹੱਥੋਂ ਮਾਰਿਆ ਗਿਆ। ਭੱਜਦੀਆਂ ਫ਼ੌਜਾਂ ਨੇ ਜਦ 'ਕਪੂਰਾ' ਕੋਲੋਂ ਪਾਣੀ ਪੁੱਛਿਆ ਤਾਂ ਉਸ ਕਿਹਾ ਕਿ ਘੱਟ ਤੋਂ ਘੱਟ ਤ੍ਰੀਹ ਕੋਹਾਂ ਉੱਤੇ ਮਿਲੇਗਾ। ਫ਼ੌਜਾਂ ਨੇ ਭੱਜਦੇ ਕੋਟਕਪੂਰੇ ਆ ਸਾਹ ਲਿਆ। ਉਨ੍ਹਾਂ ਇਹ ਹੀ ਸਮਝਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਹੀਦ ਕਰ ਆਏ ਹਾਂ। ਕਪੂਰੇ ਨੇ ਕਿਹਾ : "ਜੇ ਗੁਰੂ ਮਾਰਿਆ ਗਿਆ ਤਾਂ ਮਨੋਰਥ ਪੂਰਾ ਹੋ ਹੀ ਗਿਆ। ਜੇ ਪਹਿਲਾਂ ਵਾਂਗ (ਚਮਕੌਰ ਦੀ ਜੰਗ) ਚਤੁਰਾਈ ਖੇਡ ਬਚ ਨਿਕਲਿਆ ਤਾਂ ਵੀ ਤੁਸੀਂ ਉਸ ਨੂੰ ਦੇਸੋਂ ਦੂਰ ਖਦੇੜ ਚੱਲੇ ਹੋ। ਫ਼ਕੀਰ ਦਾ ਪਿੱਛਾ ਕਰਕੇ ਉਸ ਤੋਂ ਕੀ ਛਕ ਲੈਣਾ ਜੇ? ਜਾਂ ਕੋਈ ਰਾਜ ਸੰਭਾਲਣਾ ਜੇ?" ਇਸ ਤਰ੍ਹਾਂ ਹਾਰ ਮੰਨਦੇ ਹੋਏ ਨਵਾਬ ਤੇ ਉਸ ਦੀ ਫ਼ੌਜ ਦੂਰ ਚਲੀ ਗਈ।

ਗੁਰੂ ਜੀ ਜਾਨ ਭਾਈ ਉੱਤੇ ਸਵਾਰ ਹੋ ਕੇ ਨਿਕਟੀ ਸਿੱਖਾਂ ਸਮੇਤ ਜੁੱਧ ਦੀ ਥਾਂ ਉੱਤੇ ਪੁੱਜੇ। ਪਵਿੱਤ੍ਰ ਹੱਥਾਂ ਨਾਲ ਲਾਸ਼ਾਂ ਚੁੱਕਦੇ, ਰੁਮਾਲ ਨਾਲ ਮੁਖੜੇ ਸਾਫ਼ ਕਰਦੇ

ਅਤੇ ਸੀਸ ਗੋਦ ਵਿਚ ਰੱਖ ਹਰ ਇਕ ਦੇ ਕਾਰਨਾਮੇ ਵੀਚਾਰ ਕੇ ਬਖ਼ਸ਼ਸ਼ਾਂ ਕਰਦੇ ਹੋਏ ਆਖਦੇ : "ਇਹ ਮੇਰਾ ਪੰਜ ਹਜ਼ਾਰੀ ਹੈ, ਇਹ ਮੇਰਾ ਦਸ ਹਜ਼ਾਰੀ ਹੈ।" ਜਿਤਨੇ ਕਦਮ ਕਿਸੇ ਸਿੰਘ ਨੇ ਮੋਰਚੇ ਤੋਂ ਅਗਾਂਹ ਵਧ ਲੜਾਈ ਕੀਤੀ ਤੇ ਸ਼ਹੀਦੀ ਪਾਈ ਸੀ ਉਤਨਾ ਹੀ ਉਸ ਨੂੰ ਮਨਸਬ ਬਖ਼ਸ਼ਦੇ। ਹਰ ਇਕ ਦੀ ਪਵਿੱਤ੍ਰ ਦੇਹ ਨੂੰ ਆਪਣੇ ਹੱਥਾਂ ਨਾਲ ਇਕ ਚਿਖਾ ਉੱਤੇ ਟਿਕਾਈ ਜਾਂਦੇ। ਜਦ ੩੯ ਸਿੰਘਾਂ ਨੂੰ ਬਖ਼ਸ਼ਸ਼ਾਂ ਵੰਡ ਚੁੱਕੇ ਤਾਂ ਸਭ ਤੋਂ ਆਖ਼ਰ ਭਾਈ ਰਾਇ ਸਿੰਘ ਦੇ ਸਪੁੱਤ੍ਰ ਭਾਈ ਮਹਾਂ ਸਿੰਘ ਦਾ ਸਰੀਰ ਪਿਆ ਸੀ। ਨਬਜ਼ ਉੱਤੇ ਹੱਥ ਮਾਰਿਆ। ਉਹ ਚੱਲ ਰਹੀ ਸੀ। ਸਾਹ ਵੀ ਹੈ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਬੀਰ ਆਸਨ ਲਗਾ ਕੇ ਸਿੰਘ ਦਾ ਸੀਸ ਪਵਿੱਤ੍ਰ ਪੱਟ ਉੱਤੇ ਰੱਖ ਕੇ ਭਾਈ ਮਹਾਂ ਸਿੰਘ ਦਾ ਮੂੰਹ ਜੋ ਲਹੂ-ਲੁਹਾਨ ਸੀ ਪੂੰਝਿਆ। ਉਸ ਦੇ ਮੂੰਹ ਵਿਚ ਵੀ ਜਲ ਚੋਆਇਆ। ਭਾਈ ਸਾਹਿਬ ਨੇ ਨੈਣ ਉਘੇੜੇ ਤੇ 'ਵਾਹਿਗੁਰੂ', 'ਧੰਨ ਗੁਰੂ' ਦੀ ਆਵਾਜ਼ ਕੱਢੀ। ਮਹਾਰਾਜ ਨੇ ਫ਼ਰਮਾਇਆ :

'ਹੋਸ਼ ਸੰਭਾਲ, ਧਰਮੀ ਬੀਰਾ!
ਤੂੰ ਅਸਾਡਾ 'ਮਹਾਨ ਸਿੰਘ' ਹੈਂ।
ਤੂੰ ਸਿੰਘੋਤੀ ਦਿਖਾਲੀ ਹੈ, ਤੇ ਸਾਰੇ
ਮਝੈਲਾਂ ਦੀ ਰੱਖ ਵਿਖਾਲੀ ਹੈ।
ਗੁਰੂ ਤੁਠਾ ਹੈ ਕੁਝ ਮੰਗ।'

"ਮੁਕਤਿ ਭੁਗਤਿ ਜੁਗਤਿ। ਸਭ ਕੁਝ ਤੇਰੇ ਲਈ ਹਾਜ਼ਰ ਹੈ। ਭਾਈ ਮਹਾਂ ਸਿੰਘ ਨੇ ਕਿਹਾ : "ਤੁਹਾਡੇ ਦੀਦਾਰ ਨਾਲ ਸਭ ਕੁਝ ਪ੍ਰਾਪਤ ਹੋ ਗਿਆ ਹੈ! ਕਿਸੇ ਵਸਤੂ ਦੀ ਲੋੜ ਨਹੀਂ।" ਗੁਰੂ ਜੀ ਨੇ ਕਿਹਾ : "ਕੁਝ ਜ਼ਰੂਰ ਮੰਗ, ਇਹ ਸਾਡੀ ਖ਼ੁਸ਼ੀ ਹੈ।" ਭਾਈ ਮਹਾਂ ਸਿੰਘ ਨੇ ਕਿਹਾ : "ਜੇ ਤੁਠੇ ਹੋ ਤਾਂ ਟੁੱਟੀ ਮਿਲੇ।" ਗੁਰੂ ਜੀ ਨੇ ਬਖ਼ਸ਼ਸ਼ ਕਰਕੇ ਫ਼ਰਮਾਇਆ "ਮਹਾਂ ਸਿੰਘਾ, ਕੁਝ ਹੋਰ ਮੰਗ, ਟੁੱਟੀ ਨਿਖੁੱਟੀ।" ਮਹਾਂ ਸਿੰਘ ਜੀ ਨੇ ਕਿਹਾ : "ਪਾਤਸ਼ਾਹ! ਇਸ ਤੋਂ ਇਲਾਵਾ ਹੋਰ ਕੁਝ ਨਹੀਂ ਲੋੜੀਦਾ, ਬਸ ਟੁੱਟੀ ਮੇਲੀ ਮਿਲੇ!", ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ "ਵਾਹ, ਵਾਹ, ਖ਼ਾਲਸਾ ਧੰਨ। ਖ਼ਾਲਸਾ ਧੰਨ, ਟੁੱਟੀ ਮੇਲੀ ਖ਼ਾਲਸੇ ਨੇ।" ਇਤਨਾ ਆਖ ਕੇ ਭਾਈ ਮਹਾਂ ਸਿੰਘ ਸੁਰਗਵਾਸ ਹੋ ਗਏ। ਭਾਈ ਮਹਾਂ ਸਿੰਘ ਜੀ ਦਾ ਆਪਣਾ ਰਚਿਆ ਛੰਦ ਉਨ੍ਹਾਂ ਦੇ ਹਾਵ-ਭਾਵ ਦੀ ਖ਼ੂਬ ਤਰਜਮਾਨੀ ਕਰਦਾ ਹੈ। ਵਿਛੜ ਕੇ ਵਿਆਕੁਲ ਹੋਈ ਆਤਮਾ ਦੀ ਭਟਕਣਾ ਲਿਖੀ ਹੈ :

ਸਿਆਮ ਬਿਨ ਊਧੋ, ਐਸੀ ਭਈ ਜਿਉ ਮਛਲੀ ਬਿਨ ਪਾਣੀ।
ਤੱਤੇ ਰੇਤੇ ਪਈ ਤੜਫਾਂ, ਬੇਦਨ ਕਿਸੇ ਨਾ ਜਾਣੀ।
ਕੁਠੀ ਦਰਦ ਫ਼ਿਰਾਕਤ ਵਾਲੀ, ਦੇਹੀ ਦਰਦ ਰੰਞਾਣੀ।
ਮਹਾਂ ਸਿੰਘ ਸਾਡਾ ਜੀਵਨ ਤਾਹੀ, ਮਿਲਸੀ ਸਾਰੰਗ-ਪਾਣੀ।

ਥੋੜ੍ਹਾ ਪਰ੍ਹੇ ਮਾਈ ਭਾਗੋ ਜੀ ਵੀ ਪਏ ਹੋਏ ਸਨ। ਮਹਾਰਾਜ ਨੇ ਉਸ ਨੂੰ ਵੀ ਦਰਸ਼ਨ ਦਿੱਤੇ ਤੇ ਬਖ਼ਸ਼ਸ਼ਾਂ ਕੀਤੀਆਂ। ਮਾਈ ਭਾਗੋ ਬਾਅਦ ਵਿਚ ਢੇਰ ਚਿਰ ਤਕ ਨਾਲ ਵਿਚਰਦੀ ਰਹੀ ਤੇ ਸਿੱਖ ਜਗਤ ਦੇਵੀ ਜਾਣ ਸਤਿਕਾਰ ਕਰਦਾ ਰਿਹਾ।

ਸ਼ਾਮ ਤਕ ਚਿਖਾ ਤਿਆਰ ਹੋ ਗਈ। ਸਭ ਸ਼ਹੀਦ ਸਿੱਖਾਂ ਦੀਆਂ ਲੋਥਾਂ ਇਕ ਵੱਡੇ ਅੰਗੀਠੇ ਉੱਤੇ ਚਿਣਵਾ ਦਿੱਤੀਆਂ ਤੇ ਆਪਣੇ ਹੱਥੀਂ ਹੀ ਅੰਗੀਠੇ ਨੂੰ ਗੁਰੂ ਜੀ ਨੇ ਲਾਂਬੂ ਲਾਇਆ। ਜਦ ਤਕ ਅੰਗੀਠਾ ਬਲਦਾ ਰਿਹਾ ਮਹਾਰਾਜ ਉੱਥੇ ਹੀ ਬਿਰਾਜਮਾਨ ਰਹੇ ਤੇ ਗੁਰਬਾਣੀ ਦਾ ਕੀਰਤਨ ਹੁੰਦਾ ਰਿਹਾ। ਮਹਾਰਾਜ ਨੇ ਉਥੇ ਹੀ ਬਚਨ ਕੀਤਾ : "ਇਹ ਚਾਲੀ ਹੀ ਮੁਕਤੇ ਹੋਏ, ਜਨਮ ਮਰਨ ਤੋਂ ਰਹਿਤ ਹੋਏ। ਇਨ੍ਹਾਂ ਉੱਚੀ ਪਦਵੀ ਪਾਈ। ਉਹ ਪਦਵੀ ਜੋ ਰਿਖੀਸਰਾਂ, ਤਪੀਸਰਾਂ, ਸਿੱਧਾਂ, ਮੁਨੀਸਰਾਂ ਨੂੰ ਪ੍ਰਾਪਤ ਨਹੀਂ, ਪਦਵੀ ਮੁਕਤਿਆਂ ਨੂੰ ਮਿਲੀ।" ਇਹ ਸੋਹਿਲਾ ਦੇ ਪਾਠ ਉਪਰੰਤ ਬਚਨ ਕੀਤਾ : "ਇਹ ਸਾਡਾ ਦੀਵਾਨ ਕਾ ਅਸਥਾਨ" ਤੇ ਮੁਕਤਿਆਂ ਦਾ 'ਸ਼ਹੀਦ ਗੰਜ' ਏਕ ਸਮਾਨ ਹੈ। ਇਹ ਯੁੱਧ ੧੯ ਅਪ੍ਰੈਲ, ੧੭੦੫ ਨੂੰ ਹੋਇਆ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੋ-ਜੋ ਸਨਮਾਨ, ਬਖ਼ਸ਼ਸ਼ਾਂ ਤੇ ਖਿਤਾਬ ਚਾਲੀ ਮੁਕਤਿਆਂ ਨੂੰ ਦਿੱਤੇ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

੧. ਸਭ ਤੋਂ ਪਹਿਲਾਂ ਭਾਈ ਭਾਗ ਸਿੰਘ ਜੀ ਨੂੰ ਪੰਜ ਹਜ਼ਾਰੀ ਦੀ ਪਦਵੀ ਪ੍ਰਦਾਨ ਕੀਤੀ।

੨. ਨਾਲ ਹੀ ਭਾਈ ਦਿਲਬਾਗ ਸਿੰਘ ਜੀ ਦਾ ਮ੍ਰਿਤਕ ਸਰੀਰ ਸੀ। ਉਸ ਨੂੰ ਵੀ ਪੰਜ ਹਜ਼ਾਰੀ ਆਖਿਆ।

੩. ਭਾਈ ਮਾਨ ਸਿੰਘ ਨੂੰ 'ਕਸ਼ਮੀਰ ਦਾ ਰਾਜਾ' ਬਣਾਇਆ।

੪. ਸਰਦਾਰ ਨਿਧਾਨ ਸਿੰਘ ਨੂੰ ਬੀਸ ਹਜ਼ਾਰੀ ਦੀ ਪਦਵੀ ਦਿੱਤੀ।

ਅਗੇਰੇ ਪੰਜ ਹੋਰ ਸਿੱਖ ਭਾਈ ਘਰਬਾਰਾ ਸਿੰਘ, ਭਾਈ ਦਰਬਾਰਾ ਸਿੰਘ, ਭਾਈ ਦਯਾਲ ਸਿੰਘ, ਭਾਈ ਨਿਹਾਲ ਸਿੰਘ ਤੇ ਭਾਈ ਕੁਸ਼ਾਲ ਸਿੰਘ, ਇਕੱਠੇ ਹੀ ਸ਼ਹੀਦ ਪਏ ਸਨ। ਇਨ੍ਹਾਂ ਸਭ ਨੂੰ ਤੀਹ ਹਜ਼ਾਰੀ ਦੀ ਪਦਵੀ ਦਿੱਤੀ। ਭਾਈ ਘਰਬਾਰਾ ਸਿੰਘ, ਭਾਈ ਦਰਬਾਰਾ ਸਿੰਘ, ਬਾਬਾ ਮੋਹਰੀ ਜੀ ਸਪੁੱਤਰ ਗੁਰੂ ਅਮਰਦਾਸ ਜੀ ਦੀ ਸੰਤਾਨ ਵਿਚੋਂ ਸਨ। ਇਹ ਦੋਵੇਂ ਭਾਈ ਖੁਸ਼ਹਾਲ ਰਾਇ ਦੇ ਸਪੁੱਤ੍ਰ ਸਨ।

ਹੋਰ ਅਗੇਰੇ ਚਾਰ ਸੂਰਬੀਰਾਂ, ਭਾਈ ਗੰਡਾ ਸਿੰਘ, ਭਾਈ ਸੁਮੇਰ ਸਿੰਘ, ਭਾਈ ਸਿੰਘਾ, ਸਿੰਘ ਭਲਾ ਤੇ ਭਾਈ ਸੁਹੇਲ ਸਿੰਘ ਦੀਆਂ ਪਵਿੱਤ੍ਰ ਲਾਸ਼ਾਂ ਪਈਆਂ ਸਨ। ਉਨ੍ਹਾਂ ਨੂੰ ਮਹਾਰਾਜ ਨੇ 'ਚਾਲੀਸ ਹਜ਼ਾਰੀ' ਦਾ ਮਨਸਬ ਬਖਸ਼ਿਆ।

ਉਸ ਦੇ ਅਗੇਰੇ ਭਾਈ ਚੰਬਾ ਸਿੰਘ (੧੪) ਨੂੰ 'ਲਾਹੌਰ ਦਾ ਸੂਬੇਦਾਰ' ਤੇ ਭਾਈ ਰੰਗਾ ਸਿੰਘ (੧੫) ਨੂੰ 'ਸੂਰਤ ਬੰਦਰ' ਦਾ ਬਾਦਸ਼ਾਹ ਬਣਾਇਆ। ਭਾਈ ਸਮੀਰ ਸਿੰਘ—ਭਾਈ ਸੁਲਤਾਨ ਸਿੰਘ ਦੋਵੇਂ ਇਕੱਠੇ ਹੀ ਪਏ ਸਨ। ਉਨ੍ਹਾਂ ਦੋਹਾਂ ਨੂੰ "ਫਰਖਾਬਾਦ" (ਉੱਤਰ ਪ੍ਰਦੇਸ਼) ਦੀ ਸੂਬੇਦਾਰੀ ਦਿੱਤੀ। ਭਾਈ ਮਇਆ ਸਿੰਘ (੧੮) ਨੂੰ ਪੰਜਾਹ ਹਜ਼ਾਰੀ ਮਨਸਬ ਦਿੱਤਾ ਤੇ ਭਾਈ ਮੱਜਾ ਸਿੰਘ (੧੯) ਨੂੰ 'ਕੰਧਾਰ ਦਾ ਰਾਜ-ਸਾਜ' ਸੌਂਪਿਆ ਅਤੇ ਹੋਰ ਅਗੇਰੇ ਭਾਈ ਸਰਜਾ ਸਿੰਘ (੨੦) ਦੀ ਮ੍ਰਿਤਕ ਮੜ੍ਹੋਲੀ ਸੀ, ਉਸ ਨੂੰ ਪੰਜਾਹ ਹਜ਼ਾਰੀ ਮਨਸਬ ਦਾ ਲਕਬ ਦਿੱਤਾ। ਭਾਈ ਸਾਧੂ ਸਿੰਘ ਜੀ 'ਮੁਲਤਾਨ ਸੂਬਾ ਦਾ ਰਾਜ।' ਭਾਈ ਗੁਲਾਬ ਸਿੰਘ ਤੇ ਭਾਈ ਹਰਸਾ ਸਿੰਘ (੨੧,

੨੨, ੨੩) ਨੂੰ ਸਵਾ ਲੱਖੀ ਪਦਵੀ ਦਿੱਤੀ। ਭਾਈ ਸੰਗਤ ਸਿੰਘ ਜੀ (੨੪) ਨੂੰ 'ਦਿੱਲੀ ਦਾ ਪਾਤਸ਼ਾਹ' ਕਿਹਾ। ਭਾਈ ਹਰੀ ਸਿੰਘ ਤੇ ਭਾਈ ਧੰਨਾ ਸਿੰਘ ਨੂੰ ਮੈਨ ਦੁਆਬ ਦੀ ਮਾਲਕੀ ਬਖ਼ਸ਼ੀ। ਭਾਈ ਕਾਹਨ ਸਿੰਘ (੨੭) ਨੂੰ ਸਰਹਿੰਦ ਦੀ ਸਰਦਾਰੀ ਤੇ ਭਾਈ ਕੀਰਤ ਸਿੰਘ (੨੮) ਨੂੰ ਬਿਬੇਕੀ ਦੀ ਪਦਵੀ ਦਿੱਤੀ। ਭਾਈ ਲਛਮਣ ਸਿੰਘ ਤੇ ਭਾਈ ਬੁੱਢਾ ਸਿੰਘ (੨੯-੩੦) ਨੂੰ ਪਰਬਤਾਂ ਦਾ ਰਾਜਾ ਬਣਾਇਆ। ਭਾਈ ਕੇਸੋ ਸਿੰਘ ਤੇ ਭਾਈ ਜਾਦੋ ਸਿੰਘ ਦੋਵਾਂ (੩੧-੩੨) ਨੂੰ ਪਿਸ਼ਾਵਰ ਦਾ ਹੁਕਮਰਾਨ ਹੋਇਆ ਕਿਹਾ। ਭਾਈ ਸੋਭਾ ਸਿੰਘ (੩੩) ਕਾਬਲ ਦੇ, ਭਾਈ ਜੋਗਾ ਸਿੰਘ (੩੪) ਰੂਮ 'ਤੇ ਸ਼ਾਮ ਦਾ ਸ਼ਾਹ ਤੇ ਭਾਈ ਭੰਗਾ ਸਿੰਘ (੩੫) ਨੂੰ ਈਰਾਨ ਦਾ ਬਾਦਸ਼ਾਹ ਥਾਪਿਆ। ਭਾਈ ਜੰਗਾ ਸਿੰਘ (੩੬) ਨੂੰ ਕਾਸ਼ੀਪਤੀ, ਭਾਈ ਧਰਮ ਸਿੰਘ ਜੀ (੩੭) ਨੂੰ ਬਲਖਬੁਖਾਰਾ, ਭਾਈ ਕਰਮ ਸਿੰਘ (੩੮) ਨੂੰ ਮੱਕੇ ਮਦੀਨੇ ਦਾ ਰਾਜ ਤੇ ਭਾਈ ਕਾਲਾ ਸਿੰਘ (੩੯) ਨੂੰ 'ਤੁਰਕੀ ਤਖ਼ਤ' ਪ੍ਰਦਾਨ ਕੀਤਾ।

ਖਿਦਰਾਣੇ ਦੀ ਢਾਬ ਤੋਂ ਆਪ ਜੀ ਫ਼ੀਰੋਜ਼ਪੁਰ ਦੇ ਲਾਗੇ ਵਜ਼ੀਦਪੁਰ ਪੁੱਜੇ। ਉਥੇ ਇਕ ਤਿੱਤਰ ਦਾ ਸ਼ਿਕਾਰ ਕੀਤਾ। ਜਦ ਭਾਈ ਦਾਨ ਸਿੰਘ ਜੀ ਨੇ ਇਤਨੀ ਦੂਰ (੩੨ ਮੀਲ) ਆ ਕੇ ਇਤਨਾ ਛੋਟਾ ਸ਼ਿਕਾਰ ਤੇ ਫਿਰ ਤਿੱਤਰ ਨੂੰ ਜੀਊਂਦਿਆਂ ਹੀ ਬਾਜ਼ ਹੱਥੋਂ ਤੁੜਵਾਉਣ ਦਾ ਕਾਰਨ ਪੁੱਛਿਆ ਤਾਂ ਮਹਾਰਾਜ ਨੇ ਫ਼ਰਮਾਇਆ : 'ਇਸ ਤਿੱਤਰ ਕੋਲ ਸਾਡਾ ਕੰਮ ਸੀ।' ਫਿਰ ਜਦ ਭਾਈ ਦਾਨ ਸਿੰਘ ਨੇ ਪੁੱਛਿਆ ਕਿ ਮਹਾਰਾਜ ਐਸਾ ਕਿਹੜਾ ਕੰਮ ਸੀ, ਤਾਂ ਮਹਾਰਾਜ ਨੇ ਤਿੱਤਰ ਨੂੰ ਪਿਛਲੇ ਜਨਮ ਦਾ ਕਰਜ਼ਾਈ ਤੇ ਬਾਜ਼ ਨੂੰ ਲਹਿਣੇਦਾਰ ਕਹਿ ਕੇ ਪਿਛਲੇ ਜਨਮ ਦਾ ਰਹੱਸ ਦੱਸਿਆ ਅਤੇ ਫ਼ਰਮਾਇਆ : "ਅਸੀਂ ਤਾਂ ਦਾਨ ਸਿੰਘਾ, ਜ਼ਾਮਨੀ ਲਾਹੀ ਹੈ। ਬਾਜ਼ ਤਾਂ ਨਾਂਹ ਸੀ ਮਗਰ ਲੱਗਦਾ ਕਿ ਜ਼ਾਮਨੀ ਪਾਸੋਂ ਲਊ। ਪਿਛਲੇ ਜਨਮ ਦਾ ਪਤਾ ਸੀ ਬਾਜ਼ ਨੂੰ। ਜੱਟ (ਕਰਜ਼ਾਈ) ਨੇ ਧਰਮ ਨਾ ਰਖਿਆ, ਹੁਣ ਏਸ ਦੇ ਹਵਾਲੇ ਕੀਤਾ ਹੈ। ਸੋ, ਤੋੜ-ਤੋੜ ਖਾਂਦਾ ਹੈ।"

ਉਥੋਂ ਵਾਪਸ ਖਿਦਰਾਣੇ ਦੀ ਢਾਬ ਆਏ ਅਤੇ ਉਥੇ ਯਾਦਗਾਰ ਕਾਇਮ ਕਰਕੇ 'ਰੁਪਾਣੇ' ਚਲੇ ਗਏ।

**ਦਮਦਮੇ ਸਾਹਿਬ ਵਿਚ** : ਰੁਪਾਣੇ ਤੋਂ ਗੁਰੂ ਜੀ ਸਾਬੋ ਕੀ ਤਲਵੰਡੀ (ਦਮਦਮੇ) ਪੁੱਜੇ। ਉੱਥੇ ਗੁਰੂ ਜੀ ਸਾਲ ਦੇ ਕਰੀਬ ਰਹੇ ਅਤੇ ਦਮਦਮੇ ਸਾਹਿਬ ਨੂੰ ਵਿੱਦਿਆ ਦਾ ਘਰ ਬਣਾਇਆ। ਦਮਦਮੇ ਸਾਹਿਬ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਵਰਤਮਾਨ ਰੂਪ ਦਿੱਤਾ। ਬੀੜ ਨੂੰ ਨਵੇਂ ਸਿਰੇ ਤੋਂ ਸੰਪਾਦਤ ਕੀਤਾ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਥਾਂ ਸਿਰ ਦਰਜ ਕੀਤਾ। ਲਿਖਣ ਦਾ ਇਹ ਮਹਾਨ ਕੰਮ ਭਾਈ ਮਨੀ ਸਿੰਘ ਜੀ ਨੇ ਕੀਤਾ। ਉਹ ਪਵਿੱਤਰ ਬੀੜ ਵੱਡੇ ਘੱਲੂਘਾਰੇ ਵਿਚ

1. ਨਵੀਂ ਸਾਜੀ ਬੀੜ ਵਿਚ 'ਸੋ ਪੁਰਖ' ਦੇ ਹੋਰ ਸ਼ਬਦ ਗੁਰੂ ਜੀ ਨੇ ਨਿੱਤਨੇਮ ਦੀਆਂ ਬਾਣੀਆਂ ਵਿਚ ਪਾਏ, ਅਤੇ ਜਿੱਥੇ ਲਿਖਤੀ ਗ਼ਲਤੀਆਂ ਆ ਗਈਆਂ ਸਨ ਉਨ੍ਹਾਂ ਨੂੰ ਠੀਕ ਕਰਕੇ ਲਿਖਿਆ। ਆਪਣੇ ਵੱਲੋਂ ਕੋਈ ਤੁਕ ਵੀ ਗੁਰੂ ਜੀ ਨੇ ਨਾਂਹ ਲਿਖੀ।

ਅਲੋਪ ਹੋ ਗਈ ਸੀ ਪਰ ਉਸ ਬੀੜ ਦੇ ਕਈ ਉਤਾਰੇ ਹੋ ਗਏ ਸਨ। ਬੀੜ ਤਿਆਰ ਕਰਕੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਮੁਕੰਮਲ ਕਰ ਦਿੱਤਾ।[1]

**ਦਿੱਲੀ ਵੱਲ ਜਾਣਾ** : ਦਮਦਮਾ ਸਾਹਿਬ ਹੀ ਔਰੰਗਜ਼ੇਬ ਦੀ ਹੋਰ ਚਿੱਠੀ ਮਿਲੀ ਜਿਸ ਵਿਚ ਉਸ ਪਛਤਾਵਾ ਕੀਤਾ ਹੋਇਆ ਸੀ ਤੇ ਸੱਚੇ ਦਿਲੋਂ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਉਹ ਉਸ ਨੂੰ ਦੱਖਣ ਆ ਕੇ ਮਿਲਣ। ਗੁਰੂ ਜੀ ਨੇ ਮਿਲਣ ਦਾ ਫ਼ੈਸਲਾ ਕਰ ਲਿਆ। ਦਮਦਮਾ ਸਾਹਿਬ ਹੀ ਔਰੰਗਜ਼ੇਬ ਦੀ ਲੰਮੀ ਬਿਮਾਰੀ ਦਾ ਪਤਾ ਲੱਗਾ। ਉਧਰੋਂ ਔਰੰਗਜ਼ੇਬ ਆਗਰੇ ਵੱਲ ਟੁਰ ਪਿਆ ਤੇ ਇਧਰੋਂ ਗੁਰੂ ਜੀ ਦੱਖਣ ਵੱਲ।[2]

ਜਦ ਉਨ੍ਹਾਂ ਦੱਖਣ ਜਾਣ ਦੀ ਕਹੀ ਤਾਂ ਸਿੰਘ ਨੇ ਭੱਠ ਪਈ ਦੋਜ਼ਖ ਦੱਖਣ ਵੱਲ ਜਾਣ ਤੋਂ ਰੋਕਿਆ। ਗੁਰੂ ਮਹਾਰਾਜ ਨੇ ਫ਼ਰਮਾਇਆ : "ਐਸਾ ਨਾ ਕਹੋ, ਉਹ ਵੀ ਮੈਨੂੰ ਪਿਆਰਾ ਹੈ, ਉਥੋਂ ਕਈ ਕੰਮ ਸੰਵਰਨਗੇ।" ਉਨ੍ਹਾਂ ਕੰਮਾਂ ਵਿਚ ਇਕ ਬਾਬਾ ਬੰਦਾ (ਸਿੰਘ) ਨੂੰ ਸਿੱਖੀ ਦਾਇਰੇ ਵਿਚ ਲਿਆਉਣ ਦਾ ਵੀ ਸੀ। ਉਥੋਂ ਆਪ ਜੀ ਰਾਜਪੂਤਾਨੇ ਤੋਂ ਹੁੰਦੇ ਹੋਏ ਗੜ੍ਹ ਮੁਕਤੇਸ਼ਵਰ ਗਏ। ਉਥੇ ਹੀ ਪ੍ਰਿਥਵੀ ਪੰਡਿਤ ਨਾਲ ਗੱਲਬਾਤ ਕਰਦੇ 'ਸੌ ਸਾਖੀਆਂ' ਉਚਾਰੀਆਂ ਜੋ ਭਵਿੱਛ ਬਾਨੀ ਕਰਕੇ ਪ੍ਰਸਿੱਧ ਸਨ। ਗੁਰੂ ਜੀ ਨੂੰ ਬਘੌਰ[2] ਦੇ ਅਸਥਾਨ ਉੱਤੇ ਖ਼ਬਰ ਪੁੱਜੀ ਕਿ ਔਰੰਗਜ਼ੇਬ ਦਾ ਅਹਿਮਦ ਨਗਰ ਵਿਚ ੨੪ ਫਰਵਰੀ, ੧੭੦੭ ਨੂੰ ਦਿਹਾਂਤ ਹੋ ਗਿਆ ਹੈ। ਗੁਰੂ ਜੀ ਨੂੰ ਆਪਣਾ ਸਾਰਾ ਪ੍ਰੋਗਰਾਮ ਬਦਲਣਾ ਪਿਆ। ਔਰੰਗਜ਼ੇਬ ਤੇ ਗੁਰੂ ਜੀ ਦੀ ਮਿਲਣੀ ਨਾ ਹੋ ਸਕੀ। 'ਬਾਬਾ ਤੇ ਬਾਬਰ ਕੇ', ਮਿਲ ਨ ਸਕੇ। ਮੇਲ ਹੋ ਜਾਂਦਾ ਤਾਂ ਹਿੰਦ ਦਾ ਇਤਿਹਾਸ ਕੁਝ ਹੋਰ ਤਰ੍ਹਾਂ ਹੀ ਹੋਣਾ ਸੀ। ਗੁਰੂ ਗੋਬਿੰਦ ਸਿੰਘ ਜੀ ਅੱਗੇ ਜਾਣ ਦੀ ਬਜਾਏ ਦਿੱਲੀ ਮੁੜ ਆਏ ਤੇ ਬਦਲੇ ਹੋਏ ਸਿਆਸੀ ਹਾਲਾਤ ਨੂੰ ਦੇਖਣ ਲੱਗੇ।

**ਔਰੰਗਜ਼ੇਬ ਦੇ ਪੁੱਤਰਾਂ ਵਿਚਕਾਰ ਤਖ਼ਤ ਲਈ ਜੰਗ** : ਸ਼ਹਿਜ਼ਾਦਾ, ਮੁਅੱਜ਼ਮ, ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸੁਣ ਕੇ ਪਿਸ਼ਾਵਰ (ਜਮਰੌਦ) ਤੋਂ ਭੱਜਿਆ। ਉਸ ਆਪਣੀ ਤਾਕਤ ਇਕੱਠੀ ਕਰਨੀ ਸ਼ੁਰੂ ਕਰ ਦਿੱਤੀ। ਉਧਰ ਔਰੰਗਜ਼ੇਬ ਦਾ ਦੂਜਾ ਪੁੱਤਰ ਮੁਹੰਮਦ ਅਜ਼ੀਮ ਤਾਰਾ ਆਜ਼ਿਮ ਦਾ ਨਾਂ ਧਰ ਤਖ਼ਤ 'ਤੇ ਬੈਠ ਗਿਆ। ਕਾਮ ਬਖ਼ਸ਼ ਨੇ ਦੱਖਣ ਵਿਚ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਗੁਰੂ ਗੋਬਿੰਦ ਸਿੰਘ

---

1. ਇਹ ੧੭੦੬ ਈ: ਦੀ ਗੱਲ ਲੱਗਦੀ ਹੈ । ਬੈਰਾੜਾਂ ਦੀ ਸੰਗਤ ਵੱਲ ਲਿਖਿਆ ਹੋਇਆ ਹੁਕਮਨਾਮਾ ਇਸ ਗੱਲ ਦੀ ਪੁਸ਼ਟੀ ਕਰਦਾ ਹੈ। ਹੁਕਮਨਾਮੇ ਦੇ ਅੱਖਰ ਹਨ :

   ੧ੴ ਸਿਰੀ ਸਤਿਗੁਰ ਜੀ

   ਸਿਰੀ ਗੁਰੂ ਕੀ ਆਗਿਆ ਹੈ ਸਰਬਤਿ ਸੰਗਤ ਬੈਰਾੜ ਕੀ ਗੁਰੂ ਰਖੇਗਾ। ੪ ਬੈਲ ਚਾਰ ਹਛੇ, ਬਹਿਲਾਂ ਨੋ ਭੇਜਣੋ ਹੁਕਮੁ ਦੇਖਦਿਆਂ। ਮੇਰੀ ਤਸਾਂ ਉਪਰਿ ਖ਼ੁਸ਼ੀ ਹੈ। ਅਸਾਂ ਦੱਖਣ ਨੂੰ ਕੂਚ ਕੀਤਾ ਹੈ। ਜਿਨ ਸਿੱਖ ਸਾਡੇ ਨਾਲਿ ਚਲਣਾ ਹੋਇ ਤਿਨਿ ਹੁਕਮ ਦੇਖਦਿਆਂ ਹਜ਼ੂਰਿ ਆਵਣਾ। ਮੇਰੀ ਤੁਸਾਂ ਉਪਰਿ ਖ਼ੁਸ਼ੀ ਹੈ। ਗੁਰੂ ਜੀ ਤੁਹਾਡੀ ਰੱਖੇਗਾ, ਸੰਮਤ ੧੭੬੩ ਮਿਤੀ ਕਤਕੋਂ ੨੦, ਸਤਰਾਂ ੯ ॥

2. ਰਾਜਪੂਤਾਨੇ ਵਿਚ ਹੈ।

ਜੀ ਨੂੰ ਵੀ ਸ਼ਹਿਜ਼ਾਦਾ ਮੁਅੱਜ਼ਮ ਨੇ ਮਦਦ ਲਈ ਕਿਹਾ। ਗੁਰੂ ਜੀ ਬਹਾਦਰ ਸ਼ਾਹ ਦੇ ਸੁਭਾਅ, ਆਚਰਨ ਤੇ ਖੁਲ੍ਹਦਿਲੀ ਤੋਂ ਵਾਕਫ਼ ਸਨ। ਉਨ੍ਹਾਂ ਕੁਝ ਸਿੱਖਾਂ ਨੂੰ ਉਸ ਨਾਲ ਭੇਜਣਾ ਮੰਨ ਲਿਆ। ਆਗਰੇ ਦੇ ਨੇੜੇ ਜੈਜੂ ਦੇ ਅਸਥਾਨ ਉੱਤੇ ਜੂਨ ੮, ੧੭੦੭ ਈ: ਨੂੰ ਤਾਰਾ ਆਜ਼ਿਮ (ਮੁਹੰਮਦ ਅਜ਼ੀਮ) ਤੇ ਬਹਾਦਰ ਸ਼ਾਹ ਵਿਚਕਾਰ ਲੜਾਈ ਹੋਈ। ਬਹਾਦਰ ਸ਼ਾਹ ਦੀ ਜਿੱਤ ਹੋਈ ਅਤੇ ਉਹ ਬਾਦਸ਼ਾਹ ਬਣ ਗਿਆ। ਸਿੱਖ ਰਵਾਇਤ ਹੈ ਕਿ ਅਜ਼ੀਮ ਦੀ ਮੌਤ ਗੁਰੂ ਗੋਬਿੰਦ ਸਿੰਘ ਜੀ ਦੇ ਦਿੱਤੇ ਤੀਰ ਨਾਲ ਹੀ ਹੋਈ ਸੀ।

**ਬਹਾਦਰ ਸ਼ਾਹ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਮਿਲਣੀ** : ਆਗਰੇ ਵਿਚ ਗੁਰੂ ਗੋਬਿੰਦ ਸਿੰਘ ਤੇ ਬਹਾਦਰ ਸ਼ਾਹ ਮਿਲੇ। ਬਹਾਦਰ ਸ਼ਾਹ ਨੇ ਪੂਰਾ ਸਨਮਾਨ ਕੀਤਾ ਤੇ ਆਦਰ ਦਿੱਤਾ। ਗੁਰੂ ਜੀ ਨੂੰ ਉਸ ੨ ਅਗਸਤ, ੧੭੦੭ ਈ: ਖਿਲਅਤ ਤੇ ਹੀਰੇ ਦੀ ਧੁਖ ਧੁਖੀ ਪਗੜੀ ਵੀ ਦਿੱਤੀ। ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਕਥਨ ਅਨੁਸਾਰ ਇਹ ਖਿਲਅਤ ਗੁਰੂ ਜੀ ਨੇ ਬਗ਼ੈਰ ਪਹਿਨੇ ਹੀ ਸੇਵਾਦਾਰ ਹੱਥੀਂ ਟਿਕਾਣੇ ਭਿਜਵਾ ਦਿੱਤੀ ਸੀ। *ਪਰੰਪਰਾ* ਅਨੁਸਾਰ ਦਿੱਤੀ ਹੋਈ ਖਿਲਅਤ ਬਾਦਸ਼ਾਹ ਸਾਹਮਣੇ ਪਹਿਨਣੀ ਪੈਂਦੀ ਸੀ। ਪਰ ਜਦ ਗੁਰੂ ਜੀ ਨੇ ਐਸਾ ਨਾ ਕੀਤਾ ਤਾਂ ਕਾਜ਼ੀਆਂ ਨੇ ਇਤਰਾਜ਼ ਵੀ ਕੀਤਾ। ਪੁੱਛਣ ਉੱਤੇ ਬਹਾਦਰ ਸ਼ਾਹ ਨੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਮੇਰੀ ਪਰਜਾ ਨਹੀਂ, ਸਗੋਂ ਦੀਨੀ ਆਗੂ ਹਨ ਜਿਨ੍ਹਾਂ ਉੱਤੇ ਕਿਸੇ ਦਾ ਹੁਕਮ ਨਹੀਂ ਚਲਦਾ। ਇਕ ਪੁਸ਼ਟੀ ਇਸੇ ਗੱਲ ਦੀ ਉਸ ਘਟਨਾ ਤੋਂ ਵੀ ਮਿਲਦੀ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਹੋਈ। "ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਇਕ ਮਹੀਨਾ ਪਿੱਛੋਂ ਪਹਿਲੀ ਨਵੰਬਰ ੧੭੦੮ ਈ: ਨੂੰ ਬਹਾਦਰ ਸ਼ਾਹ ਪਾਸ ਇਸ ਪ੍ਰਕਾਰ ਦੀ ਰਿਪੋਰਟ ਪੁੱਜੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਮਨਕੂਲਾ ਜਾਇਦਾਦ ਬਾਰੇ ਹੁਕਮ ਕੀਤਾ ਜਾਏ। ਰਿਵਾਜ਼ ਅਨੁਸਾਰ, ਜੋ ਉਸ ਵਕਤ ਸ਼ਾਹੀ ਨੌਕਰਾਂ, ਅਫ਼ਸਰਾਂ ਤੇ ਜਗੀਰਦਾਰਾਂ ਲਈ ਵਰਤਿਆ ਜਾਂਦਾ ਸੀ, ਜਾਇਦਾਦ ਜ਼ਬਤ ਹੋ ਜਾਣੀ ਚਾਹੀਦੀ ਸੀ। ਬਾਦਸ਼ਾਹ ਨੇ ਇਹ ਆਖ ਕੇ ਉਸ ਨੂੰ ਇਕ ਦਰਵੇਸ਼ ਦੀਆਂ ਚੀਜ਼ਾਂ ਦੀ ਲੋੜ ਨਹੀਂ, ਹੁਕਮ ਦਿੱਤਾ ਕਿ ਉਸ ਦੇ ਵਾਰਸਾਂ ਦੇ ਹਵਾਲੇ ਕਰ ਦਿੱਤੀਆਂ ਜਾਣ। ਬਹਾਦਰ ਸ਼ਾਹ ਦਾ ਦਰਵੇਸ਼ ਕਹਿਣਾ ਗੁਰੂ ਜੀ ਦੀ ਅਜ਼ਮਤ ਦ੍ਰਿੜ੍ਹਾਉਣ ਲਈ ਕਾਫ਼ੀ ਹੈ।[1] *ਗੁਰ ਬਿਲਾਸ ਪਾਤਸ਼ਾਹੀ ਦਸਵੀਂ* ਅਨੁਸਾਰ ਘੋੜੇ 'ਤੇ ਚੜ੍ਹੇ ਹੀ ਦਰਬਾਰ ਵਿਚ ਗਏ।

ਕਾਫ਼ੀ ਲੰਮੀਆਂ ਵੀਚਾਰਾਂ ਵੀ ਹੋਈਆਂ, ਇੰਝ ਪ੍ਰਤੀਤ ਹੋਣ ਲੱਗਾ ਕਿ ਚਿਰਾਂ ਦੇ ਵਿਤਕਰੇ ਮੁੱਕ ਜਾਣਗੇ। ਬਹਾਦਰ ਸ਼ਾਹ ਨੇ ਦੋਖੀਆਂ ਨੂੰ ਸਜ਼ਾ ਦੇਣ ਦਾ ਵੀ ਯਕੀਨ ਦਿਵਾਇਆ ਤੇ ਗੱਲ ਸਿਰੇ ਵੀ ਚੜ੍ਹ ਗਈ। ਸਮਝੌਤੇ ਦੀਆਂ ਚਾਰ ਧਾਰਾਵਾਂ ਸਨ : *ਪਹਿਲੀ,* ਬਾਦਸ਼ਾਹ ਹਿੰਦੂ ਮੁਸਲਮਾਨਾਂ ਨੂੰ ਤੁਲ ਜਾਣੇਗਾ; *ਦੂਜੇ,* ਇਨਸਾਫ਼ ਕਰੇਗਾ। *ਤੀਜੇ,* ਧਰਮ ਵਿਚ ਦਖ਼ਲ ਨਹੀਂ ਦੇਵੇਗਾ ਅਤੇ *ਚੌਥੇ,* ਦੋਖੀਆਂ ਨੂੰ ਸਜ਼ਾਵਾਂ

1. ਡਾਕਟਰ ਗੰਡਾ ਸਿੰਘ; ਸਿੱਖ ਇਤਿਹਾਸ ਬਾਰੇ।

ਦੇਵੇਗਾ। ਬਹਾਦਰ ਸ਼ਾਹ ਨੇ *ਅਹਿਮਦ ਸ਼ਾਹ ਬਟਾਲੀਆ* ਦੇ ਲਿਖਣ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੂੰ ਚਾਰ ਚੀਜ਼ਾਂ 'ਅਲਮ, ਨਗਾਰਾ, ਖ਼ੈਮਾ ਤੇ ਸਰਾਇ ਪਰਦਾ' ਵੀ ਦਿੱਤੀਆਂ। ਝੰਡਾ, ਨਗਾਰਾ, ਖ਼ੈਮਾ ਤੇ ਸਰਾਇ ਪਰਦਾ ਇਸ ਗੱਲ ਦਾ ਸੂਚਕ ਹਨ ਕਿ ਗੁਰੂ ਮਹਾਰਾਜ ਨੇ ਕਿਸੇ ਪ੍ਰਕਾਰ ਦੀ ਨੌਕਰੀ ਜਾਂ ਇਤਾਇਤ ਨਹੀਂ ਸੀ ਮੰਨੀ। ਗੁਰੂ ਜੀ ਨੇ ਗੱਲਬਾਤ ਦੀ ਕਾਮਯਾਬੀ ਦਾ ਜ਼ਿਕਰ ਆਪਣੇ ਇਕ ਹੁਕਮਨਾਮੇ ਵਿਚ ਕੀਤਾ ਹੈ।[1] ਉਨ੍ਹਾਂ ਲਿਖਿਆ ਕਿ ਗੱਲਬਾਤ ਸੰਪੂਰਨ ਹੋਣ ਉੱਤੇ ਉਹ ਅਨੰਦਪੁਰ ਮੁੜਨਗੇ ਤੇ ਫਿਰ ਖ਼ਾਲਸਾ ਇਕੱਠਾ ਕਰਕੇ ਪ੍ਰੋਗਰਾਮ ਬਣਾਉਣਗੇ। ਅਜੇ ਇਹ ਗੱਲਾਂ ਹੋ ਹੀ ਰਹੀਆਂ ਸਨ ਕਿ ਬਹਾਦਰ ਸ਼ਾਹ ਨੂੰ ਰਾਜਪੂਤਾਨੇ ਇਕ ਬਗ਼ਾਵਤ ਦਬਾਉਣ ਲਈ ਜਾਣਾ ਪਿਆ। ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਨਾਲ ਲੈ ਜਾਣ ਲਈ ਬੇਨਤੀ ਕੀਤੀ। ਗੁਰੂ ਜੀ ਵੀ ਨਾਲ ਟੁਰਨ ਲਈ ਰਾਜ਼ੀ ਹੋ ਗਏ ਕਿਉਂਕਿ ਉਹ ਗੱਲਬਾਤ ਨੂੰ ਸਿਰੇ ਚੜ੍ਹਾਉਣਾ ਚਾਹੁੰਦੇ ਸਨ। ਕਈ ਇਤਿਹਾਸਕਾਰਾਂ ਨੇ ਗੁਰੂ ਜੀ ਦੇ ਨਾਲ ਜਾਣ ਨੂੰ ਬੜਾ ਗ਼ਲਤ ਸਮਝਿਆ ਹੈ। *ਕਨਿੰਘਮ* ਤੇ *ਫ਼ਾਰਸਟਰ* ਜਿਹੇ ਇਥੋਂ ਤਕ ਲਿਖ ਗਏ ਕਿ ਗੁਰੂ ਜੀ ਨੇ ਬਹਾਦਰ ਸ਼ਾਹ ਦੀ 'ਨੌਕਰੀ' ਕਰ ਲਈ ਸੀ। ਪਰ ਹੈਰਾਨੀ ਦੀ ਗੱਲ ਇਹ ਹੈ ਕਿਸੇ ਸਿੱਖ, ਇਤਿਹਾਸਕਾਰ, ਸਾਖੀਕਾਰ ਤੇ ਸਮਕਾਲੀ ਮੁਸਲਮਾਨ ਨੇ ਵੀ ਇਸ ਦਾ ਜ਼ਿਕਰ ਨਹੀਂ ਕੀਤਾ। *ਖ਼ਾਫ਼ੀ ਖ਼ਾਨ* ਨੇ ਸਿਰਫ਼ ਇਤਨਾ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਆਪਣੇ ਤਿੰਨ ਕੁ ਸੌ ਸਾਥੀਆਂ ਨਾਲ ਬਾਦਸ਼ਾਹ ਨਾਲ ਜਾ ਰਹੇ ਸਨ।[2] *ਮੈਲਕਮ* ਦਾ ਕਹਿਣਾ ਬਹੁਤ ਹੱਦ ਤਕ ਠੀਕ ਹੈ ਕਿ ਇਹ ਗੱਲ ਤਾਂ ਉੱਕਾ ਹੀ ਮੰਨਣ ਵਾਲੀ ਨਹੀਂ ਕਿ ਗੁਰੂ ਜੀ ਨੇ ਉਸ ਸਰਕਾਰ ਦੀ ਨੌਕਰੀ ਕੀਤੀ ਹੋਵੇ ਜਿਸ ਦੇ ਵਿਰੁੱਧ ਉਹ ਡਟੇ ਹੋਏ ਸਨ। ਉਹ ਰਸਤੇ ਵਿਚ ਸੰਗਤਾਂ ਤੇ ਸਿੱਖਾਂ ਨੂੰ ਉਪਦੇਸ਼ ਦਿੰਦੇ ਜਾ ਰਹੇ ਸਨ। ਨੌਕਰੀ ਵਾਲੀ ਗੱਲ ਕਿਸੇ ਊਝ ਲਗਾਉਣ ਲਈ ਕਹੀ ਲੱਗਦੀ ਹੈ।

**ਦੱਖਣ ਵੱਲ** : ਰਾਜਪੂਤਾਨੇ ਦੀ ਬਗ਼ਾਵਤ ਅਜੇ ਖ਼ਤਮ ਹੋਈ ਹੀ ਸੀ ਕਿ ਦੱਖਣ ਤੋਂ ਖ਼ਬਰਾਂ ਪੁੱਜੀਆਂ ਕਿ ਕਾਮ ਬਖ਼ਸ਼ ਨੇ ਬਗ਼ਾਵਤ ਕਰ ਦਿੱਤੀ ਹੈ। ਉਸ ਦੀ ਬਗ਼ਾਵਤ ਦਬਾਉਣ ਲਈ ਬਹਾਦਰ ਸ਼ਾਹ ਨੇ ਦੱਖਣ ਦਾ ਰੁਖ਼ ਕੀਤਾ। ਅਜੇ ਤਕ ਗੱਲਬਾਤ ਦਾ ਕੋਈ ਸਿੱਟਾ ਨਹੀਂ ਸੀ ਨਿਕਲਿਆ। ਸੋ ਗੁਰੂ ਜੀ ਨੂੰ ਵੀ ਬਹਾਦਰ ਸ਼ਾਹ ਨਾਲ

1. ਇਹ ਹੁਕਮਨਾਮਾ ਗੁਰੂ ਜੀ ਨੇ ਧੌਲਪੁਰ ਦੀ ਸੰਗਤ ਨੂੰ ਲਿਖਿਆ :

ੴ ਸਤਿਗੁਰ ਜੀ

ਸ੍ਰਬਤਿ ਸੰਗਤਿ ਧਉਲ ਕੀ ਤੁਸੀਂ ਮੇਰਾ ਖ਼ਾਲਸਾ ਹੋ। ਗੁਰੂ ਗੁਰੂ ਜਪਣਾ। ਜਨਮ ਸਵਰੈਗਾ। ਸ੍ਰਬ ਸੁਖ ਨਾਲ ਪਾਤਸ਼ਾਹ ਪਾਸਿ ਆਏ ਸਿਰਪਾਉ ਅਰੁ ਸਤਿ ਹਜ਼ਾਰ ਕੀ ਧੁਖ ਧੁਖੀ ਜੜਾਉ ਇਨਾਮ ਹੋਈ। ਹੋਰ ਭੀ ਕੰਮੁ ਗੁਰੂ ਕਾ ਸਦਕਾ ਸਭ ਹੋਤੈ ਹੈ। ਅਸੀਂ ਭੀ ਥੋੜੇ ਹੀ ਦਿਨਾਂ ਨੋ ਆਵਤੇ ਹਾਂ ਸ੍ਰਬਤਿ ਸੰਗਤ ਖ਼ਾਲਸੇ ਕੋ ਮੇਰਾ ਹੁਕਮ ਹੈ, ਆਪਸ ਮੈ ਮੇਲ ਕਰਣਾ ਜਦਿ ਅਸੀਂ ਕਹਲੂਰ ਆਵਤੇ ਤਦਿ ਸ੍ਰਬਤਿ ਖ਼ਾਲਸੇ ਹਥਿਆਰ ਬਨਿਕੈ ਹਜ਼ੂਰਿ ਆਵਣਾ...ਸੰਮਤ ੧੭੬੪ ਮਿਤੀ, ਕਤਕ ੧।

2. ਦਰ ਰਕਾਬ ਰਫ਼ਾਕਤ ਨਮੂਦ।

ਹੀ ਜਾਣਾ ਪਿਆ। ਗੁਰੂ ਜੀ ਨੇ ਵੀ ਠੀਕ ਸਮਝਿਆ ਕਿਉਂਕਿ ਨਾਲ ਹੀ ਪ੍ਰਚਾਰ ਪਿਆ ਹੁੰਦਾ ਸੀ। *ਹੈਨਰੀ ਇਲੀਅਟ* ਨੇ ਇਸੇ ਪ੍ਰਕਾਰ ਦੀ ਗੱਲ ਲਿਖੀ ਹੈ ਕਿ "ਗੁਰੂ ਗੋਬਿੰਦ ਸਿੰਘ ਦੱਖਣ ਵਿਖੇ (ਨਿਰੋਲ) ਘੁੰਮਣ ਲਈ ਹੀ ਸ਼ਾਹੀ ਕੈਂਪ ਦੇ ਨਾਲ ਆਏ ਸਨ। ਉਹ ਆਪਣੇ ਸੁਭਾਅ ਅਨੁਸਾਰ ਦੁਨੀਆਂ ਦੇ ਲੋਕਾਂ ਨੂੰ ਧਾਰਮਿਕ ਸਿੱਖਿਆ ਦੇ ਰਹੇ ਸਨ।" *ਸਾਖੀ ਪੋਥੀ* ਵਿਚ ਇਹ ਲਿਖਿਆ ਮਿਲਦਾ ਹੈ ਕਿ ਜਦ ਇਕ ਸਿੱਖ ਨੇ ਭੱਠ ਪਈ ਦੱਖਣ ਦੀ ਗੱਲ ਆਖੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਫ਼ਰਮਾਇਆ ਸੀ ਕਿ ਦੱਖਣ ਬਾਰੇ ਐਸੀ, ਕੋਈ ਗੱਲ ਨਾ ਕਹੋ। ਦੱਖਣ ਵੀ ਮੈਨੂੰ ਪਿਆਰਾ ਹੈ ਤੇ ਉਥੇ ਕਈ ਜ਼ਰੂਰੀ ਕੰਮ ਹੋਣੇ ਹਨ। ਉਨ੍ਹਾਂ ਦਾ ਇਸ਼ਾਰਾ ਬੰਦਾ ਸਿੰਘ ਜੀ ਵੱਲ ਸੀ।

ਦੱਖਣ ਵੱਲ ਜਾਂਦੇ ਹੀ ਗੁਰੂ ਜੀ ਨੂੰ ਪ੍ਰਤੀਤ ਹੋ ਗਿਆ ਕਿ ਬਹਾਦਰ ਸ਼ਾਹ ਨਾਲ ਗੱਲਬਾਤ ਸਿਰੇ ਨਹੀਂ ਚੜ੍ਹ ਸਕਣੀ। ਬਹਾਦਰ ਸ਼ਾਹ ਨਾਲੋਂ ਦੂਰ ਹੋ ਕੇ ਗੁਰੂ ਜੀ ਕੁਝ ਦਿਨ ਦੱਖਣ ਵਿਚ ਗੁਜ਼ਾਰਨੇ ਚਾਹੇ। ਇਸੇ ਦੌਰਾਨ ਉਹ ਨਾਂਦੇੜ ਗਏ।

**ਬੰਦਾ ਬਹਾਦਰ ਨੂੰ ਸਿੰਘ ਸਜਾਣਾ** : ਨਾਂਦੇੜ ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਟਾਕਰਾ ਇਕ ਬੈਰਾਗੀ ਸਾਧੂ ਮਾਧੋ ਦਾਸ[1] ਨਾਲ ਹੋਇਆ। ਬਰਹਾਨ ਪੁਰ ਵਿਖੇ ਗੁਰੂ ਜੀ ਨੂੰ ਮਾਧੋ ਦਾਸ ਬਾਰੇ ਹੋਰ ਪਤਾ ਲੱਗਾ। ਪਹਿਲਾਂ ਉਹ ਦਮਦਮੇ ਸਾਹਿਬ ਹੀ ਉਸ ਬਾਰੇ ਸੁਣ ਚੁੱਕੇ ਸਨ।

ਮਾਧੋ ਦਾਸ ਆਪਣੀਆਂ ਰਿਧੀਆਂ-ਸਿਧੀਆਂ ਦਾ ਰੁਅਬ ਦੂਜੇ ਪੁਰਸ਼ਾਂ ਉੱਤੇ ਪਾ ਕੇ ਵੱਸ ਕਰਦਾ ਸੀ। ਗੁਰੂ ਜੀ ਉਸ ਦੇ ਡੇਰੇ ਪੁੱਜੇ। ਉਸ ਦੇ ਚੇਲਿਆਂ ਨੇ ਸ਼ਕਤੀ ਦਾ ਵਿਖਾਵਾ ਕੀਤਾ। ਸਫ਼ਲਤਾ ਨਾ ਹੁੰਦੀ ਦੇਖ ਕੇ ਮਾਧੋ ਦਾਸ ਵੱਲ ਚੇਲੇ ਭੱਜ ਉੱਠੇ। ਮਾਧੋ ਦਾਸ ਨੇ ਬਹੁਤ ਹੀ ਜਤਨ ਕੀਤੇ। ਆਪਣੀ ਸਾਰੀ ਰਿਧੀ ਤੇ ਸਿਧੀ ਵਰਤੀ ਪਰ ਗੁਰੂ ਸ਼ਕਤੀ ਅੱਗੇ ਸਭ ਨਿਸਫ਼ਲ ਜਾਣ, ਪੁਕਾਰ ਉਠਿਆ :

"ਤੁਸੀਂ ਕੌਣ ਹੋ?"

ਗੁਰੂ ਜੀ : "ਉਹ ਹੀ ਜਿਸ ਨੂੰ ਤੂੰ ਜਾਣਦਾ ਹੈਂ।"

ਮਾਧੋ ਦਾਸ : "ਮੈਂ ਕੀ ਜਾਣਦਾ ਹਾਂ?"

ਗੁਰੂ ਜੀ : "ਆਪਣੇ ਅੰਦਰ ਝਾਤ ਮਾਰ।"

ਮਾਧੋ ਦਾਸ (ਕੁਝ ਚਿਰ ਰੁਕ ਕੇ) : "ਸੋ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਹੋ?"

ਗੁਰੂ ਜੀ : "ਹਾਂ।"

ਮਾਧੋ ਦਾਸ : "ਤੁਹਾਡਾ ਇਧਰ ਆਉਣਾ ਕੈਸੇ ਹੋਇਆ?"

ਗੁਰੂ ਜੀ : "ਮੈਂ ਇਥੇ ਇਸ ਲਈ ਆਇਆ ਹਾਂ ਕਿ ਤੈਨੂੰ ਆਪਣਾ ਸਿੱਖ ਬਣਾਵਾਂ।"

---

1. ਇਹ ਰਾਜੌਰੀ ਕਸ਼ਮੀਰ ਦਾ ਜੰਮ-ਪਲ ਸੀ। ਛੋਟੀ ਉਮਰ ਹੀ ਵਿੱਰਕਤ ਹੋ ਕੇ ਜੰਗਲਾਂ ਨੂੰ ਨਿਕਲ ਗਿਆ ਤੇ ਯੋਗ ਆਸਣ ਕਰਨ ਲੱਗਾ। ਰਿਧੀਆਂ ਨੂੰ ਉਸ ਵੱਸ ਕੀਤਾ। ਉਸ ਆਪਣਾ ਡੇਰਾ ਨਾਂਦੇੜ (ਦੱਖਣ) ਲਗਾਇਆ ਹੋਇਆ ਸੀ। ਵਿਸਥਾਰ ਲਈ 'ਸਾਡਾ ਇਤਿਹਾਸ', ਜਿਲਦ ਦੂਜੀ ਪੜ੍ਹੋ।

ਮਾਧੋ ਦਾਸ : "ਮੈਨੂੰ ਪ੍ਰਵਾਨ ਹੈ ਮਹਾਰਾਜ! ਮੈਂ ਤੁਹਾਡਾ ਬੰਦਾ ਹਾਂ।"[1]

*ਤਾਰੀਖ਼-ਇ-ਪੰਜਾਬ* ਦਾ ਲਿਖਾਰੀ ਲਿਖਦਾ ਹੈ ਕਿ ਗੁਰੂ ਜੀ ਨੇ ਇਹ ਵੀ ਕਿਹਾ ਕਿ ਜੇ ਤੂੰ ਬੰਦਾ ਹੈਂ ਤਾਂ ਬੰਦਿਆਂ ਵਾਲੇ ਕੰਮ ਕਰ।

ਗੁਰੂ ਜੀ ਨੇ ਅੰਮ੍ਰਿਤ ਛਕਾ ਕੇ[2] ਉਸ ਦਾ ਨਾਮ ਬੰਦਾ ਸਿੰਘ ਰੱਖਿਆ। ਉਸ ਨੂੰ ਖ਼ਾਸ ਹੁਕਮ ਦੇ ਕੇ ਪੰਜਾਬ ਵੱਲ ਭੇਜਿਆ। ਇਹ ਵੀ ਫ਼ਰਮਾਇਆ ਕਿ ਜਿਨ੍ਹਾਂ ਜਿਨ੍ਹਾਂ ਵੀ ਸਾਡੇ ਕਾਰਨ ਸਾਡੇ ਪਿਆਰੇ ਸੇਵਕ ਬੁਧੂ ਸ਼ਾਹ ਫ਼ਕੀਰ ਨੂੰ ਕਤਲ ਕੀਤਾ ਸੀ, ਉਨ੍ਹਾਂ ਨੂੰ ਸਜ਼ਾਵਾਂ ਦੇਵੇਂ ਤੇ ਪਿੰਡ ਉਜਾੜ ਦੇਵੇਂ।[3]

*ਮਹਿਮਾ ਪ੍ਰਕਾਸ਼* ਸਾਖੀ ੨੪ਵੀਂ, ਪਾਤਸ਼ਾਹੀ ਦਸਵੀਂ ਵਿਚ ਲਿਖਿਆ ਹੈ ਕਿ ਮਾਧੋ ਦਾਸ ਨੇ ਇਕ ਪਲੰਘ ਵਿਛਾਇਆ ਹੋਇਆ ਸੀ। ਜੋ ਕੋਈ ਉਸ 'ਤੇ ਆ ਬੈਠਦਾ ਪਲੰਘ ਵਿਛਾਇਆ ਉਲਟਾਇ ਦੇਂਦਾ ਪਰ ਜਦ ਉਸ ਦੀ ਕਿਸੇ ਸਿਧੀ ਦਾ ਅਸਰ ਗੁਰੂ ਗੋਬਿੰਦ ਜੀ ਤੇ ਨਾ ਹੋਇਆ ਤਾਂ ਉਹ ਜਲਦੀ ਹੀ ਗੁਰੂ ਜੀ ਪਾਸ ਆਇਆ। ਦਰਸ਼ਨ ਕਰਤ ਹੀ ਅਧੀਨ ਹੋਇ ਗਿਆ। ਚਰਨਾਂ ਉੱਪਰ ਗਿਰ ਪੜਾ। ਅਰ ਬੇਨਤੀ ਕਰਕੇ ਕੇਤਿਆ ਬਾਤਾ ਕੀਤੀਉ ਸੁ। ਨਿਸ਼ਾ ਪਾਇ ਕੈ ਬਹੁਤੁ ਪ੍ਰਸੰਨ ਹੂਆ। ਤਬ ਕਲਗੀ ਵਾਲੇ ਬਚਨ ਕੀਤਾ ਜੋ ਤੂੰ ਅਬ ਅਕਾਲ ਪੁਰਖ ਕਾ ਬੰਦਾ ਹੂਆ। ਮੈਂ ਤੁਝ ਕੋ ਭੇਜਤਾ ਹੂੰ। ਪੰਜਾਬ ਜਾਇ ਕੇ ਮਲੇਛਾਂ ਸਾਥ ਬਦਲਾ ਲੈ। ਇਹ ਬਚਨ ਵੀ ਕੀਆ : ਜੋ ਲੰਗੋਟ ਬੰਦ ਰਹੀਓ। ਨਿਕਟਵਰਤੀ ਸਿੱਖ ਵੀ ਨਾਲ ਭੇਜੇ। ਪਾਂਚ ਤੀਰ ਆਪਣੇ ਤਰਕਸ ਨਿਕਾਲ ਕਰ ਦੀਆ। ਕਹਾ ਜੋ ਤੁਝ ਕੋ ਜਬ ਬੜੀ ਭੀੜ ਪੜੇਗੀ ਤਬ ਇਨ ਕੋ ਚਲਾਵਨਾ।

**ਗੁਰੂ ਗੋਬਿੰਦ ਸਿੰਘ ਜੀ ਦੀ ਸ਼ਹਾਦਤ** : ਆਪ ਜੀ ਨੇ ਕੁਝ ਦਿਨ ਨਾਂਦੇੜ ਹੀ ਰਹਿਣ ਦਾ ਵਿਚਾਰ ਬਣਾਇਆ। ਵਜ਼ੀਰ ਖ਼ਾਨ ਨੂੰ ਖ਼ਬਰਾਂ ਪੁੱਜ ਰਹੀਆਂ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਬਹਾਦਰ ਸ਼ਾਹ ਨਾਲ ਗੱਲਬਾਤ ਕਰ ਰਹੇ ਹਨ ਅਤੇ ਗੱਲਬਾਤ ਸਿਰੇ ਚੜ੍ਹ ਜਾਣ ਦਾ ਸਿੱਧਾ ਭਾਵ ਉਸ ਦੀ ਹੋਂਦ ਨੂੰ ਖ਼ਤਰਾ ਸੀ। ਉਸ ਨੂੰ ਇਹ ਵੀ ਪਤਾ ਲੱਗਾ ਕਿ ਗੁਰੂ ਜੀ ਮਾਸੂਮ ਬੱਚਿਆਂ ਦੇ ਕਤਲ ਨੂੰ ਬਹੁਤ ਮਾੜਾ ਗਿਣ ਰਹੇ ਸਨ। ਇਨ੍ਹਾਂ ਗੱਲਾਂ ਨੂੰ ਵਿਚਾਰ ਕੇ ਵਜ਼ੀਰ ਖ਼ਾਨ ਨੇ ਇਹ ਮਨ ਬਣਾਇਆ ਕਿ ਗੱਲਬਾਤ ਦਾ ਨਤੀਜਾ ਨਿਕਲਣ ਤੋਂ ਪਹਿਲਾਂ ਹੀ ਗੁਰੂ ਜੀ ਨੂੰ ਮਰਵਾ ਦਿੱਤਾ ਜਾਏ। ਇਸ ਮੰਤਵ ਲਈ ਸਰਹਿੰਦ ਦੇ ਨਵਾਬ ਵਜ਼ੀਰ ਖ਼ਾਨ ਨੇ ਦੋ ਪਠਾਣਾਂ ਨੂੰ ਖਰੀਦਿਆ ਤੇ ਗੁਰੂ ਜੀ ਦਾ ਪਿੱਛਾ ਕਰਕੇ ਕਤਲ ਕਰਨ ਦੇ ਬਦਲੇ ਇਨਾਮ ਦੇਣ ਦਾ ਯਕੀਨ ਦਿਵਾਇਆ। *ਸੈਨਾਪਤਿ* ਦੇ ਕਥਨ ਅਨੁਸਾਰ ਉਹ ਕਾਫ਼ੀ ਦੇਰ ਗੁਰੂ ਜੀ ਦਾ ਪਿੱਛਾ ਵੀ ਕਰਦੇ ਰਹੇ ਪਰ ਰਸਤੇ ਵਿਚ ਕੋਈ ਸਮਾਂ ਨਾ ਮਿਲ ਸਕਿਆ।

1. ਅਹਿਮਦ ਸ਼ਾਹ ਬਟਾਲਵੀ।
2. ਗ਼ੁਲਾਮ ਹੁਸੈਨ, ਮੈਗਰੇਗਰ, ਕਨ੍ਹਈਆ ਲਾਲ, ਅਲਾਉਦੀਨ ਮੁਫ਼ਤੀ, ਗੰਡਾ ਸਿੰਘ ਸਾਰਿਆਂ ਨੇ ਜ਼ਿਕਰ ਕੀਤਾ ਹੈ। ਵਿਸਥਾਰ ਲਈ 'ਸਾਡਾ ਇਤਿਹਾਸ' ਦੀ ਦੂਜੀ ਜਿਲਦ ਦੇਖੋ।
3. ਤਾਰੀਖ਼-ਇ-ਪੰਜਾਬ ਕ੍ਰਿਤ ਕਨ੍ਹਈਆ ਲਾਲ।

ਆਖ਼ਿਰ ਨਾਂਦੇੜ ਵਿਚ ਉਨ੍ਹਾਂ ਨੂੰ ਆਪਣੇ ਭੈੜੇ ਮਨਸੂਬੇ ਨੂੰ ਅਮਲੀ ਜਾਮਾ ਪਹਿਨਾਉਣ ਦਾ ਸਮਾਂ ਮਿਲ ਗਿਆ।

੧੫ ਸਤੰਬਰ, ੧੭੦੮ ਨੂੰ ਨਾਂਦੇੜ ਵਿਚ ਉਨ੍ਹਾਂ ਦੋਹਾਂ ਪਠਾਣਾਂ ਵਿਚੋਂ ਇਕ ਜਮਸ਼ੈਦ ਖ਼ਾਨ ਨੇ ਰਹਿਰਾਸ ਦੇ ਪਾਠ ਉਪਰੰਤ ਗੁਰੂ ਜੀ ਉੱਤੇ ਕਾਤਲਾਨਾ ਹਮਲਾ ਕੀਤਾ। ਕਟਾਰ ਦਾ ਘਾਉ ਬੜਾ ਡੂੰਘਾ ਗੁਰੂ ਜੀ ਨੂੰ ਲੱਗਾ। ਸਭ ਤੋਂ ਪਹਿਲਾਂ ਖ਼ੂਨ ਦੀ ਵਗਦੀ ਧਾਰਾ ਨੂੰ ਜਥੇਦਾਰ ਸੰਤੋਖ ਸਿੰਘ ਲਾਂਗਰੀ ਨੇ ਦੇਖਿਆ ਤੇ ਉਹ ਭੱਜ ਕੇ ਹੋਰ ਸੰਗਤਾਂ ਨੂੰ ਲੈ ਆਇਆ।

ਇਕ ਨੂੰ ਤਾਂ ਉਥੇ ਹੀ ਗੁਰੂ ਜੀ ਨੇ ਆਪਣੇ ਇਕੋ ਵਾਰ ਨਾਲ ਚਿੱਤ ਕਰ ਦਿੱਤਾ ਤੇ ਦੂਜਾ ਨੱਸਦਾ ਹੋਇਆ ਮਾਰਿਆ ਗਿਆ। *ਅੰਮ੍ਰਿਤ ਗੁਟਕੇ*[1] ਦੇ ਲਿਖਾਰੀ ਨੇ ਸਾਰੀ ਘਟਨਾ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ : "ਇਕ ਦਿਨ ਪਠਾਣ ਇਸੇ ਤਰ੍ਹਾਂ ਮਨ ਵਿਚ ਗਿਣਦਾ ਹੋਇਆ ਜਿੱਥੇ ਸਤਿਗੁਰੂ ਜੀ ਬੈਠੇ ਸਨ ਤੇ ਰਹਿਰਾਸ ਵੇਲੇ ਦੀਵਾਨ ਲੱਗਾ ਹੋਇਆ ਸੀ ਉਥੇ ਉਹ ਜਾਇ ਬੈਠਾ। ਗੁਰੂ ਜੀ ਨੇ ਆਦਰ ਕੀਤਾ। ਜਿਸ ਵੇਲੇ ਰਹਿਰਾਸ ਦਾ ਭੋਗ ਪਿਆ। ਸਰਬੱਤ ਖ਼ਾਲਸਾ ਹੁਕਮ ਮੰਨ ਕੇ ਆਪਣੇ ਆਪਣੇ ਡੇਰੇ ਗਏ। ਤਬ ਸਰਬ ਸਤਿਗੁਰੂ ਜੀ ਸਤਿ ਕਾਲ ਦਾ ਸਿਮਰਨ ਕਰਨੇ, ਤੰਬੂ ਅੰਦਰ ਮਸਨਦ ਪਰ ਜਾਇ ਬੈਠੇ। ਇਕ ਸਿੱਖ ਹਜੂਰ ਵਿਚ ਰੁਮਾਲ ਹਿਲਾਵਣ ਵਾਲਾ ਉਸ ਵਕਤ ਹਾਜ਼ਰ ਸੀ। ਉਹ ਪਠਾਣ ਜੋ ਪਿੱਛੋਂ ਬੈਠਾ ਰਿਹਾ ਉਹ ਭੀ ਅੰਦਰ ਜਾਇ ਬੈਠਾ। ਜਿਸ ਵੇਲੇ ਘੜੀ ਉਸ ਨੂੰ ਬੈਠਿਆਂ ਹੋਈ। ਉਸ ਵੇਲੇ ਸ੍ਰੀ ਸਤਿਗੁਰੂ ਕਰਨ ਕਾਰਨ ਜੀ ਨੇ ਉਸ ਸਿੱਖ ਨੂੰ ਕਿਸੇ ਕਾਰਜ ਭੇਜ ਦਿੱਤਾ ਪਰ ਨੇਤ੍ਰ ਜਾਣ ਕੇ ਮੀਟਣ ਲੱਗੇ। ਤਬ ਉਸ ਮਲੇਛ ਨੇ ਜਾਨਾ ਜੇ ਹੁਣ ਵੇਲਾ ਹੱਛਾ ਹੈ....ਤਬ ਉਸ ਦੁਸਟ ਨੇ ਉੱਠ ਕੇ ਸਾਹਿਬ ਦੇ ਉਦਰ ਵਿਚ ਕਟਾਰ ਮਾਰਿਆ। ਯਦਪਿ ਕਰਮ ਕੱਸੀ ਹੋਈ ਸੀ ਤਦਪਿ ਕਟਾਰ ਦਾ ਘਾਉ ਬਹੁਤ ਹੂਆ। ਜਬ ਲਹੂ ਚੱਲਿਆ ਤਬ ਪਰ ਮਰਣ ਧੀਰ ਸ੍ਰੀ ਸਤਿਗੁਰ ਜੀ ਸਾਵਧਾਨ ਪਏ ਅਰ ਉਸ ਪਠਾਣ ਕਉ ਜਾਤਾ ਦੇਖਿਆ ਤਬੇ ਖੱਬੇ ਹਾਥ ਉਸ ਕਾ ਜਾਮਾ ਪਕੜ ਲਿਆ ਅਰ ਹੁਜਕਾ ਮਾਰਿਆ। ਤਬ ਉਹ ਦੁਸਟ ਗਿਰ ਪੜਾ। ਤਬ ਸ੍ਰੀ ਸਤਿਗੁਰੂ ਜੀ ਤਕੀਏ ਪਰ ਆਪਣਾ ਕਟਾਰ ਧਰਿਆ ਹੂਆ ਥਾ। ਸੋ ਦਹਾਨੇ ਹਾਥ ਸੇ ਪਕੜ ਲਿਆ। ਉਸ ਕਉ ਮਿਆਨ ਸੇ ਜੁਦਾ ਕਰਵਾਨੇ ਹਿਤ ਝਟਕਾਇਆ। ਤਬ ਉਸ ਦਾ ਮਿਆਨ ਨਾ ਗਿਰਾ। ਦੂਸਰੀ ਬੇਰ ਝਟਕਾਇਆ ਤਬ ਭੀ ਮਿਆਨ ਨਾ ਗਿਰਾ। ਤਬ ਬੜੇ ਜ਼ੋਰ ਸੇ ਤੀਸਰੀ ਬੇਰ ਮਿਆਨ ਸੇ ਗਿਰਾਇ ਦੀਆ। ਇਸ ਬੇਰ ਕਰਨ ਮੇ ਅੰਤਰਜਾਮੀ ਕਾ ਪ੍ਰਯੋਜਨ ਏਹਾ। ਇਤਨੇ ਸੁਆਸ ਉਸ ਨੇ ਲੈਣੇ ਥੇ। ਤਬ ਉਸ ਕਾ ਅੰਤ ਕਾਲ ਜਾਣ ਕਰ ਉਸ ਕੇ ਹਿਰਦੇ ਮੇ ਜਮਘਾਤ ਕਾ ਘਾਉ ਮਾਰਿਆ।" ਉਸ ਨੇ ਕਿਹਾ : "ਹਾਇ ਅੰਮਾ!" ਪਤਿਤ ਉਧਾਰਨ ਸ੍ਰੀ ਸਤਿਗੁਰੂ ਜੀ ਬੋਲੇ : 'ਅਰੇ ਅੱਲਾਹ ਕਹ' (ਅੱਲਾਹ) ਯਹਿ ਅੰਮਾ ਕੋ ਯਾਦ ਕਰਨ ਕਾ ਕੌਣ ਸਾ ਬਖਤ ਹੈ?' ਇਸ ਜੋਰ ਕਾ ਸ਼ਸਤਰ ਮਾਰਾ ਥਾ। ਤਬ ਉਸ ਕੇ ਪਰਾਣ

1. ਇਹ ਹੱਥ ਲਿਖਤ ਪੰਜਾਬ ਰਿਕਾਰਡ ਆਫਿਸ ਪਟਿਆਲਾ ਵਿਚ ਪਈ ਹੈ।

ਨਿਕਲ ਗਏ। ਤਬ ਪ੍ਰਯੰਤ ਔਰ ਸਿੱਖ ਬੀ ਹਜ਼ੂਰ ਆਏ ਪਹੁੰਚੇ। ਉਸ ਮਿਰਤਕ ਕੋ ਉਰਟਾਇ ਕਰ ਡਾਰ ਦੀਆ। ਅਰ ਹੁਕਮ ਹੂਆ ਜੋ ਇਸ ਕੇ ਨਾਲ ਟਹਿਲੀਏ ਹੈ। ਉਸ ਵਖਤ (ਵਕਤ) ਫ਼ਿਰੰਗੀ ਜਿਰਾਹ ਹਕੀਮ ਭੇਜੇ। ਉਸ ਨੇ ਆਇ ਜ਼ਖ਼ਮ ਦੇਖਿਆ ਅਰ ਸੀਆ। ਉਨਹੁ ਨੇ ਕਿਹਾ : ਹਮ ਥੋੜ੍ਹਿਆਹੁ ਦਿਨਹੁ ਮੇਂ ਇਸਨਾਨ ਕਰਵਾਇ ਦੇਵੈਂਗੇ। ਦਸ ਮੁਹਰਾਂ ਰੋਜ਼ ਸਾਹਿਬ ਉਨ ਕੋ ਦੇਤੇ ਰਹੇ। ਤਬ ਬਾਰ੍ਹਵੇਂ ਦਿਨ ਇਸ਼ਨਾਨ ਭਇਆ।"

ਗੁਰੂ ਜੀ ਦੇ ਫੱਟ ਸੀਤੇ ਗਏ। ਕੁਝ ਦਿਨਾਂ ਵਿਚ ਹੀ ਫੱਟ ਭਰ ਗਏ ਤੇ ਅੰਗੂਰ ਵੀ ਪੈ ਗਿਆ ਪਰ ੬ ਅਕਤੂਬਰ ਨੂੰ ਗੁਰੂ ਜੀ ਕਮਾਨ 'ਤੇ ਚਿੱਲਾ ਚੜ੍ਹਾਣ ਲੱਗੇ ਤਾਂ ਉਹ ਤੋਪੇ ਟੁੱਟ ਗਏ ਤੇ ਜ਼ਖ਼ਮ ਫਟ ਗਇਆ। ਕੋਸ਼ਿਸ਼ ਕੀਤੀ ਗਈ ਕਿ ਉਨ੍ਹਾਂ ਨੂੰ ਫੇਰ ਸੀਤਾ ਜਾਏ ਪਰ ਹੁਣ ਬੇਅਰਥ ਸੀ। "ਕਮਾਨ ਕੋ ਆਪ ਨੇ ਖੀਂਚਾ। ਉਸੀ ਵਖਤ ਟਾਂਕੇ ਸਭ ਉੱਖੜ ਗਏ। ਏਤੇ ਮੇਂ ਸਤਿਗੁਰ ਦੀਨ ਦਿਆਲ ਜੋਤੀ ਸਰੂਪ ਬੇਪ੍ਰਵਾਹ ਬਚਨ ਕੀਆ ਜੋ ਮੈਂ ਜੋਤੀ ਜੋਤ ਸਮਾਵਤਾ ਹੂੰ।"

**ਅੰਤਮ ਸਮੇਂ ਦੇ ਹੁਕਮ** : ਅੰਤਮ ਸਮਾਂ ਨੇੜੇ ਜਾਣ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਸੱਦਿਆ ਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਾਜਣ ਦਾ ਐਲਾਨ ਕੀਤਾ ਤੇ ਕਿਹਾ ਗੁਰੂ ਗ੍ਰੰਥ ਸਾਹਿਬ ਦੇ ਤਾਬੇ ਪੰਥ-ਗੁਰੂ-ਪੰਥ ਹੋਵੇਗਾ। ਸਰੀਰਕ ਗੁਰੂ ਦੀ ਪਰਪਾਟੀ ਖ਼ਤਮ ਕਰ ਦਿੱਤੀ। *ਗੁਰੂ ਸੋਭਾ* ਦਾ ਲਿਖਾਰੀ ਹਜ਼ੂਰੀ *ਕਵੀ ਸੈਨਾਪਤਿ* ਇਸ ਵਿਚਾਰ ਨੂੰ ਲਿਖਦਾ ਹੈ ਕਿ ਜਦ ਸਿੱਖਾਂ ਪੁੱਛਿਆ ਕਿ ਆਪ ਜੀ ਦੇ ਬਾਅਦ ਗੁਰੂ ਕੌਣ ਹੋਵੇਗਾ, ਤਾਂ ਆਪ ਜੀ ਨੇ ਫ਼ਰਮਾਇਆ : ਖ਼ਾਲਸਾ ਹੀ ਗੁਰੂ ਹੋਵੇਗਾ :

"ਏਕ ਦਿਵਸ ਕਾਰਨ ਤੇ ਆਗੈ।
ਮਿਲ ਕੇ ਸਿੰਘ ਪੂਛਨੈ ਲਾਗੈ।
ਕਵਨ ਰੂਪ ਆਪਨ ਪ੍ਰਭ ਕੀਨੋ।
ਤਿਨ ਕੋ ਜੁਆਬ ਭਾਂਤ ਇਹ ਦੀਨੋ।
ਤਾਹਿ ਸਮੇਂ ਗੁਰੁ ਬੈਨ ਸੁਨਾਇਓ।
ਖ਼ਾਲਸਾ ਆਪਨੋ ਰੂਪ ਬਤਾਇਓ।
ਖ਼ਾਲਸਾ ਹੀ ਸੋ ਹੈ ਮਮ ਕਾਮਾ।
ਬਖ਼ਸ਼ ਦੀਓ ਖ਼ਾਲਸੇ ਕੋ ਜਾਮਾ।"

ਖ਼ਾਲਸੇ ਨੂੰ ਗੁਰੂ-ਜਾਮਾ ਬਖ਼ਸ਼ ਦਿੱਤਾ ਹੈ। *ਗੁਰ ਪ੍ਰਤਾਪ ਸੂਰਜ* ਦਾ ਲਿਖਾਰੀ *ਮਹਾਂ ਕਵੀ ਸੰਤੋਖ ਸਿੰਘ* ਇਸ ਸੰਬੰਧ ਵਿਚ ਬਹੁਤ ਸੁੰਦਰ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਉਸੇ ਤਰ੍ਹਾਂ ਗੁਰੂ ਬਣਾਇਆ ਜਿਵੇਂ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ "ਖ਼ਾਲਸਾ ਗੁਰੂ ਹੈ, ਗੁਰੂ ਖ਼ਾਲਸਾ ਕਰੋਂ ਮੈ ਅਬ, ਜੈਸੇ ਗੁਰੂ ਨਾਨਕ ਜੀ ਅੰਗਦ ਕੋ ਕੀਨਿਓ।" *ਮਹਿਮਾ ਪ੍ਰਕਾਸ਼ ਵਾਰਤਕ* ਨੇ ਵੀ ਇਸ ਪ੍ਰਥਾਇ ਲਿਖਿਆ ਹੈ ਕਿ ਗੁਰੂ ਜੀ ਨੇ ਫ਼ਰਮਾਇਆ : ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਬ ਮੇਰਾ ਜ਼ਾਹਰਾ ਰੂਪ ਗੁਰੂ ਗ੍ਰੰਥ ਸਾਹਿਬ ਕੋ ਜਾਣਨਾ। ਜਿਸ ਨੇ

ਮੇਰੇ ਸੇ ਬਾਤ ਕਰਨੀ ਹੋਇ ਤੋ ਆਦਿ ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਨਾ। ਮੇਰੇ ਸੇ ਬਾਤਾਂ ਹੋਵੇਂਗੀ।' *ਭੱਟ ਨਰਬਦ ਸਿੰਘ* ਜੋ ਉਥੇ ਹੀ ਸਨ ਨੇ ਲਿਖਿਆ ਹੈ : 'ਗੁਰੂ ਗੋਬਿੰਦ ਸਿੰਘ ਮਹਲ ਦਸਮੇਂ ਦਾ ਸੰਮਤ ਸਤਾਰਾਂ ਸੌ ਪੈਂਠ ਕਾਰਤਕ ਮਾਂਹ ਕੀ ਚਉਥ ਸੁਕਲ ਬੁੱਧਵਾਰ ਕੇ ਦਿਨ ਦੈਆ ਸਿੰਘ ਕੋ ਬਚਨ ਹੋਇਆ ਗ੍ਰੰਥ ਸਾਹਿਬ ਲੈ ਆਓ। ਬਚਨ ਪਾਇ ਕੈ ਦੈਆ ਸਿੰਘ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪਾਂਚ ਪੈਸੇ ਨਲੀਏਰ ਭੇਟ ਰੱਖ ਕੇ ਮੱਥਾ ਟੇਕਿਆ। ਸਰਬਤ ਸੰਗਤ ਕੋ ਕਹਾ ਕਿ ਮੇਰਾ ਹੁਕਮ ਹੈ ਮੇਰੀ ਜਗਾ ਗ੍ਰੰਥ ਸਾਹਿਬ ਕੋ ਜਾਣਨਾ। ਜੋ ਸਿੱਖ ਜਾਨੇਗਾ ਤਿਸ ਕੀ ਘਾਲ ਥਾਇ ਪਇਗੀ' *ਭਾਈ ਕੇਹਰ ਸਿੰਘ* ਨੇ *ਗੁਰ ਬਿਲਾਸ ਪਾਤਸ਼ਾਹੀ ਦਸਵੀਂ* ਅਧਿਆਇ ੨੧ ਵਿਚ ਲਿਖਿਆ ਹੈ ਕਿ ਮਹਾਰਾਜ ਨੇ ਫ਼ਰਮਾਇਆ ਕਿ ਗੁਰ-ਗੱਦੀ ਕਿਸੇ ਨੂੰ ਭਾਲ ਕੇ ਨਹੀਂ ਦੇਣੀ। ਗੁਰੂ ਪਾਸ ਹੀ ਹੈ ਅਤੇ ਖ਼ਾਲਸੇ ਨੂੰ ਸ਼ਬਦ ਦੇ ਲੜ ਲਗਾਉਣਾ ਹੈ।"

ਮੱਥਾ ਟੇਕਣ ਉਪਰੰਤ ਜੋ ਵਾਕ ਆਇਆ, ਜੋ ਹੁਣ ਵੀ ਹਰਿਮੰਦਰ ਸਾਹਿਬ ਸੱਚਖੰਡ ਨਾਂਦੇੜ ਵਿਚ ਦਰਜ ਹੈ, ਉਹ ਮਾਰੂ ਮਹਲਾ ਪੰਜਵਾਂ ਦਾ ਸੀ :

"ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥ ੧॥
ਅਬ ਮੋਹਿ ਜੀਵਨ ਪਦਵੀ ਪਾਈ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ਰਹਾਉ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥
ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥ ੨॥
ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ॥
ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ॥ ੩॥
ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ॥
ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥ ੪॥ ੬॥

(ਪੰਨਾ ੧੦੦੦, ਗੁਰੂ ਗ੍ਰੰਥ ਸਾਹਿਬ)

ਭਾਈ ਨੰਦ ਲਾਲ ਜੀ ਦੇ ਕਥਨ ਅਨੁਸਾਰ ਗੁਰੂ ਜੀ ਨੇ ਫ਼ਰਮਾਇਆ :

ਜੋ ਮਮ ਸਾਥ ਚਾਹੇ ਕਰ ਬਾਤ।
ਗਰੰਥ ਜੀ ਪੜ੍ਹੇ ਸੁਣੇ ਬਿਚਾਰੇ ਸਾਥ। ੧੮।
ਜੋ ਮੁਝ ਬਚਨ ਸੁਣਨ ਕੀ ਚਾਇ।
ਗਰੰਥ ਜੀ ਪੜ੍ਹੇ ਸੁਣੇ ਚਿਤ ਲਾਇ। ੧੯।
ਮੇਰਾ ਰੂਪ ਗਰੰਥ ਜੀ ਜਾਣ।
ਇਸ ਮੇ ਭੇਦ ਨਹੀਂ ਕੁਝ ਮਾਨ। ੨੦।
ਤੀਸਰ ਰੂਪ ਸਿੱਖ ਹੈ ਮੋਰ।
ਗੁਰਬਾਣੀ ਰਤ ਜਿਹ ਨਿਸ ਭੋਰ। ੨੧।

**ਜੋਤੀ ਜੋਤ ਸਮਾਉਣਾ :** *ਖੁਸ਼ਵਕਤ ਰਾਇ* ਦੇ ਕਹਿਣ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਨੀਲੇ ਬਸਤਰ ਪਹਿਨ ਲਏ। ਕਮਰਕੱਸਾ ਪੀਲਾ ਤੇ ਇਕ ਹੱਥ ਉੱਚੀ

ਦਸਤਾਰ ਨੋਕਦਾਰ ਬੰਨ੍ਹ ਲਈ ਤੇ ਉਸ ਉੱਤੇ ਕਲਗੀ ਸਜਾ ਲਈ। ਸਾਰੇ ਸ਼ਸਤਰ ਪਹਿਨ ਲਏ, ਤੀਰ ਕਮਾਣ ਵੀ ਲਟਕਾ ਲਿਆ। ਦੋ ਤਲਵਾਰਾਂ ਪਹਿਨੀਆਂ। ਸੱਜੇ ਹੱਥ ਨੇਜ਼ਾ ਤੇ ਨੀਲੇ ਘੋੜੇ ਉੱਤੇ ਸਵਾਰ ਹੋ ਕੇ ਅੰਤਮ ਯਾਤਰਾ ਲਈ ਤਿਆਰ ਹੋ ਗਏ। ਸਿੱਖਾਂ ਨੇ ਪੁੱਛਿਆ ਕਿ ਕਿਧਰ ਚੱਲੇ ਹੋ ਤਾਂ ਆਪ ਜੀ ਨੇ ਕਿਹਾ 'ਅੰਤਮ ਸਮਾਂ ਆ ਗਿਆ ਹੈ ਸਿੱਖਾਂ ਦਾ ਅਗਲਾ ਸਵਾਲ ਸੀ 'ਸਾਨੂੰ ਕਿਸ ਦੇ ਲੜ ਲਗਾ ਚੱਲੇ ਹੋ?' ਮਹਾਰਾਜ ਦਾ ਉੱਤਰ ਸੀ : 'ਪੰਥ ਨੂੰ ਗ੍ਰੰਥ ਦੇ ਲੜ ਲਾ ਚੱਲਿਆ ਹਾਂ।' ਸਿੱਖਾਂ ਦੀ ਫਿਰ ਪੁੱਛ ਸੀ : ਮਹਾਰਾਜ! ਤੁਹਾਡੀ ਆਤਮਾ ਕਿੱਥੇ ਤੇ ਸਰੀਰ ਕਿੱਥੇ ਚਲਾ ਹੈ?' ਤਾਂ ਮਹਾਰਾਜ ਫ਼ਰਮਾਇਆ : "ਆਤਮਾ ਗ੍ਰੰਥ ਵਿਚ ਤੇ ਸਰੀਰ ਪੰਥ ਵਿਚ। ਓਟ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ।" ਭਾਈ ਕੇਸਰ ਸਿੰਘ ਛਿੱਬਰ ਦੇ ਸ਼ਬਦਾਂ ਵਿਚ :

**ਗਰੀਬ ਨਿਵਾਜ ਸਿੱਖ ਸੰਗਤਿ ਹੈ ਤੇਰੀ ਤਿਸ ਦਾ ਕੀ ਹਵਾਲ।**
**ਬਚਨ ਕੀਤਾ ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ।**
**ਆਪਸ ਵਿਚ ਕਰਨਾ ਪਿਆਰ ਪੰਥ ਦੇ ਵਾਧੇ ਨੂੰ ਲੋਚਨਾ।**
**ਆਗਿਆ ਗ੍ਰੰਥ ਸਾਹਿਬ ਦੀ ਕਰਨੀ, ਸ਼ਬਦ ਦੀ ਖੋਜਨਾ।**

੭ ਅਕਤੂਬਰ, ੧੭੦੮ ਨੂੰ ਅੱਧੀ ਰਾਤ ਤੋਂ ਕੁਝ ਸਮੇਂ ਬਾਅਦ ਅਚਾਨਕ ਗੁਰੂ ਜੀ ਨੇ ਸਿੱਖਾਂ ਨੂੰ ਬੁਲਾਇਆ ਅਤੇ ਵਾਹਿਗੁਰੂ ਜੀ ਕੀ ਫ਼ਤਹਿ ਬੁਲਾ ਕੇ ਜੋਤੀ ਜੋਤ ਸਮਾ ਗਏ। ਬਹਾਦਰ ਸ਼ਾਹ ਨੇ ਉਸੇ ਸਮੇਂ ਮਾਤਮੀ ਖਿੱਲਤ ਭੇਜੀ ਤੇ ਅਫਸੋਸ ਪ੍ਰਗਟ ਕੀਤਾ। ਜਦ ਉਸ ਦੇ ਕੁਝ ਸਲਾਹਕਾਰਾਂ ਨੇ ਗੁਰੂ ਜੀ ਦਾ ਘਰ-ਘਾਟ, ਸਾਜ਼ ਤੇ ਸਾਮਾਨ ਜ਼ਬਤ ਕਰਨ ਦੀ ਸਲਾਹ ਦਿੱਤੀ ਤਾਂ ਬਹਾਦਰ ਸ਼ਾਹ ਨੇ ਝਾੜ ਪਾਈ ਤੇ ਕਿਹਾ : "ਗੁਰੂ ਗੋਬਿੰਦ ਸਿੰਘ ਇਕ ਦਰਵੇਸ਼ ਸੀ। ਉਸ ਦੇ ਕਿਸੇ ਸਾਮਾਨ ਉੱਤੇ ਨਜ਼ਰ ਵੀ ਕਰਨੀ ਮੇਰੇ ਜਾਂ ਕਿਸੇ ਹੋਰ ਲਈ ਯੋਗ ਨਹੀਂ।" ਇਸ ਪ੍ਰਕਾਰ ਇਹ ਮਹਾਨ ਸ਼ਕਤੀ ਕੌਮ ਵਿਚ ਸਦੀਵੀ ਸ਼ਕਤੀ ਪਾ ਕੇ ਅਲੋਪ ਹੋ ਗਈ। ਆਪ ਜੀ ਦਾ ਸਸਕਾਰ ਨਾਂਦੇੜ[1] ਵਿਖੇ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲਾਂ ਹੀ ਕੀਤਾ ਗਿਆ।



1. ਨਾਂਦੇੜ ਨੂੰ ਹੁਣ ਹਜ਼ੂਰ ਸਾਹਿਬ ਕਿਹਾ ਜਾਂਦਾ ਹੈ।



ਅਧਿਆਇ ਪੱਚੀਵਾਂ

# ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਸ਼ਖ਼ਸੀਅਤ

"ਲੋਚਾ ਪੂਰਨ ਲਿਖਨਹਾਰ ਲੇਖਕ ਲੇਖਾਰੀ।
ਹਰਿ ਲਾਲਨ ਲਾਲ ਗੁਲਾਲ ਸੱਚ ਸਦਾ ਵਾਪਾਰੀ।"

ਗੁਰੂ ਗੋਬਿੰਦ ਸਿੰਘ ਜੀ ਦੇ ਬਹੁਪੱਖੀ ਜੀਵਨ ਨੂੰ ਸਮਝਣ ਲਈ ਸਾਨੂੰ ਇਕ ਤੇਜ਼ ਰਫ਼ਤਾਰ ਘੋੜੇ ਉੱਤੇ ਸਵਾਰ ਹੋਣਾ ਪਵੇਗਾ। ਮੁਕਾਬਲਤਨ ਇਤਨੀ ਛੋਟੀ ਆਯੂ ਵਿਚ ਇਤਨੇ ਮਹਾਨ ਕੰਮ ਕਰ ਜਾਣੇ ਇਕ ਕਰਾਮਾਤ ਹੀ ਲੱਗਦੀ ਹੈ। ਸਾਰਾ ਗੁਰੂ-ਜੀਵਨ ਇਕ ਜੱਦੋ-ਜਹਿਦ ਦਾ ਜੀਵਨ ਹੈ। ਇਕੋ ਹੀ ਸ਼ਖ਼ਸੀਅਤ ਵਿਚ ਇਤਨੇ ਗੁਣ, ਜਿਤਨੇ ਗੁਰੂ ਜੀ ਵਿਚ ਸਨ, ਮਿਲਣੇ ਅਸੰਭਵ ਜਿਹੀ ਗੱਲ ਜਾਪਦੀ ਹੈ।

*ਭਾਈ ਨੰਦ ਲਾਲ ਜੀ ਗੰਜਨਾਮਾ* ਵਿਚ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਸੱਚ ਨੂੰ ਰੌਸ਼ਨ ਕਰਨ ਵਾਲੀਆਂ ਨੌਂ ਮਸ਼ਾਲਾਂ ਦਾ ਨਜ਼ਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸਤਿ ਦੀ ਰਾਤ ਦੇ ਹਨ੍ਹੇਰੇ ਨੂੰ ਨਾਸ਼ ਕਰਨ ਵਾਲੀ ਹੈ। ਉਨ੍ਹਾਂ ਦੇ ਨਾਮ ਵਿਚ ਆਈ 'ਬੇ' ਅਮਰ ਜ਼ਿੰਦਗੀ ਵਾਲੀ ਹੈ, ਸ਼ਰਨ ਆਇਆਂ ਨੂੰ ਬਖਸ਼ਣ ਵਾਲੀ ਹੈ। 'ਨੂਨ' ਦੀ ਸੁਗੰਧੀ ਭਗਤਾਂ ਨੂੰ ਨਿਵਾਜਣ ਵਾਲੀ ਹੈ। 'ਦਾਲ' ਮੌਤ ਦੇ ਜਾਲ ਨੂੰ ਤੋੜ ਦੇਣ ਵਾਲਾ ਹੈ ਅਤੇ 'ਸੀਨ' ਜੀਵਨ ਦੀ ਪੂੰਜੀ ਹੈ। ਉਨ੍ਹਾਂ ਦੀ ਸਿੱਖਿਆ ਤੇ ਆਗਿਆ ਦਾ ਨਗਾਰਾ ਨੌਂ ਜਹਾਨਾਂ ਵਿਚ ਵੱਜ ਰਿਹਾ ਹੈ। ਉਹ ਸਿੱਖਾਂ ਨਾਲ ਕਿਤਨਾ ਪਿਆਰ ਕਰਦੇ ਹਨ, ਇਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਅਸੀਂ ਉਸ ਦੇ ਆਸ਼ਿਕ ਹਾਂ ਉਹ ਸਾਡੇ ਹਨ। ਉਨ੍ਹਾਂ ਦੇ ਬੋਲ ਮਿੱਠੇ ਹਨ ਪਰ ਐਸੇ ਜਾਦੂ ਭਰੇ ਕਿ ਮੁਰਦਿਆਂ ਵਿਚ ਜਾਨ ਪਾ ਦਿੰਦੇ ਹਨ। ਫਿਰ ਉਹ ਬੇਹੋਸ਼ੀ ਨਹੀਂ, ਹੋਸ਼ਾਂ ਵਾਲੀ ਮਸਤੀ ਦਿੰਦੇ ਹਨ। ਸਮਕਾਲੀ ਕਵੀ *ਚੰਦ* ਗੁਰੂ ਨਾਨਕ ਜੀ ਨੂੰ ਇਕ ਮਰਦ ਕਹਿੰਦਾ ਹੈ, ਉਸੇ ਦਾ ਰੂਪ ਗੁਰੂ ਗੋਬਿੰਦ ਸਿੰਘ ਹੈ। ਦਰਬਾਰੀ ਕਵੀ *ਮੁਸਦੀ ਸਿੰਘ* ਉਨ੍ਹਾਂ ਦਾ ਸ਼ਖ਼ਸੀਅਤ ਨੂੰ ਨਿਰੀ ਪਰਉਪਕਾਰੀ, ਪਰ ਦਰਦ ਨਾਲ ਭਰੀ, ਉਦਾਰਤਾ ਤੇ ਅਕਲਾਂ ਦੇ ਕੋਟ ਵਾਲੀ ਲਿਖਦਾ ਹੈ।[1] ਬਖ਼ਸ਼ਸ਼ਾਂ ਇਤਨੀਆਂ ਕਰਦੇ ਹਨ ਕਿ ਭੋਜ ਸੀ ਮੋਜ ਰੋਜ-ਰੋਜ ਹੈ ਤੇ ਬਖ਼ਸ਼ਸ਼ਾਂ ਕਰ ਕੇ ਹੀ ਮਾਰ ਦੇਂਦੇ ਹਨ। *ਹੰਸ ਰਾਮ* ਨੇ ਸੋਹਣਾ ਕਿਹਾ ਕਿ ਜਿਨ੍ਹਾਂ ਰਾਜਿਆਂ ਦੇ ਦਰਬਾਰ ਵਿਚ ਜਾਣ

---

1. ਚਿੜ੍ਹੀਆ ਪਰਉਪਕਾਰੀ ਦਾ, ਦਰਦ ਉਦਾਰਤਾ ਖੰਭ।
2. ਦਾਨਾਈ ਦੇ ਪੈਰ ਪਰ, ਪ੍ਰਭੂ ਟੇਕ ਅਵਿਲੰਬ।

ਲਈ ਲੋਕੀਂ ਮਹੀਨਿਆਂ ਲਈ ਤਰਸਦੇ ਹਨ, ਉਹ ਗੁਰੂ-ਦਰਬਾਰ ਦਰਬਾਨ ਸੇਵਕ ਬਣੇ ਦੇਖੇ ਜਾ ਸਕਦੇ ਹਨ। *ਅੰਮ੍ਰਿਤ ਰਾਏ* ਨੇ ਖ਼ੂਬ ਕਿਹਾ ਕਿ ਆਪ ਜੀ ਦੀ ਸ਼ਖ਼ਸੀਅਤ ਵਿਚੋਂ ਨੌ ਰਸ ਝੜ ਰਹੇ ਹਨ। ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਪਾਨ ਅੱਗੇ ਕੋਈ ਅੜ ਨਹੀਂ ਸਕਦਾ। ਫਿਰ ਧਰਮ ਦਾ ਮੂਲ ਜੋ ਸ਼ਰਮ ਹੈ, ਉਹ ਇਨ੍ਹਾਂ ਹੀ ਪਾਸ ਹੈ।

ਇਹ ਹੀ ਕਹਿਣਾ ਬਣਦਾ ਹੈ ਕਿ ਸ਼ਾਂਤੀ ਦੇ ਸਾਗਰ[1] ਹਨ ਗੁਰੂ ਗੋਬਿੰਦ ਸਿੰਘ, ਬੀਰ ਰਸ ਵਿਚ ਗੁੱਝੇ, ਜੰਗ ਜੇਤੂ ਅਤੇ ਬਖ਼ਸ਼ਸ਼ਾਂ ਕਰਨ ਵਿਚ ਕੋਈ ਉਨ੍ਹਾਂ ਦੇ ਟਾਕਰੇ ਦਾ ਨਹੀਂ।[2] *ਸੈਨਾਪਤਿ* ਨੇ ਠੀਕ ਲਿਖਿਆ ਕਿ 'ਗੁਰੂ ਗੋਬਿੰਦ ਪੀਆ ਕੀ ਬਰਛੀ ਚਹੁੰ ਚਕ ਮੈ ਜਾਨੀ ਹੈ।' ਇਕ ਹੋਰ ਕਵੀ *ਲੱਖਣ ਰਾਇ* ਨੇ ਖ਼ੂਬ ਲਿਖਿਆ ਕਿ ਗੁਰੂ ਨਾਨਕ ਦੀ ਚਲਾਈ ਲਹਿਰ ਦੀ ਰੱਖਿਆ ਗੁਰੂ ਗੋਬਿੰਦ ਸਿੰਘ 'ਕਲਮ ਤੇ ਤੇਗ਼' ਨਾਲ ਕਰ ਰਹੇ ਹਨ। ਕਿਤਨਾ ਭੈ ਛਾ ਗਿਆ ਸੀ ਦੁਸ਼ਮਣਾਂ ਦੇ ਹਿਰਦੇ 'ਤੇ ਉਸ ਦਾ ਜ਼ਿਕਰ *ਮੰਗਲ ਰਾਇ* ਨੇ ਬਹੁਤ ਸੁਹਣਾ ਕੀਤਾ ਹੈ ਕਿ ਅਨੰਦਪੁਰ ਆਨੰਦ ਹੀ ਹੈ ਤੇ ਦੋਖੀ ਦਹਲੇ ਫਿਰਦੇ ਹਨ :

**"ਆਨੰਦ ਦਾ ਵਾਜਾ ਨਿਤ ਵੱਜਦਾ ਅਨੰਦਪੁਰ,**
**ਸੁਣ ਸੁਣ ਸੁਧ ਭੁਲਦੀ ਏ ਨਰ ਨਾਰ ਦੀ।**
**ਸੁਵਣੇ ਨ ਦੇਂਦੀ ਸੁਖ ਦੁਜੱਨਾ ਨੂੰ ਰਾਤ ਦਿਨ।**
**ਨਉਬਤ ਗੋਬਿੰਦ ਸਿੰਘ ਪਾਤਸ਼ਾਹ ਦੀ।**
**ਗੁਰੂ ਗੋਬਿੰਦ ਸਮ ਕੋਈ ਦਾਤਾ ਨਹੀਂ ਦੇਖਿਆ,**
**ਦਾਤਾ ਗੁਰੂ ਗੋਬਿੰਦ ਸਮ ਸੁਨੇ ਨ ਦੇਖੈ ਨੈਨ।"**

*ਹੰਸ ਰਾਮ* ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਐਸੇ ਮਹਾਨ ਹਨ ਕਿ ਦਾਤਾ ਤੇ ਸੂਰਮੇ ਹਨ ਜਿਨ੍ਹਾਂ ਦੇ ਚਿਹਰੇ 'ਤੇ ਜੰਗ ਦੇ ਦਾਨ ਦੇਣ ਵੇਲੇ ਮੁਖ 'ਤੇ ਨੂਰ ਵੱਸਦਾ ਹੈ :

**'ਕੌਣ ਬਡੋ ਯਾ ਜਗਤ ਮੋ, ਕੋ ਦਾਤਾ ਕੋ ਸੂਰ।**
**ਕਾਂਕੇ ਰਣ ਅਰ ਦਾਨ ਮੈਂ, ਮੁਖ ਪਰ ਬਰਸਤ ਨੂਰ।**
**ਸੋ ਤੋ ਗੋਬਿੰਦ ਸਿੰਘ ਹੈ, ਨਾਨਕ ਕੇ ਔਤਾਰ।'**

ਅਨੰਦਪੁਰ ਐਸਾ ਹੈ ਜਿੱਥੇ ਸਭ ਵਰਨਾਂ, ਆਸ਼ਰਮਾਂ ਦੇ ਆ ਕੇ ਸੁਖ ਪਾ ਰਹੇ ਹਨ :

*"ਚਾਰ ਬਰਨ ਚਾਰੋਂ ਜਹਾਂ।*
*ਆਸ਼ਰਮ ਕਰਤ ਅਨੰਦ।*
*ਤਾਂ ਕੌ ਨਾਮ ਅਨੰਦਪੁਰ,*
*ਹੈ ਅਨੰਦ ਕੋ ਕੰਦ।"*

ਗੁਣੀ ਨਾਲ ਤਾਂ ਗੁਰੂ ਜੀ ਉਦਾਰਤਾ ਵਰਤਦੇ ਹਨ, ਪਰ ਜ਼ਾਲਮ ਦਾ ਕੋਈ

---

1. ਸ਼ਰਮ ਕੇ ਸਾਗਰ, ਸਪੁਤਨ ਕੇ ਸਿਰਮੋਰ।
ਕਲਿ ਮੈਂ ਹੈ ਏਕ ਮਰਦ ਨਾਨਕ ਹੈ ਨਾਮ ਜਾਂ ਕੋ।
2. 'ਸ਼ੀਲ ਰਸ ਸ਼ਾਇਰ, ਰਸੀਲੇ ਰਣ ਰੰਗ ਧੀਰ।'
ਜੰਗ ਜੁਰੈ ਜੈਤਵਾਰ, ਕਰਨੀ ਕੁਬੇਰ ਕੀ।

ਲਿਹਾਜ਼ ਨਹੀਂ। *"ਗੁਨੀ ਸੋ ਉਦਾਰ, ਤੋਰਾ ਦਾਰ ਤਰਵਾਰ ਕੋ।" ਅਣੀ ਰਾਇ* ਨੇ ਲਿਖਿਆ ਕਿ ਜਦ ਚੜ੍ਹਦੇ ਰਣ 'ਤੇ ਤਾਂ ਇਕ ਨਵਾਂ ਹੀ ਰੂਪ ਉਨ੍ਹਾਂ ਦੇ ਮੁੱਖ 'ਤੇ ਹੁੰਦਾ ਸੀ :

"ਤੇਗ ਬਲੀ ਸ੍ਰੀ ਗੋਬਿੰਦ ਸਿੰਘ, ਚੜ੍ਹੇ ਰਨ ਕੋ ਮਨ ਕੋ ਜੁ ਹੁਲਾਸਾ।"

ਕਵੀ *ਗੋਪਾਲ* ਨੇ ਕਿਹਾ ਕਿ ਉਨ੍ਹਾਂ ਦਾ ਸੰਗਤ ਨਾਲ ਹੀ ਅਹੰਕਾਰ ਤੇ ਮੋਹ ਟੁੱਟ ਜਾਂਦੇ ਹਨ। "ਗੁਰੂ ਗੋਬਿੰਦ ਪ੍ਰਤਾਪ ਤੇ, ਕਾਟਿ ਅਹੰ ਮਮ ਫ਼ਾਸਿ।" ਬਸ ਇਹ ਹੀ ਕਹਿਣਾ ਬਣਦਾ ਹੈ, 'ਵਾਹ ਵਾਹ ਗੁਰੂ ਗੋਬਿੰਦ ਸਿੰਘ।'

*ਬੈਨਰਜੀ* ਨੇ ਬਹੁਤ ਸੁੰਦਰ ਗੱਲ ਲਿਖੀ ਹੈ ਕਿ "ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਗੁਰੂ ਗੋਬਿੰਦ ਸਿੰਘ ਜੀ ਹਿੰਦੁਸਤਾਨ ਦੀਆਂ ਕੁਝ ਗਿਣਵੀਆਂ ਮਹਾਨ ਸ਼ਖ਼ਸੀਅਤਾਂ ਵਿਚੋਂ ਹਨ। ਉਨ੍ਹਾਂ ਦੀ ਸ਼ਖ਼ਸੀਅਤ ਸਦੀਵੀ ਹੈ।" ਗੁਰੂ ਗੋਬਿੰਦ ਸਿੰਘ ਜੀ ਵਿਚ ਪੈਗ਼ੰਬਰ, ਰੱਖਿਅਕ, ਸੰਤ, ਕਵੀ, ਭਗਤ, ਕਲਾਕਾਰ, ਸੁਧਾਰਕ, ਰੂਹਾਨੀ ਆਗੂ, ਵੰਡ ਛਕਣ ਵਾਲੇ, ਵਿਦਵਾਨ, ਸਕਾਲਰ, ਸਭ ਬੋਲੀਆਂ ਦੇ ਮਾਹਰ, ਜਥੇਦਾਰ, ਸਟੇਟਸਮੈਨ, ਨੀਤੀਵਾਨ, ਜਰਨੈਲ, ਸੰਤ-ਸਿਪਾਹੀ, ਪਰਉਪਕਾਰੀ, ਸਿਧ-ਯੋਗੀ, ਤੀਰ ਅੰਦਾਜ਼, ਤਲਵਾਰ ਦੇ ਧਨੀ, ਸਹਿਨਸ਼ੀਲਤਾ ਤੇ ਨਿਮਰਤਾ ਦੇ ਪੁੰਜ, ਕੌਮ ਦੇ ਸਫਲ ਆਗੂ, ਘੋੜ-ਸਵਾਰ, ਸੰਸਾਰਕ ਪੀੜਾਂ ਹਰਨ ਵਾਲੇ, ਨਿਸ਼ਾਨਾ-ਬਾਜ਼, ਜਗਤ-ਆਗੂ, ਮਾਇਆ ਵਿਚ ਉਦਾਸੀ, ਨਿਰਵੈਰ, ਨਿਡਰ ਅਤੇ ਲਿਖਾਰੀ ਅਤੇ ਹੋਰ ਬਹੁਤ ਸਾਰੇ ਗੁਣ ਮਿਲ ਸਕਦੇ ਹਨ। ਗੁਰੂ ਜੀ ਨੇ ਜਿਸ ਮਹਾਨ ਕੰਮ ਨੂੰ ਹੱਥ ਪਾਇਆ ਉਹ ਇਕ ਪਵਿੱਤ੍ਰ ਤੇ ਲੋੜੀਂਦਾ ਸੀ। ਉਸ ਕੰਮ ਨੂੰ ਆਪ ਜੀ ਨੇ ਸਿਰੇ ਵੀ ਚੜ੍ਹਾਇਆ। ਜ਼ੁਲਮਾਂ ਦਾ ਟਾਕਰਾ ਕਰਨ ਲਈ ਜੋ ਵਿਉਂਤਾਂ ਗੁਰੂ ਜੀ ਨੇ ਬਣਾਈਆਂ ਉਹ ਉਨ੍ਹਾਂ ਦੀ ਇਕ ਅਲੌਕਿਕ ਸਮਝ ਦਾ ਸਬੂਤ ਹਨ। ਰਸਾਤਲ ਵਿਚੋਂ ਜਨਤਾ ਨੂੰ ਕੱਢ ਕੇ ਗੁਰੂ ਜੀ ਨੇ ਚੜ੍ਹਦੀ ਕਲਾ ਬਖ਼ਸ਼ੀ। ਮੁਰਝਾਏ ਚਿਹਰਿਆਂ ਉੱਤੇ ਲਾਲੀ ਦੌੜਾਈ। ਢਹਿੰਦੇ ਮਨਾਂ ਨੂੰ ਸਾਵਧਾਨ ਕੀਤਾ। ਮੌਤ ਤੋਂ ਡਰਨ ਵਾਲੇ ਲੋਕਾਂ ਵਿਚ ਮਰਨ ਦਾ ਚਾਅ ਭਰਿਆ। ਲੋਕਾਂ ਦੀਆਂ ਮੁਰਦਾ ਰੂਹਾਂ 'ਚ ਜਾਨ ਪਾਈ। *ਲਤੀਫ਼* ਲਿਖਦਾ ਹੈ : "(ਗੁਰੂ) ਗੋਬਿੰਦ (ਸਿੰਘ) ਜੀ ਦਾ ਨਿਸ਼ਾਨਾ ਉੱਚਾ ਸੀ ਅਤੇ ਉਨ੍ਹਾਂ ਜਿਸ ਕੰਮ ਨੂੰ ਹੱਥ ਪਾਇਆ ਉਹ ਮਹਾਨ ਸੀ। ਸਾਧਾਰਨ ਸਮਝ ਰੱਖਣ ਵਾਲਿਆਂ ਨੂੰ ਉਹ ਇਕ ਟੁੱਟੇ ਦਿਲ ਵਾਲੇ ਮਨੁੱਖ ਲੱਗਣਗੇ ਪਰ ਇਹ ਸਭ ਉਨ੍ਹਾਂ ਦੀ ਬਰਕਤ ਹੀ ਹੈ ਕਿ ਮੁਰਦਾ ਤੇ ਲਿਤਾੜੇ ਹੋਏ ਪੁਰਸ਼ਾਂ ਨੇ ਹੀ ਰਾਜਨੀਤਿਕ ਪ੍ਰਭਤਾ ਅਤੇ ਆਜ਼ਾਦੀ ਪ੍ਰਾਪਤ ਕੀਤੀ।" *ਲਤੀਫ਼* ਅੱਗੇ ਚੱਲ ਕੇ ਲਿਖਦਾ ਹੈ : "ਖ਼ਤਰੇ ਅਤੇ ਤਬਾਹੀ ਦੇ ਵਿਚਕਾਰ ਵੀ ਗੁਰੂ ਜੀ ਨੇ ਇਸਤਕਲਾਲ ਦਾ ਪੱਲਾ ਨਾ ਛੱਡਿਆ। ਜੰਗ ਦੇ ਮੈਦਾਨ ਵਿਚ ਉਨ੍ਹਾਂ ਦੀ ਜੁਰਅਤਿ ਤੇ ਬਹਾਦਰੀ ਦੇਖਣ ਲਾਇਕ ਸੀ। ਭਾਵੇਂ ਗੁਰੂ ਗੋਬਿੰਦ ਸਿੰਘ ਜੀ ਆਪਣੇ ਨਿਸ਼ਾਨੇ ਨੂੰ ਪੂਰਾ ਹੁੰਦਾ ਵੇਖ ਨਾ ਸਕੇ ਪਰ ਮੰਨੀ-ਪ੍ਰਮੰਨੀ ਗੱਲ ਹੈ ਕਿ ਉਨ੍ਹਾਂ ਦੀ ਕ੍ਰਿਪਾ ਨਾਲ ਹੀ ਬੇ-ਲਗਾਮੇ ਲੋਕ ਇਕ ਲੜੀ ਵਿਚ ਪਰੋਏ ਗਏ ਤੇ ਯੋਧੇ ਬਣੇ।"

"ਗੁਰੂ ਜੀ ਆਪੂੰ ਧਾਰਮਕ ਗੱਦੀ ਦੇ ਰੂਹਾਨੀ ਰਹਿਬਰ, ਜੰਗ ਵਿਚ ਨਿਰਭੈ ਯੋਧੇ, ਆਪਣੀ ਮਸਨਦ 'ਤੇ ਸੱਚਾ ਪਾਤਸ਼ਾਹ ਤੇ ਸੰਗਤ ਵਿਚ ਬੈਠਿਆਂ ਇਕ ਫ਼ਕੀਰ ਲੱਗਦੇ ਸਨ।"

*ਕਨਿੰਘਮ* ਨੇ ਵੀ ਇਸੇ ਸੰਬੰਧ ਵਿਚ ਲਿਖਿਆ ਹੈ : "ਸਿਰਫ਼ ਸੰਸਾਰਕ ਕਾਮਯਾਬੀ ਹੀ ਕਿਸੇ ਦੀ ਵਡਿਆਈ ਦੀ ਨਿਸ਼ਾਨੀ ਨਹੀਂ। ਵਡਿੱਤਣ ਤਾਂ ਸਦਾ ਆਦਰਸ਼ ਤੇ ਨਿਸ਼ਾਨੇ ਦੀ ਹੁੰਦੀ ਹੈ। ਜਿਸ ਨਿਸ਼ਾਨੇ ਵੱਲ ਲੀਡਰ ਜਾਂ ਆਗੂ ਲੱਗਾ ਹੋਵੇ, ਉਹ ਉਸ ਦੀ ਵਡਿਆਈ ਦਾ ਪੈਮਾਨਾ ਹੈ। ਜਦ ਅਸੀਂ ਗੁਰੂ ਗੋਬਿੰਦ ਸਿੰਘ ਜੀ ਦਾ ਦੋਖੀਆਂ ਨੂੰ ਖ਼ਤਮ ਕਰਨ ਦਾ ਮਿਸ਼ਨ ਦੇਖਦੇ ਹਾਂ ਤਾਂ ਉਨ੍ਹਾਂ ਦੀ ਵਡਿਆਈ ਅਤੇ ਮਹਾਨ ਸ਼ਖ਼ਸੀਅਤ ਬਾਰੇ ਦੋ ਰਾਵਾਂ ਨਹੀਂ ਰਹਿ ਜਾਂਦੀਆਂ। ਉਨ੍ਹਾਂ ਦਾ ਸਥਾਨ ਮਹਾਂਪੁਰਸ਼ਾਂ ਦੀ ਕਤਾਰ ਵਿਚ ਬਹੁਤ ਉੱਚਾ ਹੈ।" ਫਿਰ *ਕਨਿੰਘਮ* ਲਿਖਦਾ ਹੈ : "ਸਿੱਖਾਂ ਵਿਚ ਅਥਾਹ ਜਜ਼ਬਾ (ਪਹਿਲੇ ਗੁਰੂ ਸਾਹਿਬਾਨ ਦੀ ਕਿਰਪਾ ਦਾ ਸਦਕਾ) ਭਰਿਆ ਜਾ ਚੁੱਕਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਐਸੀ ਰੂਹ ਫੂਕੀ ਕਿ ਨਾ ਸਿਰਫ਼ ਸਿੱਖਾਂ ਦੇ ਮਨਾਂ ਨੂੰ ਹੀ ਬਦਲ ਦਿੱਤਾ ਸਗੋਂ ਹਰ ਪੱਖੋਂ ਬਲਵਾਨ ਤੇ ਤਕੜਾ ਕਰ ਦਿੱਤਾ। ਅਕਲ ਤੇ ਸ਼ਕਲ ਦੋਵੇਂ ਹੀ ਬਦਲਾ ਦਿੱਤੀਆਂ। ਸਿੱਖ ਦੀ ਨੁਹਾਰ ਸੰਸਾਰ ਭਰ ਤੋਂ ਵੱਖਰੀ ਹੋ ਗਈ ਤੇ ਉਸ ਨੇ ਉਹ ਕਾਰਨਾਮੇ ਕਰ ਵਿਖਾਲੇ ਜੋ ਕਿਸੇ ਵਿਅਕਤੀ ਕੋਲੋਂ ਨਾ ਹੋ ਸਕੇ।" *ਗਾਰਡਨ* ਗੁਰੂ ਜੀ ਦੀ ਵਡਿਆਈ ਇਨ੍ਹਾਂ ਸ਼ਬਦਾਂ ਨਾਲ ਕਰਦਾ ਹੈ : "ਜਨਤਾ ਦੀਆਂ ਮੁਰਦਾ ਹੱਡੀਆਂ ਵਿਚ ਜ਼ਿੰਦਗੀ ਦੀ ਲਹਿਰ ਗੁਰੂ ਗੋਬਿੰਦ ਸਿੰਘ ਨੇ ਪਾਈ। ਗੁਰੂ ਗੋਬਿੰਦ ਸਿੰਘ ਵਿਚ ਧਾਰਮਿਕ ਆਗੂ, ਸ਼ਾਹ, ਯੋਧੇ ਅਤੇ ਨੀਤੀਵਾਨ ਵਾਲੇ ਸਾਰੇ ਗੁਣ ਮੌਜੂਦ ਸਨ। ਉਸ ਬਿਖੜੇ ਸਮੇਂ ਵਿਚ ਸਿਰਫ਼ ਉਹ ਹੀ ਸਿੱਖਾਂ ਨੂੰ ਠੀਕ ਅਗਵਾਈ ਦੇ ਸਕਦੇ ਹਨ। ਉਨ੍ਹਾਂ ਸਿੱਖਾਂ ਵਿਚ ਸ਼ਕਤੀ ਦੀ ਪੂਜਾ ਦਾ ਚਾਅ ਭਰਿਆ ਤੇ ਇਹੀ ਕਾਰਨ ਹੈ ਕਿ ਤਲਵਾਰ ਨੂੰ ਰਹਿਤ ਦਾ ਅੰਗ ਬਣਾਇਆ।" *ਮੈਕਾਲਫ਼* ਲਿਖਦਾ ਹੈ ਕਿ ਗੁਰੂ ਜੀ ਦੀ ਜਾਦੂਈ ਤਾਕਤ ਸੀ; ਉਨ੍ਹਾਂ ਦੇ ਉਪਦੇਸ਼ਾਂ ਦਾ ਜਾਦੂਈ ਅਸਰ ਆਮ ਲੋਕਾਂ 'ਤੇ ਹੋਇਆ ਜਿਸ ਨੇ ਲਿਤਾੜੇ ਹੋਏ ਲੋਕਾਂ ਨੂੰ ਸੰਸਾਰ ਦੇ ਪ੍ਰਸਿੱਧ ਯੋਧੇ ਬਣਾ ਦਿੱਤਾ।' *ਮੈਕਾਲਫ਼* ਦੇ ਇਹ ਸ਼ਬਦ ਪੜ੍ਹਨ ਨਾਲ ਹੀ ਸੰਬੰਧ ਰੱਖਦੇ ਹਨ ਕਿ 'ਸਿੱਖ ਗੁਰੂਆਂ ਤੋਂ ਪਹਿਲਾਂ ਦੁਨੀਆਂ ਦੇ ਕਿਸੇ ਵੀ ਜਰਨੈਲ ਨੇ ਉਨ੍ਹਾਂ ਆਦਮੀਆਂ ਨੂੰ ਜਥੇਬੰਦ ਕਰਨ ਦਾ ਖ਼ਿਆਲ ਤਕ ਨਹੀਂ ਸੀ ਕੀਤਾ। ਜਿਨ੍ਹਾਂ ਨੂੰ ਗਵਾਂਢੀ ਜਨਮ ਤੋਂ ਦੂਰੇ-ਦੂਰੇ ਕਰ ਦੁਰਕਾਰ ਰਹੇ ਸਨ ਪਰ (ਗੁਰੂ ਗੋਬਿੰਦ ਸਿੰਘ) ਨੇ ਉਨ੍ਹਾਂ ਅਖੌਤੀ ਨਾਪਾਕਾਂ ਵਿਚ, ਜਿਨ੍ਹਾਂ ਨੂੰ ਸੰਸਾਰ ਦੀ ਰਹਿੰਦ-ਖੂੰਹਦ ਕਿਹਾ ਜਾਂਦਾ ਸੀ, ਐਸੀ ਸ਼ਕਤੀ ਭਰੀ ਕਿ ਉਹ ਯੋਧੇ ਹੋ ਨਿੱਬੜੇ ਤੇ ਫਿਰ ਯੋਧੇ ਵੀ ਐਸੇ ਜਿਨ੍ਹਾਂ ਦੀ ਦ੍ਰਿੜ੍ਹਤਾ, ਦਲੇਰੀ ਤੇ ਵਫ਼ਾਦਾਰੀ ਨੇ ਆਗੂ ਨੂੰ ਕਦੇ ਮਾਯੂਸ ਨਾ ਕੀਤਾ।' *ਗੋਕਲ ਚੰਦ ਨਾਰੰਗ* ਨੇ ਉਨ੍ਹਾਂ ਹੀ ਸ਼ਬਦਾਂ ਨੂੰ ਦੁਹਰਾਇਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਚਿੜੀਆਂ ਨੂੰ ਸ਼ਾਹੀ ਬਾਜ਼ਾਂ ਦਾ ਸ਼ਿਕਾਰ ਕਰਨ ਦੀ ਜਾਚ ਸਿਖਾਈ ਹੈ। *ਲਾਲਾ ਦੌਲਤ ਰਾਇ* ਨੇ ਵਿਸਥਾਰ ਸਹਿਤ ਇਸ ਕਰਨੀ ਦਾ ਜ਼ਿਕਰ

ਕੀਤਾ ਹੈ। ਉਹ ਲਿਖਦੇ ਹਨ : "ਜਿਨ੍ਹਾਂ ਸ਼ੂਦਰਾਂ ਦੀ ਵਾਤ ਵੀ ਕੋਈ ਨਹੀਂ ਸੀ ਪੁੱਛਦਾ, ਜਿਨ੍ਹਾਂ ਨੂੰ ਦੁਰਕਾਰਿਆ ਤੇ ਫਿਟਕਾਰਿਆਂ ਵਾਰ ਵੀ ਨਹੀਂ ਸੀ ਆਉਂਦੀ, ਜੋ ਜ਼ਿਲਤ ਤੇ ਗ਼ੁਲਾਮੀ ਵਿਚ ਜੀਵਨ ਗੁਜ਼ਾਰ ਰਹੇ ਸਨ, ਉਨ੍ਹਾਂ ਨੂੰ ਸੰਸਾਰ ਦੇ ਯੋਧਿਆਂ ਦੇ ਟਾਕਰੇ ਉੱਤੇ ਖੜ੍ਹਾ ਕਰਨਾ, ਨਿਰੋਲ ਤੇ ਇਕ ਮਾਤ੍ਰ ਗੁਰੂ ਗੋਬਿੰਦ ਜੀ ਦਾ ਹੀ ਕੰਮ ਸੀ। ਜੋ ਰਾਮ ਚੰਦਰ ਜੀ ਨਾ ਕਰ ਸਕੇ, ਜਿਸ ਪਾਸੇ ਸੋਚਣ ਲਈ ਕ੍ਰਿਸ਼ਨ ਜੀ ਨੂੰ ਖ਼ਿਆਲ ਤਕ ਨਾ ਆਇਆ ਜਿਹੜਾ ਸ਼ੰਕਰ ਦੀ ਨਜ਼ਰ ਵਿਚ ਨੀਵਾਂ ਸੀ, ਜਿਹੜਾ ਕੰਮ ਸੂਰਜ ਤੇ ਚੰਦਰ ਬੰਸੀ ਰਾਜਿਆਂ ਦੇ ਬਹਾਦਰਾਂ ਨੂੰ ਨਾ ਸੁਝਿਆ, ਉਸ ਨੂੰ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਮਰ ਕੱਸ ਲਈ ਤੇ ਪੂਰਾ ਕਰ ਦਿਖਾਇਆ। ਹਜ਼ਰਤ ਮੁਹੰਮਦ ਸਾਹਿਬ ਨੇ ਕੁਝ ਉਪਰਾਲੇ ਕੀਤੇ ਪਰ ਉਹ ਵੀ ਮੁਸਲਮਾਨਾਂ ਵਿਚੋਂ ਗ਼ੁਲਾਮੀ ਦੀ 'ਬਦ-ਆਮਨ' ਨਾ ਕੱਢ ਸਕੇ। ਇਕ ਮੁਸਲਮਾਨ, ਦੂਜੇ ਮੁਸਲਮਾਨ ਦਾ ਉਸੇ ਤਰ੍ਹਾਂ ਹੀ ਗ਼ੁਲਾਮ ਹੁੰਦਾ ਸੀ ਜਿਵੇਂ ਕਿਸੇ ਹੋਰ ਕੌਮ ਦਾ ਕਾਫ਼ਰ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਭਾਈ ਤੇ ਫਿਰ ਸਰਦਾਰ ਬਣਾ ਕੇ ਆਖ਼ਰੀ ਇੱਟ ਰੱਖ ਦਿੱਤੀ।" *ਸਾਧੂ ਟੀ. ਐਲ. ਵਾਸਵਾਨੀ* ਨੇ ਇਸੇ ਸੰਬੰਧ ਵਿਚ ਲਿਖਿਆ ਹੈ ਕਿ ਜੋ ਕੰਮ ਹਜ਼ਾਰਾਂ ਰਲ ਕੇ ਵੀ ਨਾ ਕਰ ਸਕੇ ਉਹ ਇਕੋ ਨੇ ਹੀ ਕਰ ਦਿਖਾਇਆ। ਜੋ ਪੀਸ ਕੇ ਮਿੱਟੀ ਵਿਚ ਰੁਲਾਏ ਜਾ ਰਹੇ ਸਨ ਤੇ ਹੀਣਿਆਂ ਵਾਂਗੂੰ ਰਹਿਣ ਲਈ ਮਜਬੂਰ ਕਰ ਦਿੱਤੇ ਜਾਂਦੇ ਸਨ, ਉਨ੍ਹਾਂ ਨੂੰ ਆਪਣੇ ਪੈਰਾਂ ਉੱਤੇ ਖੜ੍ਹਾ ਕੀਤਾ। ਗਲ ਨਾਲ ਲਗਾਇਆ ਤੇ 'ਗੁਰੂ ਕਾ ਬੇਟਾ' ਆਖਿਆ, ਉਨ੍ਹਾਂ ਨੂੰ ਅੰਮ੍ਰਿਤ ਨਾਲ ਨਿਵਾਜਿਆ, ਸਰਦਾਰ ਬਣਾਇਆ।

*ਸਕਾਟ* ਵੀ (ਗੁਰੂ ਗੋਬਿੰਦ ਸਿੰਘ) ਬਾਰੇ ਇਕ ਉੱਚ ਖ਼ਿਆਲ ਦੇਂਦਿਆਂ ਲਿਖਦਾ ਹੈ ਕਿ ਗੁਰੂ ਦੀ ਜੋਤ ਨੇ ਗੁਰੂ ਗੋਬਿੰਦ ਸਿੰਘ ਦੀ ਜੋਤ ਨੂੰ ਉਸੇ ਤਰ੍ਹਾਂ ਪ੍ਰਜ੍ਵਲਤ ਕੀਤਾ ਜਿਵੇਂ ਇਕ ਸ਼ਮ੍ਹਾਂ ਦੂਜੀ ਸ਼ਮ੍ਹਾਂ ਨੂੰ ਕਰਦੀ ਹੈ। ਗੁਰੂ ਗੋਬਿੰਦ ਸਿੰਘ ਦਾ ਜਨਮ ਹੀ ਇਸੇ ਕਾਰਨ ਹੋਇਆ ਕਿ ਉਹ 'ਧਰਮ ਚਲਾਵਨ, ਸੰਤ ਉਬਾਰਨ, ਦੁਸ਼ਟ ਦੋਖੀਅਨ ਕੋ ਮੂਲ ਉਧਾਰਨ।' *ਸਰ ਚਾਰਲਸ ਗ਼ਫ* (Gough) ਗੁਰੂ ਗੋਬਿੰਦ ਸਿੰਘ ਜੀ ਨੂੰ ਸੰਸਾਰ ਦਾ ਇਕ ਅਤਿ ਸਿਆਣਾ, ਚੜ੍ਹਦੀ ਕਲਾ ਵਾਲਾ, ਪਵਿੱਤਰ, ਆਸ਼ਾਵਾਦੀ ਅਤੇ ਧਾਰਮਿਕ ਰੰਗਣ ਨਾਲ ਰੰਗਿਆ, ਆਗੂ ਗਿਣਦਾ ਹੈ। ਉਹ ਲਿਖਦਾ ਹੈ : "ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੇ ਛਿੱਟੇ ਮਾਰ ਕੇ ਨਵੇਂ ਸਿਰਿਓਂ ਕੌਮ ਦੀ ਉਸਾਰੀ ਕੀਤੀ।" *ਐਲਫਿਨਸਟਨ* (Elphinstone) ਅਤੇ *ਬਰਨਜ਼* (Burns) ਵੀ ਗੁਰੂ ਜੀ ਦੀ ਉਪਮਾ ਕਰਦੇ ਹੋਏ ਉਨ੍ਹਾਂ ਨੂੰ ਇਕ ਨਵੀਂ ਕੌਮ ਸਾਜਣ ਵਾਲਾ ਲਿਖਦੇ ਹਨ। ਸਾਰੇ ਇਤਿਹਾਸਕਾਰ ਗੁਰੂ ਜੀ ਦੀ ਉਪਮਾ ਕਰਨ ਵਿਚ ਇਕ ਜ਼ਬਾਨ ਹਨ। ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਮੈਦਾਨ ਦਾ ਸੂਰਮਾ, ਮਸਨਦ ਦਾ ਸ਼ਾਹ ਅਤੇ ਸਿੱਖ-ਸੰਗਤ ਵਿਚ ਫ਼ਕੀਰ ਲਿਖਦੇ ਹਨ। *ਮੈਕਗਰੇਗਰ* ਨੇ ਗੁਰੂ ਗੋਬਿੰਦ ਸਿੰਘ ਦੀ ਸ਼ਖ਼ਸੀਅਤ ਬਾਰੇ ਲਿਖਿਆ ਹੈ : "ਜੇ ਗੁਰੂ ਗੋਬਿੰਦ ਸਿੰਘ ਜੀ ਦੇ ਕੀਤੇ ਕੰਮਾਂ ਨੂੰ ਵਾਚੀਏ, ਉਸ ਦੇ ਧਾਰਮਿਕ ਸੁਧਾਰਾਂ ਅਤੇ ਕੌਮੀ ਕੰਮ ਨੂੰ ਦੇਖੀਏ, ਨਾਲ ਹੀ ਉਸ

ਦੀ ਨਿੱਜੀ ਬਹਾਦਰੀ ਅਤੇ ਦੁੱਖਾਂ ਵਿਚ ਇਸਤਕਲਾਲ ਦੀ ਕਹਾਣੀ ਪੜ੍ਹੀਏ, ਉਨ੍ਹਾਂ ਨੂੰ ਦੁੱਖਾਂ ਦਾ ਟਾਕਰਾ ਕਰਦੇ ਵੇਖੀਏ ਅਤੇ ਅੰਤ ਵਿਚ ਦੁਸ਼ਮਣਾਂ ਦੇ ਮੁਕਾਬਲੇ ਉੱਤੇ ਉਨ੍ਹਾਂ ਨੂੰ ਜਿੱਤ ਪ੍ਰਾਪਤ ਕਰਦੇ ਤੱਕੀਏ ਤਾਂ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਨੂੰ ਉੱਚਾ ਗਿਣਨ ਤੇ ਮੰਨਣ ਵਿਚ ਕੋਈ ਹੈਰਾਨੀ ਨਹੀਂ ਹੋਵੇਗੀ। ਅਸੀਂ ਸਮਝ ਜਾਵਾਂਗੇ ਕਿ ਸਿੱਖ ਕਿਉਂ ਅੱਜ ਤਕ ਗੁਰੂ ਗੋਬਿੰਦ ਸਿੰਘ ਜੀ ਦਾ ਸਨਮਾਨ ਵਜੋਂ ਯਾਦ ਮਨਾਂਦੇ ਹਨ।" *ਲਾਲਾ ਦੌਲਤ ਰਾਏ* ਆਪਣੀ ਪੁਸਤਕ *ਮਹਾਂਬਲੀ* ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਕਿ ਮਹਾਨ ਪੁਰਸ਼ ਗਿਣਦੇ ਹੋਏ ਲਿਖਦਾ ਹੈ : "ਉਹ ਇਕ ਯੋਧਾ ਤੇ ਕੌਮ-ਪ੍ਰਸਤ ਸੀ, ਲੋਕਾਂ ਦਾ ਹਕੀਕੀ ਮਦਦਗਾਰ ਅਤੇ ਆਗੂ ਸੀ। ਲੋਕਾਂ ਦਾ ਪਿਆਰ ਦਿਲ ਵਿਚ ਲੈ ਕੇ ਅਤੇ ਜਜ਼ਬੇ ਨਾਲ ਉਨ੍ਹਾਂ ਨੇ ਆਪਣੇ ਨਿਸ਼ਾਨੇ ਵੱਲ ਵਧਣਾ ਸ਼ੁਰੂ ਕੀਤਾ ਅਤੇ ਆਪਣੇ ਖ਼ਾਨਦਾਨ ਦੀ ਅਹੂਤੀ ਦੇਣ ਤੋਂ ਵੀ ਸੰਕੋਚ ਨਾ ਕੀਤਾ। ਭਾਵੇਂ ਉਹ ਆਪਣੇ ਕੰਮਾਂ ਦੇ ਨਤੀਜੇ ਆਪ ਤਾਂ ਨਾ ਦੇਖ ਸਕੇ ਪਰ ਉਨ੍ਹਾਂ ਦੇ ਕੀਤੇ ਕੰਮ ਅਜਾਈਂ ਨਾ ਗਏ। ਨਾਕਾਮਯਾਬੀ ਵਾਲਾ ਸ਼ਬਦ ਗੁਰੂ ਜੀ ਦੀ ਡਿਕਸ਼ਨਰੀ ਵਿਚ ਨਹੀਂ ਸੀ ਅਤੇ ਉਹ ਜੋ ਕੁਝ ਬਣਾਉਣਾ ਚਾਹੁੰਦੇ ਸਨ ਉਹ ਉਸਾਰ ਕੇ ਹੀ ਗਏ।" ਗੁਰੂ ਗੋਬਿੰਦ ਸਿੰਘ ਜੀ ਦੇ ਬਹੁਪੱਖੀ ਜੀਵਨ ਉੱਤੇ ਇਕ ਫਿਰਤੂ ਝਾਤ ਮਾਰਨੀ ਉਚਿਤ ਹੋਵੇਗੀ।

**ਪੈਗ਼ੰਬਰ** : ਗੁਰੂ ਗੋਬਿੰਦ ਸਿੰਘ ਜੀ ਜਮਾਂਦਰੂ ਗੁਰੂ ਸਨ, ਘੋਰ ਤਪੱਸਿਆ ਉਪਰੰਤ ਜਦ ਵਾਹਿਗੁਰੂ ਤੇ ਉਹ ਇਕਮਿਕ ਹੋ ਗਏ ਤਾਂ ਵਾਹਿਗੁਰੂ ਨੇ ਹੁਕਮ ਦਿੱਤਾ ਕਿ ਸੰਸਾਰ 'ਤੇ ਜਾ ਕੇ ਐਸਾ ਰਾਜ ਅਸਥਾਪਨ ਕਰੋ ਜਿੱਥੇ ਸਾਧ-ਸਮੂੰਹ ਪ੍ਰਸੰਨ ਫਿਰੈਂ' ਅਤੇ ਸ਼ਤ੍ਰ ਸਭੈ ਰਹਿ ਨਾ ਸਕਣ। ਐਸਾ ਹਲੀਮੀ ਦਾ ਰਾਜ ਹੋਵੇ ਜਿੱਥੇ ਸਾਰੇ ਰਾਜ ਕਮਾਉਣ।' ਇਸ ਪੈਗ਼ੰਬਰ ਤਪੱਸਵੀ ਨੇ ਉਸ ਕਾਰਜ ਨੂੰ ਸਿਰੇ ਚਾੜ੍ਹਨ ਦਾ ਜ਼ੁੰਮਾ ਆਪਣੇ ਸਿਰ ਲਿਆ ਅਤੇ ਉਸ ਨੂੰ ਸਿਰੇ ਚਾੜ੍ਹ ਕੇ ਦੱਸਿਆ। ਉਹ ਗੁਰੂ ਨਾਨਕ ਦੀ ਜੋਤ ਹੀ ਸਨ ਅਤੇ ਰੂਹਾਨੀ ਆਗੂ ਹੋਣ ਦੀ ਹੈਸੀਅਤ ਵਿਚ ਦੂਜੇ ਗੁਰੂਆਂ ਦੇ ਤੁਲ ਸਨ। ਉਨ੍ਹਾਂ ਦੀ ਲਿਖੀ ਬਾਣੀ ਵਿਚੋਂ ਜੋ ਵਿਸ਼ਵਾਸ ਟਪਕਦਾ ਹੈ, ਉਹ ਕਿਸੇ ਪੈਗ਼ੰਬਰ ਦੀ ਲਿਖਤ ਵਿਚੋਂ ਹੀ ਮਿਲ ਸਕਦਾ ਹੈ। ਔਰੰਗਜ਼ੇਬ ਨੂੰ *ਫ਼ਤਹਿਨਾਮਾ* ਲਿਖਦਿਆਂ ਇਹ ਲਿਖਿਆ : "ਤੈਨੂੰ ਹੰਕਾਰ ਹੈ ਆਪਣੀ ਚਲਾਕੀ ਉੱਤੇ, ਸ਼ਾਤਰੀ ਚਾਲਾਂ ਉੱਤੇ ਤੇ ਮੈਨੂੰ ਮਾਣ ਹੈ ਖਰੀ ਗੱਲ ਉੱਤੇ ਤੇ ਪ੍ਰਭੂ ਦੇ ਵਿਸ਼ਵਾਸ ਵਿਚ":

"ਤੁਰਾ ਤੁਰਕ ਤਾਜੀ ਬਿ ਮਕਰੋ ਰਿਯਾ।
ਮਰਾ ਚਾਰੀ ਸਾਜ਼ੀ ਬਿ ਸਿਦਕੋ ਸਫ਼ਾ।"

ਫਿਰ ਇਕ ਵਾਰੀ ਜਦ ਡੱਲਾ ਨੇ ਹਾਸੇ ਵਿਚ ਕਿਹਾ :

"ਡੱਲਾ ਨ ਮੱਲਾ, ਗੁਰੂ ਗੋਬਿੰਦ ਇਕੱਲਾ।"

ਤਾਂ ਆਪ ਜੀ ਨੇ ਕਿਹਾ :

*"ਡੱਲਾ ਨਾ ਮੱਲਾ।*
*ਗੁਰੂ ਗੋਬਿੰਦ ਨਾਲ ਅਲਾਹ।"*

ਇਹ ਸਭ ਉਨ੍ਹਾਂ ਦੇ ਵਾਹਿਗੁਰੂ ਦੇ ਪੈਗੰਬਰ ਹੋਣ ਦੇ ਲਖਣ ਹਨ। ਅਕਾਲ ਉਸਤਿਤ, ਜਾਪ ਸਾਹਿਬ 'ਤੇ ਥਾਂ-ਥਾਂ ਤ੍ਵ ਪ੍ਰਸਾਦਿ, ਤੇਰਾਂ ਜ਼ੋਰ ਰਚ, ਲਿਖ ਕੇ ਵਾਹਿਗੁਰੂ ਦਾ ਚਮਤਕਾਰਾ ਹੀ ਦੱਸਿਆ। ਅਸਲ ਵਿਚ ਸਿੱਖੀ ਦਾ ਵਿਕਾਸ ਇਸੇ ਗੱਲ ਤੋਂ ਸਮਝਿਆ ਜਾ ਸਕਦਾ ਹੈ ਕਿ 'ਗੁਰਪ੍ਰਸਾਦਿ' ਤੋਂ ਹੁਣ ਸਿੱਖੀ 'ਤ੍ਵ ਪ੍ਰਸਾਦਿ' ਤਕ ਪੁੱਜੀ ਅਤੇ ਇਥੇ ਪਹੁੰਚਾਣ ਦਾ ਸਿਹਰਾ ਗੁਰੂ ਗੋਬਿੰਦ ਸਿੰਘ ਜੀ ਉੱਤੇ ਹੈ।

**ਸੰਤ ਸਿਪਾਹੀ** : ਜਿੱਥੇ ਉਨ੍ਹਾਂ ਵਿਚ ਸੰਤਾਂ ਵਾਲੇ ਗੁਣ ਸਨ, ਉਥੇ ਇਕ ਸਿਪਾਹੀ ਵਾਲੇ ਗੁਣ ਵੀ ਮਿਲਦੇ ਹਨ। ਕਦੀ ਵੀ ਗੁਰੂ ਜੀ ਨੇ ਕਿਸੇ ਨੂੰ ਦੁੱਖ ਪਹੁੰਚਾਣ ਲਈ ਜਾਂ ਜ਼ਰ-ਜ਼ੋਰੂ-ਜ਼ਮੀਨ ਲਈ ਤਲਵਾਰ ਨਹੀਂ ਉਠਾਈ। ਸਿਰਫ਼ ਗ਼ਰੀਬਾਂ ਦੀ ਰੱਖਿਆ ਅਤੇ ਜ਼ੁਲਮ ਨੂੰ ਖ਼ਤਮ ਕਰਨ ਲਈ ਹੀ ਤਲਵਾਰ ਨੂੰ ਹੱਥ ਪਾਇਆ। ਜਦ ਗੁਰੂ ਗੋਬਿੰਦ ਸਿੰਘ ਜੀ ਨੇ ਸੈਦ ਖ਼ਾਂ ਉੱਪਰ ਵਾਰ ਕੀਤਾ ਤਾਂ ਉਸ ਦੇ ਡਿੱਗਣ ਵੇਲੇ ਉਸ ਆਪਣੀ ਢਾਲ ਦੀ ਛਾਂ ਵੀ ਦਿੱਤੀ। ਉਨ੍ਹਾਂ ਦੇ ਤੀਰ ਨਾਲ ਸੋਨਾ ਵੀ ਲੱਗਿਆ ਹੁੰਦਾ ਸੀ ਤਾਂ ਜੋ ਉਨ੍ਹਾਂ ਦੇ ਹੱਥੀਂ ਮਰਨ ਵਾਲੇ ਨੂੰ ਕੱਫਣ ਲਈ ਸਾਮਾਨ ਮਿਲ ਸਕੇ ਅਤੇ ਜ਼ਖ਼ਮੀ ਹੋਣ ਵਾਲੇ ਨੂੰ ਮਰ੍ਹਮ-ਪੱਟੀ ਲਈ ਰਕਮ ਵੀ। ਇਹ ਕੋਈ ਸੰਤ-ਸਿਪਾਹੀ ਹੀ ਕਰ ਸਕਦਾ ਹੈ। ਸਿੱਖ ਇਤਿਹਾਸ ਵਿਚ ਭਾਈ ਕਨ੍ਹਈਆ ਜੀ ਦਾ ਨਾਮ ਪ੍ਰਸਿੱਧ ਹੈ ਜੋ ਬਗ਼ੈਰ ਵਿਤਕਰੇ ਦੇ ਜੰਗ ਦੇ ਮੈਦਾਨ ਵਿਚ ਤ੍ਰਿਹਾਏ ਸਿਪਾਹੀਆਂ ਨੂੰ ਪਾਣੀ ਪਿਲਾਂਦਾ ਸੀ। ਜਦ ਗੁਰੂ ਜੀ ਤਕ ਭਾਈ ਘਨੱਈਏ ਦੀ ਸ਼ਿਕਾਇਤ ਪੁੱਜੀ ਤਾਂ ਉਨ੍ਹਾਂ ਮਰ੍ਹਮ-ਪੱਟੀ ਕੋਲੋਂ ਦੇ ਕੇ ਉਸ ਦੇ ਕੰਮ ਦੀ ਹੋਰ ਸ਼ਲਾਘਾ ਕੀਤੀ ਸੀ। ਇਨ੍ਹਾਂ ਗੁਣਾਂ ਕਰਕੇ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਤ-ਸਿਪਾਹੀ ਕਿਹਾ ਜਾਂਦਾ ਹੈ।

**ਅਮਲੀ ਫ਼ਿਲਾਸਫ਼ਰ** : *ਐਡਮੰਡ ਕੈਂਡਲਰ* (Edmund Chandler) ਲਿਖਦਾ ਹੈ : "ਗੁਰੂ ਗੋਬਿੰਦ ਸਿੰਘ ਜੀ ਫ਼ਿਲਾਸਫਰ ਅਤੇ ਮਨੋਵਿਗਿਆਨੀ ਸਨ। ਹਿੰਦੁਸਤਾਨ ਵਿਚ ਇਹ ਪਹਿਲੇ ਤੇ ਅਖੀਰਲੇ ਗੁਰੂ ਸਨ ਜਿਨ੍ਹਾਂ ਨੇ ਫ਼ੌਲਾਦ ਦੀ ਠੀਕ ਵਰਤੋਂ ਕੀਤੀ। ਸਿੱਖਾਂ ਨੂੰ ਰਹਿਤ ਦੇਣੀ ਅਤੇ ਉਸੇ ਲਈ ਪੰਜ ਕੱਕੇ (ਕੇਸ, ਕੜਾ ਆਦਿ) ਚੁਣਨੇ ਉਨ੍ਹਾਂ ਦੇ ਅਮਲੀ ਫ਼ਿਲਾਸਫ਼ਰ ਹੋਣ ਦਾ ਇਕ ਜੀਊਂਦਾ ਸਬੂਤ ਹੈ। ਉਸ ਅਮਲੀ ਫ਼ਿਲਾਸਫ਼ਰ ਨੇ ਜਿੱਥੇ ਅਕਲ ਬਦਲਾਈ, ਉਥੇ ਸ਼ਕਲ ਵੀ ਬਦਲਾ ਦਿੱਤੀ। ਪੰਜ ਚਿੰਨ੍ਹਾਂ ਦੇ ਦੇਣ ਦਾ ਭਾਵ ਹੀ ਇਹ ਸੀ ਕਿ ਸਿੱਖ ਇਕ ਅਮਲੀ ਫ਼ਿਲਾਸਫਰ ਬਣ ਜਾਏ। ਕੇਸ ਜਥੇਬੰਦੀ ਲਈ, ਕੜਾ ਵਹਿਮਾਂ ਨੂੰ ਤੋੜਨ ਲਈ ਤੇ ਵਿਸ਼ਵ ਦਾ ਸ਼ਹਿਰੀ ਬਣਾਉਣ ਲਈ, ਕਛਹਿਰਾ ਬ੍ਰਾਹਮਣਵਾਦ ਉੱਤੇ ਇਕ ਚੋਟ ਸੀ ਤੇ ਸੱਭਯ ਹੋਣ ਦੇ ਚਿੰਨ੍ਹ ਸਨ।

ਕਿਰਪਾਨ ਸੁਤੰਤਰ ਸਿਆਸਤ ਲਈ ਤੇ ਕੰਘਾ ਸੁਛਤਾ ਤੇ ਸੰਸਾਰੀ ਜੀਵ ਬਣਾਉਣ ਲਈ ਸੀ ਅਤੇ ਫਿਰ ਚਾਰ ਕੁਰਹਿਤਾਂ ਸਿੱਖਾਂ ਨੂੰ ਪੂਰਨ ਮਨੁੱਖ ਬਣਾਉਣ ਲਈ ਸਨ। 'ਪਰ ਤਨ ਗਾਮੀ ਨਾ ਹੋਣ' ਦਾ ਹੁਕਮ ਸਿੱਖ ਨੂੰ ਯੁੱਧ ਤੇ ਸ਼ਾਂਤੀ ਦੋਵਾਂ ਵਿਚ ਹੀ ਆਚਰਨ ਦੀ ਮੂਰਤ ਹੋਣ ਲਈ ਦਿੱਤਾ ਸੀ। 'ਅਭਾਖਿਆ ਕਾ ਕੁਠਾ ਨਹੀਂ

ਖਾਣਾ', ਗ਼ੁਲਾਮੀ ਨੂੰ ਜੜ੍ਹੋਂ ਵੱਢਣ ਲਈ ਹੀ ਸੀ। 'ਤੰਮਾਕੂ ਨਹੀਂ ਸੇਵਨਾ' ਦਾ ਫ਼ਰਮਾਨ ਸਿੱਖ ਨੂੰ ਸਾਹਸੀ, ਦ੍ਰਿੜ੍ਹ ਇਰਾਦੇ ਵਾਲਾ ਤੇ ਵਾਹਿਗੁਰੂ ਕੋਲ ਬਿਠਾਉਣ ਲਈ ਇਕ ਜਾਚ ਹੀ ਸੀ। ਕੇਸਾਂ ਦੀ ਬੇਅਦਬੀ ਨਾ ਕਰਨ ਦਾ ਫਿਰ ਹੁਕਮ ਜਥੇਬੰਦੀ ਵਿਚ ਤ੍ਰੇੜਾਂ ਨਾ ਪੈਣ ਦੇਣ ਦਾ ਇਕ ਉਪਰਾਲਾ ਸੀ।

**ਕਵੀ** : ਗੁਰੂ ਗੋਬਿੰਦ ਸਿੰਘ ਜੀ ਦਾ ਅਸਥਾਨ ਕਵੀ ਦੇ ਤੌਰ 'ਤੇ ਵੱਖ ਉੱਚੀ ਮਹਾਨਤਾ ਰੱਖਦਾ ਹੈ। ੩੨ ਕੁ ਸਾਲ ਦੇ ਸਮੇਂ ਅੰਦਰ ਇਤਨੀਆਂ ਮਹਾਨ ਰਚਨਾਵਾਂ ਰਚਣੀਆਂ ਇਕ ਕਰਾਮਾਤ ਤੋਂ ਘੱਟ ਨਹੀਂ ਲੱਗਦੀਆਂ। ਗੁਰੂ ਗੋਬਿੰਦ ਸਿੰਘ ਜੀ ਦੀਆਂ ਕਈ ਰਚਨਾਵਾਂ ਆਨੰਦਪੁਰ ਛੱਡਣ ਉਪਰੰਤ ਸਰਸਾ ਨਦੀ ਵਿਚ ਜ਼ਾਇਆ ਹੋ ਗਈਆਂ ਦੱਸੀਆਂ ਜਾਂਦੀਆਂ ਹਨ। ਜੋ ਕੁਝ ਸਾਡੇ ਕੋਲ ਹੈ, ਉਸ ਤੋਂ ਹੀ ਅੰਦਾਜ਼ਾ ਲਗਾਉਣਾ ਕਠਿਨ ਨਹੀਂ ਕਿ ਉਹ ਇਕ ਮਹਾਨ ਕਵੀ ਸਨ। 'ਅਕਾਲ ਉਸਤਤਿ' ਉਨ੍ਹਾਂ ਦੀ ਅਮਰ ਵਸਤੂ ਹੈ। ਇਹ ਪਹਿਲੇ ਤੇ ਆਖ਼ਰੀ ਪੈਗ਼ੰਬਰ ਹਨ, ਜਿਨ੍ਹਾਂ ਆਪਣੀ ਆਤਮ ਕਥਾ ਲਿਖੀ ਅਤੇ ਇਹ ਪਹਿਲ ਵੀ ਉਨ੍ਹਾਂ ਹੀ ਕੀਤੀ ਕਿ ਆਤਮ-ਕਥਾ ਕਵਿਤਾ ਵਿਚ ਲਿਖੀ। ਇਹ ਪਹਿਲ ਵੀ ਉਨ੍ਹਾਂ ਦੇ ਹੀ ਹਿੱਸੇ ਆਈ ਹੈ ਕਿ ਕਵਿਤਾ ਵਿਚ ਹੀ ਹੋਈ ਜੰਗ ਦਾ ਵਰਣਨ ਲਿਖਿਆ ਹੈ।

"ਸ੍ਰੀ ਸ਼ਸਤ੍ਰ ਨਾਮ ਮਾਲਾ ਵਿਚ ਸ਼ਸਤਰਾਂ ਦੇ ਨਾਮ ਇਸ ਤਰਤੀਬ ਨਾਲ ਦਿੱਤੇ ਹਨ ਕਿ ਪਾਠਕ ਵਿਚ ਬੀਰਤਾ ਹੁਲਾਰੇ ਖਾਂਦੀ ਹੈ। "ਵਾਰ ਸ੍ਰੀ ਭਗਉਤੀ ਜੀ ਕੀ", ਕਾਵਿ-ਕਲਾ ਦੇ ਨੁਕਤੇ ਤੋਂ ਲਾਸਾਨੀ ਵਾਰ ਹੈ। ਸ਼ਬਦਾਂ ਦੀ ਚੋਣ ਤੇ ਵਰਤੋਂ ਕਮਾਲ ਦੀ ਹੈ। ਅਲੰਕਾਰ, ਤਸ਼ਬੀਹਾਂ ਐਸੀਆਂ ਵਰਤੀਆਂ ਹਨ ਕਿ ਪੜ੍ਹਨ ਵਾਲੇ ਵਿਚ ਜੋਸ਼ ਉੱਠ ਖਲੋਂਦਾ ਹੈ। ਆਮ ਵਾਕਫ਼ੀ ਦੇ ਗ੍ਰੰਥਾਂ ਵਿਚ ਗਿਆਨ ਪਰਬੋਧ ਪ੍ਰਸਿੱਧ ਪੁਸਤਕ ਹੈ। 'ਚੰਡੀ ਚਰਿਤ੍ਰ' ਇਕ ਐਸੀ ਪੁਸਤਕ ਹੈ ਜਿਸ ਦੇ ਟਾਕਰੇ ਦੀ ਹਿੰਦੀ ਵਿਚ, ਨਾ ਸੰਸਕ੍ਰਿਤ ਵਿਚ ਤੇ ਨਾ ਹੀ ਕਿਸੇ ਹੋਰ ਬੋਲੀ ਵਿਚ ਮਿਲ ਸਕਦੀ ਹੈ। ਪੁਰਾਣੇ ਦੇਵਤਿਆਂ ਅਤੇ ਅਵਤਾਰਾਂ ਦੀਆਂ ਪੁਰਾਣੀਆਂ ਕਹਾਣੀਆਂ ਜੇ ਮਿਲ ਸਕਦੀਆਂ ਹਨ ਤਾਂ ਕੇਵਲ 'ਚੰਡੀ ਚਰਿਤ੍ਰ' ਵਿਚੋਂ। ਕਬਿੱਤ, ਸਵੱਈਏ ਆਪਣੀ ਮਿਸਾਲ ਆਪ ਹਨ। 'ਚਰਿਤ੍ਰ ਪਖਿਆਨ' ਖੁੱਲ੍ਹੀ ਬੋਲੀ ਵਿਚ ਲਿਖ ਕੇ ਮਨੁੱਖ ਨੂੰ ਦੁਰਾਚਾਰਾਂ ਤੋਂ ਬਚਣ ਦਾ ਵੱਲ ਦੱਸਿਆ ਹੈ। "ਜ਼ਫ਼ਰਨਾਮਾ" ਉਨ੍ਹਾਂ ਦੀ ਇਕ ਅਮਰ ਫ਼ਾਰਸੀ ਕ੍ਰਿਤ ਹੈ। ਗੁਰੂ ਜੀ ਦੀ ਕਵਿਤਾ ਵਿਚ ਸਾਰੇ ਗੁਣ, ਸਾਰੇ ਰਸ, ਸਾਰੇ ਵਰਨ, ਸਾਰੇ ਪਦ, ਸਾਰੇ ਸੁਹਾਗ ਅਤੇ ਨਵੇਂ ਤੋਂ ਨਵੇਂ ਅਲੰਕਾਰ ਮਿਲਦੇ ਹਨ। ਜਮਾਲ ਨਾਲ, ਜਲਾਲ ਗੁਰੂ ਜੀ ਨੇ ਕਵਿਤਾ ਵਿਚ ਜੜਿਆ ਹੋਇਆ ਹੈ। ਗੁਰੂ ਜੀ ਦੀ ਬਾਣੀ ਵਿਚ ਵਾਹਿਗੁਰੂ, ਕੁਦਰਤ, ਮਨੁੱਖਤਾ ਤੇ ਪਿਆਰ ਪ੍ਰਧਾਨ ਹਨ। ਬਾਣੀ ਵਿਚ ਸੰਗੀਤ ਤੇ ਵਿਦਵਤਾ ਤਾਂ ਟੀਸੀ 'ਤੇ ਪੁੱਜੇ ਹੋਏ ਹਨ। ਬਾਣੀ ਚਿਤਰਨ ਵਿਚ ਉਨ੍ਹਾਂ ਦਾ ਸਾਨੀ ਕੋਈ ਨਹੀਂ। ਜਿਤਨੇ ਪ੍ਰਚੱਲਤ ਤੇ ਅਪ੍ਰਚੱਲਤ ਛੰਦ ਗੁਰੂ ਜੀ ਨੇ ਵਰਤੇ ਹਨ, ਸ਼ਾਇਦ ਹੀ ਅੱਜ ਤਕ ਕਿਸੇ ਕਵੀ ਜਾਂ ਲਿਖਾਰੀ ਨੂੰ ਵਰਤਣੇ ਤਾਂ ਇਕ ਪਾਸੇ ਉਨ੍ਹਾਂ ਦੀ ਸੂਝ ਵੀ ਹੋਵੇ। ਅਲੰਕਾਰਾਂ ਦੀ ਭਰਮਾਰ ਤੇ ਫਿਰ ਸਾਦਗੀ ਰੱਖਣੀ, ਉਨ੍ਹਾਂ

ਦੀ ਕਵਿਤਾ ਦਾ ਇਕ ਖ਼ਾਸ ਗੁਣ ਹੈ।[1]

**ਬੋਲੀਆਂ ਦੇ ਮਾਹਿਰ** (Linguist) : ਗੁਰੂ ਗੋਬਿੰਦ ਸਿੰਘ ਜੀ ਨਿਰੇ ਬੋਲੀਆਂ ਤੋਂ ਜਾਣੂ ਹੀ ਨਹੀਂ ਸਨ, ਸਗੋਂ ਉਨ੍ਹਾਂ ਦੇ ਮਾਹਿਰ ਵੀ ਸਨ। ਅਰਬੀ ਦਾ ਗਿਆਨ ਪੂਰਨਤਾ ਤਕ ਪੁੱਜਿਆ ਹੋਇਆ ਸੀ। ਫ਼ਾਰਸੀ ਤੇ ਸੰਸਕ੍ਰਿਤ ਉਨ੍ਹਾਂ ਦੇ ਮੂੰਹ-ਚੜ੍ਹੀ ਹੋਈ ਸੀ। ਸੰਸਕ੍ਰਿਤ ਤੇ ਫ਼ਾਰਸੀ ਨੂੰ ਉਨ੍ਹਾਂ ਨੇ ਖੁਲ੍ਹਦਿਲੀ ਨਾਲ ਆਪਣੀ ਕਵਿਤਾ ਵਿਚ ਵਰਤਿਆ। ਬਿਹਾਰੀ, ਬ੍ਰਿਜ-ਭਾਸ਼ਾ, ਮਾਝੀ ਤੇ ਪੰਜਾਬੀ, ਤਾਂ ਉਨ੍ਹਾਂ ਦੇ ਨਹੁੰਆਂ ਤੇ ਸਨ। ਦੁਰਗਾ ਦੀ ਦੈਂਤ ਨੂੰ ਮਾਰ-ਮੁਕਾਣ ਵਾਲੀ ਇਕੋ ਹੀ ਕਹਾਣੀ ਨੂੰ ਵੱਖ-ਵੱਖ ਤਿੰਨ ਬੋਲੀਆਂ ਵਿਚ ਕਾਮਯਾਬੀ ਨਾਲ ਲਿਖਣ ਤੇ ਨਿਭਾਣ ਦਾ ਕੰਮ ਕੋਈ ਬੋਲੀਆਂ ਦਾ ਮਾਹਿਰ ਹੀ ਕਰ ਸਕਦਾ ਸੀ। ਉਹੀ ਦਰਗਾ ਦੀ ਕਹਾਣੀ ਨੂੰ ਪੰਜਾਬੀ 'ਚੰਡੀ ਦੀ ਵਾਰ' ਅਤੇ ਫਿਰ ਉਸੇ ਨੂੰ ਬ੍ਰਿਜ ਭਾਸ਼ਾ ਅਤੇ ਰਲੀ ਮਿਲੀ, ਸੰਸਕ੍ਰਿਤ ਦੇ ਰੂਪ ਵਿਚ ਵਰਤਿਆ। ਫ਼ਾਰਸੀ ਵਿਚ ਰਚੀ ਮਹਾਨ ਕ੍ਰਿਤ ਫ਼ਤਹਨਾਮਾ ਤੇ ਜ਼ਫ਼ਰਨਾਮਾ ਕਿਸੇ ਕਠੋਰ ਤੋਂ ਕਠੋਰ ਹਿਰਦੇ ਨੂੰ ਹਲੂਣ ਸਕਦੀ ਹੈ। ਜਾਪੁ ਸਾਹਿਬ ਵਿਚ ਤਕਰੀਬਨ ੭੩੫ ਉਪਨਾਮ ਵਾਹਿਗੁਰੂ ਦੇ ਗੁਰੂ ਗੋਬਿੰਦ ਸਿੰਘ ਜੀ ਨੇ ਵਰਤੇ ਹਨ। ਉਨ੍ਹਾਂ ਵਿਚੋਂ ੯੫ ਦੇ ਕਰੀਬ ਮੁਸਲਮਾਨੀ ਨਾਮ ਹਨ ਅਤੇ ਫਿਰ ਸਵਾਦ ਇਹ ਕਿ ਕੁਰਾਨ ਮਜੀਦ ਦੀਆਂ ਉਪਮਾਵਾਂ ਨਾਲੋਂ ਬਿਲਕੁਲ ਵੱਖ। ਠੀਕ ਸਮੇਂ ਸਿਰ ਠੀਕ ਸ਼ਬਦ ਵਰਤਣਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਹਿੱਸੇ ਆਇਆ ਹੈ।

**ਰੂਹਾਨੀ ਆਗੂ** : ਗੁਰੂ ਨਾਨਕ ਦੀ ਗੱਦੀ 'ਤੇ ਉਹ ਦਸਵੇਂ ਰੂਹਾਨੀ ਗੁਰੂ ਸਨ। *ਭਾਈ ਨੰਦ ਲਾਲ ਜੀ* ਨੇ ਠੀਕ ਹੀ ਲਿਖਿਆ ਹੈ :

**'ਸਭ ਏਕੋ ਏਕੋ ਏਕਨਾ।**
**ਨਹੀਂ ਭੇਦ ਨ ਕਛ ਭੀ ਪੇਖਣਾ।'**

ਭੁੱਖੀਆਂ ਤੇ ਤ੍ਰਿਹਾਈਆਂ ਆਤਮਾਵਾਂ ਉਨ੍ਹਾਂ ਕੋਲੋਂ ਸਦਾ ਸ਼ਾਂਤੀ ਦੀ ਆਸ ਰੱਖਦੀਆਂ ਹਨ। ਗੁਰੂ ਗੋਬਿੰਦ ਸਿੰਘ ਜੀ ਰੂਹਾਨੀਅਤ ਦਾ ਮੁਜੱਸਮਾ ਸਨ। ਸਿੱਖਾਂ ਨੂੰ ਜਿੱਥੇ ਸ਼ਸਤਰ ਪਹਿਨਣ ਦਾ ਹੁਕਮ ਦਿੱਤਾ, ਉਥੇ ਨੇਮ ਨਾਲ ਨਿੱਤ ਬਾਣੀ ਪੜ੍ਹਨ ਦੀ ਆਗਿਆ ਵੀ ਕੀਤੀ। 'ਅਕਾਲ ਉਸਤਤ' ਉਨ੍ਹਾਂ ਦੀ ਇਕ ਰੂਹਾਨੀ ਕ੍ਰਿਤ ਹੈ। 'ਜਾਪੁ ਸਾਹਿਬ', ਹੁਣ ਤਕ ਸਿੱਖਾਂ ਨੂੰ ਰੂਹਾਨੀ ਰੰਗਤ ਵਿਚ ਰੰਗ ਰਹੀ ਹੈ। *ਰਵਾਇਤ* ਹੈ ਕਿ ਇਕ ਵਾਰੀ ਲਿਖਦੇ-ਲਿਖਾਂਦੇ ਤੇਰ੍ਹਾਂ ਸਫ਼ੇ, ਉਹ "ਤੂ ਹੀ, ਤੂ ਹੀ, ਤੂ ਹੀ" ਲਿਖੀ ਗਏ। ਗੁਰੂ ਨਾਨਕ ਜੀ ਦੀ "ਤੇਰਾ....ਤੇਰਾ" ਵਾਲੀ ਸਾਖੀ ਇਹ ਘਟਨਾ ਯਾਦ ਕਰਾ ਦੇਂਦੀ ਹੈ। ਗੁਰੂ ਜੀ ਦਾ ਸਤਿਕਾਰ ਹਿੰਦੂ ਮੁਸਲਮਾਨ ਰੂਹਾਨੀ ਆਗੂ ਕਰ ਕੇ ਹੀ ਕਰਦੇ ਸਨ। ਉਨ੍ਹਾਂ ਦੇ ਜਨਮ ਵੇਲੇ ਦੀ ਸਾਖੀ ਅਨੁਸਾਰ ਜਦ ਭੀਖਣ ਸ਼ਾਹ ਦੋ ਕੁੱਜੇ ਲੈ ਕੇ ਆਇਆ, ਇਹ ਉਨ੍ਹਾਂ ਦੀ ਅਜ਼ਮਤ ਦ੍ਰਿੜ੍ਹਾਉਣ ਲਈ ਹੈ ਸੀ। ਭੀਖਣ ਸ਼ਾਹ ਨੇ ਇਕ ਕੁੱਜੇ ਵਿਚ ਦੁੱਧ ਤੇ ਦੂਜੇ ਵਿਚ ਪਾਣੀ ਰੱਖਿਆ ਹੋਇਆ ਸੀ। ਦੁੱਧ ਦਾ ਭਾਵ ਹਿੰਦੂ ਤੇ ਪਾਣੀ ਮੁਸਲਮਾਨਾਂ ਦਾ ਚਿੰਨ੍ਹ ਸੀ। ਗੁਰੂ ਜੀ ਨੇ ਆਪਣੇ ਦੋਵੇਂ ਹੱਥ ਦੋਵਾਂ ਕੁੱਜਿਆਂ 'ਤੇ ਰੱਖੇ

1. ਗੁਰੂ ਜੀ ਦੀ ਕਵਿਤਾ ਬਾਰੇ ਵਿਸਥਾਰ-ਪੂਰਬਕ ਵਿਚਾਰ ਮੇਰੀ ਪੁਸਤਕ "ਗਿਆਨ ਕੀ ਆਂਧੀ" ਵਿਚ ਪੜ੍ਹੋ।

ਤੇ ਫਿਰ ਆਪਣੇ ਚਰਨ ਕਮਲਾਂ ਨਾਲ ਦੋਵੇਂ ਡੋਲ੍ਹ ਦਿੱਤੇ। ਜਿਸ ਦਾ ਭਾਵ ਸੀ ਕਿ ਉਹ ਕਿਸੇ ਇਕ ਫ਼ਿਰਕੇ ਦੇ ਨਹੀਂ ਸਗੋਂ ਨਿਰੋਲ ਧਰਮ ਦਾ ਜੈਕਾਰ ਕਰਨ ਆਏ ਸਨ। ਫਿਰ ਜਦ ਸਰਹਿੰਦ ਦੇ ਨਵਾਬ ਦੇ ਤਿੰਨ ਭਰਾਵਾਂ, ਸ਼ਮੀਰਾ, ਲਖਮੀਰਾ ਤੇ ਤਖ਼ਤ ਮੱਲ ਨੂੰ ਸਖ਼ਤ ਤਾੜਨਾ ਕੀਤੀ ਤਾਂ ਉਨ੍ਹਾਂ ਨੇ ਲਿਖਿਆ : "ਜਿਵੇਂ ਤੁਸੀਂ ਆਪਣੇ ਪੈਰਾਂ ਮੁਰਸ਼ਦਾਂ ਨੂੰ ਮੰਨਦੇ, ਸੇਂਵਦੇ ਹੋ ਤਿਵੇਂ ਅਸੀਂ ਭੀ ਸਤਿਗੁਰਾਂ ਦੀ ਸੇਵਾ, ਪੂਜਾ, ਇਸ਼ਟ ਜਾਣ ਹੀ ਕਰਦੇ ਹਾਂ। ਅਸੀਂ ਬਾਬਾ ਨਾਨਕ ਦੇ ਮੁਰੀਦ ਤੇ ਆਪਣੇ ਪੀਰ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਸ ਤਰ੍ਹਾਂ ਤੁਹਾਡੇ ਹਵਾਲੇ ਕਰ ਸਕਦੇ ਹਾਂ ? ਸਾਥੋਂ ਇਹ ਗੱਲ ਤਿੰਨ ਕਾਲ ਵੀ ਨਹੀਂ ਹੋਣੀ।" ਆਪ ਜੀ ਦੇ ਜੋਤੀ ਜੋਤ ਸਮਾ ਜਾਣ ਬਾਅਦ ਜਦ ਬਹਾਦਰ ਸ਼ਾਹ ਦੇ ਕੁਝ ਸਾਥੀ ਵਜ਼ੀਰਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਆਦਿ ਨੂੰ ਜ਼ਬਤ ਕਰਨ ਦੀ ਸਲਾਹ ਦਿੱਤੀ ਤਾਂ ਉਸ ਨੇ ਗ਼ੁੱਸੇ ਵਿਚ ਰੋਕਿਆ ਤੇ ਕਿਹਾ ਕਿ ਉਹ ਦੀਨੀ ਸਰਬਰਾਹ ਹਨ।

**ਵਿਸ਼ਵ-ਆਗੂ** : ਗੁਰੂ ਗੋਬਿੰਦ ਸਿੰਘ ਜੀ ਕਿਸੇ ਜਾਤੀ, ਪ੍ਰਾਂਤ ਜਾਂ ਦੇਸ਼ ਦੇ ਆਗੂ ਨਹੀਂ ਸਨ, ਸਗੋਂ ਵਿਸ਼ਵ ਆਗੂ ਸਨ। ਉਨ੍ਹਾਂ ਦੀਆਂ ਲਿਖਤਾਂ ਵਿਚ ਪੰਜਾਬੀ ਜਾਂ ਪ੍ਰਾਂਤਕ ਦੀ ਗੱਲ ਨਹੀਂ ਮਿਲੇਗੀ ਤੇ ਉਹ *ਗੋਕਲ ਚੰਦ ਨਾਰੰਗ* ਦਾ ਇਹ ਕਹਿਣਾ ਉਨ੍ਹਾਂ ਕੌਮ-ਪ੍ਰਸਤੀ ਨੂੰ ਧਰਮ ਬਣਾ ਦਿੱਤਾ ਤੇ ਫਿਰ ਅਣਜਾਣਪੁਣੇ ਵਿਚ ਸਭ ਦਾ ਇਹ ਹੀ ਮੰਨੀ ਜਾਣਾ ਤੇ ਕਹੀ ਜਾਣਾ ਅਯੋਗ ਲੱਗਦਾ ਹੈ। ਗੁਰੂ ਜੀ ਦੀਆਂ ਲਿਖਤਾਂ ਦਾ ਧੁਰਾ 'ਸਰਬੱਤ' ਹੀ ਸੀ। 'ਜਾਪੁ ਸਾਹਿਬ' ਵਿਚ ਇਸ ਦਾ ਬਾਰ-ਬਾਰ ਵਰਣਨ ਕੀਤਾ ਗਿਆ ਹੈ :

*'ਕਿ ਸਰਬੱਤ੍ਰ ਭਾਨੈ।*
*ਕਿ ਸਰਬੱਤ੍ਰ ਮਾਨੈ।*
*ਕਿ ਸਰਬੱਤ੍ਰ ਇੰਦ੍ਰੈ।*
*ਕਿ ਸਰਬੱਤ੍ਰ ਚੰਦ੍ਰੈ।' ੧੧੯।*

ਇਸ ਪਾਸੇ ਦੀ ਉਦਾਹਰਣ ਹੀ ਹੈ। ਫਿਰ ਉਨ੍ਹਾਂ ਦੀ ਨਜ਼ਰ ਕਿਤਨੀ ਵਿਸ਼ਾਲ ਹੈ, ਇਹ ਅਕਾਲ ਉਸਤਤਿ ਦੇ ਕਬਿੱਤਾਂ ੨੫੪, ੨੫੫ ਤੇ ੨੫੬ ਤੋਂ ਦੇਖੀ ਜਾ ਸਕਦੀ ਹੈ। ਇਹ ਕਬਿੱਤਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਪੂਰਬ ਤੋਂ ਪੱਛਮ, ਉੱਤਰ ਤੋਂ ਦੱਖਣ ਤਕ ਸਭ ਪ੍ਰਾਂਤਾਂ, ਦੇਸ਼ਾਂ, ਨਸਲਾਂ, ਕੌਮਾਂ ਦਾ ਜ਼ਿਕਰ ਕਰ ਕੇ ਸਾਰਿਆਂ ਨੂੰ ਹੀ ਵਾਹਿਗੁਰੂ ਦੀ ਯਾਦ ਵਿਚ ਜੁਟਿਆ ਦੱਸਦੇ ਹਨ। ਉਨ੍ਹਾਂ ਦੀ ਵਿਸ਼ਾਲ ਨਜ਼ਰ ਪੰਜਾਬ ਤੋਂ ਅੱਗੇ ਲੰਘ, ਦਿੱਲੀ, ਰਾਜਪੂਤਾਨੇ, ਮਹਾਰਾਸ਼ਟਰ, ਦੱਖਣ, ਤਿਲੰਗਾਨਾ, ਉੜੀਸਾ, ਬੰਗਾਲ, ਆਸਾਮ, (ਕਾਮਰੂਪ) ਭੂਟਾਨ, ਸਿੱਕਮ, ਨੇਪਾਲ ਤੇ ਫਿਰ ਚੀਨ, ਮਨਚੂਰੀਆ, ਤਿੱਬਤ, ਈਰਾਨ, ਤੁਰਕੀ, ਫ਼ਰਾਂਸੀਸੀ, ਫਿਰੰਗੀ ਤੇ ਸਭ ਟਾਪੂਆਂ ਨੂੰ ਟੱਪ ਲੰਘ ਜਾਂਦੀ ਹੈ। ਇਹ ਦੋ ਕਬਿੱਤ ਤਾਂ ਖ਼ਾਸ ਤੌਰ ਉੱਤੇ ਧਿਆਨ ਨਾਲ ਪੜ੍ਹਨ ਵਾਲੇ ਹਨ :

"ਬੰਗ ਕੇ ਬੰਗਾਲੀ, ਫਿਰਹੰਗ ਕੇ ਫਿਰੰਗਾ ਵਾਲੀ,
ਦਿਲੀ ਕੇ ਦਿਲਵਾਲੀ, ਤੇਰੀ ਆਗਿਆ ਮੈਂ ਚਲਤ ਹੈਂ।

ਰੋਹ ਕੇ ਰੁਹੇਲੇ, 'ਮਾਘ' ਦੇਸ ਕੇ ਮਘੇਲੇ ਬੀਰ,
ਬੰਗਸ਼ੀ ਬੁੰਦੇਲੇ, ਪਾਪ ਪੁੰਜ ਕੇ ਮਲਤ ਹੈਂ।
ਗੋਖਾ ਗੁਨ ਗਾਵੈਂ, ਚੀਨ ਮਚੀਨ ਕੇ ਸ਼ੀਸ਼ ਨਿਯਵਾਵੈ,
'ਤਿਬਤੀ' ਧਿਆਇ, ਦੇਖ ਦੇਹ ਕੋ ਦਲਤ ਹੈਂ।
ਜਿਨੈ ਤੋਹਿ ਧਿਆਇਓ, ਤਿਨੈ ਪੂਰਨ ਪ੍ਰਤਾਪ ਪਾਇਓ,
ਸਰਬ ਧਨ ਨਾਮ, ਫਲ ਫੂਲ ਸੋ ਫ਼ਲਤ ਹੈਂ॥" ੨੫੫॥

ਤੇ ਅੰਤਲੇ ਕਬਿੱਤ ਵਿਚ :

"ਫ਼ਾਰਸੀ ਫ਼ਿਰੰਗੀ ਫ਼ਰਾਂਸੀਸੀ ਕੇ ਦੁਰੰਗੀ,
'ਮਕਰਾਨ' ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈਂ।
ਭੱਖਰੀ ਕੰਧਾਰੀ, ਗੋਰਿ ਗਖਰੀ ਗਰਦੇਜ ਚਾਰੀ,
ਪੌਣ ਕੇ ਅਹਾਰੀ ਤੇਰਾ, ਨਾਮ ਧਿਆਈਅਤ ਹੈਂ।
ਪੂਰਬ 'ਪਲਾਊ' ਕਾਮਰੂਪ ਅਉ ਕਮਾਊ,
ਸਰਬ ਠੌਰ ਮੈ ਬਿਰਾਜੈ, ਜਹਾਂ ਜਹਾਂ ਜਾਈਅਤ ਹੈਂ।
ਪੂਰਨ ਪ੍ਰਤਾਪੀ, ਜੰਤ੍ਰ ਮੰਤ੍ਰ ਤੇ ਆਤਾਪੀ ਨਾਥ,
ਕੀਰਤ ਤਿਹਾਰੀ ਕੋ ਨ ਪਾਰ ਪਾਈਅਤੁ ਹੈਂ॥" ੨੬੬॥

**ਜਰਨੈਲ** : ਜਿੱਥੇ ਗੁਰੂ ਗੋਬਿੰਦ ਸਿੰਘ ਜੀ ਇਕ ਚੰਗੇ ਸਿਪਾਹੀ ਸਨ, ਉਥੇ ਇਕ ਮਹਾਨ ਜਰਨੈਲ ਵੀ ਸਨ। ਸ਼ਾਇਦ ਹੀ ਕੋਈ ਐਸਾ ਜਰਨੈਲ ਹੋਵੇ ਜਿਸ ਨੂੰ ਇਤਨੀਆਂ ਔਕੜਾਂ ਦਾ ਮੁਕਾਬਲਾ ਕਰਨਾ ਪਿਆ ਹੋਵੇ। ਲਿਤਾੜੇ ਤੇ ਕੁਚਲੇ ਹੋਏ ਲੋਕਾਂ ਨੂੰ ਜਥੇਬੰਦ ਕਰ ਕੇ ਫ਼ੌਜ ਬਣਾਈ ਤੇ ਉਨ੍ਹਾਂ ਨੂੰ ਵਕਤ ਦੀ ਸਭ ਤੋਂ ਵੱਡੀ ਤਾਕਤ ਨਾਲ ਟਕਰਾ ਕੇ ਜਿੱਤ ਪ੍ਰਾਪਤ ਕਰਾਈ, ਇਨ੍ਹਾਂ ਸਾਰੀਆਂ ਜਿੱਤਾਂ ਦਾ ਵੱਡਾ ਕਾਰਨ ਉਨ੍ਹਾਂ ਦੀ ਸੁਲਝੀ ਹੋਈ ਅਗਵਾਈ ਹੀ ਸੀ। "ਕਿਲ੍ਹਿਆਂ ਦੀ ਉਸਾਰੀ", *ਕਨਿੰਘਮ* ਲਿਖਦਾ ਹੈ, "ਜਿਸ ਸਿਆਣਪ ਨਾਲ ਕੀਤੀ, ਉਹ ਉਨ੍ਹਾਂ ਨੂੰ ਜਰਨੈਲ ਸਥਾਪਤ ਕਰਨ ਲਈ ਕਾਫ਼ੀ ਹੈ।" ਰਣ ਵੇਖ ਕੇ ਜਿੰਨਾ ਚਾਅ ਗੁਰੂ ਜੀ ਨੂੰ ਚੜ੍ਹਦਾ ਸੀ, ਉਹ ਉਨ੍ਹਾਂ ਦੀਆਂ ਲਿਖਤਾਂ ਤੋਂ ਪ੍ਰਗਟ ਹੁੰਦਾ ਹੈ। ਉਹ ਆਪ ਤਲਵਾਰ ਦੇ ਇਕ ਚੰਗੇ ਧਨੀ ਅਤੇ ਤੀਰ-ਅੰਦਾਜ਼ ਸਨ। ਕਵੀ *ਸੈਨਾਪਤੀ* ਲਿਖਦਾ ਹੈ : ਉਨ੍ਹਾਂ ਦਾ ਇਕ-ਇਕ ਤੀਰ ਦਲਾਂ ਦੇ ਆਹੂ ਲਾਹੁੰਦਾ ਸੀ। ਤਕਰੀਬਨ ਹਰ ਪ੍ਰਚੱਲਤ ਸ਼ਸਤਰ ਚਲਾਉਣ ਦਾ ਵੱਲ ਗੁਰੂ ਜੀ ਨੂੰ ਆਉਂਦਾ ਸੀ। ਸ਼ਸਤਰ-ਨਾਮ ਮਾਲਾ ਵਿਚ ਸ਼ਸਤਰਾਂ ਦੀ ਵਿਆਖਿਆ ਇਸ ਗੱਲ ਦੀ ਗਵਾਹੀ ਭਰਦੀ ਹੈ। ਜੰਗ ਦਾ ਪਲਾਨ ਬਣਾਉਣਾ ਇਕ ਜ਼ਰੂਰੀ ਹਿੱਸਾ ਹੈ ਅਤੇ ਗੁਰੂ ਜੀ ਨੇ ਹਰ ਜੰਗ, ਭਾਵੇਂ ਉਨ੍ਹਾਂ 'ਤੇ ਠੋਸੀ ਗਈ, ਇਕ ਪਲਾਨ ਮੁਤਾਬਿਕ ਹੀ ਲੜੀ। ਖੱਬੇ ਸੱਜੇ ਹੱਥਾਂ ਨਾਲ ਇਕੋ ਜਿਹਾ ਤੀਰ ਚਲਾ ਸਕਦੇ ਸਨ।

**ਜਥੇਦਾਰ, ਆਰਗੇਨਾਈਜ਼ਰ (Organiser) ਤੇ ਆਗੂ** : ਇਸ ਬਾਰੇ ਹੁਣ ਦੋ ਰਾਵਾਂ ਨਹੀਂ ਰਹੀਆਂ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਨ ਜਥੇਦਾਰ ਅਤੇ ਉਸਾਰੂ ਆਗੂ ਸਨ। ਡਰੂੰ-ਡਰੂੰ ਅਤੇ ਮਰੂੰ-ਮਰੂੰ ਕਰਦੇ ਲੋਕਾਂ ਨੂੰ ਮੌਤ ਨਾਲ ਜੱਫ਼ੀਆਂ ਪੁਆ ਦੇਣੀਆਂ, ਇਸ ਮਹਾਨ ਕਲਾਕਾਰ ਆਗੂ ਦਾ ਹੀ ਕੰਮ ਸੀ। ਕੁਦਰਤ ਵੱਲੋਂ ਗੁਰੂ ਗੋਬਿੰਦ ਸਿੰਘ

ਜੀ ਦੇ ਜ਼ਿੰਮੇ ਕੌਮ ਉਸਾਰੀ ਦਾ ਮਹਾਨ ਕੰਮ ਲਾਇਆ ਗਿਆ। ਭਾਵੇਂ ਕੌਮ-ਉਸਾਰੀ ਵੇਲੇ ਨੌਂ ਗੁਰੂਆਂ ਦਾ ਬਹੁ-ਮੁੱਲਾ ਖ਼ਜ਼ਾਨਾ ਉਨ੍ਹਾਂ ਕੋਲੋਂ ਸੀ, ਪਰ ਜਿਸ ਸੁਘੜਤਾ ਅਤੇ ਸਿਆਣਪ ਨਾਲ ਕੌਮ ਨੂੰ ਨਵੇਂ ਸਿਰਿਓਂ ਜਥੇਬੰਦ ਕੀਤਾ, ਉਹ ਸੰਸਾਰ ਦੀਆਂ ਕੌਮਾਂ ਦੇ ਇਤਿਹਾਸ ਵਿਚ ਇਕ ਡੂੰਘਾ ਅਸਥਾਨ ਰੱਖਦਾ ਹੈ। ਇਸੇ ਲਈ *ਲੈਪਲ ਗ੍ਰਿਫਿਨ* (Lappell Griffin) ਨੇ ਕਿਹਾ ਸੀ : "ਜਿਸ ਤਰ੍ਹਾਂ ਜੁਪੀਟਰ ਨੇ ਆਪਣੇ ਪੱਟ ਵਿਚੋਂ ਮਿਨਰਵਾ ਨੂੰ ਪੈਦਾ ਕੀਤਾ, ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਾਜਿਆ।" *ਬੈਨਰਜੀ* ਕਹਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਨਵੀਂ ਕੌਮ ਸਾਜੀ ਅਤੇ ਹਿੰਦੁਸਤਾਨ ਦੇ ਇਤਿਹਾਸ ਵਿਚ ਨਵੀਆਂ ਤਾਕਤਾਂ ਦਾ ਜਨਮ ਹੋਇਆ। *ਗਾਰਡਨ* ਨੇ ਠੀਕ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਆਪ-ਹੁੱਦਰੇ ਲੋਕਾਂ ਨੂੰ ਸੰਜਮ ਵਿਚ ਲਿਆਂਦਾ, ਉਨ੍ਹਾਂ ਵਿਚ ਧਾਰਮਕ ਭਾਵ ਭਰੇ, ਯੋਧੇ ਬਣਾਏ। ਅੰਮ੍ਰਿਤ ਛਕਾ ਕੇ ਇਕ ਵੱਖਰੀ ਖ਼ਾਲਸਾ ਕੌਮ ਸਾਜੀ ਜੋ ਇਕ ਦੂਜੇ ਨਾਲ ਜੁੜ ਗਈ ਅਤੇ ਉਸ ਦਿਨ ਤਕ ਲੜਦੀ ਰਹੀ ਜਦ ਤਕ ਉਹ ਕਾਮਯਾਬ ਨਾ ਹੋਈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਜਿਹੜਾ ਰਾਜ ਰਣਜੀਤ ਸਿੰਘ ਨੇ ਸੌ ਸਾਲ ਬਾਅਦ ਬਣਾਇਆ, ਉਸ ਦਾ ਨੀਂਹ-ਪੱਥਰ ਗੁਰੂ ਦੇ ਖ਼ਾਲਸੇ ਨੇ ਹੀ ਰੱਖਿਆ। ਉਸ ਜ਼ਾਲਮਾਂ ਨੂੰ ਪੰਜਾਬ ਵਿਚੋਂ ਸਦਾ ਲਈ ਕੱਢ ਦਿੱਤਾ ਜਿੱਥੇ ਕਦੀ ਉਹ ਜ਼ੁਲਮ ਕਰਦੇ ਤੇ ਤਸੀਹੇ ਦੇਂਦੇ ਰਹੇ ਸਨ। *ਖ਼ਾਫ਼ੀ ਖ਼ਾਨ,* ਜੋ ਇਕ ਸਮਕਾਲੀ ਇਤਿਹਾਸਕਾਰ ਹੈ, ਵੀ ਗੁਰੂ ਜੀ ਦਾ ਇਕ ਚੰਗਾ ਜਥੇਦਾਰ ਹੋਣਾ ਮੰਨਦਾ ਹੈ। ਉਹ ਲਿਖਦਾ ਹੈ ਕਿ ਜਿਹੜੀ ਰੂਹ ਗੁਰੂ ਗੋਬਿੰਦ ਸਿੰਘ ਨੇ ਕੌਮ ਵਿਚ ਭਰੀ, ਉਸ ਨੇ ਆਉਣ ਵਾਲੇ ਸਮੇਂ ਵਿਚ ਨਿਰਾਲਾ ਕੰਮ ਕੀਤਾ। ਇਹ ਚੇਤੇ ਰੱਖਣ ਵਾਲੀ ਗੱਲ ਹੈ ਕਿ ਸ਼ਹੀਦ ਹੋਣ ਵਾਲੇ ਸਿੱਖ, ਨਾ ਸਿਰਫ਼ ਡਟੇ ਰਹਿੰਦੇ ਸਨ ਸਗੋਂ ਇਕ ਦੂਜੇ ਨਾਲ ਲੜਦੇ ਸਨ ਕਿ ਉਸ ਨੂੰ ਮਰਨ ਵਿਚ ਪਹਿਲ ਦਿੱਤੀ ਜਾਏ। ਇਥੇ ਹੀ ਬੱਸ ਨਹੀਂ, ਜਲਾਦ ਦੇ ਚੌਂਫ਼ੇ ਵੀ ਲਗਾਂਦੇ ਸਨ ਕਿ ਕਿਸੇ ਤਰੀਕੇ ਨਾਲ ਸ਼ਹੀਦ ਹੋਣ ਦੀ ਪਹਿਲ ਮਿਲ ਜਾਏ। ਇਹ ਸਭ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆ ਅਤੇ ਉਪਦੇਸ਼ਾਂ ਦਾ ਸਦਕਾ ਸੀ। *ਮੈਕਾਲਫ਼* ਦੇ ਸ਼ਬਦ ਯਾਦ ਕਰਨ ਵਾਲੇ ਹਨ ਕਿ ਉਸ ਗੁਰੂ ਨੇ ਆਪਣੀ ਜਾਦੂਈ ਸ਼ਕਤੀ ਨਾਲ ਲਿਤਾੜੇ ਤੇ ਛੇਕੇ ਹੋਏ ਲੋਕਾਂ ਨੂੰ ਯੋਧੇ ਅਤੇ ਬਹਾਦਰ ਬਣਾਇਆ। ਇਸ ਤੋਂ ਵੱਧ ਚੰਗੇ ਆਗੂ ਵਾਂਗ ਐਸੀ ਜਥੇਬੰਦੀ ਤੇ ਜੋਧੇ ਪੈਦਾ ਕਰ ਦਿੱਤੇ ਜੋ ਸਿਰ ਧਰ ਤਲੀ ਜੂਝਦੇ ਰਹੇ। 'ਪੰਜ ਪਿਆਰੇ' ਸਾਜਣਾ ਤੇ ਫਿਰ ਉਨ੍ਹਾਂ ਦੇ ਹੁਕਮ 'ਤੇ ਟੁਰਨ ਕਰ ਕੇ ਹੀ ਉਨ੍ਹਾਂ ਨੂੰ 'ਆਪੇ ਗੁਰ ਚੇਲਾ' ਕਿਹਾ ਗਿਆ। ਪੰਜ ਮੁਕਤੇ[1] ਵੀ ਨਿਯਤ ਕੀਤੇ। ਇਨ੍ਹਾਂ ਦੀ ਗਿਣਤੀ ਵਧ ਕੇ ਇਕ ਵਾਰੀ ਪੰਝੀ ਵੀ ਹੋ ਗਈ ਸੀ ਪਰ ਪੰਜ ਜ਼ਰੂਰ ਰਹਿੰਦੇ ਸਨ। ਕੋਈ ਵੀ ਸਿਧਾਂਤਕ ਗੱਲ ਛਿੜਦੀ ਤਾਂ ਮਹਾਰਾਜ ਜੀ ਪੰਜਾਂ ਮੁਕਤਿਆਂ 'ਤੇ ਛੱਡਦੇ। ਮਹਾਰਾਜ ਜੀ ਕਿਹਾ ਵੀ ਕਰਦੇ ਸਨ : ਮੁਕਤੇ ਮੇਰੇ ਪ੍ਰਾਨ। ਜੋ ਕਰਨ ਸੋ ਪਰਵਾਨ।

ਸਦੀਆਂ ਦਾ ਪੱਕਾ ਜ਼ੁਲਮੀ ਰਾਜ ਖ਼ਤਮ ਹੋਇਆ ਤੇ ਲੋਕਾਂ ਨੇ ਸੁਖ ਦਾ ਸਾਹ ਲਿਆ। ਸਮਕਾਲੀ *ਭਾਈ ਗੁਰਦਾਸ ਜੀ (ਦੂਜੇ)* ਨੇ ਇਸ ਸੰਬੰਧ ਵਿਚ ਗੁਰੂ ਗੋਬਿੰਦ

---

1. ਇਨ੍ਹਾਂ ਦੇ ਨਾਮ ਸਿੱਖ ਇਤਿਹਾਸ ਵਿਚ ਇਸ ਪ੍ਰਕਾਰ ਆਏ ਹਨ : ਭਾਈ ਦੇਵਾ ਸਿੰਘ, ਭਾਈ ਰਾਮ ਸਿੰਘ ਧੀਰ, ਭਾਈ ਟਹਿਲ ਸਿੰਘ, ਭਾਈ ਈਸ਼ਰ ਸਿੰਘ ਬੀਰ ਅਤੇ ਭਾਈ ਫਤਹ ਸਿੰਘ ਜੀ।

ਸਿੰਘ ਜੀ ਦੀ ਉਪਮਾ ਵਿਚ ਵਾਰ ਲਿਖਦੇ ਹੋਇਆਂ ਕਿਹਾ ਕਿ ਸਭ ਦਸਮੇਸ਼ ਪਿਤਾ ਜੀ ਦੀ ਬਰਕਤ ਹੈ ਕਿ ਹੁਣ ਧੱਕੇ ਨਾਲ ਕਿਸੇ ਨੂੰ ਧਰਮ ਤੋਂ ਗਿਰਾਇਆ ਨਹੀਂ ਜਾਂਦਾ ਤੇ ਸਭ ਖ਼ੁਸ਼ੀ-ਖ਼ੁਸ਼ੀ ਫਿਰ ਰਹੇ ਹਨ। ਹਲੀਮੀ ਰਾਜ ਦਾ ਮੁੱਢ ਬੱਝ ਗਿਆ। ਭਾਈ ਸਾਹਿਬ ਲਿਖਦੇ ਹਨ :

"ਇਉਂ ਤੀਸਰ ਮਜਹਬ ਖਾਲਸਾ, ਉਪਜਿਓ ਪਰਧਾਨਾ।
ਜਿਨਿ ਗੁਰੁ ਗੋਬਿੰਦ (ਸਿੰਘ) ਕੇ ਹੁਕਮ ਸਿਉ, ਗਹਿ ਖੜਗ ਦਿਖਾਨਾ।
ਤਿਹ ਸਭ ਦੁਸਟਨ ਕਉ ਛੇਦਿ ਕੈ, ਅਕਾਲ ਜਪਾਨਾ।
ਫਿਰ ਐਸਾ ਹੁਕਮ ਅਕਾਲ ਕਾ, ਜਗ ਮੈ ਪ੍ਰਗਟਾਨਾ।
ਤਬ ਸੁੰਨਤ ਕੋਇ ਨ ਕਰ ਸਕੈ, ਕਾਂਪਤਿ ਤੁਰਕਾਨਾ।
ਇਉਂ ਉਮਤ ਸਭ ਮੁਹੰਮਦੀ, ਖਪਿ ਗਈ ਨਿਦਾਨਾ।
ਤਬ ਫਤੇ ਡੰਕ ਜਗ ਮੋ ਘੁਰੇ, ਦੁਖ ਦੂੰਦ ਮਿਟਾਨਾ।
ਇਉਂ ਤੀਸਰ ਪੰਥ ਰਚਾਇਅਨੁ ਵਡ ਸੂਰ ਗਹੇਲਾ।
ਵਾਹ ਵਾਹ ਗੁਰੂ ਗੋਬਿੰਦ ਸਿੰਘ, ਆਪੇ ਗੁਰ ਚੇਲਾ॥" ੧੬॥

*ਫਿਰ ਭਾਈ ਗੁਰਦਾਸ ਜੀ (ਦੂਜੇ)* ਕਹਿੰਦੇ ਹਨ ਕਿ ਇਹ ਸਭ ਬਰਕਤਾਂ ਕਲਗੀਆਂ ਵਾਲੇ ਦੀਆਂ ਹਨ ਜਿਸ ਧਰਮ ਦਾ ਜੈਕਾਰਾ ਕਰਾਇਆ। ਉਨ੍ਹਾਂ ਨੂੰ ਪਾਤਸ਼ਾਹੀਆਂ ਬਖ਼ਸ਼ੀਆਂ ਜਿਨ੍ਹਾਂ ਕਦੀ ਜੀਵਨ-ਰਸ ਵੀ ਨਹੀਂ ਸੀ ਮਾਣਿਆ। ਸਾਰੇ ਸੰਸਾਰ ਵਿਚ ਵਾਹਿਗੁਰੂ ਵਡਿਆਈ ਦਾ ਢੰਡੋਰਾ ਦਿੱਤਾ ਅਤੇ ਮਨੁੱਖ ਨੂੰ ਗ਼ੁਲਾਮੀ ਤੋਂ ਕੱਢਿਆ। ਖ਼ਾਲਸੇ ਨੂੰ ਰਾਜਿਆਂ ਸਾਹਮਣੇ ਹੋਣ ਤੇ ਟਕਰਾਉਣ ਯੋਗ ਕਰ ਦਿੱਤਾ। ਸਦੀਆਂ ਤੋਂ ਗ਼ੁਲਾਮ ਚਲੀ ਆ ਰਹੀ ਮਨੁੱਖਤਾ ਨੂੰ ਆਜ਼ਾਦ ਕਰਾਇਆ। ਗੁਰੂ ਦੇ ਆਉਣ ਨਾਲ ਸਭ ਨੂੰ ਆਸਰਾ ਤੇ ਦ੍ਰਿੜ੍ਹਤਾ ਮਿਲੀ। ਸਾਰਾ ਜਗਤ ਸੁਖੀ ਵੱਸਣ ਲੱਗਾ ਤੇ ਕਲੇਸ਼ਾਂ ਦਾ ਨਾਸ਼ ਹੋਇਆ। ਲੋਕਾਂ ਦੇ ਸਹਿਮ ਮੁੱਕੇ ਤੇ ਘਬਰਾਹਟ ਨੱਸ ਗਈ। *ਭਾਈ ਗੁਰਦਾਸ ਜੀ (ਦੂਜੇ)* ਦੇ ਆਪਣੇ ਅੱਖਰਾਂ ਵਿਚ :

"ਵਹਿ ਉਪਜਿਓ ਚੇਲਾ ਮਰਦ ਕਾ, ਮਰਦਾਨ ਸਦਾਏ।
ਜਿਨਿ ਸਭ ਪ੍ਰਿਥਵੀ ਕਉ ਜੀਤ ਕਰਿ, ਨੀਸਾਨੁ ਝੁਲਾਏ।
ਤਬ ਸਿੰਘਨ ਕਉ ਬਖਸ ਕਰਿ, ਬਹੁ ਸੁਖ ਦਿਖਲਾਏ।
ਫਿਰ ਸਭ ਪ੍ਰਿਥਵੀ ਕੇ ਊਪਰੇ, ਹਾਕਮ ਠਹਿਰਾਏ।
ਤਿਨਹੂੰ ਜਗਤ ਸੰਭਾਲ ਕਰਿ, ਆਨੰਦ ਰਚਾਏ।
ਤਹ ਸਿਮਰਿ ਸਿਮਰਿ ਅਕਾਲ ਕਉ, ਹਰਿ ਹਰਿ ਗੁਨ ਗਾਏ।
ਵਾਹ ਗੁਰੁ ਗੋਬਿੰਦ ਗਾਜੀ ਸਬਲ, ਜਿਨਿ ਸਿੰਘ ਜਗਾਏ।
ਤਬ ਸਭ ਤੁਰਕਨ ਕਉ ਛੇਦ ਕਰਿ, ਅਕਾਲ ਜਪਾਏ।
ਸਭ ਛਤ੍ਰਪਤੀ ਚੁਨਿ ਚਨਿ ਹਤੇ, ਕਹੂੰ ਟਿਕਨਿ ਨ ਪਾਏ।
ਤਬ ਜਗ ਮੈਂ ਧਰਮ ਪਰਗਾਸਿਓ, ਸਚੁ ਹੁਕਮ ਚਲਾਏ।
ਯਹ ਬਾਰਹ ਸਦੀ ਨਬੇੜ ਕਰਿ, ਗੁਰ ਫਤੇ ਬੁਲਾਏ।
ਤਬ ਦੁਸਟ ਮਲੇਛ ਸਹਿਜੇ ਖਪੇ, ਛਲ ਕਪਟ ਉਡਾਏ।

ਇਉਂ ਹਰਿ ਅਕਾਲ ਕੇ ਹੁਕਮ ਸੋਂ, ਰਣ ਜੁਧ ਮਚਾਏ।.....
ਬਹੁ ਦੀਓ ਦਿਲਾਸਾ ਜਗਤ ਕੋ, ਹਰਿ ਭਗਤਿ ਦ੍ਰਿੜਾਏ।
ਤਬ ਸਭ ਪ੍ਰਿਥਵੀ ਸੁਖੀਆ ਭਈ, ਦੁਖ ਦਰਦ ਗਵਾਏ।
ਫਿਰ ਸੁਖ ਨਿਹਚਲ ਬਖਸਿਓ, ਜਗਤ ਭੈ ਤ੍ਰਾਸ ਚੁਕਾਏ॥੧੯॥

ਗੁਰੂ ਗੋਬਿੰਦ ਸਿੰਘ ਇਕ ਉਹ ਮਹਾਨ ਸ਼ਕਤੀ ਹੈ ਜੋ ਕੌਮ ਦੀ ਸਦਾ ਅਗ ਕਰਦੀ ਰਹੀ ਹੈ ਅਤੇ ਕਰਦੀ ਰਹੇਗੀ। ਗੁਰੂ ਗੋਬਿੰਦ ਸਿੰਘ ਦੀ ਹੋਂਦ ਨੇ ਹੀ ਨੂੰ ਦੂਰ ਨਸਾਇਆ ਅਤੇ ਕਵੀ ਸੰਤੋਖ ਸਿੰਘ ਦੇ ਸ਼ਬਦਾਂ ਵਿਚ : "ਜੇ ਗੁਰੂ ਸਿੰਘ ਨਾ ਹੁੰਦੇ ਤਾਂ ਹਿੰਦੁਸਤਾਨ ਵਿਚ ਜ਼ੁਲਮ ਦਾ ਰਾਜ ਕਦੀ ਵੀ ਖ਼ਤਮ ਨਾ ਹੁ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਹੀ ਹੈ ਜਿਸ ਨੇ ਲੋਕਾਂ ਵਿਚ ਸਾਹਸ ਭਰਿਆ :

"ਛਾਏ ਜਾਤੀ ਏਕਤਾ, ਅਨੇਕਤਾ ਵਿਲੋਏ ਜਾਤੀ,
ਹੋਵਤੀ ਕੁਚੀਲਤਾ, ਕਤੇਬਨ ਕੁਰਾਨ ਕੀ।
ਪਾਪ ਪਰਪਕ ਜਾਤੇ, ਧਰਮ ਧਸਕ ਜਾਤੇ,
ਬਰਨ ਗਰਕ ਜਾਤੇ, ਸਹਿਤ ਬਿਧਾਨ ਕੀ।
ਦੇਵੀ ਦੇਵ ਦੇਹੁਰੇ, ਸੰਤੋਖ ਸਿੰਘ ਦੂਰ ਹੋਤੇ,
ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ, ਪਾਵਨ ਪਵਨ ਸੂਰ,
ਮੂਰਤ ਨ ਹੋਤੀ ਜੋ ਪੈ ਕਰੁਣਾ ਨਿਧਾਨ ਕੀ।"

*ਸਾਧੂ ਟੀ. ਐਲ. ਵਾਸਵਾਨੀ* ਨੇ ਸਮੁੱਚੀ ਸ਼ਖ਼ਸੀਅਤ ਨੂੰ ਸਤਰੰਗੀ ਪੀਂਘ ਨਾਲ ਤੁਲਨਾ ਦਿੱਤੀ ਹੈ ਅਤੇ ਲਿਖਿਆ ਹੈ ਕਿ ਉਨ੍ਹਾਂ ਵਿਚ ਪਹਿਲਾਂ ਹੋਏ ਸਭਨਾਂ ਪੈਗ਼ੰਬਰਾਂ ਦੇ ਗੁਣ ਉਜਾਗਰ ਸਨ। ਗੁਰੂ ਨਾਨਕ ਜੀ ਦੀ ਮਿੱਠਤ ਨੀਵੀਂ (Honeyd Humility), ਈਸਾ ਜੀ ਦੀ ਮਾਸੂਮੀਅਤ (Lamb like Virtue), ਬੁੱਧ ਦਾ ਆਤਮ-ਗਿਆਨ (Wisdom) ਹਜ਼ਰਤ ਮੁਹੰਮਦ ਵਾਲਾ ਕੋਸ਼ (Bubbling Energy of Muhamad), ਕ੍ਰਿਸ਼ਨ ਜੀ ਵਾਲਾ ਜਲੌ (Sunkissed glory of Krishan), ਰਾਮ ਜੀ ਵਾਂਗ ਮਰਯਾਦਾ ਪ੍ਰਸ਼ੋਤਮ (The homely grandeur) ਅਤੇ ਕਿਤਨਾ ਕੁ ਹੋਰ ਕੁਝ ਸੀ, ਕਲਗੀਆਂ ਵਾਲੇ ਵਿਚ!

ਭਾਈ ਮਨੀ ਸਿੰਘ ਜੀ ਦੀ ਅਰਦਾਸ ਨਾਲ ਹੀ ਇਸ 'ਸਾਡਾ ਇਤਿਹਾਸ' ਦੇ ਪਹਿਲੇ ਹਿੱਸੇ ਨੂੰ ਸਮਾਪਤ ਕਰਨਾ ਹੈ। ਭਾਈ ਜੀ ਕਿਹਾ ਕਰਦੇ ਸਨ :

**'ਮਨੀ ਸਿੰਘਾ ਕਾਣ ਨ ਕਾਹੂੰ ਦੀ,**
**ਜਿਸ ਦੇ ਸਿਰ 'ਤੇ ਕਲਗੀਆਂ ਵਾਲਾ।'**

ਨਨੂਆਂ ਜੀ ਆਖਦੇ ਸਨ :

**ਤੇਰੇ ਚਰਨਾਂ ਦੀ ਚੁੱਖ ਮਿੱਟੀ, ਸਾਡੇ ਸਿਰ ਦਾ ਤਾਜ ਹੇ!**

